# ਲਹੂ ਦੀ ਲੋਅ

(ਨਾਵਲ)



ਜਸਵੰਤ ਸਿੰਘ ਕੰਵਲ

ISBN : 81-7601-043-X

ਪਹਿਲੀ ਐਡੀਸ਼ਨ 1992

ਪੰਜਵੀਂ ਐਡੀਸ਼ਨ ਮਈ 2008

ਮੁੱਲ : 150-00



ਪ੍ਰਕਾਸ਼ਕ :

**ਭਾ: ਚਤਰ ਸਿੰਘ ਜੀਵਨ ਸਿੰਘ**

ਬਜ਼ਾਰ ਮਾਈ ਸੇਵਾਂ, ਅੰਮ੍ਰਿਤਸਰ।

ਫੋਨ/ਫੈਕਸ : (0183) 2542346, 2547974, 2557973

E-mail : csjs@vsnl.com, csjsexports@vsnl.com

Visit our Website : www.csjs.com

ਪ੍ਰਿੰਟਰ :

ਜੀਵਨ ਪ੍ਰਿੰਟਰਜ਼, 312 ਈਸਟ ਮੋਹਨ ਨਗਰ, ਅੰਮ੍ਰਿਤਸਰ।

ਫੋਨ : 2705003, 5095774

Printed in India

ਮਨੁੱਖਤਾ ਦੀ ਆਜ਼ਾਦੀ ਤੇ ਖੁਸ਼ਹਾਲੀ ਲਈ
ਸ਼ਹੀਦ ਸੂਰਮਿਆਂ ਦੇ ਨਾਂ

ਰਤਿਆੜਾ
੦੭/੦੭/੨੦੧੦

# ਲੇਖਕ ਦੀਆਂ ਹੋਰ ਰਚਨਾਵਾਂ

**ਨਾਵਲ:**
ਰੂਪਮਤੀ, ਐਨਿਆਂ 'ਚੋਂ ਉਠੋ ਸੂਰਮਾ, ਮਨੁੱਖਤਾ, ਮੋੜਾ, ਮੂਮਲ, ਬਰਫ ਦੀ ਅੱਗ, ਭਵਾਨੀ, ਪਾਲੀ, ਪੂਰਨਮਾਸ਼ੀ, ਮਿੱਤਰ ਪਿਆਰੇ ਨੂੰ, ਸੱਚ ਨੂੰ ਫਾਂਸੀ, ਜੇਰਾ, ਦੇਵਦਾਸ, ਰਾਤ ਬਾਕੀ ਹੈ, ਜੰਗਲ ਦੇ ਸ਼ੇਰ, ਸੂਰਮੇ, ਸਿਵਲ ਲਾਈਨਜ਼, ਹਾਣੀ, ਰੂਪਧਾਰਾ, ਹੁਨਰ ਦੀ ਜਿੱਤ, ਤਾਰੀਖ ਵੇਖਦੀ ਹੈ।

**ਕਹਾਣੀਆਂ:**
ਚਿੱਕੜ ਦੇ ਕੰਵਲ, ਰੂਪ ਦੇ ਰਾਖੇ, ਸੰਧੂਰ, ਕੰਡੇ, ਰੂਹ ਦਾ ਹਾਣ, ਜ਼ਿੰਦਗੀ ਦੂਰ ਨਹੀਂ, ਮਾਈ ਦਾ ਲਾਲ, ਜੁਹੂ ਦਾ ਮੋਤੀ, ਮਰਨ ਮਿੱਤਰਾਂ ਦੇ ਅੱਗੇ, ਗੋਰਾ ਮੁੱਖ ਸੱਜਣਾ ਦਾ।

**ਕਵਿਤਾ :** ਭਾਵਨਾ

**ਜ਼ਿੰਦਗੀ ਬਾਰੇ :** ਜੀਵਨ ਕਣੀਆਂ

**ਲੇਖ :** ਹਾਲ ਮੁਰੀਦਾ ਦਾ
ਸਿੱਖ ਜਦੋਜਹਿਦ, ਕੰਵਲ ਕਹਿੰਦਾ ਰਿਹਾ,

# ਸਾਹਿਤਕਾਰ ਦਾ ਕਰਤੱਵ

ਨੇਕੀ ਅਤੇ ਬੁਰਾਈ ਦੀ ਜੰਗ ਨੇ ਰਹਿਣਾ ਹੀ ਰਹਿਣਾ ਹੈ। ਸਮੱਸਿਆ ਇਸ ਜੱਦੋਜਹਿਦ ਵਿਚ ਲੇਖਕ ਦੇ ਕਿਰਦਾਰ ਦੀ ਹੈ, ਉਸ ਸ਼ੈਤਾਨ ਦਾ ਸਾਥ ਦੇਣਾ ਹੈ, ਜਾਂ ਆਦਮ ਦੀ ਵਰਾਸਤ ਨੂੰ ਅਗੇ ਵਧਾਉਣਾ ਹੈ। ਇਸ ਮੁੱਖ ਗੱਲ ਨੂੰ ਜਾਣਦਾ ਹੋਇਆ ਵੀ ਅੱਜ ਦਾ ਲੇਖਕ ਮੁੜ ਦੋਰਾਹਾ ਮੱਲੀ ਖਲੋਤਾ ਹੈ। ਜਦੋਂ ਇਕ ਚੇਤੰਨ ਲੇਖਕ ਦੁਬਧਾ ਦੇ ਦੋਰਾਹੇ ਵਿੱਚ ਲੱਤਾਂ ਅੜਾ ਕੇ ਖਲੋ ਜਾਂਦਾ ਏ, ਉਹ ਸ਼ੈਤਾਨ ਦੀ ਖ਼ੂਬਸੂਰਤੀ ਬਿਆਨ ਕਰਦਾ ਹੈ। ਉਸ ਦੇ ਝੂਠ ਨੂੰ ਦਲੀਲ ਦੀ ਪੇਂਟ ਨਾਲ ਸੱਚ ਬਣਾ ਕੇ ਲਿਸ਼ਕਾਂਦਾ ਹੈ। ਕਲਾ ਨਾਲ ਉਸ ਦੇ ਨਕਸ਼ ਨਿਖਾਰ ਨਿਖਾਰ ਲੋਕਾਂ ਅਗੇ ਲਿਆਂਦਾ ਹੈ। ਪਰ ਅਜਿਹੇ ਲੇਖਕ ਦੀ ਜ਼ਮੀਰ ਉਹਦੇ ਅੰਦਰ ਗੁਰਜਾਂ ਮਾਰਦੀ ਹੈ—ਸੂਈਆਂ ਚੋਭਦੀ ਹੈ। ਮਨੁੱਖੀ ਪੈਂਤੜੇ ਤੋਂ ਉਖੜਿਆ ਲੇਖਕ ਹਮੇਸ਼ਾਂ ਲਈ ਸ੍ਵੈ ਦਾ ਦੁਖਾਂਤ ਭੋਗਦਾ ਹੈ। ਮਨੁੱਖਤਾ ਦਾ ਵਿਸ਼ਵਾਸਘਾਤੀ ਹੋ ਕੇ ਜੀਣਾ ਉਸ ਨੂੰ ਖ਼ੁਦਕਸ਼ੀ ਲਗਦਾ ਹੈ। ਉਹ ਇਸ ਦੁਖਾਂਤ ਤੋਂ ਛੁਟਕਾਰਾ ਭਾਲਦਾ ਹੈ; ਪਰ ਗ਼ਲਤ ਹੋਣੀਆਂ ਦਾ ਤੰਦੂਆ ਉਸ ਨੂੰ ਆਪਣੀਆਂ ਲੱਤਾਂ ਬਾਹਾਂ ਵਿਚ ਲਪੇਟ ਲੈਂਦਾ ਹੈ। ਉਹ ਖ਼ੁਦਗਰਜ਼ ਹੋ ਜਾਂਦਾ ਹੈ।

ਬੁਰਾਈ ਨਾਲ ਟੱਕਰ ਲੈਣ ਵਾਲੇ ਨੂੰ ਮਨੁੱਖੀ ਇਤਿਹਾਸ ਨੇ ਆਦਮ ਦਾ ਜਾਇਆ, ਸੂਰਮਾ, ਹੀਰੋ ਤੇ ਸ਼ਹੀਦ ਤੱਕ ਆਖਿਆ ਹੈ। ਜ਼ਿੰਦਗੀ ਦੇ ਡਰਾਮੇ ਵਿਚ ਹੀਰੋ ਨਾ ਹੋਵੇ; ਨਾ ਡਰਾਮਾ ਖੇਲ੍ਹਿਆ ਜਾਂਦਾ ਹੈ ਤੇ ਨਾ ਹੀ ਜ਼ਿੰਦਗੀ ਹਾਸਲ ਹੁੰਦੀ ਹੈ। ਜ਼ਿੰਦਗੀ ਦਾ ਹਾਣੀ ਆਦਮ ਹੈ, ਸ਼ੈਤਾਨ ਨਹੀਂ।

ਮਨੁੱਖਤਾ ਦਾ ਦੇਣ ਦਿਤੇ ਬਿਨਾਂ ਕੋਈ ਲੇਖਕ ਸੁਰਖਰੂ ਨਹੀਂ ਹੋ ਸਕਦਾ। ਸਮੇਂ ਦਾ ਸੱਚ ਆਖੇ ਬਿਨਾਂ ਉਹ ਲੋਕਾਂ ਦਾ ਜਾਇਆ ਨਹੀਂ ਬਣ ਸਕਦਾ। ਔਕੜਾਂ ਨੂੰ ਵੰਗਾਰਨਾ ਆਦਮ ਦੀ ਪੁਰਾਣੀ ਲਲਕਾਰ ਹੈ। ਲੋਕਾਂ ਨਾਲ ਜੀਣਾ, ਲੋਕਾਂ ਨਾਲ ਹੀ ਮਰਨਾ ਲੇਖਕ ਦਾ ਕਰਤੱਵ ਹੈ। ਕਰਤੱਵ ਦੀ ਪਾਲਣਾ ਉਹਦਾ ਮੁੱਢਲਾ ਧਰਮ ਹੈ।

**ਜਸਵੰਤ ਸਿੰਘ ਕੰਵਲ**

# ਲਹੂ ਦੀ ਲੋਅ

ਬਹੁਤ ਸਮੇਂ ਤੋਂ ਪੰਜਾਬੀ ਵਿਚ ਸਮਾਜਵਾਦੀ ਯਥਾਰਥਵਾਦ ਦੇ ਨਾਵਲ ਵਾਸਤੇ ਤੀਬਰ ਉਡੀਕ ਕਾਇਮ ਰਹੀ ਹੈ। ਜਸਵੰਤ ਸਿੰਘ ਕੰਵਲ ਪ੍ਰਤਿਭਾਸ਼ਾਲੀ ਗਲਪਕਾਰ ਅਤੇ ਉਪਨਿਆਸਕਾਰ ਪੰਜਾਬੀ ਸਾਹਿੱਤ ਵਿਚ ਜਦੋਂ ਉਭਰਿਆ, ਪਾਠਕਾਂ ਅਤੇ ਸਾਹਿੱਤਕਾਰਾਂ ਦੀ ਅੱਖ ਇਸ ਪਰ ਆ ਟਿਕੀ। ਇਸ ਦੇ ਨਾਵਲਾਂ ਵਿਚ ਮਸਲੇ ਤਾਂ ਕਦਆਵਰ ਛੋਹੇ ਗਏ ਹਨ, ਪਰ ਨਿਭਾ ਵਿਚ ਸਨਾਤਨੀ ਲੀਹ ਤੋਂ ਪੂਰਣ ਤੌਰ ਤੇ ਟੁਟਣੋਂ ਨਾਬਰੀ ਹੀ ਰਹੀ। ਭਰਪੂਰ ਹੱਥ ਉਸ ਨੇ ਆਪਣੇ ਛੇਕੜਲੇ ਨਾਵਲ 'ਲਹੂ ਦੀ ਲੋਅ' ਵਿਚ ਹੀ ਦਿਖਾਏ ਹਨ। ਇਹ ਇਨਕਲਾਬੀ ਨਾਵਲ ਹੈ, ਜਿਹੜਾ ਪੰਜਾਬ ਦੀ ਇਨਕਲਾਬੀ ਪਰੰਪਰਾ ਤੇ ਆਧਾਰਤ ਹੈ।

ਸਾਡੇ ਦੇਸ ਵਿੱਚ ਪੰਜਾਬ ਇਕ ਅਜਿਹਾ ਪ੍ਰਦੇਸ ਹੈ, ਜਿਹੜਾ ਅਨੇਕ ਪ੍ਰਕਾਰ ਦੀਆਂ ਭੀੜਾਂ ਦਾ ਸਾਹਮਣਾ ਕਰਦਾ ਰਿਹਾ ਹੈ। ਯੁਗਾਂ ਯੁਗਾਂਤਰਾਂ ਤੋਂ ਇਹ ਭਾਰਤ ਦਾਂ ਰਣ ਅਖਾੜਾ ਚਲਿਆ ਆ ਰਿਹਾ ਹੈ; ਇਸ ਦਾ ਇਤਿਹਾਸ ਮਨੁੱਖੀ ਲਹੂ ਨਾਲ ਲੱਥ-ਪੱਥ, ਇਨਕਲਾਬੀ, ਕੁਰਬਾਨੀਆਂ ਨਾਲ ਅਮੀਰ, ਨਵੀਂ ਤਾਜ਼ਗੀ ਅਤੇ ਉਤਸਾਹ ਬਖਸ਼ਦਾ ਹੈ। ਭੂਮੀਵਾਦੀ ਅਰਾਜਕਤਾ ਤੋਂ ਅੰਗਰੇਜ਼ੀ ਸਰਮਾਏਦਾਰੀ ਨਜ਼ਾਮ ਅਧੀਨ ਹੋ ਕੇ ਭਾਰਤ ਅਸਲ ਵਿਚ ਅਸਮਾਨ ਤੋਂ ਗਿਰ ਕੇ ਖਜੂਰ ਵਿਚ ਆ ਫਸਿਆ ਸੀ। ਆਜ਼ਾਦੀ ਦੇ ਘੋਲ ਸਮੇਂ ਕੁਰਬਾਨੀਆਂ ਲੈਣ ਵਾਸਤੇ, ਕਾਂਗਰਸੀ ਨੇਤਾਵਾਂ ਨੇ ਆਜ਼ਾਦ ਭਾਰਤ ਵਿਚ ਦੁੱਧ ਦੀਆਂ ਨਹਿਰਾਂ ਦੇ ਸੁਪਨੇ ਲੋਕਾਂ ਦੀਆਂ ਅੱਖਾਂ ਸਾਹਮਣੇ ਲਟਕਾਏ ਸਨ। ਪਰ ਪੰਜਾਬ ਨੂੰ ਆਜ਼ਾਦੀ ਸਮੇਂ ਖ਼ੂਨ ਦੇ ਦਰਿਆ ਵਗਦੇ ਦੇਖਣੇ ਨਸੀਬ ਹੋਏ। ਭੈ-ਭੀਤ ਕਰਨ ਵਾਲੀ ਆਜ਼ਾਦ ਭਾਰਤ ਦੀ ਇਹ ਭੂਮਿਕਾ ਪੰਜਾਬ ਦੇ ਅਗਲੇ ਇਤਿਹਾਸ ਤੇ ਛਾਈ ਰਹੀ ਹੈ।

ਦੇਸ ਦੀ ਆਜ਼ਾਦੀ, ਅਸਲ ਵਿਚ ਅੰਗਰੇਜ਼ ਅਥਵਾ ਪੱਛਮੀ ਅਤੇ ਦੇਸੀ ਸਰਮਾਏਦਾਰੀ ਵਿਚਕਾਰ ਨਵੀਂ ਖ਼ਿਆਲੀ ਵਾਸਤੇ ਸਮਝੌਤਾ ਹੀ ਸੀ। ਚੂੰਕਿ ਅੰਗਰੇਜ਼ੀ ਸਰਮਾਏਦਾਰੀ ਦੂਸਰੀ ਸੰਸਾਰ ਜੰਗ ਕਾਰਨ ਕਾਫ਼ੀ ਕਮਜ਼ੋਰ ਹੋ ਗਈ ਸੀ, ਸੰਸਾਰ ਸਰਮਾਏਦਾਰੀ ਦੀ ਸਰਦਾਰੀ ਅਮਰੀਕਾ ਹੱਥ ਆ ਗਈ ਅਤੇ ਭਾਰਤੀ ਬੁਰਜੁਆ ਅਮਰੀਕੀ ਸਰਮਾਏਦਾਰੀ ਪ੍ਰਬੰਧ ਨਾਲ ਟਾਂਕੀ ਗਈ। ਅਮਰੀਕੀ ਸਰਮਾਏਦਾਰੀ ਇਸ ਸਦੀ ਦੇ ਆਰੰਭ ਵਿਚ ਹੀ ਇਜਾਰੇਦਾਰੀ ਰੂਪ ਧਾਰਨ ਚੁੱਕੀ ਸੀ। ਭਾਰਤੀ ਅਰਥਚਾਰੇ ਵਿਚ ਵੀ ਉਹੀ ਕੁਝ ਸ਼ੁਰੂ ਹੋ ਗਿਆ, ਜੋ ਅਮਰੀਕਾ ਵਿਚ ਹੋ ਰਿਹਾ ਸੀ। ਫ਼ਰਕ ਸਿਰਫ਼ ਐਨਾ ਰਿਹਾ ਕਿ ਅਮਰੀਕਾ ਵਿਚ ਉਦਯੋਗ ਸਿਖਰਾਂ ਤੇ ਪਹੁੰਚਿਆ ਹੋਇਆ ਸੀ ਤੇ ਭਾਰਤ ਵਿਚ ਹਾਲਾਂ ਆਰੰਭਕ ਹਾਲਤ ਵਿਚ ਹੀ ਸੀ। ਪੂੰਜੀ ਦੀ ਹੇਰਾਫੇਰੀ ਰਾਹੀਂ ਆਰਥਕ ਪ੍ਰਬੰਧ ਵਿਚ ਰੱਦੋ ਬਦਲ ਦੀ ਗਤੀ ਅਮਰੀਕਾ ਅਤੇ ਭਾਰਤ ਵਿਚ ਬਰਾਬਰ ਰਹੀ ਤੇ ਨਤੀਜੇ ਵਜੋਂ ਥੁੜ੍ਹ-ਪੂੰਜੀਏ ਵਿਉਪਾਰੀ ਅਤੇ ਛੋਟੇ ਜ਼ਿਮੀਦਾਰ ਨਵੀਂ ਪ੍ਰਕਾਰ ਦੀ ਪਰੋਲਤਾਰੀ ਵਿਚ ਬਦਲਣੇ ਸ਼ੁਰੂ ਹੋ ਗਏ। ਵਿਦੇਸੀ ਸਰਮਾਏ ਨੂੰ ਇਹ ਖ਼ਿਆਲੀ ਲਾਭਦਾਇਕ ਸਾਬਤ ਹੋਈ, ਕਿਉਂ ਜੋ ਹਿੰਦੁਸਤਾਨ ਵਿਚ ਗ਼ਰੀਬੀ ਕਾਰਨ ਮਜ਼ਦੂਰੀ ਅਤੇ ਹੋਰ ਖ਼ਰਚੇ ਘੱਟ ਸਨ, ਪਰ ਮੁਨਾਫ਼ੇ ਜ਼ਿਆਦਾ। ਭਾਰਤੀ ਬੁਰਜੁਆਜ਼ੀ ਰਾਹੀਂ ਦੇਸ ਦੀ ਸਰਕਾਰ ਅਤੇ ਸਿੱਕੇ ਪਰ ਇਸ ਹੱਦ ਤਕ ਕਬਜ਼ਾ ਰਖਿਆ

ਜਾ ਸਕਦਾ ਸੀ, ਜਿਸ ਦੀ ਸੰਭਾਵਨਾ ਅਮਰੀਕਾ ਅਤੇ ਹੋਰ ਪੱਛਮੀ ਦੇਸਾਂ ਵਿਚ ਨਹੀਂ ਸੀ ਹੋ ਸਕਦੀ।

ਇਸ ਅਵਸਥਾ ਵਿਚ ਮਾਰਕਸਵਾਦੀ ਲਹਿਰ ਦਾ ਕਰਤੱਵ ਸੀ, ਭਾਰੀ ਗਿਣਤੀ ਦੀ ਭਾਰਤੀ ਪਰੋਲੇਤਾਰ ਅਤੇ ਸਰਮਾਏਦਾਰੀ ਦੇ ਚੱਕਰ ਵਿਚ ਪਿਸ ਰਹੀ ਮੱਧ ਸ਼੍ਰੇਣੀ ਦਾ ਸਾਂਝਾ ਮੋਰਚਾ ਕਾਇਮ ਕਰਨਾ ਅਤੇ ਨਵੀਂ ਅਮੀਰੀ ਨਾਲ ਮਾਲਾ ਮਾਲ ਹੋ ਰਹੀ ਸ਼੍ਰੇਣੀ ਨਾਲ ਟਕਰਾਉਣਾ ਅਤੇ ਇਨਕਲਾਬ ਵਾਸਤੇ ਰਾਹ ਸਾਫ਼ ਕਰਨਾ । ਪਰ ਹੋਇਆ ਇਹ ਕਿ ਮਾਰਕਸਵਾਦੀ ਲਹਿਰ ਦੇ ਰਸਕੇ ਵਿਚ ਪੈ ਕੇ ਆਪਣਾ ਇਨਕਲਾਬੀ ਕਰਤੱਵ ਹੀ ਖੋਹ ਬੈਠੀ। ਇਨ੍ਹਾਂ ਹਾਲਾਤ ਵਿਚ ਇਜਾਰੇਦਾਰੀ ਦੀ ਰਖਵਾਲੀ ਕਰ ਰਹੀ ਕਾਂਗਰਸ ਸਰਕਾਰ ਲੋਕਾਂ ਤੇ ਨਵੇਂ ਕਰਾਰੇ ਹਮਲਿਆਂ ਵਾਸਤੇ ਨਿਡਰ ਹੋ ਗਈ। ਫ਼ੌਜੀ ਤਾਕਤ ਬੇਤਹਾਸ਼ਾ ਵਧਾ ਕੇ ਅਤੇ ਦੇਸ ਦੇ ਅੰਦਰੂਨੀ ਹਾਲਾਤ ਨਾਲ ਨਿਬੜਨ ਵਾਸਤੇ ਨੀਮ-ਫ਼ੌਜੀ ਪੁਲਿਸ ਸੱਤਾ, ਸਰਹੱਦ ਸੁਰੱਖਿਆ ਦਲ ਅਤੇ ਕੇਂਦਰੀ ਰਾਖਵਾਂ ਪੁਲਿਸ ਦਲ ਦੇ ਰੂਪ ਵਿਚ, ਕਾਇਮ ਕਰ ਕੇ ਕਾਂਗਰਸੀ ਸਰਕਾਰ ਤਾਨਾਸ਼ਾਹੀ ਦੇ ਰਾਹ ਤੁਰ ਪਈ। ਰਾਜ ਸਰਕਾਰਾਂ ਗੁੱਡੀਆਂ ਦੀ ਖੇਡ ਬਣ ਕੇ ਰਹਿ ਗਈਆਂ। ਕੇਂਦਰੀ ਸਰਕਾਰ, ਬਲਕਿ ਪਰਧਾਨ ਮੰਤਰੀ ਨਿਵਾਸ, ਦੀ ਸਿੱਧੀ ਟੱਕਰ ਲੋਕਾਂ ਨਾਲ ਸ਼ੁਰੂ ਹੋ ਗਈ। ਕੇਂਦਰ ਵਲੋਂ ਸਿੱਧਾ ਹਮਲਾ ਪੰਜਾਬ ਅਤੇ ਬੰਗਾਲ ਉਤੇ ਬੋਲਿਆ ਗਿਆ। ਵਿਦੇਸੀ ਇਜਾਰੇਦਾਰੀ ਦੇ ਮਿਲਵਰਤਣ ਨਾਲ ਇਕ ਅਜਿਹੀ ਰਾਜ-ਸੱਤਾ ਕਾਇਮ ਹੋ ਗਈ, ਜਿਹੜੀ ਦੇਖਣ ਨੂੰ ਲੋਕਵਾਦੀ ਸੀ, ਪਰ ਅਸਲ ਵਿਚ ਇਹ ਆਪਹੁਦਰਾ ਰਾਜ ਸੀ ਜਿਹੜਾ ਤਾਕਤ ਅਤੇ ਪੈਸੇ ਦੇ ਜ਼ੋਰ ਉਤੇ ਆਧਾਰਤ ਸੀ।

ਆਜ਼ਾਦ ਭਾਰਤ ਦੇ ਇਸ ਇਤਿਹਾਸਕ ਮੋੜ ਉਤੇ ਪੰਜਾਬ ਦੇ ਨੌਜਵਾਨ ਹਿੰਸਾਵਾਦੀ ਗ਼ੈਰ-ਜਮਹੂਰੀ ਨਾਲ ਟਕਰਾਏ ਅਤੇ ਪਾਸ਼ ਪਾਸ਼ ਹੋ ਗਏ। ਆਪਣੀ ਹੋਣੀ ਬਾਰੇ ਉਨ੍ਹਾਂ ਨੂੰ ਸ਼ੁਰੂ ਤੋਂ ਹੀ ਕੋਈ ਭੁਲੇਖਾ ਨਹੀਂ ਸੀ। ਪੱਛਮੀ ਅਮੀਰੀ ਦੇ ਅਫਰੇਵੇਂ ਤੋਂ ਗਿਲਾਨੀ ਖਾ ਕੇ ਉਥੋਂ ਦਾ ਨੌਜਵਾਨ ਹਿੱਪੀ ਅਤੇ ਨਸ਼ਿਆਂ ਦੀ ਵਰਤੋਂ ਨਾਲ ਵਿਲਾਸ ਦਾ ਕੀੜਾ ਬਣਿਆਂ। ਇਹ ਸੁਭਾਗ ਦੀ ਗੱਲ ਹੈ ਕਿ ਪੰਜਾਬ ਦੇ ਨੌਜਵਾਨਾਂ ਨੇ ਭਾਰਤੀ ਤਾਨਾਸ਼ਾਹੀ ਵਲੋਂ ਬੋਲੇ ਹੱਲੇ ਦਾ ਟਾਕਰਾ ਕਰਨ ਵਾਸਤੇ ਹਥਿਆਰ ਚੁਕੇ ਅਤੇ ਸ਼ਹੀਦੀਆਂ ਪ੍ਰਾਪਤ ਕੀਤੀਆਂ। ਇਹ ਘਿਣਾਵਣਾ ਯਥਾਰਥ 'ਲਹੂ ਦੀ ਲੋਅ' ਵਿਚ ਕੰਵਲ ਨੇ ਰਚਨਾਤਮਕ ਕਲਪਣਾ ਰਾਹੀਂ ਕਲਾਤਮਕ ਖ਼ੂਬੀ ਨਾਲ ਪੇਸ਼ ਕੀਤਾ ਹੈ।

ਜੋ ਕੁਝ ਨਿਰੂਪਣ ਕੀਤਾ ਹੈ, ਉਸ ਤੋਂ ਵੀ ਵੱਧ ਸੰਕੇਤਾਂ ਰਾਹੀਂ ਪੇਸ਼ ਕੀਤਾ ਹੈ। ਇਸ ਤਰ੍ਹਾਂ ਨਾਵਲ ਇਸ ਦੌਰ ਦੀ ਇਤਿਹਾਸਕ ਸਚਾਈ ਹੋ ਨਿਬੜਿਆ ਹੈ। ਕਹਾਣੀ ਉਸ ਸਮੇਂ ਦੀ ਹੈ, ਜਦੋਂ ਪੰਜਾਬ ਵਿਚ ਖੇਤੀਬਾੜੀ, ਸਦੀਆਂ ਤੋਂ ਚਲਿਆਂ ਆ ਰਿਹਾ ਸੁਭਾ ਖੋ ਕੇ, ਮਸ਼ੀਨ ਦੀ ਵਰਤੋਂ ਕਾਰਨ ਉਦਯੋਗਿਕ ਕਾਰੋਬਾਰ ਬਣ ਗਈ ਸੀ, ਜਿਸ ਵਿਚ ਸਰਮਾਇਆ ਹੀ ਲਾਭਕਾਰੀ ਹੋ ਸਕਦਾ ਸੀ। ਪਰ ਕਿਸਾਨ ਥੋੜੀ ਜ਼ਮੀਨ ਦੇ ਮਾਲਕ ਜਾਂ ਬਹੁਤ ਕਰ ਕੇ ਬੇਜ਼ਮੀਨੇ ਹੀ ਸਨ। ਸਰਮਾਇਆ ਤਾਂ ਇਕ ਪਾਸੇ, ਰੋਟੀ ਤੇ ਨਿਰਬਾਹ ਵੀ ਇਨ੍ਹਾਂ ਵਾਸਤੇ ਔਖਾ ਸੀ। ਬੇਟ ਦੀ ਜ਼ਮੀਨ ਨੂੰ ਲੀਜ਼ ਉਤੇ ਵਾਹੁਣ ਵਾਲਾ ਸੇਠ ਕ੍ਰਿਸ਼ੀ ਵਿਚ ਸਰਮਾਏ ਦੀ ਇਸ ਨਵੀਂ ਰੁਚੀ ਦਾ ਪ੍ਰਤੀਨਿਧ ਹੈ। ਸੰਤਾ ਸਿੰਘ ਬੇਜ਼ਮੀਨੇ ਕਿਸਾਨ ਕਾਮਿਆਂ ਦਾ ਅਤੇ ਪਿੰਡ ਦੇ ਹੋਰ ਪਾਤਰ ਦਰਜਾ ਬਦਰਜਾ ਦੇਹਾਤੀ ਪਰੋਲੇਤਾਰੀ ਦੇ ਪ੍ਰਤੀਨਿਧ ਹਨ।

ਪਿੰਡਾਂ ਵਿਚ ਸਰਮਾਇਆ ਨਾ ਹੋਣ ਬਰਾਬਰ ਹੀ ਹੈ; ਹੁਣ ਸਰਕਾਰੀ ਬੈਂਕਾਂ ਰਾਹੀਂ ਖੇਤੀ-ਬਾੜੀ ਵਾਸਤੇ ਪੈਸੇ ਦੀ ਲੋੜ ਪੂਰੀ ਕੀਤੀ ਜਾਂਦੀ ਹੈ। ਪੁਰਾਣਾ ਸ਼ਾਹੂਕਾਰਾ ਹੁਣ ਲਗਭਗ ਖ਼ਤਮ ਹੀ ਹੋ ਚੁੱਕਾ ਹੈ। ਨਾਵਲ ਵਿਚੋ ਜਮਨਾ ਦਾਸ ਅਤੇ ਬੇਲੀਰਾਮ ਵਿਉਪਾਰ ਅਤੇ ਸ਼ਾਹੂਕਾਰਾ ਕਰਦੇ

ਹੋਏ ਦੋ ਭਰਾ, ਅਖਉਤੀ ਨਕਸਲ—ਬਾੜੀਆਂ ਹੱਥੋਂ ਕਤਲ ਹੋਏ, ਇਸ ਵਹਿ ਰਹੀ ਪਿਰਤ ਦੇ ਸੂਚਕ ਹਨ। ਕਰਜ਼ਾ ਉਹੀ ਖਰਾ ਹੈ, ਜਿਸ ਦੀ ਵਸੂਲੀ ਹੋ ਸਕੇ ਤੇ ਵਸੂਲੀ ਦੇ ਸਾਧਨ ਹੁਣ ਸਰਕਾਰ ਕੋਲ ਹੀ ਹਨ; ਬਲਕਿ ਬੈਂਕਾਂ ਦੇ ਦਿਹਾਤੀ ਕਰਜ਼ੇ ਸਰਕਾਰ ਵਾਸਤੇ ਲੋਕਾਂ ਉਤੇ ਜਬਰ ਦਾ ਇਕ ਹੋਰ ਹਥਿਆਰ ਹਨ। ਦਿਹਾਤ ਸਾਡੇ ਅਰਥਚਾਰੇ ਦਾ ਸ਼ੁਰੂ ਤੋਂ ਜ਼ਰੂਰੀ ਅੰਗ ਰਹੇ ਹਨ। ਪਰ ਕਿਸਾਨੀ ਦੀ ਹਾਲਤ ਸ਼ਹਿਰੀ ਪੋਰੋਲੇਤਾਰੀ ਨਾਲੋਂ ਕਈ ਗੁਣਾ ਵਧ ਨਿੱਘਰੀ ਹੋਈ ਹੈ, ਕਿਉਂਕਿ ਇਨ੍ਹਾਂ ਵਿਚ ਆਪਣੀਆਂ ਮੁੱਢਲੀਆਂ ਲੋੜਾਂ ਵਾਸਤੇ ਆਵਾਜ਼ ਉੱਚੀ ਕਰਨ ਦਾ ਕੋਈ ਜਥੇਬੰਦਕ ਸਾਧਨ ਨਹੀਂ। ਆਦਿ ਤੋਂ ਬਗਾਵਤ ਇਕ ਅਜਿਹਾ ਹਥਿਆਰ ਰਿਹਾ ਹੈ, ਜਿਸ ਰਾਹੀਂ ਉਹ ਕੁਰਬਾਨ ਹੁੰਦੇ ਅਤੇ ਰਾਜ-ਗਰਦੀ ਵਿਚ ਯੋਗਦਾਨ ਪਾਉਂਦੇ ਰਹੇ ਹਨ। ਪੰਜਾਬ ਦਾ ਇਤਿਹਾਸ ਰਾਜਗਰਦੀਆਂ ਦੇ ਖ਼ੂਨ ਖ਼ਰਾਬੇ ਕਾਰਨ ਸੂਹੀ ਲਾਲੀ ਵਿਚ ਰੰਗਿਆ ਮਿਲਦਾ ਹੈ। ਨਾਵਲਕਾਰ ਨੇ ਤੱਤ ਇਹ ਪੇਸ਼ ਕੀਤਾ ਹੈ ਕਿ ਇਨਕਲਾਬ ਵਾਸਤੇ ਇਸ ਇਤਿਹਾਸ ਤੋਂ ਉਤੇਜਨਾ ਪ੍ਰਾਪਤ ਕਰਨ ਤੋਂ ਸਿਵਾ ਕੋਈ ਚਾਰਾ ਨਹੀਂ।

'ਲਹੂ ਦੀ ਲੋਅ' ਦਾ ਪਲਾਟ ਹਾਲਾਤ ਦੇ ਯਥਾਰਥ ਵਿਚੋਂ ਲਿਆ ਗਿਆ ਹੈ। ਇਸ ਦਾ ਸਮਾਂ ਅਤੇ ਅਸਥਾਨ ਬੇਟ ਇਲਾਕੇ ਦੀ ਜ਼ਮੀਨ ਵਾਲੇ ਕੁਝ ਸਾਲ ਪਹਿਲਾਂ ਦੇ ਮੋਰਚੇ ਵਿਚ ਨਿਸਚਿਤ ਹੈ। ਕਹਾਣੀ ਦਾ ਆਦਿ ਪ੍ਰੀਤਮ ਸਿੰਘ (ਪੀਤੂ) ਦੇ ਮਨ ਵਿਚ ਹਥਿਆਰਬੰਦ ਇਨਕਲਾਬ ਬਾਰੇ ਗਿਆਨ ਉਦੇ ਨਾਲ ਹੁੰਦਾ ਹੈ ਅਤੇ ਅੰਤ ਪੁਲਿਸ ਦੀ ਗੋਲੀ ਰਾਹੀਂ ਪੀਤੂ ਦੀ ਸ਼ਹੀਦੀ ਨਾਲ ਹੁੰਦਾ ਹੈ। ਉਸ ਦੀ ਮੌਤ ਨਾਲ ਨਾਵਲ ਵਿਚ ਅੰਕਤ ਨਵੀਂ ਉਠੀ ਇਨਕਲਾਬੀ ਲਹਿਰ ਦੀ ਇਕ ਕੜੀ ਖ਼ਤਮ ਹੋ ਜਾਂਦੀ ਹੈ।

ਹਥਿਆਰਬੰਦ ਇਨਕਲਾਬੀ ਜਥੇਬੰਦੀ ਬੰਨ੍ਹਣ ਵੇਲੇ ਨਾ ਹੀ ਸਿਧਾਂਤ, ਨਾ ਹੀ ਪ੍ਰੋਗਰਾਮ ਅਤੇ ਨਾ ਹੀ ਦਾਅਪੇਚ ਸਾਫ਼ ਕੀਤੇ ਗਏ। ਚੀਨ ਤੋਂ ਅਗਵਾਈ ਅਤੇ ਚੀਨ ਨਾਲ ਤਾਲਮੇਲ ਦੀ ਗੱਲ ਵੀ ਧੁੰਦਲਕੇ ਵਿਚ ਹੀ ਰਹਿਣ ਦਿਤੀ ਗਈ ਅਤੇ ਐਕਸ਼ਨਾਂ ਵਾਲੀ ਲਾਈਨ ਅਮਲ ਵਿਚ ਲਿਆਂਦੀ ਗਈ। ਪਰ ਇਸ ਪ੍ਰੋਗਰਾਮ ਵਾਸਤੇ ਕੜੀ ਸਿਖਲਾਈ ਦਾ ਕੋਈ ਪ੍ਰਬੰਧ ਨਹੀਂ ਕੀਤਾ ਗਿਆ। ਹਥਿਆਰਬੰਦ ਐਕਸ਼ਨਾਂ ਦੀ ਸਿੱਧੀ ਟੱਕਰ ਪੁਲਿਸ ਨਾਲ ਹੋਣੀ ਲਾਜ਼ਮੀ ਸੀ ਅਤੇ ਪੁਲਿਸ ਚੂੰਕਿ ਕੜੀ ਸਿਖਲਾਈ ਕਾਰਨ ਮੁਕਾਬਲੇ ਵਾਸਤੇ ਤਿਆਰੀ ਵਿਚ ਸੀ, ਇਨਕਲਾਬੀਆਂ ਦੀ ਮੌਤ ਸ਼ੁਰੂ ਤੋਂ ਹੀ ਨਿਸਚਿਤ ਸੀ। ਇਨਕਲਾਬੀ ਭੁਲੇਖਿਆਂ ਵਿਚੋਂ ਹੀ ਰਾਹ ਢੂੰਡਦੇ ਦਸੇ ਹਨ। ਇਹ ਭੁਲੇਖਾ ਅੰਤ ਹੋਣ ਨਾਲ ਹੀ ਨਾਵਲ ਦਾ ਅੰਤ ਹੋ ਜਾਂਦਾ ਹੈ। ਚੀਨ ਬਾਰੇ ਭੁਲੇਖਾ ਵੀ ਅੰਤ ਜਾ ਕੇ ਚੂ. ਐਨ. ਲਾਈ, ਦੀ ਚਿੱਠੀ ਦੇ ਇਨਕਸ਼ਾਫ਼ ਅਤੇ ਚਾਰੂ ਮਾਜੂਮਦਾਰ ਦੀ ਵਾਪਸੀ ਦੀ ਖ਼ਬਰ ਨਾਲ ਹੀ ਖ਼ਤਮ ਹੋਇਆ। ਕਈ ਗੁੰਝਲਾਂ ਤੇ ਉਲਝਾਂ ਤੋਂ ਇਸ ਨਾਵਲ ਦਾ ਪਲਾਟ ਹਰਕਤ ਵਿਚ ਆਇਆ ਅਤੇ ਇਨ੍ਹਾਂ ਦੇ ਸੁਲਝਾ ਉਤੇ ਖ਼ਤਮ ਹੋਇਆ।

ਪਲਾਟ ਵਿਚ ਐਕਸ਼ਨਾਂ ਦੀ ਭਰਮਾਰ ਹੈ; ਪਰ ਇਨ੍ਹਾਂ ਰਾਹੀਂ ਨਾਵਲ ਵਿਚ ਨਿਰੰਤਰ ਅਫ਼ਰਾ ਤਫ਼ਰੀ ਕਾਇਮ ਰਖਣਾ ਨਾਵਲਕਾਰ ਦਾ ਮੰਤਵ ਨਹੀਂ। ਐਕਸ਼ਨਾਂ ਵਿਚ ਇਨਕਲਾਬੀਆਂ ਦਾ ਖ਼ੂਨ ਲੋਕ ਦੁਸ਼ਮਣਾਂ ਦੇ ਖ਼ੂਨ ਤੋਂ ਕਈ ਗੁਣਾ ਵਧ ਡੁਲ੍ਹਿਆ ਹੈ। ਪਰ ਐਕਸ਼ਨ ਨਾਵਲ ਦੇ ਮੁਖ ਸਿਧਾਂਤ ਨੂੰ ਖੋਲਦੇ ਹਨ। ਇਨਕਲਾਬ ਵਾਸਤੇ ਇਨ੍ਹਾਂ ਐਕਸ਼ਨਾਂ ਦਾ ਯੋਗਦਾਨ ਬਹੁਤਾ ਲਾਭਕਾਰੀ ਸਾਬਤ ਨਹੀਂ ਹੋਇਆ। ਪਰ ਪੰਜਾਬ ਦੀ ਲਹੂ ਲੁਹਾਨ ਪਰੰਪਰਾ ਕਾਇਮ ਰਖਣ ਵਾਸਤੇ ਇਹ ਮੂਲਯਵਾਨ ਕੜੀਆਂ ਹਨ। ਨਾਵਲਕਾਰ ਦਾ ਮੁਖ ਉਦੇਸ਼ ਹੀ ਇਹ ਦਰਸਾਉਣਾ ਹੈ ਕਿ ਪੰਜਾਬ ਵਿਚ ਭ੍ਰਿਸ਼ਟਾਚਾਰ

ਦੇ ਇਤਨੇ ਵਾਧੇ ਵਿਚਕਾਰ ਵੀ ਜ਼ੁਲਮ, ਜਬਰ ਅਤੇ ਬੇਇਨਸਾਫ਼ੀ ਵਿਰੁਧ ਮਰ ਮਿਟਣ ਦੀ ਦਲੇਰੀ ਕਾਇਮ ਹੈ। ਨਾਵਲ ਵਿਚ ਦਰਸਾਈ ਗਈ ਇਹ ਟੱਕਰ, ਸਾਡੇ ਸਮਾਜ ਦਾ ਜ਼ਰੂਰੀ ਅਤੇ ਮਹੱਤਵ-ਪੂਰਨ ਯਥਾਰਥ ਹੈ।

ਇਕ ਲੋਕੋਕਤੀ ਹਰ ਦੇਸ ਦੇ ਇਤਿਹਾਸ ਵਿਚ ਪ੍ਰਚਲਤ ਹੈ; "ਘੋਰ ਜ਼ੁਲਮ ਵੇਲੇ ਰੱਬ ਵੀ ਲੰਮੀਆਂ ਤਾਣ ਕੇ ਸੌਂ ਜਾਂਦਾ ਹੈ।" ਇਸ ਜ਼ੁਲਮ ਵਿਚੋਂ ਲੋਅ ਹਰ ਇਤਿਹਾਸ ਵਿਚ ਤਲਵਾਰ ਦੀ ਧਾਰ ਤੋਂ ਪ੍ਰਾਪਤ ਹੁੰਦੀ ਹੈ। ਇਸ ਨਾਵਲ ਵਿਚ ਜਿਥੇ ਕਿਧਰੇ ਇਨਕਲਾਬੀਆਂ ਵਿਰੁਧ ਪੁਲਿਸ ਵਲੋਂ ਗੋਲੀ ਆਦਿ ਦਾ ਸਾਕਾ ਵਰਤਾਇਆ ਗਿਆ, ਘਣਘੋਰ ਘਟਾ ਵਿਚੋਂ ਬਿਜਲੀ ਦਾ ਲਿਸ਼ਕਾਰਾ ਚਾਨਣ ਸੁਟਦਾ ਦਸਿਆ ਗਿਆ ਹੈ।

ਪੰਜਾਬ ਦਾ ਇਨਕਲਾਬੀ ਵਿਰਸਾ, ਜਿਵੇਂ ਉਪਰ ਦਸਿਆ ਹੈ, ਮਹਾਨ ਹੈ। ਵਧੇਰੇ ਕਰ ਕੇ ਇਸ ਦੀ ਦੁਰਵਰਤੋਂ ਉਨ੍ਹਾਂ ਪਾਰਟੀਆਂ ਅਤੇ ਲਹਿਰਾਂ ਨੇ ਅੱਜ ਤਕ ਕੀਤੀ ਹੈ, ਜਿਹੜੀਆਂ ਲੋਕਾਂ ਦੀਆਂ ਕੁਰਬਾਨੀਆਂ ਦੁਆਰਾ ਆਪ ਸਥਾਪਤੀ ਉਤੇ ਕਬਜ਼ਾ ਕਰਦੀਆਂ ਰਹੀਆਂ ਹਨ। ਧਾਰਮਕ ਪਾਰਟੀਆਂ ਦੇ ਨੇਤਾ ਆਪਣੀ ਪ੍ਰਤਿਸ਼ਟਾ ਕਾਇਮ ਰਖਣ ਵਾਸਤੇ ਸਿੱਖ ਲਹਿਰ ਦੀਆਂ ਕੁਰਬਾਨੀਆਂ ਵਰਤਦੇ ਚਲੇ ਆ ਰਹੇ ਹਨ। ਏਸੇ ਤਰ੍ਹਾਂ ਰਾਜਸੀ ਪਾਰਟੀਆਂ ਸਿੱਖ ਵਿਰਸੇ ਨਾਲ ਗ਼ਦਰੀ ਬਾਬਿਆਂ ਦੀ ਚਲਾਈ ਕੁਰਬਾਨੀ ਲਹਿਰ, ਬਬਰ ਅਕਾਲੀ ਲਹਿਰ ਅਤੇ ਸ਼ਹੀਦ ਭਗਤ ਸਿੰਘ ਦੀ ਚਲਾਈ ਕੁਰਬਾਨੀ ਲਹਿਰ ਵਰਤ ਕੇ ਆਪਣਾ ਉੱਲੂ ਸਿੱਧਾ ਕਰਦੀਆਂ ਆ ਰਹੀਆਂ ਹਨ। ਇਸ ਨਾਵਲ ਵਿਚ ਪੰਜਾਬ ਦੇ ਇਨਕਲਾਬੀ ਇਤਿਹਾਸ ਨੂੰ ਹਥਿਆਰਬੰਦ ਇਨਕਲਾਬ ਵਾਸਤੇ ਵਰਤਿਆ ਹੈ, ਕਿਸੇ ਸੁਆਰਥ ਵਾਸਤੇ ਨਹੀਂ। ਸਾਡਾ ਅਸਲੀ ਵਿਰਸਾ ਇਹੀ ਹੈ ਕਿ ਅਵਾਮ ਅਥਵਾ ਸਰਬੱਤ ਦੇ ਭਲੇ ਅਤੇ ਉਜਲੇ ਭਵਿੱਖ ਵਾਸਤੇ ਆਪਣੀ ਕੁਰਬਾਨੀ ਦੁਆਰਾ ਰਾਹ ਰੁਸ਼ਨਾਇਆ ਜਾਵੇ। ਇਹ ਨਾਵਲ ਇਸ ਸੁਅਸਥ ਜਜ਼ਬੇ ਦੀ ਸਿੱਧੀ ਵਾਸਤੇ ਲਿਖਿਆ ਹੈ।

ਨਾਵਲ ਦਾ ਹਰ ਕਾਂਡ ਪੰਜਾਬੀ ਜੀਵਨ ਦੇ ਇਕ ਖ਼ਾਸ ਸਮੇਂ ਅਤੇ ਖ਼ਾਸ ਇਲਾਕੇ ਦੇ ਯਥਾਰਥ ਦਾ ਸੂਚਕ ਹੈ। ਹਰ ਕਾਂਡ ਯਥਾਰਥ ਦਾ ਇਕ ਵਚਿੱਤਰ ਰੂਪ ਉਘਾੜਦਾ ਹੈ। ਯਥਾਰਥ ਪੇਸ਼ ਕਰਨ ਤੇ ਹੀ ਬਸ ਨਹੀਂ ਕੀਤੀ ਗਈ; ਬਲਕਿ ਇਹਦੀ ਤਹਿ ਵਿਚ ਸੁਲਗ ਰਹੀ ਟੱਕਰ ਵੀ ਪ੍ਰਗਟ ਕੀਤੀ ਹੈ। ਇਸ ਟੱਕਰ ਵਿਚੋਂ ਸੇਧ ਦਰਸਾਉਣਾ ਇਸ ਨਾਵਲ ਦਾ ਅਸਲੀ ਉਦੇਸ਼ ਹੈ; ਸੇਧ ਉਹ ਜੋ ਕਲਿਆਣਕਾਰੀ ਸਾਬਤ ਹੋ ਸਕੇ।

ਹਰ ਨਾਵਲ ਆਪਣੀ ਸਫਲਤਾ ਵਾਸਤੇ ਪਾਤਰ ਉਸਾਰੀ ਉਤੇ ਨਿਰਭਰ ਹੁੰਦਾ ਹੈ। ਆਮ ਪੰਜਾਬੀ ਨਾਵਲ ਇਸ਼ਕੀਆ ਕਿੱਸਿਆਂ ਵਾਂਗ ਹੀ ਪਾਤਰ ਪੇਸ਼ ਕਰਦੇ ਹਨ। ਅਜਿਹੇ ਨਾਵਲਾਂ ਵਿਚ ਪਾਤਰਾਂ ਦੀ ਦੁਨੀਆਂ ਆਪਣੇ ਨਿਜਤਵ ਦੇ ਘੇਰੇ ਤੋਂ ਬਾਹਰ ਨਹੀਂ ਜਾਂਦੀ। ਸਮਾਜਵਾਦੀ ਨਾਵਲ ਦੀ ਪਾਤਰ ਉਸਾਰੀ ਬਿਲਕੁਲ ਵਖਰੀ ਕਿਸਮ ਦੀ ਹੁੰਦੀ ਹੈ। ਇਸ ਨਾਵਲ ਦੇ ਪਾਤਰ ਕਿਸੇ ਸ਼੍ਰੇਣੀ ਜਾਂ ਗਰੁਪ ਦੇ ਪ੍ਰਤੀਨਿਧ ਹੁੰਦੇ ਹਨ। ਕੰਵਲ ਨੇ ਇਸ ਤੋਂ ਇਕ ਕਦਮ ਅਗੇ ਵਧ ਕੇ ਪਾਤਰ ਇਨਕਲਾਬੀ ਸਿਧਾਂਤ ਨੂੰ ਸਪੱਸ਼ਟ ਕਰਨ ਵਾਸਤੇ ਵਰਤੇ ਹਨ। ਇਸ ਵਿਚ ਇਕ ਔਕੜ ਵੀ ਹੈ। ਸਿਧਾਂਤ ਦੇਓ ਦਾਨੂ ਕੱਦ ਵਾਲਾ ਹੈ; ਪਾਤਰ ਇਸ ਦੇ ਮੇਚੇ ਵਿਚ ਬੌਨੇ ਹਨ। ਹਰ ਇਨ-ਕਲਾਬੀ ਨਾਵਲ ਵਿਚ ਪਾਤਰਾਂ ਦੀ ਹੋਣੀ ਸਮਾਜ ਉਤੇ ਛਾਈ ਰਹਿੰਦੀ ਹੈ। ਇਹ ਹੈ ਸਮਾਜਵਾਦੀ ਯਥਾਰਥਵਾਦ।

ਨਾਵਲ ਵਿਚ ਪਾਤਰਾਂ ਦੀ ਸਥਾਪਤੀ ਨਾਲ ਟੱਕਰ ਦਰਸਾਈ ਹੈ। ਮੁਖ ਤੌਰ ਉਤੇ ਪਾਤਰ

ਦੋ ਵਿਰੋਧੀ ਦਲਾਂ ਵਿਚ ਵੰਡੇ ਮਿਲਦੇ ਹਨ। ਇਕ ਹਨ ਸਥਾਪਤੀ ਅਤੇ ਸਰਕਾਰ ਦੇ ਪ੍ਰਤੀਨਿਧ ਅਤੇ ਦੂਸਰੇ ਆਮ ਜਨਤਾ ਦੀ ਪ੍ਰਤੀਨਿਧਤਾ ਕਰਦੇ ਹਨ। ਸਥਾਪਤੀ ਵਲੋਂ ਲੱਖਾ ਸਿੰਘ ਅਤੇ ਉਸ ਦਾ ਪੁੱਤਰ ਕੁਲਬੀਰ ਸਿੰਘ ਮੂਹਰਲੀ ਕਤਾਰ ਵਿਚ ਹਨ। ਇਹ ਸਰਕਾਰ ਨਾਲ ਘਿਓ ਖਿਚੜੀ ਹਨ। ਮੁਖਬੈਣ ਸਿੰਘ, ਜਮਨਾ ਦਾਸ ਅਤੇ ਬੇਲੀ ਰਾਮ ਢਹਿੰਦੀ ਕਲਾ ਦੇ ਲਖਾਇਕ ਹਨ। ਅਸਲੀ ਲੋਕ-ਦੁਸ਼ਮਣ ਸਰਕਾਰ ਹੈ, ਜਿਸ ਦੀ ਪ੍ਰਤੀਨਿਧਤਾ ਪੁਲਿਸ ਕਰ ਰਹੀ ਹੈ। ਨਾਵਲ ਦਾ ਮੁਖ ਮੰਤਵ ਹੈ, ਸਰਮਾਏਦਾਰੀ ਦੀ ਭਿਆਨਕਤਾ ਨੂੰ ਖ਼ੂਨ ਖ਼ਰਾਬੇ ਰਾਹੀਂ ਨੰਗਿਆਂ ਕਰਨਾ। ਸਰਮਾਏਦਾਰੀ ਦਾ ਕਸਾਈਪੁਣੇ ਵਾਲਾ ਕੰਮ ਪੁਲਿਸ ਨਿਬੇੜਦੀ ਹੈ। ਪੁਲਿਸ ਦੇ ਵੀ ਦੋ ਭਾਗ ਹਨ : ਅਫ਼ਸਰ ਅਤੇ ਸਿਪਾਹੀ। ਅਫ਼ਸਰ ਲੋਕਾਂ ਦਾ ਖ਼ੂਨ ਖ਼ਰਾਬਾ ਕਰਾਉਣ ਦੇ ਜ਼ਿੰਮੇਵਾਰ ਹਨ, ਪਰ ਬੁੱਚੜਾਂ ਦਾ ਕੰਮ ਸਿਪਾਹੀਆਂ ਤੋਂ ਲੈਂਦੇ ਹਨ। ਸਿਪਾਹੀ ਬੁੱਚੜ ਬਣਨੋ ਕੰਨੀ ਕਤਰਾਂਦੇ ਹਨ, ਪਰ ਇਨ੍ਹਾਂ ਵਿਚੋਂ ਮੇਘਾ, ਮੋਤੀ ਰਾਮ ਅਤੇ ਸਤਵੰਤ ਵੀ ਹਨ, ਜਿਹੜੇ ਬੁੱਚੜਾਂ ਵਾਲਾ ਕੰਮ ਬਿਨਾ ਝਿਜਕ ਕਰਦੇ ਹਨ ਅਤੇ ਲੋਕਾਂ ਨੂੰ ਲੁੱਟਦੇ ਵੀ ਹਨ। ਇਨ੍ਹਾਂ ਨੂੰ ਆਪਣੀਆਂ ਤਰੱਕੀਆਂ ਦਾ ਤੌਖ਼ਲਾ ਲੱਗਾ ਰਹਿੰਦਾ ਹੈ।

ਪੁਲਿਸ ਅਫ਼ਸਰਾਂ ਵਿਚੋਂ ਇਨਸਪੈਕਟਰ ਹਰਮੇਲ ਸਿੰਘ ਅਤੇ ਐਸ. ਪੀ. ਇਕਬਾਲ ਸਿੰਘ ਵਰਗੇ ਵੀ ਹਨ, ਜਿਹੜੇ ਖ਼ੂਨ ਖ਼ਰਾਬੇ ਤੋਂ ਕਤਰਾਂਦੇ ਹਨ ; ਇਨ੍ਹਾਂ ਨੂੰ ਆਪਣੀਆਂ ਤਰੱਕੀਆਂ ਦਾ ਤੌਖ਼ਲਾ ਨਹੀਂ ਜਾਪਦਾ। ਪਰ ਆਮ ਪੁਲਿਸ ਅਫ਼ਸਰ ਇਸ ਤਰ੍ਹਾਂ ਦੇ ਨਹੀਂ ਹਨ। ਉਹ ਸਰਕਾਰ ਦੀ ਨੀਤੀ (ਜਾਂ ਬਦਨੀਤੀ) ਸਿਰੇ ਚੜ੍ਹਾਉਣ ਵਾਸਤੇ ਤਿਆਰ ਰਹਿੰਦੇ ਹਨ। ਇਸ ਨੀਤੀ ਦਾ ਨਚੋੜ ਹੈ : 'ਉਲਟੀ ਵਾੜ ਖੇਤ ਕੋ ਖਾਈ'। ਡੀ. ਐਸ. ਪੀ. ਬਰਾੜ, ਡੀ. ਐਸ. ਪੀ. ਹਰਿੰਦਰ, ਐਸ. ਪੀ. ਰਘੂਨੰਦਨ ਅਤੇ ਹੋਰ ਨਿੱਕੇ ਵਡੇ ਅਫ਼ਸਰ ਆਈ. ਜੀ. ਸ਼ਰਮਾ ਦੀ ਵਾਹੀ ਲਕੀਰ ਉਤੇ ਚਲਦੇ ਹਨ। ਆਈ. ਜੀ. ਸ਼ਰਮਾ ਦਾ ਕਿਰਦਾਰ ਅਸਲ ਵਿਚ ਕਾਂਗਰਸੀ ਰਾਜ ਦੀ ਤਾਨਾਸ਼ਾਹੀ ਉਘਾੜਦਾ ਹੈ। ਉਹ ਸਿੱਧਾ ਕੇਂਦਰ ਵਿਚ ਪਰਧਾਨ ਮੰਤਰੀ ਨਿਵਾਸ ਨਾਲ ਜੁੜਿਆ ਹੋਇਆ ਹੈ ਅਤੇ ਪੰਜਾਬ ਪ੍ਰਦੇਸ਼ ਸਰਕਾਰ ਤੋਂ ਪਰਵਾਹਰਾ ਹੈ : ਉਸ ਦਾ ਉਪਦੇਸ਼ ਹੀ ਇਹ ਰਿਹਾ ਹੈ ਕਿ ਕੇਂਦਰ ਦੀ ਮੰਨੋ ਅਤੇ ਪ੍ਰਦੇਸ ਸਰਕਾਰ ਦੀ ਪਰਵਾਹ ਨਾ ਕਰੋ। ਏਸੇ ਤੋਂ ਅਸਲੀਅਤ ਸਿੱਧ ਹੁੰਦੀ ਹੈ ਕਿ ਭਾਰਤ ਵਿਚ ਜਮਹੂਰੀਅਤ ਮਖੌਟੇ ਵਜੋਂ ਹੀ ਵਰਤੀ ਜਾਂਦੀ ਹੈ ; ਵਿਧਾਨ ਅਤੇ ਕਾਨੂੰਨ ਜਿਹੜੇ ਕਾਂਗਰਸ ਸਰਕਾਰ ਨੇ ਆਪ ਬਣਾਏ ਹਨ, ਲਾਂਭੇ ਰਖ ਕੇ ਨਿਰਾਪੁਰਾ ਪੁਲਿਸ ਰਾਜ ਬੰਦੂਕ ਦੇ ਕੁੰਦੇ ਨਾਲ ਲੋਕਾਂ ਉਤੇ ਠੋਸਿਆ ਹੋਇਆ ਹੈ। ਅਜਿਹੀ ਤਾਨਾਸ਼ਾਹੀ ਵਿਰੁਧ ਲੋਕਾਂ ਵਿਚ ਬਗਾਵਤ ਦਾ ਜਜ਼ਬਾ ਉਭਰਨਾ ਸਿਆਸਤ ਦੇ ਅਸੂਲਾਂ ਅਨੁਸਾਰ ਜਾਇਜ਼, ਬਲਕਿ ਲਾਜ਼ਮੀ ਹੈ। ਇਸ ਬਗਾਵਤ ਦੀ ਅਲਮਬਰਦਾਰ ਨਕਸਲੀ ਲਹਿਰ ਹੈ।

ਨਕਸਲੀ ਲਹਿਰ ਚੂੰਕਿ ਦਿਹਾਤੀ ਜਨਤਾ ਦੀ ਪ੍ਰਤੀਨਿਧਤਾ ਕਰਦੀ ਏ, ਇਸ ਵਿੱਚ ਠੁੱਕ ਉਹੀ ਬੰਨ੍ਹ ਸਕਦਾ ਹੈ, ਜਿਸ ਦੀਆਂ ਜੜ੍ਹਾਂ ਲੋਕ ਸਭਿਆਚਾਰ ਅਤੇ ਪਰੰਪਰਾ ਵਿਚ ਕਾਇਮ ਹੋਣ। ਧੀਰੋ ਦੇ ਕਿਰਦਾਰ ਰਾਹੀਂ ਸਿੱਧ ਕੀਤਾ ਹੈ ਕਿ ਓਪਰੇ ਅਸਰ ਆਦਮੀ ਨੂੰ ਕਿਵੇਂ ਬੇਥਵ੍ਹਾ ਬਣਾ ਦਿੰਦੇ ਹਨ। ਧੀਰੋ ਚੀਨ ਦੀ ਸਹਾਇਤਾ ਦਾ ਦਮਗਜਾ ਮਾਰਦਾ ਹੈ, ਬੰਗਾਲ ਅਤੇ ਹੋਰ ਪ੍ਰਦੇਸ਼ਾਂ ਦੀਆਂ ਪਾਰਟੀਆਂ ਨਾਲ ਤਾਲਮੇਲ ਦੀ ਡੀਂਗ ਮਾਰਦਾ ਹੈ ; ਅਤੇ ਚੀਨ, ਬੰਗਾਲ ਆਦਿ ਦੀਆਂ ਉਦਾਹਰਣਾਂ ਦੇ ਕੇ ਆਪਣੀ ਪਾਰਟੀ ਦੀ ਮਜ਼ਬੂਤੀ ਅਤੇ ਸੇਧ ਕਾਇਮ ਕਰਨੀ ਚਾਹੁੰਦਾ ਹੈ। ਪੰਜਾਬ ਬਾਰੇ ਉਸ ਦਾ ਗਿਆਨ ਨਾ ਹੋਣ ਬਰਾਬਰ ਹੈ। ਬੇਟ ਦੀ ਨਕਸਲਬਾੜੀ ਪਾਰਟੀ ਨੂੰ ਐਕਸ਼ਨਾਂ ਦੇ ਰਾਹੇ ਪਾਉਣ ਵਿਚ ਉਸ ਦਾ ਹੱਥ ਵਧੇਰੇ ਹੈ। ਉਹ ਬੇਅਸੂਲੀ ਅਤੇ ਦਹਿਸ਼ਤ ਪਸੰਦ ਨੀਤੀ ਦਾ

ਸਮਰਥਕ ਹੈ ਤੇ ਨਿੱਜੀ ਚਾਲ ਚਲਣ ਵਿਚ ਢਿੱਲਾ ਹੋਣ ਕਾਰਨ ਪਾਰਟੀ ਵਿਚੋਂ ਕਢਿਆ ਜਾਂਦਾ ਹੈ ਅਤੇ ਪਾਰਟੀ ਦੇ ਇਕ ਵਰਕਰ ਹੱਥੋਂ ਮਾਰਿਆ ਜਾਂਦਾ ਹੈ। ਉਸ ਦੀ ਮੌਤ ਕੁਰਾਹੇ ਪਈ ਲਹਿਰ ਦੀ ਮੌਤ ਹੈ।

ਪਾਰਟੀ ਵਿਚ ਹੋਰ ਬਹੁਤ ਨੌਜਵਾਨ ਹਨ, ਜਿਹੜੇ ਕੇਵਲ ਜੋਸ਼ ਨਾਲ ਲਹਿਰ ਨੂੰ ਕਾਮਯਾਬ ਬਣਾਉਣਾ ਚਾਹੁੰਦੇ ਹਨ। ਉਹ ਸਮਝ, ਸੋਚ ਅਤੇ ਸਿਧਾਂਤ ਵਲੋਂ ਕੱਚੇ ਹਨ ; ਕਈ ਕੋਰੇ ਵੀ ਹਨ, ਉਨ੍ਹਾਂ ਕੇਵਲ ਅਣਖ ਨੂੰ ਹੁੰਗਾਰਾ ਭਰਿਆ ਅਤੇ ਪਾਰਟੀ ਵਿਚ ਆ ਮਿਲੇ। ਪਰ ਇਨ੍ਹਾਂ ਵਿਚੋਂ ਗ਼ਦਾਰ ਬਹੁਤ ਘਟ ਬਣੇ (ਮੇਘਾ, ਮਿੱਠੂ ਆਦਿ) । ਹੋਰ ਸਭ ਅਨਾੜੀ ਹੁੰਦੇ ਹੋਏ ਵੀ ਕਾਇਮ ਰਹੇ ਅਤੇ ਪੁਲਿਸ ਦੇ ਨਾ ਸਹਾਰੇ ਜਾਣ ਵਾਲੇ ਤਸੀਹੇ ਸਹੇ ਅਤੇ ਗੋਲੀ ਦਾ ਨਿਸ਼ਾਨਾ ਬਣੇ। ਅਮਲੀ ਜੀਵਨ ਵਿਚ ਉਹ ਹਾਰਾਂ ਖਾ ਕੇ ਹੁੱਟ ਚੁੱਕੇ ਸਨ ; ਹੁਣ ਇਨਕਲਾਬ ਨੂੰ ਪਿੱਠ ਨਹੀਂ ਸਨ ਦੇਣਾ ਚਾਹੁੰਦੇ। ਗੁਰਜੀਤ, ਹਨੀਫ਼, ਗੁਲਵੰਤ ਆਦਿ ਅਜਿਹੀਆਂ ਮਿਸਾਲਾਂ ਹਨ। ਸਿਧਾਂਤ ਵਲੋਂ ਕੋਰੇ ਜਾਂ ਕੱਚੇ ਤਾਂ ਸਨ, ਪਰ ਪਰੰਪਰਾ ਦੇ ਸਹਾਰੇ ਸਿਦਕ ਇਨ੍ਹਾਂ ਤੋੜ ਨਿਭਾਇਆ। ਇਨ੍ਹਾਂ ਦੇ ਕਿਰਦਾਰ ਤੋਂ ਵੀ ਨਾਵਲ ਦਾ ਚੂਲੀ ਸਿਧਾਂਤ ਸਿਧ ਹੁੰਦਾ ਹੈ ਕਿ ਆਪਣੀ ਪਰੰਪਰਾ, ਆਪਣਾ ਸਭਿਆਚਾਰ ਅਤੇ ਇਤਿਹਾਸ ਇਨਕਲਾਬ ਦੇ ਬੇੜੇ ਪਾਰ ਕਰਦਾ ਹੈ। ਬਨਸਪਤ ਵਾਂਗ ਮਨੁੱਖ ਵੀ ਆਪਣੀਆਂ ਜੜ੍ਹਾਂ ਉਤੇ ਵਧਦਾ, ਫੁਲਦਾ ਅਤੇ ਫਲਦਾ ਹੈ, ਜੜ੍ਹਾਂ ਤੋਂ ਬਗ਼ੈਰ, ਨੌਕਰਸ਼ਾਹੀ ਅਫ਼ਸਰ-ਸ਼ਾਹੀ ਅਤੇ ਧੀਰੋ ਵਰਗੇ ਅਖੇਤੀ ਇਨਕਲਾਬੀ ਸਭ ਆਕਾਸ਼ ਵੇਲ ਵਾਂਗ ਨਿਰਬਾਹ ਕਰਦੇ ਇਕੋ ਹਸੇ ਬੰਨ੍ਹਣ ਵਾਲੇ ਹਨ।

ਨਕਸਲਬਾੜੀ ਇਨਕਲਾਬੀ ਲਹਿਰ ਦੇ ਅਸਲੀ ਆਗੂ ਹਨ, ਪੀਤੂ, ਮਿਹਰ ਸਿੰਘ, ਮਾਸਟਰ ਵੇਦ ; ਇਹ ਸਭ ਸਮਾਜ ਅਤੇ ਪਰੰਪਰਾ ਦੀ ਪੈਦਾਵਾਰ ਹਨ। ਏਸੇ ਕਰ ਕੇ ਇਨ੍ਹਾਂ ਦੀ ਕਰਨੀ ਅਤੇ ਕਹਿਣੀ ਹੋਰ ਸਭ ਇਨਕਲਾਬੀਆਂ ਨੂੰ ਮੁਸੀਬਤਾਂ ਸਹੇੜਨ ਅਤੇ ਕੁਰਬਾਨੀਆਂ ਕਰਨ ਵਾਸਤੇ ਸਾਹਸ ਅਤੇ ਬਲ ਪ੍ਰਦਾਨ ਕਰਦੀ ਹੈ। ਨਾਵਲ ਵਿਚ ਅਜਿਹੇ ਪਾਤਰ ਨਮੂਨੇ ਦੇ ਇਨਕਲਾਬੀ ਪੇਸ਼ ਕੀਤੇ ਗਏ ਹਨ।

ਕੰਵਲ ਦੀ ਸ਼ੈਲੀ ਉਸ ਦੇ ਸਭ ਨਾਵਲਾਂ ਵਿਚ ਵਧੀਆ ਗਿਣੀ ਗਈ ਹੈ। ਪਰ ਇਨਕਲਾਬੀ ਨਾਵਲ ਵਿਚ ਸ਼ੈਲੀ ਵਧੇਰੇ ਮਹੱਤਵਪੂਰਨ ਰੋਲ ਅਦਾ ਕਰਦੀ ਹੈ, ਸ਼ੈਲੀ ਪਲਾਟ ਦਾ ਅਸਥਾਨ ਅਤੇ ਸਮਾਂ ਨਿਸਚਿਤ ਕਰਦੀ ਹੈ, ਪਾਤਰਾਂ ਦੀ ਸਮਾਜ ਅਤੇ ਅਰਥਚਾਰੇ ਵਿਚ ਜਗ੍ਹਾ ਦਰਸਾਉਂਦੀ ਹੈ ਅਤੇ ਨਾਜ਼ਕ ਮੌਕਿਆਂ ਉਤੇ ਹੋਣੀ ਅਥਵਾ ਮਨੁੱਖੀ ਬਿਪਤਾ ਅਤੇ ਕੁਦਰਤ ਵਿਚ ਇਕਸੁਰਤਾ ਪ੍ਰਗਟ ਕਰਦੀ ਹੈ। ਮਾਸਟਰ ਵੇਦ ਦੇ ਪਿੰਡ ਝੁੱਗੀਆਂ ਬਖਤੂ ਦੇ ਨਕਸ਼ੇ ਵਿਚ "ਪਤਲੀ ਤੇ ਪੀਲੀ ਕਣਕ ਘੁਟਵੇਂ ਸਾਹ ਲੈ ਰਹੀ ਸੀ।" (ਸਫ਼ਾ 212) ਇਕ ਐਕਸ਼ਨ ਵਿਚ ਨਾਟਕੀ ਮੌਕੇ ਦੀ ਲੜਾਈ ਇਨ੍ਹਾਂ ਵਾਕਾਂ ਵਿਚ ਗੁੰਦੀ ਹੈ : "ਜਾਗਰ ਦੀਆਂ ਖੈਰ ਮੰਗਦੀਆਂ ਤੱਕਾਂ ਮਰੀਆਂ ਦੇ ਪੈਰੀਂ ਪਈਆਂ ਹੋਈਆਂ ਸਨ।" (ਸਫ਼ਾ 207) ਅਤੇ "ਹਨੀਫ਼ ਦੀ ਬਦਲੇ ਦੀ ਭਾਵਨਾ ਹਿਚਕੀ ਲੈ ਕੇ ਖ਼ੁਦ-ਕੁਸ਼ੀ ਕਰ ਗਈ" (ਸਫ਼ਾ 208)। ਸ਼ੈਲੀ ਦਾ ਮੁਹਾਵਰਾ ਪੇਂਡੂ ਠੇਠ ਬੋਲੀ ਤੋਂ ਲਿਆ ਹੈ ; ਜਿਵੇਂ :—

"ਬਾਬਾ ਮਿਰਗਿੰਦ ਸੱਜਿਆਂ ਖੱਬਿਆਂ ਨੂੰ ਫ਼ਤਹਿ ਬੁਲਾ ਗਿਆ।" (ਸਫ਼ਾ 213)

ਬੋਲੀ ਸੰਕੇਤਕ ਹੈ, ਅੰਤਰੀਵ ਭਾਵ ਦੀ ਸੂਚਕ :

"ਨਕਸਲੀਆਂ ਇਤਿਹਾਸ ਦਾ ਖ਼ਾਲੀ ਵਰਕਾ ਜ਼ਰੂਰ ਲਾਲ ਕਰਨਾ ਹੈ।" (ਸਫ਼ਾ 217)

"ਜੋਰਾ ਡੀ. ਐਸ. ਪੀ. ਸਾਹਮਣੇ ਆਪ ਬਲੀ ਵਾਸਤੇ ਆ ਗਿਆ ਅਤੇ ਇਨਕਲਾਬ ਦਾ ਨਾਅਰਾ ਲਾਇਆ। ਸਵੇਰ ਦਾ ਸੂਰਜ ਚੜ੍ਹ ਰਿਹਾ ਸੀ।" (ਸਫ਼ਾ 318)

ਨਾਵਲ ਦਾ ਤੱਤ ਸਿਧਾਂਤ ਵਿਚ ਹੁੰਦਾ ਹੈ। ਇਨਕਲਾਬੀ ਨਾਵਲ ਵਿਚ ਇਹ ਤੱਤ ਹੋਰ ਵੀ ਮਹੱਤਵ ਪੂਰਨ ਹੈ। ਇਨਕਲਾਬੀ ਪ੍ਰੋਗਰਾਮ ਵਿਚ ਪੁਲੀਸ ਅਤੇ ਇਨਕਲਾਬੀਆਂ ਵਿਚਕਾਰ ਟੱਕਰ ਲਾਜ਼ਮੀ ਹੈ। ਇਸ ਵਿਚ ਖ਼ੂਨ ਖ਼ਰਾਬਾ ਹੋਣਾ ਕੁਦਰਤੀ ਗੱਲ ਹੈ । ਪੁਲੀਸ ਰਾਜ ਸੱਤਾ ਅਥਵਾ ਵਿਆਪਕ ਨਜ਼ਾਮ ਅਤੇ ਸਥਾਪਤੀ ਦੀ ਰੱਖਿਆ ਕਰਦੀ ਹੈ। ਜੋ ਸੂਬਾ ਰਾਜ ਸੱਤਾ ਦਾ ਹੋਵੇਗਾ, ਉਹੀ ਪੁਲਿਸ ਦਾ ਹੋਵੇਗਾ। ਰਾਜ ਸੱਤਾ ਵਿਧਾਨ ਅਨੁਸਾਰ ਕਾਇਮ ਰਹਿੰਦੀ ਹੈ । ਸਾਡੇ ਵਿਧਾਨ ਵਿਚ ਬਹੁਤ ਸਾਰਾ 1935 ਵਿਧਾਨ ਐਕਟ ਬੁਰਜੂਆ ਉਦਾਰਤਾ ਦੇ ਕੁਝ ਅਸੂਲਾਂ ਨਾਲ ਮਿਲਿਆ ਜੁਲਿਆ ਮਿਲਦਾ ਹੈ। ਇਹ ਇਸ ਕਰਕੇ ਖਿਚੜੀ ਪਕਾਈ ਹੈ, ਕਿਉਂਜੋ ਵਿਦੇਸੀ ਸਾਮਰਾਜੀ ਇਜਾਰੇਦਾਰੀ ਨੇ ਦੇਸੀ ਬੁਰਜੂਆਈ ਨਾਲ ਮਿਲ ਕੇ ਚਲਣਾ ਸੀ। ਵਿਦੇਸੀ ਅਰਥਚਾਰਾ ਡੇਢ ਸਦੀ ਦੇ ਤਜਰਬੇ ਤੋਂ ਅਜਿਹੀ ਸ਼ਕਲ ਧਾਰਨ ਕਰ ਗਿਆ ਹੈ, ਜਿਸ ਰਾਹੀਂ ਸਾਰੇ ਦੇਸ ਦਾ ਸਰਮਾਇਆ ਖ਼ਾਸ ਜੁਗਤ ਨਾਲ ਗਿਣਤੀ ਦੇ ਧਨ ਕੁਬੇਰਾਂ ਕੋਲ ਇਕੱਤਰ ਹੁੰਦਾ ਰਹਿੰਦਾ ਹੈ। ਭਾਰਤੀ ਬੁਰਜੂਆਈ ਦਾ ਵੀ ਇਹੀ ਸੂਬਾ ਬਣ ਗਿਆ ਤੇ ਨਤੀਜਾ ਇਹ ਹੋਇਆ ਕਿ ਨਵੀਂ ਪੀੜ੍ਹੀ ਦੇ ਨੌਜਵਾਨਾਂ ਵਾਸਤੇ ਰੋਜ਼ੀ ਕਮਾਉਣ ਦੇ ਸਾਧਨ ਬੰਦ ਹੋ ਗਏ। ਨੌਜਵਾਨ ਖ਼ੂਨ ਚੂੰਕਿ ਗਰਮ ਹੁੰਦਾ ਹੈ, ਇਨ੍ਹਾਂ ਨੂੰ ਦਬਾਉਣ ਵਾਸਤੇ ਪੁਲਿਸ ਲਈ ਸਰਕਾਰ ਦੀ ਰਖਵਾਲੀ ਖ਼ਾਤਰ ਹਿੰਸਾ ਤੋਂ ਕੰਮ ਲੈਣਾ ਜ਼ਰੂਰੀ ਹੋ ਗਿਆ, ਜਿਸ ਕਾਰਨ ਨੌਜਵਾਨਾਂ ਵਿਚ ਗੁਸੇ ਦੀ ਜੁਆਲਾ ਹੋਰ ਭੜਕ ਪਈ।

ਚੋਣਾਂ ਚੂੰ ਕਿ ਵਿਧਾਨ ਦੇ ਚੌਖ਼ਟੇ ਵਿਚ ਹੁੰਦੀਆਂ ਹਨ, ਇਨ੍ਹਾਂ ਦੁਆਰਾ ਰਾਜ ਦਾ ਸੂਬਾ ਨਹੀਂ ਬਦਲ ਸਕਦਾ। ਚੋਣਾਂ ਰਾਹੀਂ ਰਾਜਕਾਰੀ ਦਾ ਰੁਟੀਨ (ਦੈਨਿਕ ਅਭਿਆਸ) ਬਦਲਦਾ ਹੈ। ਪਰ ਭਾਰਤ ਵਿਚ ਆਜ਼ਾਦੀ ਦੇ ਪਹਿਲੇ 30 ਵਰ੍ਹੇ ਕਾਂਗਰਸ ਸਰਕਾਰ ਹੀ ਚੋਣਾਂ ਜਿੱਤਦੀ ਅਤੇ ਰਾਜ ਉੱਤੇ ਕਾਬਜ਼ ਰਹੀ। ਆਜ਼ਾਦੀ ਸਮੇਂ ਕਾਂਗਰਸ ਨੇ ਅੰਗਰੇਜ਼ੀ ਰਾਜ ਜਿਉਂ ਦਾ ਤਿਉਂ ਸੰਭਾਲ ਲਿਆ ਸੀ। ਇਸ ਕਾਰਨ ਭਾਰਤ ਵਿਚ ਰਾਜਕਾਰੀ ਦੀ ਰੁਟੀਨ ਵੀ ਨਹੀਂ ਬਦਲੀ ; ਉਹੀ ਕਊਏ ਦੀ ਕਾਂ ਕਾਂ ਤੇ ਉਹੀ ਉਸ ਦਾ ਕਾਲਾ ਰੰਗ ਕਾਇਮ ਰਿਹਾ। ਰਾਜ ਦੀ ਬਦਲੀ ਵਾਸਤੇ ਇਨਕਲਾਬ ਹੀ ਇਕ ਰਾਹ ਹੈ, ਇਨਕਲਾਬ ਦਾ ਰਾਹ ਪੁਲਿਸ ਅਤੇ ਨੀਮ-ਫ਼ੌਜੀ ਪੁਲਿਸ ਰੋਕੀ ਖੜੀ ਸੀ। ਲੋਕਾਂ ਦਾ ਪੁਲਿਸ ਜਬਰ ਨਾਲ ਟਕਰਾਉਣਾ ਲਾਜ਼ਮੀ ਹੋ ਗਿਆ। ਨਾਵਲਕਾਰ ਦਾ ਇਹ ਨਿਰਣਾ ਸਮਾਜ-ਵਾਦੀ ਯਥਾਰਥਵਾਦ ਦੇ ਅਨੁਕੂਲ ਹੈ।

ਨਾਵਲਕਾਰ ਨੇ ਇਹ ਸਮਝਾਇਆ ਹੈ ਕਿ ਭਾਰਤ ਵਿਚ ਸਮੇਂ ਦੀ ਸਰਕਾਰ ਗ਼ੈਰ-ਜਮਹੂਰੀ ਸੂਬਾ ਧਾਰਨ ਕਰ ਚੁੱਕੀ ਸੀ ਤੇ ਇਸ ਕਰ ਕੇ ਪੁਲਿਸ ਉਤਨੀ ਹੀ ਵਧ ਖ਼ੂਨਖ਼ਾਰ ਅਤੇ ਰੱਤਪੀਣੀ ਬਣ ਗਈ। ਲੋਕਾਂ ਤੇ ਜਬਰ ਕਰਦੀ ਪੁਲਿਸ ਚੂੰਕਿ ਕਾਨੂੰਨ ਭੰਗ ਕਰਦੀ ਸੀ, ਨੌਜਵਾਨਾਂ ਵੀ ਗ਼ੈਰ-ਕਾਨੂੰਨੀ ਇਨਕਲਾਬੀ ਰਾਹ ਅਪਣਾਇਆ। ਪੁਲਿਸ ਨੇ ਇਸ ਰੁਚੀ ਨੂੰ ਦਬਾਉਣ ਵਾਸਤੇ ਭਿਆਨਕ ਤਸੀਹਿਆਂ ਦੀ ਵਰਤੋਂ ਕੀਤੀ ਅਤੇ ਤੜਫ਼ਾ ਦੇਣ ਵਾਲੇ ਤਸੀਹਿਆਂ ਦੁਆਰਾ ਲੋਕਾਂ ਵਿਚ ਦਹਿਸ਼ਤ ਫੈਲਾ ਕੇ ਇਨਕਲਾਬੀਆਂ ਅਤੇ ਉਨ੍ਹਾਂ ਦੇ ਸੰਬੰਧੀਆਂ, ਸਮਰਥਕਾਂ ਨੂੰ ਯਰਕਾਉਣ ਦਾ ਮਨਸੂਬਾ ਕੰਮ ਵਿਚ ਲਿਆਂਦਾ। ਇਸ ਨਾਵਲ ਵਿਚ ਬੁਨਿਆਦੀ ਗੱਲ ਕੀਤੀ ਹੈ ਅਤੇ ਜੀਵਨ ਬਦਲਣ ਵਾਸਤੇ ਨਵਾਂ ਰਾਹ ਸਮਝਾਇਆ ਹੈ। ਇਹ ਰਾਹ ਹੈ ਹਥਿਆਰਬੰਦ ਇਨਕਲਾਬ। ਇਨਕਲਾਬੀ ਨਾਵਲ ਵਿਚ ਦੂਸਰਾ ਤੱਤ ਇਹ ਪੇਸ਼ ਕੀਤਾ ਹੈ ਕਿ ਇਨਕਲਾਬ ਦਾ ਨਾਅਰਾ ਹਰ ਸਤਿਆ ਮਨੁੱਖ ਲਾ ਦੇਵੇਗਾ ਤੇ ਹਥਿਆਰ ਹੱਥ ਆਉਣ ਉੱਤੇ ਇਨਕਲਾਬ ਲਿਆਉਣ ਦੀ ਵੀ ਡੀਂਗ ਮਾਰੇਗਾ, ਪਰ ਇਨਕਲਾਬ ਦੇ ਰਾਹੇ ਤੁਰਨਾ ਪਹਾੜ ਦੀ ਚੜ੍ਹਾਈ ਵਾਂਗ ਜਾਨ ਜੋਖੋਂ ਵਾਲਾ ਕੰਮ ਹੈ। ਖ਼ੂਨ ਦੀ ਨਦੀ ਪਾਰ ਕਰ ਕੇ ਕਿਧਰੇ ਇਨਕਲਾਬ ਦਾ ਰਾਹ ਦੇਖਣਾ ਨਸੀਬ ਹੁੰਦਾ ਹੈ। ਇਹ ਬਿਖੜਾ ਪੈਂਡਾ ਹਰ ਇਨਕਲਾਬੀ ਪਾਰਟੀ ਨੂੰ ਤੈ ਕਰਨਾ ਪੈਂਦਾ ਹੈ।

ਨਾਵਲ ਦਾ ਇਕ ਅਖੌਤੀ ਇਨਕਲਾਬੀ ਪਾਤਰ ਧੀਰੋ ਐਕਸ਼ਨਾਂ ਦੀ ਲਾਈਨ ਉਤੇ ਜ਼ੋਰ ਦੇਂਦਾ ਹੈ। ਉਸ ਦੀ ਦਲੀਲ ਸੀ ਕਿ ਐਕਸ਼ਨਾਂ ਨਾਲ ਲੋਕਾਂ ਵਿਚ ਉਨ੍ਹਾਂ ਦੀ ਭੱਲ ਬਣੇਗੀ, ਪੂੰਜੀਪਤੀ ਅਤੇ ਭੂਮੀਪਤੀ ਪਿੰਡ ਛਡ ਜਾਣਗੇ ਅਤੇ ਮੈਦਾਨ ਨਕਸਲਵਾੜੀ ਇਨਕਲਾਬੀਆਂ ਹੱਥ ਰਹੇਗਾ। ਸ਼ੇਖ ਚਿੱਲੀ ਵਾਲਾ ਇਹ ਮਨਸੂਬਾ ਤੁਰੰਤ ਰੱਦ ਕਰਨਾ ਚਾਹੀਦਾ ਸੀ, ਪਰ ਅਨਾੜੀ ਨਕਸਲਵਾੜੀਆਂ ਐਕਸ਼ਨਾਂ ਵਾਲਾ ਰਾਹ ਪ੍ਰਵਾਨ ਕਰ ਲਿਆ।

ਸਮਾਜਵਾਦੀ ਨਾਵਲ ਇਨਕਲਾਬੀ ਹਾਲਾਤ ਦਾ ਯਥਾਰਥ ਪੇਸ਼ ਕਰਨ ਉਤੇ ਹੀ ਬਸ ਨਹੀਂ ਕਰਦਾ; ਮੁਖ ਮੰਤਵ ਹੁੰਦਾ ਹੈ ਕਲਿਆਣਕਾਰੀ ਸਿਧਾਂਤ ਪੇਸ਼ ਕਰਨਾ। ਨਕਸਲੀ ਪਾਰਟੀ ਦਾ ਮੋਢੀ ਅਤੇ ਕੇਂਦਰੀ ਧੁਰਾ ਮਿਹਰ ਸਿੰਘ, ਸ਼ੁਰੂ ਤੋਂ ਹੀ ਇਨਕਲਾਬੀ ਲਹਿਰ ਨੂੰ ਸਿਧਾਂਤ ਦੇ ਲੜ ਲਾਉਣ ਦਾ ਜਤਨ ਕਰਦਾ ਸੀ ਅਤੇ ਬਹੁਸੰਮਤੀ ਦੇ ਵਿਰੋਧ ਵਿਚ ਕਾਫ਼ੀ ਅੜਦਾ ਸੀ। ਪਰ ਜਦੋਂ ਫ਼ੈਸਲਾ ਤਹਿ ਹੋ ਜਾਂਦਾ ਸੀ, ਉਸ ਨੂੰ ਤੋੜ ਚੜ੍ਹਾਉਣ ਵਾਸਤੇ ਉਹ ਅਗਵਾਈ ਅਤੇ ਤਨੋਂ ਮਨੋਂ ਮਿਲਵਰਤਨ ਦਿੰਦਾ ਸੀ। ਉਸ ਦਾ ਸੁਝਾਅ ਸੀ ਜਦੋ-ਜਹਿਦ ਪਰ ਜ਼ੋਰ ਦੇਣਾ। ਧੀਰੋ ਦਾ ਇਸ ਦੇ ਉਲਟ ਸੁਝਾਅ ਸੀ ਕਿ ਸਿਧਾਂਤ ਐਕਸ਼ਨਾਂ ਵਿਚੋਂ ਜਨਮ ਲਵੇਗਾ।

ਇਹ ਠੀਕ ਹੈ ਕਿ ਅਮਲਾਂ ਦੇ ਰੇੜਕੇ ਵਿਚੋਂ ਸਿਧਾਂਤ ਆਪਣੇ ਆਪ ਪ੍ਰਤੱਖ ਹੋਵੇਗਾ। ਪਰ ਅਸਲੀ ਅਮਲੀ ਪ੍ਰੋਗਰਾਮ ਹੈ ਜਦੋਜਹਿਦ, ਨਾ ਕਿ ਐਕਸ਼ਨ। ਧੀਰੋ ਦੇ ਐਕਸ਼ਨਾਂ ਵਾਲੇ ਸੁਝਾਅ ਨੇ ਲਹਿਰ ਨੂੰ ਅਗੇ ਤੋਰਨ ਦੀ ਥਾਂ ਚੱਕਰਾਂ ਵਿਚ ਪਾ ਦਿਤਾ। ਇਸ ਤੋਂ ਛੁਟਕਾਰਾ ਤਾਂ ਕੀ ਹੋਣਾ ਸੀ, ਲਹਿਰ ਦਾ ਘਾਣ ਹੋ ਗਿਆ। ਇਹ ਇਕ ਸਿੱਧੀ ਜਿਹੀ ਸੱਚਾਈ ਹੈ ਕਿ ਜਾਗੀਰਦਾਰ ਅਤੇ ਪੁਲਿਸ ਅਫ਼ਸਰ ਮਾਰਿਆਂ ਨਹੀਂ ਮੁਕ ਸਕਦੇ। ਇਕ ਦੇ ਮਰਨ ਪਿਛੋਂ ਖ਼ਾਲੀ ਥਾਂ ਦੂਸਰਾ ਮਲ ਲੈਂਦਾ ਹੈ। ਮਿਹਰ ਸਿੰਘ ਉਹ ਐਕਸ਼ਨ ਚਾਹੁੰਦਾ ਸੀ, ਜਿਹੜੇ ਇਨਕਲਾਬ ਅਤੇ ਇਨਕਲਾਬੀਆਂ ਨੂੰ ਲੋਕਾਂ ਵਿਚ ਜਜ਼ਬ ਕਰਨ ਵਿਚ ਸਹਾਈ ਹੋਣ। ਜੇ ਕਰ ਲੋਕ ਇਨਕਲਾਬ ਨਹੀਂ ਅਪਣਾਉਣਗੇ, ਇਨਕਲਾਬੀ ਪਨਾਹ ਕਿਥੇ ਲੈਣਗੇ ਅਤੇ ਲੋਕ ਕਿਵੇਂ ਸਮਝਣਗੇ ਕਿ ਨਕਸਲੀਆਂ ਦਾ ਖ਼ੂਨ ਉਨ੍ਹਾਂ ਵਾਸਤੇ ਹੀ ਡੁਲ੍ਹ ਰਿਹਾ ਹੈ? ਪਰ ਧੀਰੋ ਸੰਤਾ ਸਿੰਘ ਦੇ ਘਰ ਪਨਾਹਗੀਰ ਹੁੰਦਾ ਹੋਇਆ ਉਸੇ ਦੀ ਧੀ ਨੇਕੋ ਨੂੰ ਗਰਭਵਤੀ ਕਰਦਾ ਹੈ। ਇਹ ਇਕ ਤਰ੍ਹਾਂ ਇਨਕਲਾਬ ਨਾਲ ਗ਼ਦਾਰੀ ਹੈ। ਲੋਕ ਇਨਕਲਾਬੀਆਂ ਵਾਸਤੇ ਹੱਡ-ਭੰਨਵੇਂ ਤਸੀਹੇ ਸਹਿੰਦੇ ਹਨ, ਪੁਲਿਸ ਹੱਥੋਂ ਆਪਣੇ ਡੰਗਰਾਂ ਅਤੇ ਫ਼ਸਲਾਂ ਦੀ ਤਬਾਹੀ ਬੇਬਸੀ ਨਾਲ ਦੇਖਦੇ ਨਹੀਂ ਕੁਸਕਦੇ, ਪਰ ਸਿਧਾਂਤ ਵਿਚ ਕੱਚੇ ਇਨਕਲਾਬੀ ਜਾਂ ਧੀਰੋ ਵਰਗੇ ਅਖੌਤੀ ਇਨਕਲਾਬੀ ਲੋਕਾਂ ਦੇ ਜਾਏ ਬਣਨ ਦੀ ਥਾਂ, ਗ਼ਲਤ ਐਕਸ਼ਨਾਂ ਰਾਹੀਂ ਲੋਕਾਂ ਨੂੰ ਵਧੇਰੇ ਤਸੀਹਿਆਂ ਦੇ ਮੂੰਹ ਪਾਉਂਦੇ ਹਨ। ਮੁਖਬੈਣ ਸਿੰਘ ਦਾ ਕਤਲ ਅਤੇ ਥਾਣੇਦਾਰ ਸਵਰਨ ਸਿੰਘ ਉਤੇ ਕਾਤਲਾਨਾ ਹਮਲਾ ਅਜਿਹੇ ਗ਼ਲਤ ਐਕਸ਼ਨਾਂ ਦੀਆਂ ਮਿਸਾਲਾਂ ਹਨ।

ਮਿਹਰ ਸਿੰਘ ਸ਼ੁਰੂ ਤੋਂ ਹੀ ਜ਼ੋਰ ਦਿੰਦਾ ਰਿਹਾ ਸੀ ਕਿ ਇਖ਼ਲਾਕੀ ਅਤੇ ਸਿਆਸੀ ਤਾਕਤਾਂ ਨੂੰ ਬਰਾਬਰ ਰਖਣਾ ਪਵੇਗਾ, ਤਾਂ ਜੋ ਇਨਕਲਾਬੀ ਲੋਕਾਂ ਦਾ ਵਿਸ਼ਵਾਸ ਜਿੱਤ ਸਕਣ। ਗੁਰਜੀਤ ਨੂੰ ਪੁਲਿਸ ਦੇ ਅਸਹਿ ਤੇ ਅਕਹਿ ਤਸੀਹਿਆਂ ਨੇ ਇਹ ਸੱਚ ਪ੍ਰਤੱਖ ਕਰਵਾਇਆ ਕਿ ਲੜਾਈ ਅਸਲ ਵਿਚ ਆਦਮ ਅਤੇ ਸ਼ੈਤਾਨ ਵਿਚਕਾਰ ਹੈ। ਲੋਕਾਂ ਵੀ ਤਸੀਹਿਆਂ ਦੀ ਕੁਠਾਲੀ ਵਿਚ ਪੈ ਕੇ ਇਹ ਸੱਚ ਸਮਝਿਆ।

ਨਕਸਲਬਾੜੀ ਪਾਰਟੀ ਦੀ ਔਖ ਇਹ ਸੀ ਕਿ ਲਾਈਨ ਵੀ ਉਨ੍ਹਾਂ ਆਪਣੇ ਵਾਸਤੇ ਆਪ ਬਣਾਉਣੀ ਸੀ ਅਤੇ ਚਲਣਾ ਵੀ ਉਨ੍ਹਾਂ ਆਪ ਹੀ ਸੀ। ਸਕੂਲਿੰਗ ਅਤੇ ਐਕਸ਼ਨਾਂ ਵਾਲੇ ਉਹ ਆਪ ਹੀ ਸਨ। ਸੋਚ ਸਮਝ ਬਿਨਾਂ ਕੀਤੇ ਐਕਸ਼ਨਾਂ ਨੇ ਨਤੀਜੇ ਗ਼ਲਤ ਕੱਢੇ। ਮਾਸਟਰ ਵੇਦ ਨੇ ਜ਼ੋਰਾ ਸਿੰਘ ਨੂੰ ਹਥਿਆਰ ਦੇ ਕੇ ਉਸ ਨੂੰ ਗ਼ਲਤ ਰਾਹੇ ਪਾ ਦਿਤਾ। ਉਸ ਨੇ ਧਰਮ ਸਿੰਘ ਅਤੇ ਸੰਤੂ

ਅਮਲੀ ਨੂੰ ਆਪਣੇ ਨਾਲ ਰਲਾ ਕੇ ਵਖਰਾ ਗਰੁਪ ਖੜਾ ਕਰ ਦਿਤਾ। ਉਨ੍ਹਾਂ ਦਾ ਐਕਸ਼ਨ ਗ਼ਲਤ ਸੀ ਤੇ ਫੜੇ ਵੀ ਉਹ ਤੁਰੰਤ ਗਏ। ਮਾਸਟਰ ਵੇਦ ਨੇ ਲਿਹਾਜ਼ਦਾਰੀ ਵਿਚ ਆ ਕੇ ਗ਼ਲਤੀ ਕੀਤੀ। ਇਤਨਾ ਸਮਝਦਾਰ ਇਨਕਲਾਬੀ ਇਹ ਜਾਣ ਨਾ ਸਕਿਆ ਕਿ ਇਨਕਲਾਬੀ ਪਾਰਟੀ ਵਿਚ ਲਿਹਾਜ਼ ਦੀ ਕੋਈ ਥਾਂ ਨਹੀਂ ਅਤੇ ਡਸਿਪਲਿਨ ਨੂੰ ਪਹਿਲੀ ਥਾਂ ਪ੍ਰਾਪਤ ਹੈ।

ਇਨਕਲਾਬ ਦੇ ਇਸ ਯਥਾਰਥ ਤੋਂ ਇਹ ਸੱਚਾਈ ਸਿੱਧ ਹੁੰਦੀ ਹੈ ਕਿ ਸੇਧ ਤੋਂ ਸਖਣੇ ਐਕਸ਼ਨ ਇਨਕਲਾਬ ਦਾ ਘਾਣ ਕਰ ਛਡਦੇ ਹਨ। ਪਹਿਲਾਂ ਮੁਖ ਦੁਸ਼ਮਣ ਦਾ ਨਿਰਨਾ ਕਰਨਾ ਅਤੇ ਫਿਰ ਉਸ ਉਤੇ ਡਟ ਕੇ ਹਮਲਾ ਕਰਨਾ ਇਨਕਲਾਬ ਦਾ ਚੂਲੀ ਅਸੂਲ ਹੈ। ਆਈ. ਜੀ. ਸ਼ਰਮਾ ਕੇਂਦਰੀ ਤਾਨਾਸ਼ਾਹੀ ਦਾ ਮੁਖ ਪ੍ਰਤੀਨਿਧ ਸੀ। ਉਸ ਉਤੇ ਸਿਰਫ਼ ਇਕ ਹੀ ਹਮਲਾ ਕੀਤਾ ਗਿਆ ਤੇ ਉਹ ਵੀ ਲਾਪਰਵਾਹੀ ਨਾਲ। ਨਕਸਲਬਾੜੀ ਲਹਿਰ ਪਰੋਲੇਤਾਰੀ ਨੂੰ ਆਪਣਾ ਸਰਬਰਾਹ ਨਹੀਂ ਬਣਾ ਸਕੀ, ਹਾਲਾਂਕਿ ਗਿਣਤੀ ਦੇ ਇਜਾਰੇਦਾਰਾਂ ਤੋਂ ਛੁੱਟ ਸਾਰਾ ਭਾਰਤ ਪਰੋਲੇਤਾਰੀ ਹੈ। ਇਹ ਦਲੀਲ ਦਿਤੀ ਜਾ ਸਕਦੀ ਹੈ ਕਿ ਲਹਿਰ ਪਿੰਡਾਂ ਤਕ ਹੀ ਸੀਮਿਤ ਸੀ ਪਰ ਪਿੰਡਾਂ ਵਿਚ ਵੀ ਕਿਸਾਨੀ ਨੂੰ ਇਹ ਲਹਿਰ ਨਹੀਂ ਅਪਣਾ ਸਕੀ। ਵਡਾ ਕਾਰਨ ਇਹ ਸੀ ਕਿ ਬਹੁਤ ਘਟ ਵਰਕਰਾਂ ਤੋਂ ਛੁੱਟ ਬਾਕੀ ਨਫ਼ਰੀ ਵਿਚ ਸੂਝ ਦੀ ਘਾਟ ਸੀ।

ਪਰ ਜਿਹੜੀ ਗੱਲ ਸਭ ਤੋਂ ਵਧ ਗੌਰ ਦੀ ਹੱਕਦਾਰ ਹੈ, ਉਹ ਹੈ ਲੋਕਾਂ ਵਿਚ ਅਤੇ ਨਕਸਲੀਆਂ ਵਿਚ ਪੁਲਿਸ ਅਤੇ ਅਤਿਆਚਾਰ ਨੂੰ ਸਹਿ ਸਕਣ ਦੀ ਅਸੀਮ ਸ਼ਕਤੀ। ਇਹ ਬਰਕਤ ਸਾਡੇ ਇਨਕਲਾਬੀ ਵਿਰਸੇ ਤੋਂ ਮਿਲੀ ਹੈ ਤੇ ਏਸੇ ਨੇ ਭਵਿੱਖ ਵਿਚ ਇਨਕਲਾਬ ਨੂੰ ਫਲ ਲਾਉਣੇ ਹਨ। ਅਸਲ ਵਿਚ, ਨਾਵਲ ਏਸੇ ਦਾਅਵੇ ਦੀ ਵਿਆਖਿਆ ਕਰਦਾ ਹੈ। ਸਿਵਾਏ ਇੱਕੜ-ਦੁੱਕੜ ਨਕਸਲੀਆਂ ਤੋਂ, ਬਾਕੀ ਸਭ ਨੇ ਦਿਲ ਹਿਲਾ ਦੇਣ ਵਾਲੇ ਤਸੀਹੇ ਬਿਨਾਂ ਸੀ ਕੀਤੇ ਸਹਾਰੇ ਅਤੇ ਖਿੜੇ ਮੱਥੇ ਗੋਲੀਆਂ ਦਾ ਨਿਸ਼ਾਨਾ ਬਣੇ। ਏਸੇ ਤਰ੍ਹਾਂ ਲੋਕਾਂ ਵਿਚੋਂ ਇੱਕੜ-ਦੁੱਕੜ ਨੇ ਹੀ ਨਕਸਲੀਆਂ ਨੂੰ ਦੋਸ਼ ਦਿਤਾ। ਅਵਾਮ ਪੁਲਿਸ ਅਤੇ ਸਰਕਾਰ ਨੂੰ ਹੀ ਦੋਸ਼ ਦਿੰਦੀ ਰਹੀ। ਗੱਲ ਇਥੇ ਤਕ ਪਹੁੰਚੀ ਦਸੀ ਹੈ ਕਿ ਮਘਰ ਸਿੰਘ, ਜਿਹੜਾ ਆਪਣੇ ਸਾਥੀਆਂ ਨੂੰ ਵਿਸਾਹਘਾਤ ਕਰਕੇ ਫੜਾਉਂਦਾ ਅਤੇ ਮਰਵਾਉਂਦਾ ਹੈ, ਡੀ. ਐਸ. ਪੀ. ਸਾਹਮਣੇ ਬਿਨਾਂ ਝਿਜਕ ਬਿਆਨ ਦਿੰਦਾ ਦਸਿਆ ਹੈ ਕਿ ਨਕਸਲੀਆਂ ਦਾ ਨਿਸ਼ਾਨਾ ਸਹੀ ਸੀ। ਨਾਵਲਕਾਰ ਦਾ ਨਿਰਣਾ ਵੀ ਇਹੀ ਹੈ।

ਰਾਜਸੀ ਪ੍ਰਬੰਧ ਦਾ ਜਬਰ, ਜ਼ੁਲਮ ਅਤੇ ਆਰਥਕ ਪ੍ਰਬੰਧ ਤੋਂ ਉਪਜਿਆ ਭੋਖੜਾ ਮਿਲ ਕੇ ਹਥਿਆਰਬੰਦ ਇਨਕਲਾਬ ਦੇ ਜਨਮ ਦਾਤੇ ਬਣੇ: ਪਰ ਕਾਹਲੀ ਵਿਚ ਇਹ ਲਹਿਰ ਵਿਉਂਤਬਧ ਨਾ ਬਣ ਸਕੀ। ਪੁਲਸ ਦੁਆਰਾ ਇਸ ਲਹਿਰ ਨੂੰ ਕੁਚਲਣ ਵਾਸਤੇ ਜ਼ੁਲਮ ਨੇ ਇਨਕਲਾਬੀਆਂ ਨੂੰ ਇਹੀ ਸਬਕ ਸਿਖਾਇਆ ਕਿ ਇਨਕਲਾਬ ਰੋਹ ਦਾ ਉਬਾਲ ਨਹੀਂ ਬਲਕਿ ਇਕ ਗਤੀਸ਼ੀਲ ਲਹਿਰ ਹੈ। ਹਰ ਜੰਗ ਦਾ ਪ੍ਰਥਮ ਨੇਮ ਹੈ ਆਪਾ ਬਚਾਉਣਾ। ਨਵੀਂ ਸੇਧ ਇਹ ਨਿਸਚਿਤ ਹੋਈ: ਲਹਿਰ ਨੂੰ ਲੋਕਾਂ ਦੀ ਬੁੱਕਲ ਵਿਚ ਛੁਪਾਉਣਾ ਅਤੇ ਮਿਹਨਤੀ ਵਰਗ ਨਾਲ ਇਕਮਿਕ ਹੋਣਾ। ਪਾਰਟੀ ਨੂੰ ਮਜ਼ਬੂਤ ਕਰਨਾ ਅਗਲਾ ਮਹੱਤਵਪੂਰਨ ਕਦਮ ਪ੍ਰਵਾਨ ਹੋਇਆ। ਹਰ ਜਥੇਬੰਦੀ ਅਤੇ ਸਰਕਾਰੀ ਮਹਿਕਮੇ ਵਿਚ ਇਨਕਲਾਬੀ ਪਾਰਟੀ ਦੀਆਂ ਜੜ੍ਹਾਂ ਕਾਇਮ ਕਰਨਾ ਵੀ ਬਰਾਬਰ ਜ਼ਰੂਰੀ ਮੰਨਿਆ ਗਿਆ। ਇਨ੍ਹਾਂ ਬੁਨਿਆਦੀ ਅਸੂਲਾਂ ਉਤੇ ਚੱਲਿਆਂ ਇਨਕਲਾਬੀ ਲਹਿਰ ਕਾਇਮ ਅਤੇ ਕਰਮਸ਼ੀਲ ਰਹਿ ਸਕੇਗੀ। ਸਾਡੀ ਪਰੰਪਰਾ ਇਨਕਲਾਬੀ ਲਾਈਨ ਉਤੇ ਚਲਦੀ ਆ ਰਹੀ ਹੈ; ਇਸ ਨੂੰ ਚਲਦੇ ਰਖਣਾ ਅਤੇ ਕਾਮਯਾਬ ਬਣਾਉਣਾ ਜ਼ਰੂਰੀ ਫ਼ਰਜ਼ ਸਮਝਿਆ ਗਿਆ। ਇਹ ਇਸ ਨਾਵਲ ਦਾ ਨਿਚੋੜ ਹੈ।

ਡਾ: ਹਰੀ ਸਿੰਘ

1

# ਤੈਂ ਕੀ ਦਰਦ ਨਾ ਆਇਆ

"ਸੁਰਮੇਲ ! ਭਲਾ ਬਾਬਾ ਨਾਨਕ ਏਮਨਾਬਾਦ ਕਤਲਾਮ ਉਤੇ ਕਿਉਂ ਤੜਪਿਆ ਸੀ ?" ਪ੍ਰੋਫੈਸਰ ਸੰਤੋਖ ਨੇ ਆਪਣੇ ਲੇਖਕ ਦੋਸਤ ਦੇ ਸਿਰ ਸਾਹਮਣੀ ਸੱਟ ਮਾਰ ਕੇ ਉਹਦੀ ਸੁੱਤੀ ਸੰਜੀਦਗੀ ਨੂੰ ਝੰਜੋੜਨਾ ਚਾਹਿਆ।

ਲੇਖਕ ਸੁਰਮੇਲ ਨੇ ਹਉਕਾ ਭਰਿਆ ਅਤੇ ਪੂਰੀਆਂ ਅੱਖਾਂ ਪੁੱਟ ਕੇ ਪ੍ਰੋਫੈਸਰ ਨੂੰ ਜਣਾਇਆ: ਮੈਂ ਸੁੱਤਾ ਨਹੀ ; ਜਿਹੜਾ ਘੋਲ ਮੇਰੇ ਅੰਦਰ ਚਲ ਰਿਹਾ ਹੈ, ਉਸ ਨੂੰ ਲੋਲ੍ਹੀ ਅੱਖ ਨਹੀਂ ਵੇਖ ਸਕਦੀ। ਕੋਈ ਵੀ ਜਾਗਦੀ ਜ਼ਮੀਰ ਸਮੇਂ ਦੇ ਸੱਚ ਤੋਂ ਅੱਖਾਂ ਨਹੀਂ ਮੀਟ ਸਕਦੀ। ਮਨੁੱਖਤਾ ਦੀ ਪੀੜ ਕਲਾਕਾਰ ਦੇ ਦਿਲ ਦਾ ਦਰਦ ਹੁੰਦਾ ਏ। ਅੱਖਾਂ ਮੀਟ ਲੈਣ ਵਾਲਾ ਜਜ਼ਬਾਤੀ ਦਿਲ ਪਾਗਲ ਹੋ ਜਾਵੇਗਾ, ਬਹੁਤ ਸੁਬਕ ਖ਼ੁਦਕਸ਼ੀ ਕਰੇਗਾ ਅਤੇ ਚਲਾਕ ਦਿਮਾਗ਼ ਬਾਬਰ ਦੀ ਲਹੂ ਭਿੱਜੀ ਤਲਵਾਰ ਦਾ ਮਿਆਨ ਬਣੇਗਾ। ਸੁਰਮੇਲ ਚਾਹੁੰਦਾ ਸੀ, ਸੰਤੋਖ ਮੇਰੀ ਰੂਹ ਤੱਕ ਉਤਰ ਕੇ ਵੇਖੇ। ਪਰ ਗੁਸੈਲੇ ਜੋਸ਼ ਵਿਚ ਪ੍ਰੋਫੈਸਰ ਦਾ ਮਸੈਲਾ ਮੂੰਹ ਤੰਦੂਰ ਦੀ ਮੱਟੀ ਵਾਂਗ ਭਖਿਆ ਪਿਆ ਸੀ, ਤੱਤੇ ਤਾਅ ਉਸ ਮੁੜ ਆਖਿਆ।

"ਤੈਨੂੰ ਦੇਸ਼ ਦਾ ਅਹਿੰਸਾਵਾਦੀ ਵਿਧਾਨ ਨੌਜਵਾਨਾਂ ਦੀ ਵਗਦੀ ਰੱਤ ਵਿਚ ਨੁੱਚੜਦਾ ਨਹੀਂ ਦਿਸਦਾ ? ਵਿਧਾਨ ਜਿਹੜਾ ਹਰ ਸ਼ਹਿਰੀ ਨੂੰ ਆਜ਼ਾਦੀ ਤੇ ਜਾਨਮਾਲ ਦੀ ਰਾਖੀ ਦੀ ਗਰੰਟੀ ਦੇਂਦਾ ਏ, ਅੱਜ ਕਾਗਜ਼ਾਂ ਦਾ ਭਿਜਾ ਦੱਥਾ ਹੋ ਕੇ ਨਹੀਂ ਰਹਿ ਗਿਆ ?"

ਲੇਖਕ ਨੇ ਤਹੱਮਲ ਨਾਲ ਆਪਣੇ ਦੋਸਤ ਦਾ ਮੋਢਾ ਥਾਪੜਿਆ।

"ਦੋਸਤ ! ਇਹ ਅਨੋਖੀ ਗੱਲ ਨਹੀਂ। ਇਤਿਹਾਸ ਵਿਚ ਇਹ ਪਹਿਲੀ ਵਾਰ ਵੀ ਨਹੀਂ ਵਾਪਰਿਆ।" ਹਰ ਲੁਟੇਰਾ ਨਜ਼ਾਮ ਕਈ ਪੱਖ ਦੀਆਂ ਤਬਾਹੀਆਂ ਨਾਲ ਲਿਆਉਂਦਾ ਹੈ। ਪਰ ਅੱਜ ਦੀ ਸਮਾਜੀ ਵੱਤ ਨਿਘਾਰ ਨੂੰ ਜਾ ਰਹੀ ਹੈ। ਸ਼ਾਇਦ ਮੇਰੇ ਲੋਕਾਂ ਨੂੰ ਨਜਾਤ ਲਈ ਲਹੂ ਦਾ ਛੇਵਾਂ ਦਰਿਆ ਪਾਰ ਕਰਨਾ ਪਵੇ। ਆ, ਤੈਨੂੰ ਕੌਫ਼ੀ ਪਿਆਵਾਂ ?" ਮੇਲੂ ਨੇ ਸੰਤੋਖ ਦੀ ਬਾਂਹ ਵਿਚ ਬਾਂਹ ਅੜਾ ਲਈ।

"ਮੈਂ ਨਹੀਂ ਕੌਫ਼ੀ ਪੀਣੀ , ਤੇਰੇ ਕੋਲੋਂ ਬੁਰਜੂਆਜ਼ੀ ਦੀ ਬੂ ਆਉਂਦੀ ਏ।" ਉਹਦੀ ਨਾਂਹ ਵਿਚੋਂ ਹਾਂ ਨਖ਼ਰੇ ਕਰ ਰਹੀ ਸੀ।

ਲੇਖਕ ਬੁਰਜੂਆ ਦੀ ਚੋਟ ਨਾਲ ਚਿੜ ਗਿਆ।

"ਸਾਲਿਆ ਬੇਹੜਪੱਟ ਦਿਆ, ਤੇਰੀ ਪਾਰਟੀ ਵਾਲੇ ਜਦੋਂ ਚੰਦਾ ਲੈ ਜਾਂਦੇ ਐ ; ਓਦੋਂ ਮੈਂ ਪ੍ਰੋਲੇਤਾਰੀ ਹੋ ਜਾਂਦਾ ਆਂ ? ਮਾਰਕਸ, ਐਂਗਲਜ਼ ਤੇ ਲੈਨਿਨ ਕੌਣ ਸਨ ?" ਉਸ ਨਰਮ ਪੈਂਦਿਆਂ ਆਖਿਆ, "ਦੇਖ, ਸੀਰੀ ਜੱਟ ਦਾ ਹਲ ਵਾਹ ਕੇ ਛੇਵਾਂ ਹਿੱਸਾ ਲੈਂਦਾ ਹੈ। ਰੋਟੀ ਚਾਹ ਜਟ ਦੇ ਸਿਰੋਂ ਖਾਂਦਾ ਏ। ਪਰ ਮੈਂ ਕਿਤਾਬਾਂ, ਕਾਗਜ਼, ਸਿਆਹੀ, ਕਲਮ, ਫੇਰੇ ਤੋਰੇ ਦੇ ਖ਼ਰਚੇ ਆਪਣੇ ਕਰਕੇ ਤੇ ਰੋਟੀ ਚਾਹ ਆਪਣੀ ਖਾ ਕੇ ਪਬਲਿਸ਼ਰਾਂ ਤੋਂ ਸੱਤਵਾਂ ਹਿੱਸਾ ਲੈਂਦਾ ਹਾਂ, ਕਦੇ ਕਦੇ ਵੀਹਵਾਂ।

ਮੈਂ ਤਾਂ ਹੋਇਆ ਬੁਰਜੂਆ, ਤੂੰ ਟਰੈਕਟਰ ਟਰਾਲੀਆਂ ਜੋੜ ਕੇ ਚਾਲ੍ਹੀ ਏਕੜ ਛੋਟੇਂ ਨਾਲ ਹੋ ਗਿਆ ਪ੍ਰੋਲੇਤਾਰੀਆ। ਤੁਹਾਨੂੰ ਵੀ ਬੋਹੜਪੱਟ (ਇਨਕਲਾਬ) ਹੀ ਸੂਤ ਕਰੇਗਾ। ਮੈਨੂੰ ਤੇਰੇ ਕੋਲੋਂ ਪ੍ਰੋਲੇਤਾਰੀ ਸੁਗੰਧ ਆਉਂਦੀ ਏ, ਚਲ ਪੈਸੇ ਤੂੰ ਦੇ ਦੇਈਂ।

ਸੁਰਮੇਲ ਪ੍ਰੋਫ਼ੈਸਰ ਨੂੰ ਖਿੱਚ ਕੇ ਰੇਸਤੋਰਾਂ ਵਿਚ ਲੈ ਗਿਆ। ਕਿੰਨੇ ਹੀ ਮਹੀਨਿਆਂ ਪਿਛੋਂ ਉਹ ਅਚਾਨਕ ਰਾਜਧਾਨੀ ਮਿਲੇ ਸਨ। ਸਾਹਿਤ ਅਤੇ ਰਾਜਧਾਨੀ ਦੇ ਪੱਖੋਂ ਉਨ੍ਹਾਂ ਵਿਚਕਾਰ ਅੜਿਕਣਾ-ਮੜਿਕਣਾ ਹੁੰਦੀ ਹੀ ਰਹਿੰਦੀ ਸੀ। ਪਰ ਯਾਰੀ ਦੀ ਕੱਟੀ ਵੱਢੀ ਅੰਗੂਰ ਵੇਲ ਰੁੱਤ ਨਾਲ ਮੁੜ ਫੈਲਦੀ ਤੇ ਭਰਵਾਂ ਫਲ ਲੈ ਆਉਂਦੀ।

"ਹੁਣ ਤੂੰ ਕਿੰਨਾ ਕੁ ਚਿਰ ਮੋਨ ਧਾਰੀ ਰਖਣਾ ਏ।" ਸੰਤੋਖ ਨੇ ਲੇਖਕ ਨੂੰ ਮੁੜ ਕੂਹਣੀਆਂ ਮਾਰਨੀਆਂ ਸ਼ੁਰੂ ਕਰ ਦਿਤੀਆਂ। "ਲੋਕਾਂ ਵਿਚ ਵਾਪਰਦਾ ਕਹਿਰ ਤੇਰੇ ਸਿਰ ਵਿਚ ਆਰਾ ਨਹੀਂ ਮਾਰਦਾ? ਹਾਕਮਾਂ, ਵਜ਼ੀਰਾਂ ਤੇ ਵਪਾਰੀਆਂ ਰਲ ਕੇ ਲੋਕਾਂ ਦੀ ਲੁੱਟ ਵਾਲੇ ਆਹੂ ਲਾਹ ਛੱਡੇ ਐ। ਐਨਾ ਨੰਗਾ ਜ਼ੁਲਮ ਵੇਖ ਕੇ, ਜੇ ਜਿਉਂਦੇ ਹੁੰਦੇ, ਚੰਗੇਜ਼ਾਂ, ਨਾਦਰਾਂ ਤੇ ਹਿਟਲਰਾਂ ਨੂੰ ਵੀ ਤਰੇਲੀਆਂ ਆ ਜਾਂਦੀਆਂ। ਆਜ਼ਾਦ ਹੋ ਜਾਣ ਪਿਛੋਂ ਸਾਡੀ ਆਰਥਕਤਾ ਦਾ ਇਹ ਹਾਲ ਐ ਕਿ ਚਾਂਦੀ ਦਾ ਰੁਪਈਆ ਗਿਲਟ ਦਾ ਵੀ ਨਹੀਂ ਰਿਹਾ। ਪੰਜ ਰੋਟੀਆਂ ਖਾਣ ਵਾਲੇ ਕਾਮੇ ਪਰਵਾਰ ਦੇ ਹੱਥਾਂ ਉੱਤੋਂ ਚਾਰ ਰੋਟੀਆਂ ਇਹ ਆਜ਼ਾਦੀ ਚੁੱਕ ਕੇ ਖਾ ਗਈ। ਸਾਡੇ ਕਮਾਊ ਪੰਜ ਗੁਣਾਂ ਹੋਰ ਗ਼ਰੀਬ ਤੇ ਗ਼ੁਲਾਮ ਹੋ ਗਏ। ਅਜ ਅਸੀਂ ਦੁਨੀਆਂ ਵਿਚ ਸਭ ਤੂੰ ਵਧ ਕੰਗਾਲ਼ ਆਂ। ਆਸਟਰੇਲੀਆ, ਕੈਨੇਡਾ ਅਤੇ ਅਮਰੀਕਾ ਵਿਚ ਵਿਆਜੀ ਉੱਤੇ ਕਣਕ ਲੈਣ ਲਈ ਬੋਰੀ ਚੁੱਕੀ ਫਿਰਦੇ ਆਂ।" ਪ੍ਰੋਫ਼ੈਸਰ ਟੇਪ ਕੀਤੀ ਤਕਰੀਰ ਵਾਂਗ ਉਧੜੀ ਹੀ ਜਾ ਰਿਹਾ ਸੀ।

"ਸਿਰ ਤਾਂ ਪਹਿਲਾਂ ਹੀ ਬੜਾ ਦੁਖੀ ਜਾਂਦਾ ਏ।" ਚਲਦੀਆਂ ਸੰਜੀਦਾ ਗੱਲਾਂ ਵਿਚ ਮੋਲ੍ਹ ਦੀ ਚੋਟ ਖਾ ਕੇ ਪ੍ਰੋਫ਼ੈਸਰ ਧੰਦਕ੍ਹ ਗਿਆ। ਖ਼ੁਸ਼ਕ ਕੌਫ਼ੀ ਵਿਚ ਖੰਡ ਰਲਾਉਂਦਿਆਂ ਲੇਖਕ ਨੇ ਆਖਿਆ, "ਤੈਨੂੰ ਦਿਲ ਦੀ ਗੱਲ ਨਹੀਂ ਆਉਂਦੀ? ਇਕਨਾਮਕਸ ਨਾਲ ਸਾਹਿਤ ਦੀ ਕੀਤੀ ਐਮ. ਏ. ਵਹਿੜਾ ਖਾ ਗਿਆ?"

"ਸਾਹਿਤ ਨੂੰ ਲੋਕਾਂ ਅਤੇ ਜ਼ਿੰਦਗੀ ਤੋਂ ਤੋੜ ਕੇ ਵਖਾ? ਤੂੰ ਕਿਹੜੀ ਸਦੀ ਵਿਚ ਖਲੋਤਾ ਏਂ? ਮੇਰੇ ਹਾਲਾਤ ਨੇ ਵਾਹਿਆ-ਮੁਕਾਇਆ ਹੁੰਦਾ, ਤੇਰੀਆਂ ਹੱਡੀਆਂ ਵਿਚੋਂ ਲਾਟਾਂ ਨਿਕਲ ਪੈਂਦੀਆਂ।" ਇਕ ਜਾਗੀਰਦਾਰ ਦੇ ਕਤਲ ਵਿਚ ਸੰਤੋਖ ਦੀ ਚੰਗੀ ਧੌੜੀ ਲੱਥੀ ਸੀ। ਉਹਨੂੰ ਕਿਲ੍ਹੇ ਵਿਚ ਕਈ ਦਿਨ ਮੰਜੇ ਲਾਈ ਰੱਖਿਆ ਸੀ। ਲੱਤਾਂ ਸੰਨ੍ਹ ਡੰਡਾ ਅੜਾ ਕੇ ਕਾਂ, ਮੋਰ ਅਤੇ ਉੱਲੂ ਬਣਾ ਟਪਾਇਆ ਸੀ। ਅਨੀਂਦਰੇ ਚਾੜ੍ਹ ਕੇ ਉਸ ਨੂੰ ਪਾਗਲ ਬਨਾਉਣ ਦੀ ਕਸਰ ਨਹੀਂ ਛੱਡੀ ਸੀ। ਹੁਣ ਜਦੋਂ ਵੀ ਠੰਡੀ ਵਗਦੀ ਸੀ, ਹੱਡੀਆਂ ਵਿਚੋਂ ਚੀਸਾਂ ਸੇਕ ਮਾਰਦੀਆਂ ਸਨ। ਏਸੇ ਲਈ ਇਨਕਲਾਬ ਨਾਲੋਂ ਟੁੱਟੇ ਹਰ ਬੰਦੇ ਨੂੰ ਉਹ ਗ਼ਦਾਰ ਸਮਝਦਾ ਸੀ।

ਚੰਦਰੇ ਹਾਲਾਤ ਵਿਰੁਧ ਸੰਤੋਖ ਦਾ ਗਿਲਾ ਤੇ ਰੋਹ ਗ਼ਲਤ ਨਹੀਂ ਸੀ। ਤਾਰੀਖ਼ ਦੇ ਪੱਖੋਂ ਠੀਕ ਇਹ ਉਹ ਸਮਾਂ ਸੀ, ਜਦੋਂ ਚੋਰ ਉਚੱਕਾ ਚੌਧਰੀ ਤੇ ਗੁੰਡੀ ਰੰਨ ਪ੍ਰਧਾਨ ਬਣੀ ਹੋਈ ਸੀ। ਲਗਾਤਾਰ ਲੰਮੀ ਮਿਹਨਤ ਨੇ ਕਿਸਾਨ ਦਾ ਲੱਕ ਤੋੜ ਕੇ ਰਖ ਦਿਤਾ ਸੀ। ਵਿਹਲੜਾਂ ਢੋਲੇ ਦੀਆਂ ਲਾਈਆਂ ਸਨ। ਸਾਧਾਂ ਸੰਤਾਂ ਨੇ ਮਾਇਆ ਇਕੱਠੀ ਕਰਨ ਲਈ ਵੰਨ-ਸਵੰਨੀ ਦੀਆਂ ਬੇਰਾਂ ਗੱਡ ਰਖੀਆਂ ਸਨ। ਉਨ੍ਹਾਂ ਰੇਸ਼ਮ ਮਿੱਠਿਆ, ਪਿਸਤੇ ਬਦਾਮਾਂ ਵਾਲੀ ਜੂਠੀ ਖੀਰ, ਪਰਸ਼ਾਦ ਵਜੋਂ ਵਰਤਾਈ ਅਤੇ ਨਵਾਬਾਂ ਵਰਗੀ ਰੱਜਵੀਂ ਅਯਾਸ਼ੀ ਹੰਢਾਈ ਸੀ। ਅਫ਼ਸਰਾਂ, ਵਜ਼ੀਰਾਂ ਤੇ ਕਾਂਗਰਸੀ ਲੀਡਰਾਂ ਅਥਵਾ ਗੁੰਡਿਆਂ ਦੇਸ ਦੀ ਪੋਰੀ ਪੋਰੀ ਵਿਚੋਂ [illegible] ਚੂਸ ਲਈ ਸੀ। [illegible] ਪੰਦਿਆਂ

ਕਾਰਨ ਦੋ ਨੰਬਰ ਦੇ ਸਰਮਾਏ ਨਾਲ ਬੈਂਕਾਂ ਦੇ ਲਾਕਰ ਤੁਸੇ ਪਏ ਸਨ। ਪਰਦੇਸੀ ਬੈਂਕਾਂ ਵਲ ਨੂੰ ਸੋਨਾ ਚਾਂਦੀ ਬਰਸਾਤੀ ਨਦੀ-ਨਾਲਿਆਂ ਵਾਂਗ ਵਗੀ ਜਾਂਦਾ ਸੀ। ਰਾਜਸੀ ਲੀਡਰਾਂ ਦਾ ਆਪਣੇ ਲੋਕਾਂ ਵਿਚ ਭਰੋਸਾ ਨਹੀਂ ਰਿਹਾ ਸੀ। ਉਹ ਸਮਝਦੇ ਸਨ, ਦੇਸ ਵਿਚ ਕਦੇ ਵੀ ਅਵੱਲੀ ਹੋਣੀ ਵਰਤ ਸਕਦੀ ਹੈ। ਹੰਗਾਮੀ ਹਾਲਾਤ ਦਾ ਡੰਡਾ-ਕਾਨੂੰਨ ਕਿਸੇ ਨੂੰ ਕੁਸਕਣ ਨਹੀਂ ਦੇਂਦਾ ਸੀ। ਲੁੱਟ ਦੀ ਇਸ ਦੌੜ ਵਿਚ ਭਲੇ ਪੁਰਜ਼ਾਂ ਨੇ ਆਪਣੇ ਚਲਣ ਵੀ ਗਵਾ ਲਏ ਸਨ। ਪਰ ਇਸ ਜਬਰ ਤੇ ਲੁੱਟ ਦਾ ਜੱਫਾ ਤੋੜਨ ਲਈ ਕੁਝ ਅਣਖੀਲੇ ਗਭਰੂਆਂ ਨੰਗੇ ਚਿੱਟੇ ਹਥਿਆਰ ਚੁੱਕ ਲਏ ਸਨ। ਉਨ੍ਹਾਂ ਵੇਖ ਲਿਆ ਸੀ, ਵੋਟ ਦਾ ਰਾਜ ਆਮ ਲੋਕਾਂ ਦੀ ਤਕਦੀਰ ਨਹੀਂ ਬਦਲ ਸਕਦਾ। ਹਰ ਚੋਣ ਵਿਚ ਕਾਂਗਰਸੀ ਵਜ਼ੀਰ ਉੱਨੀ ਵੀਹ ਦੇ ਫ਼ਰਕ ਨਾਲ ਜ਼ਰੂਰ ਬਦਲੇ ਸਨ ; ਪਰ ਲੁੱਟ ਵਿਚ ਕੋਈ ਫ਼ਰਕ ਨਹੀਂ ਆਇਆ ਸੀ। ਸਗੋਂ ਨਵੇਂ ਵਜ਼ੀਰਾਂ ਆਪਣੇ ਚੋਣ ਖ਼ਰਚੇ ਪੂਰੇ ਕਰਨ ਤੋਂ ਬਿਨਾਂ, ਪਾਰਟੀ ਵਿਚ ਆਪਣਾ ਧੜਾ ਮਜ਼ਬੂਤ ਕਰਨ ਲਈ ਸਰਮਾਏ ਦੀ ਢੇਰੀ ਬਣਾਉਣੀ ਰਾਜਸੀ ਹੱਥ ਕੰਡਾ ਸਮਝਿਆ। ਇਸ ਅੰਨ੍ਹੀ ਲੁੱਟ ਤੇ ਜ਼ੁਲਮ ਦੀ ਇੰਤਹਾ ਨੇ ਹਥਿਆਰ ਚੁੱਕਣ ਵਾਲੇ ਗਭਰੂਆਂ ਅੰਦਰੋਂ ਗੁਰੂ ਗੋਬਿੰਦ ਸਿੰਘ ਦੀ ਵੰਗਾਰ ਨੂੰ ਸਾਣ ਚਾੜ੍ਹ ਦਿਤਾ। ਉਨ੍ਹਾਂ ਦਾ ਜੋਸ਼ ਇਕਦਮ ਫਰਾਟਿਆਂ ਵਿਚ ਮਚ ਉਠਿਆ। ਵਾਰਸ ਦੀ ਇਕ ਬੈਂਤ ਵਿਚੋਂ 'ਫ਼ਕੀਰ' ਸ਼ਬਦ ਨੂੰ ਉਨ੍ਹਾਂ 'ਸ਼ਹੀਦ' ਵਿਚ ਬਦਲ ਲਿਆ, "ਹੋਕਾ ਫਿਰੇ ਦਿੰਦਾ ਪਿੰਡਾਂ ਵਿਚ ਸਾਰੇ ਆਓ ਕਿਸੇ ਸ਼ਹੀਦ ਹੁਣ ਹੋਵਣਾ ਜੇ !" ਨੌਜਵਾਨਾਂ ਦੀ ਉਸ ਖ਼ੁਫ਼ੀਆ ਜਥੇਬੰਦੀ ਵਿਚ ਸੰਤੋਖ ਇਕ ਭਰੋਸੇ ਜੋਗ ਹਮਦਰਦ ਸੀ।

"ਹੋਰ ਗੱਲਾਂ ਛੱਡ, ਇਹ ਦੱਸ, ਰਾਜਧਾਨੀ ਕਿਵੇਂ ਆਇਆ ਏਂ ?" ਲੇਖਕ ਨੇ ਕੌਫ਼ੀ ਦਾ ਖ਼ਾਲੀ ਪਿਆਲਾ ਪਾਸੇ ਹਟਾਉਂਦਿਆਂ ਆੜੀ ਦਾ ਮਨ ਸਾਵਾ ਕਰਨਾ ਚਾਹਿਆ। ਸਾਹਿਤ ਤੋਂ ਬਿਨਾਂ ਉਹ ਹੋਰ ਕਈ ਪੱਖਾਂ ਤੋਂ ਸਾਂਝੀਦਾਰ ਸਨ।

"ਸੁਤੰਤਰ (ਤੇਜਾ ਸਿੰਘ) ਨੂੰ ਮਿਲਣਾ ਏ।"

"ਕਿਉਂ ?"

"ਸਾਡੀ ਕਿਸੇ ਰਾਜਸੀ ਪਾਰਟੀ ਨੇ ਹਮਾਇਤ ਨਹੀਂ ਕੀਤੀ। ਇਨਕਲਾਬੀ ਹੁੰਦੀਆਂ ਤਾਂ ਕਰਦੀਆਂ। ਉਂਜਾਂ ਨਾਲ ਸਾਡਾ ਮੂੰਹ-ਮੱਥਾ ਸਾਰਿਆਂ ਨੇ ਲਬੇੜਿਆ ਏ। ਇਸ ਬੰਦੇ ਨੂੰ ਤਬਾਹ ਹੋ ਰਹੀ ਇਨਕਲਾਬੀ ਸ਼ਕਤੀ ਦਾ ਦਿਲੀ ਦੁੱਖ ਹੈ। ਇਹਦੀ ਹਮਦਰਦੀ ਕਾਰਨ ਸਾਨੂੰ ਪਤਾ ਹੈ, ਚਿੱਟੀ ਲੀਡਰਸ਼ਿਪ ਨੇ ਫ਼ੱਕਰ ਲੋਕ ਦੀ ਪੁਛ-ਦਸ ਵੀ ਕੀਤੀ ਐ !" ਸੰਤੋਖ ਗੱਲ ਵਿਚੋਂ ਗੱਲ ਕਢੀ ਗਿਆ। "ਸ਼ਾਇਦ ਉਹਦੇ ਜਤਨਾਂ ਤੇ ਸਲਾਹਾਂ ਨਾਲ ਈਮਾਨਦਾਰ ਤੱਤ ਬਚ ਜਾਵੇ। ਨਹੀਂ ਪੋਲੀਸ ਤਾਂ ਮੀਰ ਮੰਨੂੰ ਵਾਂਗ ਖੁਰਾਖੋਜ ਮਿਟਾਉਣ ਤੇ ਆਈ ਹੋਈ ਐ।" ਡੂੰਘਾ ਸਾਹ ਭਰ ਕੇ ਉਸ ਮੁੜ ਆਖਿਆ, "ਤੇਰਾ ਕੀ ਖ਼ਿਆਲ ਐ, ਚਿੱਟੇ ਪੀਲੇ ਇਨਕਲਾਬ ਲੈ ਆਉਣਗੇ ? ਕਦੇ ਵੀ ਨਾ।"

ਬੈਰਾ ਖ਼ਾਲੀ ਪਿਆਲੇ ਜੱਕ ਕੇ ਲੈ ਗਿਆ। ਪਿਆਲੇ ਚੁਕ ਲੈਣ ਦਾ ਸੰਕੇਤ ਸੀ, ਉਹ ਮੇਜ਼ ਵਿਹਲੀ ਕਰ ਦੇਣ। ਪਰ ਸੁਰਮੇਲ ਨੇ ਪਿਆਲਾ ਹੋਰ ਮੰਗ ਲਿਆ।

"ਬਾਵੇ ਦਾ ਕੋਈ ਅਤਾ ਪਤਾ ?" ਬਾਵੇ ਨੇ ਪੀਲਿਆਂ ਵਿਚੋਂ ਨੱਠਣ ਤੋਂ ਪਹਿਲਾਂ ਲੇਖਕ ਨਾਲ ਪਾਰਟੀ ਬਾਰੇ ਰਾਜਨੀਤਕ ਮਤ-ਭੇਦ ਦੀ ਚਰਚਾ ਕੀਤੀ ਸੀ।

"ਬੀਮਾਰ ਐ।" ਸੰਤੋਖ ਦੇ ਮਾਤਾ ਦੇ ਦਾਗ਼ ਹੋਰ ਡੂੰਘੇ ਹੋ ਗਏ। ਸੌਲਾ ਰੰਗ ਮਿਆਦੀ ਤਾਪ ਦੇ ਰੋਗੀ ਵਾਂਗ ਕਾਲਾ ਪੈ ਗਿਆ। ਪਰ ਉਸ ਦੀ ਚਾੜ੍ਹੀ ਦਾਹੜੀ ਅਤੇ ਕੁੰਡਲਾਈਆਂ ਮੁੱਛਾਂ

ਛੂਕਾਰੇ ਮਾਰ ਰਹੀਆਂ ਸਨ । ਤੱਤੇ ਇਨਕਲਾਬੀਆਂ ਵਿਚ ਖਲੋਤਾ ਵੀ ਉਹ ਪੱਗ ਦਾਹੜੀ ਅਤੇ ਮੁੱਛਾਂ ਵਲੋਂ ਪਟਿਆਲੇ ਦਾ ਕਾਕਾ ਲਗਦਾ ਸੀ । "ਕਿਉਂ ਮਿਲਣਾ ਚਾਹੁੰਦਾ ਏਂ ?"

"ਨਾਅ, ਉਹਦਾ ਇਲਾਜ ਕਰਵਾ ਦਿਆਂਗਾ ।" ਲੇਖਕ ਦਾ ਮਨ ਪਸੀਜ ਗਿਆ ।

"ਸੋਚ ਲੈ ਉਹਦਾ ਇਨਾਮ ਵੀਹ ਹਜ਼ਾਰ ਐ ?"

ਇਹ ਚਿਤਾਵਣੀ ਸੀ ਜਾਂ ਖ਼ਤਰੇ ਦਾ ਅਲਾਰਮ, ਲੇਖਕ ਨੇ ਇਕਦਮ ਆਪਾ ਸੰਕੋਚ ਲਿਆ । ਹੁਣ ਉਹ ਬਾਵੇ ਨੂੰ ਨਹੀਂ ਮਿਲਣਾ ਚਾਹੁੰਦਾ ਸੀ । ਵਾਰੰਟਾਂ ਵਾਲੀ ਇਨਾਮੀ ਹਾਲਤ ਵਿਚ ਬੇਵਸਾਹੀ ਬੜੀ ਛੇਤੀ ਆ ਜਾਂਦੀ ਹੈ । ਉਸ ਨੂੰ ਆਪਣੇ ਮਿੱਤਰ ਸੁਤੰਤਰ ਬਾਰੇ ਵੀ ਇਕ ਵਾਰ ਚਾਤੀ ਵਾਹ ਪੈ ਚੁਕਾ ਸੀ । ਉਦੋਂ ਉਸ ਦਾ ਇਨਾਮ ਪੰਜਾਹ ਹਜ਼ਾਰ ਸੀ । ਸੁਤੰਤਰ ਦੇ ਸੰਭਾਲੂ ਚੌਧਰੀਆਂ [illegible] ਨੂੰ ਸ਼ੱਕੀ ਨਜ਼ਰਾਂ ਨਾਲ ਤੱਕਿਆ । ਉਹ ਸੁਤੰਤਰ ਨੂੰ ਬਿਨਾਂ ਮਿਲੇ ਦਲੇਲ ਸਿੰਘ ਵਾਲੇ ਤੋਂ [illegible] ਆ ਗਿਆ ਸੀ । ਪਰ ਉਹਦੇ ਵਾਰੰਟਡ ਮਿੱਤਰ ਨੇ ਪਤਾ ਲੱਗਣ ਉਤੇ ਦਿਲੀ ਦੁਖ [illegible] ਸੀ ।

"ਮੇਰੇਆਰ, ਧਰਤੀ ਸੂਰਮਿਆਂ ਖੁਣੋਂ ਬਾਂਝ ਨਹੀਂ ਹੋ ਜਾਂਦੀ । ਤਾਰੀਖ਼ ਦੇ ਪੈਰਾਂ ਨੂੰ ਸੰਗਲ ਨਹੀਂ ਪਾਏ ਜਾ ਸਕਦੇ । ਬੰਦ ਬੰਦ ਕਟਵਾਉਣ ਵਾਲੇ ਭਾਈ ਮਨੀ ਸਿੰਘ ਅੱਜ ਵੀ ਮੌਜੂਦ ਹਨ । ਦੇਖ ਕੇ ਅਣਡਿੱਠ ਕਰ ਜਾਣ ਵਾਲੇ ਵੀ ਸਮੇਂ ਦੇ ਗ਼ਦਾਰ ਈ ਹੁੰਦੇ ਐ । ਆਂਹਦੇ ਦੁਰਯੋਧਨ ਦੀ ਦੇਹ ਗਿਰਝ ਨੇ ਖਾਣੋਂ ਨਾਂਹ ਕਰ ਦਿਤੀ ਸੀ ।" ਸੰਤੋਖ ਦਾ ਜਜ਼ਬਾਤੀ ਕੜ ਮੁੜ ਪਾਟ ਪਿਆ, ਜਿਵੇਂ ਛੱਲਾਂ ਕਿਨਾਰੇ ਤੋੜ ਕੇ ਵਗ ਤੁਰੀਆਂ ਸਨ ।

"ਤੇਰੀਆਂ ਗੱਲਾਂ ਠੋਸ ਹਨ, ਪਰ ਰਲਗੱਡ ਸੋਨਾ, ਜਿਹੜਾ ਸਫ਼ਾਈ ਤੇ ਸੁਧਾਈ ਮੰਗਦਾ ਏ । ਸੇਧ ਬਿਨਾਂ ਮੰਜ਼ਲ ਹੋਰ ਦੂਰ ਹੋ ਜਾਂਦੀ ਹੈ । ਲੋਹਾ ਲਾਲ ਪਾਣੀ ਕਰ ਕੇ ਹੀ ਸੰਦਾਂ ਵਿਚ ਬਦਲਿਆ ਜਾ ਸਕਦਾ ਹੈ । ਜਜ਼ਬਾਤੀ ਵੇਗ ਨੂੰ ਆਖ਼ਰ ਨੱਥਣਾ ਹੀ ਪੈਂਦਾ ਹੈ ।" ਲੇਖਕ ਨੇ ਗੰਭੀਰਤਾ ਨਾਲ ਆਖਣਾ ਸ਼ੁਰੂ ਕੀਤਾ । "ਦੇਖ ਲੋਕ ਹਰ ਜ਼ਿੰਦਗੀ ਦਾ ਆਧਾਰ ਹਨ । ਲੋਕਾਂ ਨੂੰ ਇਮਤਿਹਾਨਾਂ ਵਿਚ ਪਾ ਪਾ ਤੇਰੇ ਚਿਟਿਆਂ ਪੀਲਿਆਂ ਵਿਸ਼ਵਾਸ ਗਵਾ ਲਿਆ ਏਂ । ਜੇ ਲੋਕਾਂ ਤੱਤ-ਪੜੱਤ ਵਿਚ ਤੁਹਾਡਾ ਤਨਦੇਹੀ ਨਾਲ ਸਾਥ ਨਹੀਂ ਦਿਤਾ, ਤਾਂ ਦੋਸ਼ ਲੋਕਾਂ ਦਾ ਨਹੀਂ । ਨਿਰਾਸ਼ ਹੋਣਾ, ਹਿੰਮਤ ਹਾਰਨਾ ਤੇ ਨਿਰੀਆਂ ਕਾਹਲੀਆਂ ਕਰਨਾ, ਇਨਕਲਾਬ ਦੀ ਲਾਲ ਕਿਤਾਬ ਵਿਚ ਕਿਤੇ ਨਹੀਂ ਲਿਖਿਆ । ਸੋ ਭਲਿਆ ! ਲੋਕਾਂ ਦਾ ਭਰੋਸਾ ਜਿੱਤਣ, ਮਰਜੀਵੜਿਆਂ ਦੀ ਸੰਗਤ ਬੰਨ੍ਹਣ, ਜਜ਼ਬਾਤ ਨੂੰ ਤਰਤੀਬ ਵਿਚ ਤਹਿ ਕਰਨ, ਸੂਝ ਦੇਣ ਤੇ ਹਾਲਾਤ ਦੀ ਵੱਤ ਸਾਂਭਣ ਬਿਨਾਂ ਜਿੱਤ ਦੂਰ ਹੀ ਸਮਝਣੀ ਚਾਹੀਦੀ ਹੈ ।" ਮੇਲੂ ਨੇ ਪ੍ਰੋਫ਼ੈਸਰ ਦੋਸਤ ਨੂੰ ਇਕ ਝੰਜੋੜੇ ਨਾਲ ਮਾਨਸਕ ਜੋੜਾਂ ਤੱਕ ਖਿੱਚ ਸੁੱਟਿਆ ।

ਹਾਰ ਮੰਨਣ ਵਾਲਾ ਸੰਤੋਖ ਵੀ ਨਹੀਂ ਸੀ । ਉਸ ਤਿੜ ਕੇ ਆਖਿਆ :

"ਤੇਰੀ ਸਾਰੀ ਬਕਵਾਸ ਪਿੱਤਲ ਉਤੇ ਸੋਨੇ ਦੀ ਝਾਲ ਐ । ਰੋਟੀ ਰੋਟੀ ਜਪਿਆਂ ਢਿੱਡ ਨਹੀਂ ਭਰਦਾ ।" ਪ੍ਰੋਫ਼ੈਸਰ ਦੀ ਗੱਲ ਸੁਣ ਕੇ ਮੇਲੂ ਦਾ ਮੱਲੋਮੱਲੀ ਹਾਸਾ ਨਿਕਲ ਗਿਆ । "ਸਾਨੂੰ ਤਾਂ ਬੁਨਿਆਦੀ ਅਮਲ ਚਾਹੀਦਾ ਹੈ । ਤਜਰਬਾ ਆਪੇ ਸਾਡੀਆਂ ਗ਼ਲਤੀਆਂ ਨੂੰ ਸੁਧਾਰ ਲਏਗਾ । ਸਾਨੂੰ ਹੁੰਗਾਰਾ ਚਾਹੀਦਾ ਹੈ, ਸਾਥ । ਲੈਕਚਰ ਨਹੀਂ ।" ਉਸ ਖ਼ਾਲੀ ਪਿਆਲਾ ਮੇਜ਼ ਦੇ ਦੂਜੇ ਪਾਸੇ ਧੱਕ ਦਿਤਾ । ਜਦੋਂ ਉਹ ਜੋਸ਼ ਵਿਚ ਆਉਂਦਾ, ਉਹਦਾ ਇਨਕਲਾਬੀ ਹੁਸਨ ਰੰਗ ਕਢ ਲੈਂਦਾ ।

ਸਾਹਮਣੀ ਮੇਜ਼ ਉਤੇ ਇਕ ਸਜ ਵਿਆਹਿਆ ਜੋੜਾ ਆ ਬੈਠਾ । ਸੰਤੋਖ ਤੇ ਮੱਥੇ ਵਿਚਕਾਰ

ਉਭਰੀ ਲੀਕ ਵੇਖ ਕੇ ਮੇਲੂ ਮੁਸਕਾ ਪਿਆ। ਉਹ ਬਿਲ ਦੇ ਕੇ ਆਪਣੇ ਦੋਸਤ ਨਾਲ ਬਾਹਰ ਆ ਗਿਆ। ਰੈਸਤੋਰਾਂ ਦੇ ਅੰਦਰ ਪਤਾ ਨਹੀਂ ਕਿਹੋ ਜਿਹਾ ਸੰਘਟ ਸੀ ਕਿ ਸਾਹ ਖਿੱਚ ਕੇ ਲੈਣਾ ਪੈਂਦਾ ਸੀ। ਬਾਹਰਲੀ ਤਾਜ਼ਾ ਹਵਾ ਅਤੇ ਰੌਣਕ ਨੇ ਦੋਹਾਂ ਨੂੰ ਇਕ ਵਾਰ ਖੇੜੇ ਵਿਚ ਲੈ ਆਂਦਾ। ਮੇਲੂ ਨੇ ਉਸ ਨੂੰ ਟਕੋਰਾਂ ਦੇ ਜਵਾਬ ਵਿਚ ਆਖਿਆ।

"ਸੰਤੋਖ! ਝੂਠ ਅਤੇ ਕੱਚ ਨੂੰ ਤਾਰੀਖ ਨੇ ਹਰ ਮੋੜ ਉਤੇ ਥੁੱਕ ਦਿਤਾ ਹੈ। ਜਿਹੜੇ ਕਦਮਾਂ ਨੂੰ ਲੋਕਾਂ ਦਾ ਵਿਸ਼ਵਾਸ ਨਹੀਂ ਮਿਲਦਾ, ਉਹ ਛੇਤੀ ਹੀ ਉਖੜ ਜਾਂਦੇ ਹਨ। ਮੈਂ ਹੁੰਗਾਰਾ ਵੀ ਭਰਾਂਗਾ, ਸਾਥ ਵੀ ਦਿਆਂਗਾ, ਪਰ ਮੈਨੂੰ ਸ਼ਹੀਦਾਂ ਦੇ ਲਹੂ ਦੀ ਬੂੰਦ ਬੂੰਦ ਨਾਲ ਸੰਘਣੀ ਝਿਆਲੀ ਪਾ ਲੈਣ ਦੇ। ਮੇਰੀ ਆਤਮਾ ਇਸ ਨੂੰ ਆਪਣੇ ਸਿਰ ਕਰਜ਼ਾ ਸਮਝਦੀ ਹੈ। ਸੱਚ ਸਾਹਿਤ ਦੀ ਪਹਿਲੀ ਪੌੜੀ ਐ। ਕਲਿਆਣਕਾਰੀ, ਸੂਖਮ ਤੇ ਕਲਾਕਾਰੀ ਉਹਦੇ ਅਗਲੇ ਪੜਾਅ। ਇਕ ਫੁੱਲ ਨੂੰ ਮਹਿਕ ਪੈਦਾ ਕਰਨ ਲਈ ਬੜੀ ਲੰਮੀ ਸਾਧਨਾਂ ਕਰਨੀ ਪੈਂਦੀ ਹੈ। ਫੇਰ ਹੀ ਕਿਤੇ ਜਾ ਕੇ ਉਹ ਸਾਰੇ ਤੱਤਾਂ ਦਾ ਖਾਧਾ ਉਧਾਰ ਮੋੜਨ ਦੇ ਜੋਗ ਹੁੰਦਾ ਏ। ਜਿਵੇਂ ਸਿਆਸਤ ਨਾਅਰੇ ਤੇ ਲਲਕਾਰੇ ਵਿਚ ਡਲਕ ਰਖਦੀ ਹੈ; ਓਵੇਂ ਆਤਮ ਤੇ ਅਨਾਤਮ ਵਿਚ ਢੇਰ ਅੰਤਰ੍ ਏ। ਤੂੰ ਮੈਨੂੰ ਵਚਨ ਦੇਹ ਲਹੂ-ਡੁੱਲ੍ਹੇ ਵਾਤਾਵਰਣ ਨੂੰ ਕਲਾਵੇ 'ਚ ਲੈਣ ਲਈ ਮੇਰੀ ਸਹਾਇਤਾ ਕਰੇਂਗਾ।" ਲੇਖਕ ਨੇ ਆਪਣਾ ਚੌੜਾ ਹੱਥ ਦੋਸਤ ਵਲ ਖੋਹਲ ਦਿਤਾ।

"ਹਰ ਤਰ੍ਹਾਂ ਮੇਰੇਆਰ!" ਸੰਤੋਖ ਨੇ ਭਰਪੂਰ ਖ਼ੁਸ਼ੀ ਨਾਲ ਹੱਥ ਫੜ ਕੇ ਘੁਟ ਲਿਆ। "ਬੰਦਾ ਹਾਜ਼ਰ ਜਨਾਬ, ਦਿਨੇ ਰਾਤ ਅੰਦਰ ਉਤੇ, ਜਿਵੇਂ ਮਰਜ਼ੀ ਵਾਹ।"

"ਬਸ ਠੀਕ ਐ, ਤੇਰੀ ਸਰਦਾਰਨੀ ਜਿਊਂਦੀ ਵਸਦੀ ਰਹੇ।" ਸੁਰਮੇਲ ਆਪਣੇ ਆੜੀ ਨੂੰ ਅਸੀਸ ਦੇ ਕੇ ਹੱਸ ਪਿਆ। "ਹਾਂ ਸੱਚ ਤੂੰ ਘਰਵਾਲੀ ਦੀ ਸਿਹਤ ਬਾਰੇ ਕੁਝ ਦੱਸਿਆ ਈ ਨਹੀਂ?"

"ਘਰ ਵਾਲੀ ਵੀ ਮੈਨੂੰ ਬਰੀਕ ਤਾਪ ਈ ਚੰਬੜੀ ਏ।" ਉਹਦੇ ਅੰਦਰੋਂ ਕੋਈ ਬੇਸੁਰੀ ਤਾਰ ਝਟਕਾ ਖਾ ਗਈ।

"ਏਸੇ ਕਾਰਨ ਮੈਂ ਤੈਨੂੰ ਅਨਾੜੀ ਸਮਝਦਾ ਆ। ਜ਼ਿੰਮੇਵਾਰੀਆਂ ਅਤੇ ਮਜਬੂਰੀਆਂ ਹੀ ਇਕ ਦਿਨ ਇਨਕਲਾਬ ਦੀ ਮਾਂ ਬਣਦੀਆਂ ਹਨ। ਤੂੰ ਜ਼ਿੰਦਗੀ ਦੇ ਨਿੱਘੇ ਸਾਥ ਨੂੰ ਜੰਜਾਲ ਸਮਝਦਾ ਏਂ। ਇਕ ਤਾਂ ਜ਼ਿੰਦਗੀ ਦੇ ਦੁਸ਼ਮਣ ਅਥਵਾ ਕਾਤਲ ਹੁੰਦੇ ਈ ਹਨ; ਪਰ ਇਕ ਸਕੇ ਸੋਦਰੇ ਜ਼ਿੰਦਗੀ ਨੂੰ ਪਿਆਰ ਕਰਨ ਲਗੇ ਜ਼ਿਬਾਹ ਕਰ ਕੇ ਰੱਖ ਦੇਂਦੇ ਹਨ। ਬਹੁਤਾ ਰੋਣਾ ਕੀਹਦੇ ਕਰਤੱਵ ਉਤੇ ਆਏਗਾ? ਸ਼ਿਬਲੀ ਦੇ ਫੁੱਲਾਂ ਉਤੇ, ਹੈ ਨਾਂ?" ਯਾਰ ਨੇ ਯਾਰ ਦੀ ਦੁਖਦੀ ਰਗ ਫੜ ਲਈ।

"ਇਹ ਤੇਰੇ ਖ਼ੂਬਸੂਰਤ ਲਫ਼ਜ਼ਾਂ ਦੀ ਠੱਗੀ ਐ।"ਸੰਤੋਖ ਇਕ ਤਰ੍ਹਾਂ ਚਿੜ੍ਹ ਗਿਆ।

"ਤੂੰ ਮੰਨ ਭਾਵੇਂ ਨਾ ਮੰਨ, ਪਰ ਸਾਹਿਤ ਤੇ ਸਿਆਸਤ ਨੂੰ ਇਕ ਸੁਰ ਹੋਏ ਬਿਨਾਂ ਨਹੀਂ ਸਰਨਾ।"

"ਤੂੰ ਸੁਰਮੇਲ ਕਿਉਂ ਨਹੀਂ ਕਹਿ ਦੇਂਦਾ।" ਉਹ ਦੋਵੇਂ ਹਸ ਪਏ।

"ਇਨਕਲਾਬ ਤਾਂ ਜ਼ਾਮਨ ਹੈ ਜ਼ਿੰਦਗੀ ਦੇ ਸੁਹਾਗ ਦਾ, ਜਿਸ ਤੋਂ ਤੂੰ ਵਾਗਾਂ ਤੁੜਾ ਕੇ ਨੱਠਿਆ ਚਾਹੁੰਦਾ ਏਂ। ਜ਼ਿੰਦਗੀ ਲਈ ਇਨਕਲਾਬ ਪੈਦਾ ਕਰਨਾ ਤੇ ਜ਼ਿੰਦਗੀ ਤੋਂ ਹੀ ਖਿਸਕੰਦਰ ਜਿਹ੍ਹੇ ਹੋਣਾ; ਵਾਹ ਮੇਰੇ ਬੋਹੜਪੱਟ!"

ਉਹ ਹਾਲੇ, ਹੱਸ ਹੀ ਰਹੇ ਸਨ ਕਿ 'ਫੜਲਅਹਟ' ਦੀ ਭਾਰੀ ਆਵਾਜ਼ ਨੇ ਲੋਕਾਂ ਵਿਚ ਹਫੜਾ ਦਫੜੀ ਪਾ ਦਿਤੀ। ਸ਼ਾਇਦ ਬੰਬ ਫਟ ਗਿਆ ਸੀ। ਇਕ ਪਲ ਲਈ ਦਹਿਸ਼ਤ ਨਾਲ ਲੋਕਾਂ ਦੇ ਮੂੰਹ ਉੱਡ ਗਏ। ਕਿਸੇ ਘੁਸਰ ਫੁਸਰ ਕੀਤੀ : ਜ਼ਰੂਰ ਕਿਸੇ ਨੈਕਸਲਾਈਟ ਦਾ ਕਾਰਾ ਹੋਵੇਗਾ। ਖਬਰੇ ਨਿਸ਼ਾਨਾ ਪੁਲੀਸ ਹੀ ਹੋਵੇ। ਲਾਗੇ ਹੀ ਰੋਡਵੇਜ਼ ਦੀ ਬਸ ਸੜਕ ਦੇ ਵਿਚਕਾਰੇ ਰੁਕ ਗਈ। ਡਰਾਈਵਰ ਹੇਠਾਂ ਉਤਰ ਕੇ ਫਟੇ ਟਾਇਰ ਨੂੰ ਘੂਰਨ ਲਗ ਪਿਆ। ਦੋਵੇਂ ਦੋਸਤ ਸੈਣਤ ਮਿਲਾ ਕੇ ਹੱਸ ਪਏ।

"ਤੂੰ ਮੇਰੇ ਨਾਲ ਸੁਤੰਤਰ ਕੋਲ ਚਲ, ਉਹ ਤੇਰਾ ਵੀ ਯਾਰ ਏ।" ਸੰਤੋਖ ਨੇ ਲੇਖਕ ਨੂੰ ਮੋਢਾ ਮਾਰਿਆ।

"ਨਹੀਂ ਮੈਂ ਚਮਕੌਰ ਸਾਹਬ ਨੂੰ ਜਾਣਾ ਏਂ।"

"ਕਿਉਂ ਕਿਸੇ ਸਾਧ ਸੰਤ ਨੂੰ ਮਿਲਣਾ ਏਂ।" ਪ੍ਰੋਫੈਸਰ ਚੋਟ ਮਾਰ ਕੇ ਚੌੜਾ ਹੋ ਗਿਆ। "ਬੋਹੜਾਂ ਵਾਲੇ ਸਾਧਾਂ ਦਾ ਜਮਾਇਆ ਅਧਿਆਤਮਵਾਦ ਅਜੇ ਪੰਘਰਿਆ ਨਹੀਂ ?"

"ਸਾਧਾਂ ਨੂੰ ਮਾਰ ਗੋਲੀ। ਸ਼ਹੀਦਾਂ ਨੂੰ ਪ੍ਰਣਾਮ ਕਰੇ ਬਿਨਾਂ ਮੇਰਾ ਗੁਜ਼ਾਰਾ ਨਹੀਂ। ਮਿੱਤਰਾ! ਸ਼ਹੀਦਾਂ ਦੇ ਲਹੂ ਨੇ ਹੀ ਇਕ ਦਿਨ ਲੋਅ ਬਣਨਾ ਏਂ। ਮੱਸਿਆ ਪੁੰਨਿਆਂ ਲਾਉਣ ਵਾਲੀਆਂ ਖੱਬੀਆਂ ਪਾਰਟੀਆਂ ਨੇ ਤਾਂ ਅਨ੍ਹੇਰਾ ਹੋਰ ਸੰਘਣਾ ਕਰ ਦਿਤਾ। ਹੁਣ ਤਾਂ ਇਹਨਾਂ ਦੀ ਗਿਣਤੀ ਵੀ ਬਾਈ ਮੰਜੀਆਂ ਤੋਂ ਟੱਪ ਚਲੀ ਐ।"

ਪ੍ਰੋਫੈਸਰ ਨੇ ਆਪਣੇ ਦੋਸਤ ਨੂੰ ਮੁੜ ਜੱਫੀ ਕੱਸ ਲਈ। ਦੁੱਧ ਪੀਣੇ ਮਜਨੂੰਆਂ ਦੀ ਮੱਸਿਆ ਪੁੰਨਿਆਂ ਲਾਉਣ ਵਾਲੀ ਗੱਲ ਤੋਂ ਉਹ ਮਚਲ ਗਿਆ ਸੀ।

"ਪੀਤੂ ਮੇਰਾ ਯਾਰ ਖ਼ੈਰ-ਖਰੀਅਤ ਨਾਲ ਐ ?" ਵਾਰੰਟਡ ਤੇ ਪੰਜ ਹਜ਼ਾਰੀ ਪ੍ਰੀਤਮ ਸਿੰਘ ਬਾਰੇ ਸੁਰਮੇਲ ਨੇ ਪੁੱਛ ਹੀ ਲਿਆ।

"ਲੋਹੇ ਵਰਗਾ, ਉਹ ਐ ਤੇਰਾ ਅਸਲ ਬੋਹੜਪਟ। ਐਨਾ ਦਲੇਰ ਮੈਂ ਨਹੀਂ ਕੋਈ ਮੁੰਡਾ ਵੇਖਣਾ। ਅਨ੍ਹੇਰੇ ਸਵੇਰੇ ਦੀ ਕੋਈ ਪਰਵਾਹ ਈ ਨਹੀਂ। ਮੁਜ਼ਾਰਿਆਂ ਤੇ ਮਜ਼੍ਹਬੀਆਂ ਵਿਚ ਉਸ ਪੱਕੇ ਅੱਡੇ ਬਣਾ ਲਏ ਹਨ। ਜਦੋਂ ਪੁਲੀਸ ਪਦੀੜ ਪਾਉਂਦੀ ਏ, ਬਾਜ਼ੀਗਰਾਂ ਦੀਆਂ ਭੇਡਾਂ ਪਿਛੇ 'ਡਿਅਰ ਡਿਅਰ' ਕਰਨ ਲਗ ਪੈਂਦਾ ਏ।" ਮੁਸਕਾਣ ਨੇ ਸੰਤੋਖ ਨੂੰ ਕਲਹਿਰੀ ਮੋਰ ਵਾਂਗ ਲਿਸ਼ਕਾ ਦਿਤਾ।

"ਉਹ ਮੁੰਡਾ ਤੁਹਾਡੇ ਵਿਚ ਕਸਵੱਟੀ ਚੜ੍ਹੀ ਸੋਨੇ ਦੀ ਖ਼ਾਲਸ ਡਲੀ ਐ, ਉਸ ਨੂੰ ਸੰਭਾਲ ਕੇ ਰੱਖਿਓ।"

"ਘਬਰਾ ਨਾ ਮੇਰੇਆਰ, ਉਹ ਹੱਥ ਆਉਣ ਵਾਲੀ ਬਲਾ ਨਹੀਂ।" ਪ੍ਰੋਫੈਸਰ ਨੇ ਹੱਥ ਘੁੱਟ ਕੇ ਛਡਦਿਆਂ ਆਖਿਆ, "ਚੰਗਾ ਫੇਰ ਮਿਲਾਂਗੇ, ਸਤਿ ਸ੍ਰੀ ਅਕਾਲ।"

ਓਹ ਤੁਰ ਗਿਆ। ਪਰ ਲੇਖਕ ਨੂੰ ਇਹ ਸੋਚਣ ਲਈ ਮਜਬੂਰ ਕਰ ਗਿਆ : "ਏਤੀ ਮਾਰ ਪਈ ਕੁਰਲਾਣੇ ਤੈਂ ਕੀ ਦਰਦ ਨ ਆਇਆ।" ਆਖਣ ਵਾਲਾ ਬਾਬਾ ਨਾਨਕ ਸਾਰੀ ਉਮਰ ਕਿਰਤੀ ਲੋਕਾਂ ਵਿਚ ਹੀ ਕਿਉਂ ਖਲੋਤਾ ਰਿਹਾ ?

## 2

## ਸ਼ਹੀਦ ਦੀ ਲਾਸ਼ ਝੂਠ ਨਹੀਂ ਬੋਲਦੀ

ਰਾਤ ਬੜੀ ਲੰਮੀ ਸੀ ਸਿਆਲ ਦੇ ਠੱਕੇ ਨਾਲ ਸੁਕਦੀ। ਅੱਜ ਆਥਣ ਤੋਂ ਹੀ ਸੁਰਮੇਲ ਦੇ ਸਿਰ ਵਿਚ ਵਿਉਂਤ ਲਗਾ ਆਰਾ ਚਲ ਰਿਹਾ ਸੀ। ਸਿਰ ਵਿਚ ਵਦਾਣਾਂ ਚੱਲਣ ਦਾ ਕਾਰਨ

ਨਿਰੀ ਠੰਢ ਤੇ ਜ਼ੁਕਾਮ ਹੀ ਨਹੀਂ ਸਨ, ਸਗੋਂ ਪ੍ਰੋ: ਸੰਤੋਖ ਦੀ ਦੱਸੀ ਹਿਰਦੇ ਵੇਧਕ ਖ਼ਬਰ ਸੀ, ਜਿਹੜੀ ਬੰਬ ਦੀ ਜ਼ੰਗਾਲੀ ਪੱਚਰ ਵਾਂਗ ਖੁਭ ਗਈ ਸੀ। 'ਪੀਤੂ ਨੂੰ ਵੀ ਉਨ੍ਹਾਂ ਪਾਰ ਬੁਲਾ ਦਿਤਾ।' ਉਹ ਵਾਪਰੀ ਘਟਨਾ ਵਾਲਾ ਅਖ਼ਬਾਰ ਵੀ ਛੱਡ ਗਿਆ ਸੀ। ਪਹਿਲੇ ਸਫ਼ੇ ਉਤੇ ਮੋਟੀ ਸੁਰਖ਼ੀ ਸੀ : ਇਨਾਮੀ ਨਕਸਲਵਾੜੀਆ ਪ੍ਰੀਤਮ ਸਿੰਘ ਜੁਲਾਣੇ ਦੇ ਢੱਕ ਨੇੜੇ ਪੁਲੀਸ ਮੁਕਾਬਲੇ ਵਿਚ ਮਾਰਿਆ ਗਿਆ।" ਕਾਂਬੇ, ਪੀੜ, ਰੋਹ ਅਤੇ ਜੋਸ਼ ਨੇ ਰਲਮਿਲ ਕੇ ਉਸ ਨੂੰ ਬੌਂਦਲਾਅ ਹੀ ਸੁਟਿਆ। ਹਾਇ ! ਉਹ ਤਾਂ ਮੇਰਾ ਯਾਰ ਸੀ, ਹਿੱਕ ਦਾ ਵਾਲ। ਸੂਰਮੇਲ ! ਹਰ ਮਾਰਿਆ ਜਾਣ ਵਾਲਾ ਕਿਸੇ ਨਾ ਕਿਸੇ ਦਾ ਯਾਰ ਜ਼ਰੂਰ ਹੁੰਦਾ ਏ।

ਇਉਂ ਜਾਪਦਾ ਸੀ, ਜਿਵੇਂ ਖੁੰਢੀ ਛੁਰੀ ਨਾਲ ਰਾਤ ਜ਼ਿਬਾਹ ਹੋ ਰਹੀ ਹੋਵੇ। ਇਹ ਕਿਹੋ ਜਿਹਾ ਜ਼ਮਾਨਾ ਆ ਗਿਆ। ਕਾਨੂੰਨ ਬਣਾਉਣ ਵਾਲਿਆਂ ਤੇ ਜ਼ਿੰਦਗੀ ਦੇ ਰਾਖਿਆਂ ਹੀ ਮਨੁੱਖ ਤੇ ਕਾਨੂੰਨ ਨੂੰ ਗੋਲੀ ਮਾਰ ਦਿਤੀ। ਬਾਰ ਵਿਚ ਕੋਈ ਹਾਥੀ ਵਾਂਗ ਚਿੰਘਾੜ ਪਿਆ : "ਹਾਅਹਾ ਹੋਅ ਹੋ।" ਇਹ ਆਵਾਜ਼ ਤਾਂ ਪੀਤੂ ਦੀ ਲਗਦੀ ਹੈ।

"ਕਿਹੜਾ ਏ !" ਉਸ ਸੁੱਤ-ਅਨੀਂਦਰੇ ਵਿਚੋਂ ਹੀ ਪੁਕਾਰਿਆ। ਬੋਲਣ ਦੀ ਥਾਂ ਕਿਸੇ ਫ਼ਖ਼ਤਿਆਂ ਨੂੰ ਪੂਰੇ ਜ਼ੋਰ ਦੀ ਢੁੱਡ ਮਾਰੀ। ਕੁੰਡੀ ਤਾਂ ਅੰਦਰੋਂ ਲੱਗੀ ਸੀ ; ਪਰ ਇਹ ਬਾਰ ਕਿਵੇਂ ਖੁਲ੍ਹ ਗਿਆ ? ਹੈਰਾਨੀ ਵਿਚ ਉਹਦਾ ਮੰਜਾ ਭੁਆਟਣੀਆਂ ਖਾ ਰਿਹਾ ਸੀ।

"ਹੈਂ ! ਤੂੰ ਪੀਤੂ ਏਂ ?" ਮੇਲੂ ਨੇ ਸਵਿੱਚ ਨੱਪ ਕੇ ਬਿਜਲੀ ਬਾਲ ਲਈ। ਉਹਦੇ ਸਾਹਮਣੇ ਪੀਤੂ ਦਾ ਦੈਂਤ ਸਾਬਤ ਸਬੂਤ ਖਲੋਤਾ ਸੀ। ਸਿਰ ਦੀ ਝੰਡ ਝੋਨੇ ਦੇ ਕਰਚਿਆਂ ਵਾਂਗ ਆਕੜੀ ਹੋਈ। "ਤੈਨੂੰ ਤਾਂ ਯਾਰ ਪੁਲੀਸ ਨੇ ਗੋਲੀ ਮਾਰ ਦਿਤੀ ਸੀ ?" ਉਹ ਅੱਖਾਂ ਪਾੜ ਪਾੜ ਪੀਤੂ ਦੇ ਭਖਦੇ ਤਪਦੇ ਮੂੰਹ ਵਲ ਵੇਖੀ ਜਾ ਰਿਹਾ ਸੀ। ਸ਼ਾਇਦ ਪੀਤੂ ਕੋਈ ਕਾਰਨਾਮਾ ਕਰ ਕੇ ਆਇਆ ਸੀ।

"ਮੇਲੂ ਮਿੱਤਰਾ ! ਮਰਦੇ ਤਾਂ ਬੁਜ਼ਦਿਲ ਐ। ਸੂਰਮੇ ਹਮੇਸ਼ਾਂ ਸ਼ਹੀਦ ਹੁੰਦੇ ਐ।" ਇਹ ਵਿਸ਼ਵਾਸ ਭਰੀ ਆਵਾਜ਼ ਪੀਤੂ ਦੀ ਹੀ ਨਹੀਂ ਉਹਦੇ ਬੁਤ ਦੀ ਵੀ ਨਹੀਂ, ਸਗੋਂ ਹੰਢੇ ਵਰਤੇ ਫ਼ਲਾਸਫ਼ਰ ਦੀ ਲਗਦੀ ਸੀ, ਜੀਹਨੂੰ ਕੁਰਬਾਨੀ ਦੀਆਂ ਜ਼ਰਬਾਂ ਨੇ ਭਰ-ਭਕੂੰਨਾ ਬਣਾ ਦਿਤਾ ਸੀ।

"ਯਕੀਨ ਨਹੀਂ ਆਉਂਦਾ, ਤੂੰ ਕਸਾਈਆਂ ਕੋਲੋਂ ਬਚ ਕੇ ਆ ਗਿਆ ਏਂ।" ਮੇਲੂ ਨੇ ਆਪਣੇ ਮਨ ਦੀ ਤਸੱਲੀ ਲਈ ਪੀਤੂ ਦਾ ਮੌਢਾ ਟੋਹਿਆ। ਉਹਦੇ ਕੰਬਦੇ ਹੱਥਾਂ ਹੇਠ ਜਿਊਂਦਾ ਮਾਸ ਸੇਕ ਮਾਰ ਰਿਹਾ ਸੀ।

"ਮੇਰੇਆਰ, ਸ਼ਹੀਦ ਦੀ ਲਾਸ਼ ਕਦੇ ਝੂਠ ਨਹੀਂ ਬੋਲਦੀ। ਤਾਰੀਖ਼ ਗਵਾਹ ਹੈ ਲੋਕਾਂ ਦੇ ਜਾਏ ਨੂੰ ਕੋਈ ਵੀ ਜ਼ਾਲਮ ਸਰਕਾਰ ਨਹੀਂ ਮਾਰ ਸਕੀ। ਨਹੀਂ ਯਕੀਨ ਤਾਂ ਵੇਖ ਲੈ।" ਉਸ ਕਾਲੇ ਛੱਬਿਆਂ ਵਾਲਾ ਪਾਟਿਆ ਕੰਬਲ ਹਿੱਕ ਤੋਂ ਪਾਸੇ ਕਰ ਦਿਤਾ।

ਜਿਉਂ ਹੀ ਲੇਖਕ ਨੇ ਆਪਣੇ ਦੋਸਤ ਨੂੰ ਲਹੂ ਲੁਹਾਣ ਵੇਖਿਆ, ਉਹਦੀਆਂ ਸੱਤੇ ਮਾਰੀਆਂ ਗਈਆਂ।

"ਹਾਇ ਰੱਬਾ, ਲਹੂ ! ਇਹ ਤਾਂ ਹਾਲੇ ਵੀ ਵਗੀ ਜਾਂਦਾ ਏ। ਕੋਈ ਉਪਾਅ...... ਹਸਪਤਾਲ ?" ਉਸ ਦਾ ਉਖੜਿਆ ਸਾਹ ਸੁੰਨ ਹੁੰਦਾ ਜਾ ਰਿਹਾ ਸੀ।

"ਸਾਥੀ, ਤੂੰ ਘਬਰਾ ਨਾ। ਸ਼ਹੀਦ ਨੂੰ ਅੱਜ ਤੋੜੀ ਕਿਸੇ ਸਰਕਾਰੀ ਹਸਪਤਾਲ ਨੇ ਨਹੀਂ ਝੱਲਿਆ। ਬਾਕੀ ਰਹੀ ਲਹੂ ਦੀ ਗੱਲ ; ਇਹ ਤਾਂ ਤੋੜ ਇਨਕਲਾਬ ਦੇ ਦਿਨ ਤੱਕ ਵਗੇਗਾ। ਇਹ ਕਿਸੇ ਨਾ ਕਿਸੇ ਸ਼ਕਲ ਵਿਚ ਵਗਦਾ ਹੀ ਰਿਹਾ ਏ। ਧਰਤੀ ਦੀ ਸੱਖਣੀ ਮਾਂਗ ਉਸ ਦੇ

ਵਾਰਸਾਂ ਨੂੰ ਹੀ ਭਰਨੀ ਪੈਂਦੀ ਐ। ਉਪਾਅ ? ਲੋਕ ਉਤੇ ਛਡ ਦੇ। ਉਨ੍ਹਾਂ ਨੂੰ ਅਨ੍ਹੇਰੇ ਵਿਚ ਸਿੱਧਾ ਰਾਹ ਵੀ ਨਹੀਂ ਦਿਸਦਾ ਸੀ ਨਾ।" ਉਸ ਲੋਕਾਂ ਨੂੰ ਗਿਲਾ ਦੇ ਮਾਰਿਆ ; ਜਿਨ੍ਹਾਂ ਵੇਲੇ ਸਿਰ ਉਨ੍ਹਾਂ ਦਾ ਸਾਥ ਨਹੀਂ ਦਿਤਾ ਸੀ।

"ਗੋਲੀ ਕਿੱਥੇ ਲੱਗੀ ਏ ? ਹਿੱਕ ਵਿਚ ?"

"ਆਹੋ ! ਗੋਲੀ ਲੱਗਣ ਵਾਲੀ ਗੱਲ ਬੜੀ ਦਿਲਚਸਪ ਏ। ਸੁਣਾਵਾਂ ?" ਪ੍ਰੀਤੂ ਨੇ ਆਪਣੇ ਯਾਰ ਨੂੰ ਦੂਹਰੀ ਮੁਸਕਾਣ ਨਾਲ ਹਲੂਣਿਆਂ। "ਗੋਲੀ ਮਾਰਨ ਵਾਲਾ ਦਿਲਬਾਗ ਆਪਣੇ ਸਾਥੀਆਂ ਨੂੰ ਕਹਿ ਰਿਹਾ ਸੀ।

"ਮੇਰੀਆਂ ਅੱਖਾਂ ਉਤੇ ਘੁੱਟ ਕੇ ਪੱਟੀ ਬੰਨ੍ਹ ਦਿਓ। ਸ਼ਰਤ ਹੂੜੀ ਮਾਰਕਾ ਬੋਤਲ ਦੀ, ਰੰਮ ਦੀ ਨਹੀਂ। ਭਾਵੇਂ ਅਨ੍ਹੇਰਾ ਐ, ਗੋਲੀ ਸਿੱਧੀ ਹਿੱਕ ਵਿਚ ਮਾਰਾਂਗਾ। ਨਾ ਵੱਜੇ, ਮੈਂਤੋਂ ਦੋ ਲੈਣੀਆਂ ਦੋਆਬੇ ਮਾਰਕਾ। ਇਨਸਪੈਕਟਰ ਸਾਹਬ ! ਇਹ ਪਹਿਲਾ ਨਹੀਂ ਨੌਵਾਂ ਐ ਨੌਵਾਂ। ਲੈ ਬਈ ਭਲਵਾਨਾ ਹਅ ਤਕੜਾ ?" ਉਸ ਮੈਨੂੰ ਟਾਹਲੀ ਨਾਲ ਬੰਨ੍ਹੇ ਨੂੰ ਵੰਗਾਰਿਆ।

"ਤਕੜਾਈ ਵੇਖਣੀ ਏ ਤਾਂ ਮੇਰੇਆਰ ਠਹਿਰ ?" ਮੈਂ ਗੋਲੀ ਮਾਰਨ ਵਾਲੇ ਸਿਪਾਹੀ ਨੂੰ ਝੰਜੋੜਿਆ।

"ਕਿਉਂ ਭਾਅ ਘੁੱਟ ਪੀਣੀ ਏਂ ? ਚਲ ਤੇਰੀ ਆਖ਼ਰੀ ਖ਼ਾਹਸ਼ ਪੂਰੀ ਕਰ ਦੇਂਦਾ ਆਂ। ਹਰ ਮਰਨ ਵਾਲੇ ਦੀ ਆਖ਼ਰੀ ਖ਼ਾਹਸ਼ ਪੂਰੀ ਹੋਣੀ ਚਾਹੀਦੀ ਹੈ।" ਉਹ ਬੋਤਲ ਲੈ ਕੇ ਮੇਰੇ ਕੋਲ ਆ ਗਿਆ। "ਲੈ ਭਾਅ, ਜਾਂਦੀ ਵਾਰੀ ਤੇਰਾ ਅਰਮਾਨ ਨਾ ਰਹਿ ਜਾਵੇ। ਕਿਉਂ, ਨੱਕ ਵੱਟਦਾ ਏਂ ? ਮੈਂ ਵੀ ਮੂੰਹ ਲਾ ਕੇ ਹੀ ਪੀਤੀ ਐ।"

"ਇਹਨੂੰ ਪਰ੍ਹਾਂ ਰੱਖ। ਤੂੰ ਤਕੜਾਈ ਵੇਖਣਾ ਚਾਹੁੰਦਾ ਸੀ ਨਾ ?"

"ਹੂੰਅ !" ਉਸ ਸ਼ਰਾਬ ਦਾ ਸੜਿਆ ਡਕਾਰ ਮਾਰਦਿਆਂ ਹੁੰਗਾਰਾ ਭਰਿਆ। ਉਹ ਝੂਲਦਾ, ਕਣਕ ਮਿੱਧਦਾ ਦੋ ਕਦਮਾਂ ਪਿਛਾਂਹ ਹਟ ਗਿਆ।

"ਮੈਨੂੰ ਟਾਹਲੀ ਨਾਲੋਂ ਖੋਲ੍ਹ ਦੇ। ਫੇਰ ਤੂੰ ਛਾਤੀ ਡਾਹ ਕੇ ਗੋਲੀ ਖਾਂਦੇ ਨੂੰ ਵੇਖ ਲਈਂ।" ਮੇਰੇ ਰੜਕਦੇ ਬੋਲਾਂ ਨੇ ਦਿਲਬਾਗ ਦੇ ਥਿੜਕਦੇ ਪੈਰਾਂ ਦੀ ਮਿੱਟੀ ਕਢ ਸੁੱਟੀ।

"ਵਾਹ ਉਏ ਗਭਰੂਆ ਪੰਜਾਬ ਦਿਆ ! ਸਦਕੇ ਤੇਰੀ ਜੰਮਣ ਵਾਲੀ ਦੇ। ਉਸ ਰੰਮ ਦੀ ਬੋਤਲ ਵਿਚੋਂ ਦੋ ਘੁੱਟਾਂ ਹੋਰ ਡਕਾਰ ਲਈਆਂ। "ਰਾਮ ਰੱਖਿਆ। ਇਹਨੂੰ ਟਾਹਲੀ ਨਾਲੋਂ ਖੋਲ੍ਹ ਦੇ। ਮੈਂ ਇਹਦੀ ਬਹਾਦਰੀ ਜ਼ਰੂਰ ਵੇਖਾਂਗਾ।"

"ਦਿਲਬਾਗ, ਕਮਲਾ ਤਾਂ ਨਹੀਂ ਹੋ ਗਿਆ। ਜੇ ਮੁਲਜ਼ਮ ਦੌੜ ਗਿਆ ?" ਰਾਮ ਰੱਖੇ ਨੂੰ ਆਪਣੀ ਥਾਂ ਕਾਂਬਾ ਛਿੜਿਆ ਹੋਇਆ ਸੀ।

"ਸਾਲਿਆ ਪਰਾਧਿਆ ! ਮੈਂ ਵੇਖਾਂਗਾ, ਕਿਵੇਂ ਭੱਜਦਾ ਏ। ਇਹ ਕਿਤੇ ਮੇਰੀ ਗੋਲੀ ਨਾਲੋਂ ਵੀ ਬਹੁਤਾ ਦੌੜਦਾ ਏ। ਤੂੰ ਟਾਹਲੀ ਨਾਲੋਂ ਰੱਸੇ ਦੇ ਵਲ ਲਾਹ ਦੇ। ਹੱਥ ਪੈਰ ਵੀ ਖੋਲ੍ਹ ਦੇ। ਜੇ ਇਹ ਸੂਰਮੇ ਸਿੰਘਾਂ ਵਾਂਗ ਮਰਨਾ ਚਾਹੁੰਦਾ ਏ, ਸਾਨੂੰ ਕੀ ਇਤਰਾਜ਼ ਏ। ਅਸਾਂ ਤਾਂ ਗੋਲੀ ਹੀ ਮਾਰਨੀ ਏ।"

ਟਾਰਚ ਦਾ ਚਾਨਣ ਥਪੇੜ ਵਾਂਗ ਦਿਲਬਾਗ ਦੇ ਮੂੰਹ ਉਤੇ ਆ ਵੱਜਾ। ਇੰਸਪੈਕਟਰ ਇਕਦਮ ਸੰਨ੍ਹ ਵਿਚ ਆ ਕੇ ਹੁੰਗਾਰ ਪਿਆ।

"ਦਿਲਬਾਗ ! ਇਸ ਨੂੰ ਖੋਲ੍ਹਣਾ ਨਹੀਂ। ਤੂੰ ਨਹੀਂ ਜਾਣਦਾ, ਮੁਲਜ਼ਮ ਕਿੰਨਾ ਖ਼ਤਰਨਾਕ ਏ !"

"ਜਨਾਬ, ਬਹਾਦਰ ਨੂੰ ਬਹਾਦਰਾਂ ਵਾਂਗ ਹੀ ਮਰ ਲੈਣ ਦਿਓ। ਖ਼ਬਰੇ ਕਲ੍ਹ ਨੂੰ ਅਸੀਂ ਕਿਸੇ ਕਿੱਕਰ ਨਾਲ ਨਰੜੇ ਹੋਣਾ ਏਂ। ਕਦੇ ਬਾਬੇ ਦੀਆਂ, ਕਦੀ ਪੋਤੇ ਦੀਆਂ।" ਨਸ਼ੇ ਕਾਰਨ ਸਿਪਾਹੀ ਦੀ ਜ਼ਬਾਨ ਨਾਲ ਹੋਸ਼ ਵੀ ਥਿੜਕ ਚਲੀ ਸੀ।

"ਬਹੁਤੀ ਬਕਵਾਸ ਨਾ ਕਰ।" ਇੰਨਪੈਕਟਰ ਆਪਣੇ ਰੋਹਬ ਵਿਚ ਆ ਗਿਆ। ਉਹ ਆਪਣੀ ਥਾਂ ਸਮਝਦਾ ਸੀ, ਅਸੀਂ ਬੱਧੀ ਰੁੱਧੀ ਦੇ ਕਤਲ ਕਰਨ ਲਗੇ ਆਂ। ਪਰ ਉਹ ਢਿੱਡ ਅਤੇ ਤਰੱਕੀ ਦੇ ਲਾਲਚ ਕਾਰਨ ਪਾਪ ਕਰਨ ਵਿਚ ਸ਼ਾਮਲ ਹੋਇਆ ਸੀ। ਪੋਲੀਸ ਅਫ਼ਸਰਾਂ ਦੀ ਮੀਟਿੰਗ ਵਿਚ ਉਸ ਡਿਊਟੀ ਮੰਗ ਕੇ ਲਈ ਸੀ। "ਦਿਲਬਾਗ ਦੇਰ ਨਾ ਲਾ?"

"ਨਾਅਈ ਜਨਾਬ! ਮੈਂ ਬੰਨ੍ਹੇ ਨੂੰ ਕਿੱਦਾਂ ਮਾਰ ਸਕਦਾ ਆਂ।" ਸਿਪਾਹੀ ਇਕ ਤਰ੍ਹਾਂ ਇਨਕਾਰੀ ਹੋ ਖਲੋਤਾ, "ਇਨ੍ਹਾਂ ਦਾ ਦੋਸ਼ ਕੀ? ਸਰਕਾਰ ਈ ਬਦਲਣਾ ਚਾਹੁੰਦੇ ਐ। ਬਦਲ ਲੈਣ। ਅਸਾਂ ਤਾਂ ਨੌਕਰੀ ਹੀ ਕਰਨੀ ਏ।" ਨਸ਼ਾ ਦਿਲਬਾਗ ਦੇ ਚੇਤ ਅਚੇਤ ਵਿਚ ਛਾਲਾਂ ਮਾਰ ਰਿਹਾ ਸੀ।

ਉਦੋਂ ਹੀ ਥੋੜੀ ਵਿਥ ਨਾਲ ਪਲਾਹਾਂ ਵਿਚ ਖਲੋਤੇ ਟਰੱਕ ਅਤੇ ਜੀਪ ਵਿਚੋਂ ਹਵਾਲਦਾਰ ਨਵਾਂ ਹੁਕਮ ਲੈ ਕੇ ਆ ਗਿਆ।

"ਸਾਹਬ ਨਾਰਾਜ਼ ਹੋ ਰਹੇ ਐ, ਤੁਸੀਂ ਝਟ ਪਟ ਧੰਦਾ ਕਿਉਂ ਨਹੀ ਭੁਗਤਾਉਂਦੇ।"

"ਰਾਮ ਰੱਖਿਆ।" ਇਨਸਪੈਕਟਰ ਫੁਰਤੀ ਵਿਚ ਆ ਗਿਆ।

"ਜੀ ਜਨਾਬ!"

"ਤੂੰ ਮਾਰ ਗੋਲੀ।" ਉਸ ਇਕ ਤਰ੍ਹਾਂ ਰੱਖੇ ਨੂੰ ਹੁਕਮ ਦੇ ਦਿਤਾ।

ਰਾਮ ਰੱਖਾ ਹੱਥ ਜੋੜ ਕੇ ਖਲੋ ਗਿਆ। ਉਸ ਜਾਣਿਆ; ਇਹ ਸਰਕਾਰ ਤਾਂ ਇਨਾਮ ਵੀ ਦੇ ਦੇਵੇਗੀ; ਪਰ ਰੱਬ ਕੋਲੋਂ ਬੰਦੇ ਦਾ ਖ਼ੂਨ ਕਿਵੇਂ ਲੁਕਾਵਾਂਗਾ।

"ਜਨਾਬ ਬਾਲ ਬੱਚੇਦਾਰ ਆਂ, ਮੈਨੂੰ ਬਖ਼ਸ਼ ਦਿਓ।" ਰੱਬ ਜਾਣੇ ਉਹ ਪਾਪ ਤੋਂ ਡਰ ਗਿਆ ਸੀ ਜਾਂ ਟੱਬਰ ਸਮੇਤ ਮਾਰੇ ਜਾਣ ਦੇ ਡਰੋਂ।

"ਓਏ ਰਾਮ ਰੱਖਿਆ ਹਰਾਮਦਿਆ! ਹੁਣ ਤਾਈਂ ਤੁਸੀਂ ਮੈਨੂੰ ਛੜਾ ਛਟਾਂਗ ਈ ਸਮਝਿਅਬਾ ਸੀ।" ਦਿਲਬਾਗ ਰੱਖੇ ਵਲ ਰਾਈਫ਼ਲ ਸੇਧ ਕੇ ਖਲੋ ਗਿਆ। ਰੱਖਾ ਝਟਪੱਟ ਇਨਸਪੈਕਟਰ ਦੇ ਪਿਛੇ ਹੋ ਖਲੋਤਾ।

"ਦਿਲਬਾਗ! ਤੈਨੂੰ ਪਤਾ ਏ ਤੇਰੀ ਹਵਾਲਦਾਰੀ ਦੀ ਆਈ. ਜੀ. ਕੋਲ ਸਫ਼ਾਰਸ਼ ਗਈ ਐ?" ਅਫ਼ਸਰ ਨੇ ਧਮਕੀ ਤੇ ਲਾਲਚ ਦੀ ਸਾਂਝੀ ਰਮਜ਼ ਰੜਕਾਈ।

"ਠੀਕ ਐ ਸਾਹਬ! ਮੇਰੀ ਰਾਈਫਲ ਦਾ ਘੋੜਾ ਮੇਰੀ ਉਂਗਲ ਦੇ ਇਸ਼ਾਰੇ ਨਾਲ ਚਲਦਾ ਏ। ਤੁਹਾਡੀ ਉਂਗਲ ਨਾਲ ਚਲਣ ਵਾਲਾ ਘੋੜਾ ਦਿਲਬਾਗ, ਹਾਜ਼ਰ ਜਨਾਬ।" ਸਿਪਾਹੀ ਨੇ ਤਣ ਕੇ ਖਲੋਂਦਿਆਂ ਬੋਤਲ ਮੂੰਹ ਨੂੰ ਲਾ ਲਈ ਤੇ ਮੁੜ ਤਰੇਲੀ ਕਣਕ ਵਿਚ ਵਗਾਹ ਮਾਰੀ। "ਲੈ ਬਈ ਭਲਵਾਨਾ, ਕਰ ਮਾਲਕ ਨੂੰ ਯਾਦ। ਮੇਰੇ ਕੋਈ ਵਸ ਨਾਅਈਂ। ਮੈਨੂੰ ਕੋਈ ਹੋਸ਼ ਨਹੀਂ। ਮੈਨੂੰ ਦੋਸ਼ ਨਾ ਦੇਈਂ, ਸਰਕਾਰ ਦੇ ਘੋੜੇ ਨੂੰ। ਇਹ ਸਭ ਕੁਝ ਉਤਲੇ ਕਰਵਾ ਰਹੇ ਐ।" ਨਸ਼ੇ ਵਿਚ ਅੰਨ੍ਹਾਂ-ਧੁੱਤ ਹੋਏ ਦਿਲਬਾਗ ਨੇ ਰਾਈਫਲ ਮੇਰੇ ਵਲ ਸੇਧ ਲਈ।

"ਮੈਂ ਅਜਿਹੇ ਮਾਲਕ ਦੇ ਮੂੰਹ ਉਤੇ ਥੁੱਕਦਾ ਹਾਂ ਜਿਸ ਚੰਗੇ ਭਲੇ ਬੰਦੇ ਨੂੰ ਕੁੱਤਾ ਬਣਾ ਕੇ ਰੱਖ ਦਿਤਾ, ਤੁਹਾਡੇ ਕੁੱਤਿਆਂ ਦੇ ਮੂੰਹ ਉਤੇ ਥੁੱਕਦਾ ਹਾਂ, ਜਿਹੜੇ ਮਜ਼ਲੂਮਾਂ ਦੀ ਰਾਖੀ ਛੱਡ ਕੇ ਜ਼ਾਲਮਾਂ ਦੀ ਵਾੜ ਬਣ ਗਏ ਓ।" ਮੈਂ ਬੈਂਤ ਦੇ ਰੱਸੇ ਤੋੜ ਦੇਣ ਲਈ ਪੂਰਾ ਜ਼ੋਰ ਮਾਰਿਆ।

ਪਰ ਉਹ ਮੇਰੇ ਮਾਸ ਵਿਚ ਖੁਭ ਕੇ ਰਹਿ ਗਏ । "ਨਕਸਲਵਾੜੀ, ਜ਼ਿੰਦਾਬਾਦ ! ਇਨਕਲਾਬ ਜ਼ਿੰਦਾਬਾਦ !!"

"ਭਾਅ, ਮੈਨੂੰ ਕੁੱਤੇ ਨੂੰ ਮਾਫ਼ ਕਰੀਂ । ਮੇਰਾ ਬੰਦਾ ਚਰੋਕਾ ਮਰ ਚੁੱਕਾ ਏ । ਹੁਣ ਤਾਂ ਦਿਨ੍ਹਾਂ ਦੀ ਉਂਗਲ ਦਾ ਘੋੜਾ ਈ ਘੋੜਾ ਰਹਿ ਗਿਆ ਏ ।"

"ਦਿਲਬਾਗ ਸਿੰਘ !" ਇਨਸਪੈਕਟਰ ਜਬਾੜੇ ਘੁੱਟ ਕੇ ਕੜਕਿਆ । ਉਹ ਸਿਪਾਹੀ ਨੂੰ ਮੇਰੇ ਨਾਲ ਗੱਲ ਨਹੀਂ ਕਰਨ ਦੇਣਾ ਚਾਹੁੰਦਾ ਸੀ । ਸੱਚ ਦੀ ਤੇਜ਼ ਧਾਰ ਉਨ੍ਹਾਂ ਦੇ ਕੂੜ ਦੀਆਂ ਢਿਗਾਂ ਖਾਰਦੀ ਸੀ, "ਆਪਣਾ ਕੰਮ ਭੁਗਤਾਅ ?"

"ਲਓ ਜਨਾਬ ! ਪਿਆਰਿਆ, ਵਾਹਿਗੁਰੂ ਬੋਲ ।" ਦਿਲਬਾਗ ਇਨਸਪੈਕਟਰ ਦੀ ਧਮਕੀ ਨਾਲ ਨਸ਼ਾ ਲਾਹ ਕੇ ਫ਼ੌਰਨ ਪੋਜ਼ੀਸ਼ਨ ਵਿਚ ਆ ਗਿਆ । ਰਾਈਫ਼ਲ ਦੇ ਅੰਨ੍ਹੇ ਮੂੰਹ ਵਿਚੋਂ ਇਕ ਤੇਜ਼ ਲਾਟ ਲਿਸ਼ਕੀ ਅਤੇ ਨਾਲ ਹੀ 'ਠੀਂਅ' ਦੀ ਭਿਆਨਕ ਆਵਾਜ਼ ਨੇ ਰਾਤ ਦਾ ਸੰਨਾਟਾ ਪਾੜ ਸੁੱਟਿਆ । ਜੁਲਾਣੇ ਢੱਕ ਦੇ ਜਾਨਵਰਾਂ ਹਾਲ ਦੁਹਾਈ ਚੁੱਕ ਦਿਤੀ । ਉਹ ਕੁਰਲਾਂਦੇ ਭਾਖਾ ਦੇ ਰਹੇ ਸਨ, ਲੋਕੋ ਕੋਈ ਅਨਰਥ ਹੋ ਗਿਆ ਏ—ਕਾਨੂੰਨ ਨੇ ਭਰਪੂਰ ਜਵਾਨੀ ਨੂੰ ਕਤਲ ਕਰ ਸੁੱਟਿਆ ਏ ।

"ਇਨਕਲਾਬ, ਜ਼ਿੰਦਾ......ਬਾਦ !" ਮੈਂ ਆਪਣੇ ਸਾਰੇ ਜ਼ੋਰ ਨਾਲ ਲਲਕਾਰਿਆ । ਪਰ ਕੋਈ ਤੱਤਾ ਵਰਮਾ ਮੇਰੀ ਹਿੱਕ ਵਿਚ ਥੱਲੇ ਹੀ ਥੱਲੇ ਨਿਘਰੀ ਜਾ ਰਿਹਾ ਸੀ । ਲਹੂ ਦੀ ਧਾਰ ਕਣਕ ਦੇ ਸਿੰਜੇ ਖੇਤ ਨੂੰ ਦੋਹਰ ਲਾ ਰਹੀ ਸੀ । "ਓਅਹ ! ਮੇਰੇ ਦੇਸ ਦੇ ਲੋਕੋ, ਓਏ ਸੁੱਤਿਓ, ਓਏ ਲੁੱਟੇ ਜਾ ਰਹਿਓ......ਮੈਂ ਆਪਣੀ ਜਿੰਦ ਹੀ ਤੁਹਾਡੇ ਉਤੋਂ...ਵਾਰ ਸਕਦਾ ਸੀ ।" ਰਾਈਫ਼ਲ ਵਿਚੋਂ ਦੂਜੀ ਵਾਰ ਨਿਕਲੀ ਲਾਟ ਮੇਰੀਆਂ ਅੱਖਾਂ ਅਗੇ ਚੱਕਰ ਕੱਢ ਕੇ ਹਮੇਸ਼ਾਂ ਲਈ ਬੁਝ ਗਈ । ਫਿਰ ਹਤਿਆਰਿਆਂ ਨਿਰਦੋਸ਼ ਟਾਹਲੀ ਦੇ ਪੋਰੇ ਵਿਚ ਦੜਾ ਦੜ ਗੋਲੀਆਂ ਮਾਰਨੀਆਂ ਸ਼ੁਰੂ ਕਰ ਦਿਤੀਆਂ । ਸਵੇਰੇ ਪ੍ਰੈਸ ਨੂੰ ਖ਼ਬਰ ਦੇਣ ਵਾਸਤੇ ਉਨ੍ਹਾਂ ਲੋੜ ਗੋਚਰਾ ਮੁਕਾਬਲਾ ਬਣਾ ਲਿਆ । ਮੇਰੀ ਜ਼ਮੀਰ, ਜਿਸ ਨੂੰ ਗੋਲੀ ਨਹੀਂ ਵੱਜੀ ਸੀ, ਉਨ੍ਹਾਂ ਦੀ ਬਹਾਦਰੀ ਉਤੇ ਟਾਹ ਟਾਹ ਹਸ ਪਈ । ਮੇਰਾ ਹਾਸਾ ਸ਼ਰਾਬੀ ਦਿਲਬਾਗ ਨੇ ਤਾਂ ਸੁਣ ਲਿਆ, ਪਰ ਬਾਕੀ ਟੋਲੀ ਦੇ ਕੰਨ ਪੱਥਰ ਦੇ ਹੋ ਗਏ ਲਗਦੇ ਸਨ, ਥੋੜੀ ਘੁਸਰ ਫੁਸਰ ਪਿਛੋਂ ਉਨ੍ਹਾਂ ਮੈਨੂੰ ਸਾੜਨ ਦੀਆਂ ਵਿਉਂਤਾਂ ਲਾਉਣੀਆਂ ਸ਼ੁਰੂ ਕਰ ਦਿਤੀਆਂ । ਅਖ਼ੀਰ ਉਨ੍ਹਾਂ ਸਲਾਹ ਬਣਾਈ ਇਸ ਤਰ੍ਹਾਂ ਟਾਹਲੀ ਨਾਲ ਬੰਨ੍ਹੇ ਨੂੰ ਹੀ ਪਟਰੋਲ ਪਾ ਕੇ ਅੱਗ ਲਾ ਦਿਤੀ ਜਾਵੇ । ਉਹ ਟਰੱਕ ਵਿਚੋਂ ਪਟਰੋਲ ਵਾਲੀ ਕੈਨੀ ਲਾਹ ਲਿਆਏ । ਐਨ ਮੌਕੇ ਉੱਤੇ ਜੀਪ ਵਿਚੋਂ ਹਵਾਲਦਾਰ ਨਵੀਂ ਹਦਾਇਤ ਲੈ ਕੇ ਬਹੁੜ ਪਿਆ ।

"ਨਹੀਂ, ਇਹ ਗ਼ਲਤ ਐ । ਸਾਹਬ ਕਹਿੰਦੇ ਹਨ, ਇਸ ਤਰ੍ਹਾਂ ਟਾਹਲੀ ਲੂਹ ਹੋ ਜਾਵੇਗੀ ਅਤੇ ਲੋਕਾਂ ਸਵੇਰੇ ਈ ਟਾਹਲੀ ਨੂੰ ਘੇਰਾ ਆ ਪਾਉਣਾ ਏਂ । ਲਾਸ਼ ਦਾ ਖੁਰਾ ਖੋਜ ਮਿਟਾਣਾ ਏਂ । ਪਟਰੋਲ ਅਤੇ ਲੱਕੜਾਂ ਨਾਲ ਸਾੜ ਸੁੱਟੋ । ਸੂੰਧਕ ਤੱਕ ਨਾ ਨਿਕਲੇ ।"

"ਠੀਕ ਐ, ਏਥੇ ਚਾਰ ਸਿਪਾਹੀ ਛੜ ਚਲਦੇ ਆਂ, ਸ਼ਹਿਰੋਂ ਲੱਕੜਾਂ ਲਿਆ ਕੇ ਚੰਗੀ ਤਰ੍ਹਾਂ ਹੀ ਸਾੜ ਦਿੰਦੇ ਆਂ ।" ਇਨਸਪੈਕਟਰ ਨੇ ਦਿਲਬਾਗ ਅਤੇ ਰਾਮ ਰੱਖੇ ਨਾਲ ਦੋ ਹਥਿਆਰਬੰਦ ਸਿਪਾਹੀ ਹੋਰ ਲਾ ਦਿਤੇ ।

ਜਦੋਂ ਉਹ ਜਾਣ ਲਗੇ, ਦਿਲਬਾਗ ਭੈ ਭੀਤ ਚੀਕ ਪਿਆ :

"ਜਨਾਬ ਤੁਸਾਂ ਸਾਨੂੰ ਮਾਰਨਾ ਮਿਥਿਆ ਏ । ਠੱਕੇ ਦੀ ਰਾਤ ਐ ਤੇ ਅੱਗ ਅਸੀਂ ਬਾਲ ਨਹੀਂ ਸਕਦੇ......ਘੁਟ ਸ਼ਰਾਬ ਹੀ......" ਉਹ ਕਹਿਣਾ ਚਾਹੁੰਦਾ ਸੀ, ਸਾਨੂੰ ਵੀ ਨਾਲ ਈ ਲੈ ਚਲੋ, ਪਰ ਨਿਕਲ ਉਹਦੇ ਮੂੰਹੋਂ ਕੁਝ ਹੋਰ ਈ ਗਿਆ !

"ਰਾਮ ਰੱਖਿਆ ! ਆ ਓਥੋਂ ਦੋ ਬੋਤਲਾਂ ਹੋਰ ਲਾਹ ਲਿਆ। ਹਾਂ, ਖ਼ਬਰਦਾਰ ਲਾਸ਼ ਦਾ ਧਿਆਨ ਰਖਣਾ।"

ਇਨਸਪੈਕਟਰ ਦੇ ਧਿਆਨ ਰਖਣਾ ਬੋਲ ਸੁਣ ਕੇ ਮੈਨੂੰ ਖਿਸਕ ਜਾਣ ਦਾ ਖ਼ਿਆਲ ਆ ਗਿਆ। ਦਿਲਬਾਗ ਨੇ ਵਹਿੰਦੇ ਲਹੂ ਤੋਂ ਬਚਦਿਆਂ ਮੈਨੂੰ ਟਾਹਲੀ ਨਾਲੋਂ ਖੋਲ੍ਹਣਾ ਸ਼ੁਰੂ ਕਰ ਦਿੱਤਾ। ਉਹ ਬੁੜਬੁੜਾ ਰਿਹਾ ਸੀ। "ਵਾਹਿਗੁਰੂ ਸਤਿਨਾਮ ! ਬਖ਼ਸ਼ੀਂ ਗੁਨਾਹਗਾਰ ਨੂੰ। ਭਾਅ ਤੂੰ ਵੀ ਮਾਫ਼ ਕਰੀਂ। ਅਸੀਂ ਸੱਚੀ ਮੁੱਚੀਂ ਕੁੱਤੇ ਆਂ। ਹੈਂਸਿਆਰੇ, ਕਾਤਲ ਤੇ ਆਪਣੇ ਲੋਕਾਂ ਦੇ ਗ਼ਦਾਰ।"

ਮੈਂ ਉਹਦੇ ਪਸ਼ਚਾਤਾਪ ਉਤੇ ਹੱਸ ਪਿਆ। ਮੇਰੇ ਪੈਰਾਂ ਦੀ ਗੰਢ ਸਰਕਾਉਂਦਾ ਉਹ ਡਰ ਕੇ ਪਿੱਠ ਪਰਨੇ ਡਿੱਗ ਪਿਆ ! ਉਹਦੇ ਭਾਣੇ ਕੋਈ ਭੂਤ ਹੱਸਿਆ ਸੀ।

"ਕੋਈ ਨਾ ਬੀਰਿਆ ! ਤੈਨੂੰ ਸਾਰੇ ਨੂੰ ਮਾਫ਼ ਕੀਤਾ।" ਉਹ ਪੈਰਾਂ ਭਾਰ ਹੀ ਹੋਰ ਪਿਛਾਂਹ ਨੂੰ ਹਟ ਗਿਆ ਸ਼ਾਇਦ ਇਸ ਤਰ੍ਹਾਂ ਦਾ ਅਸਚਰਜ ਉਸ ਪਹਿਲਾਂ ਕਦੇ ਨਹੀਂ ਵੇਖਿਆ ਸੀ। "ਡਰ ਨਾ ਮੇਰੇਆਰ, ਮੈਂ ਮੋਇਆ ਨਹੀਂ।"

"ਹੈਂ ! ਤੂੰ ਮੋਇਆ ਨਹੀਂ ? ਇਹ ਕਿੱਦਾਂ ਹੋ ਸਕਦਾ ਏ ? ਜੇ ਤੂੰ ਮੇਰੀਆਂ ਦੋ ਗੋਲੀਆਂ ਨਾਲ ਨਹੀਂ ਮਰਿਆ, ਫਿਰ ਮੇਰਾ ਬਚਾਅ ਮੁਸ਼ਕਲ ਈ ਐ।" ਉਹ ਹੱਥ ਝਾੜ ਕੇ ਉਠ ਖਲੋਤਾ। "ਮੈਨੂੰ ਪਹਿਲਾਂ ਹੀ ਲਗਦਾ ਸੀ, ਪੀਤੂ ਤੂੰ ਮਰਨ ਵਾਲਾ ਨਹੀਂ।" ਇਉਂ ਜਾਪਦਾ ਸੀ, ਜਿਵੇਂ ਦਿਲਬਾਗ ਨਸ਼ੇ ਦੀ ਸਾਰੀ ਬੇਹੋਸ਼ੀ ਲਾਹ ਕੇ ਸੁਰਤ ਫੜ ਚੁੱਕਾ ਸੀ। ਉਹਦਾ ਅੰਦਰਲਾ ਡਰ ਲਹਿ ਗਿਆ ਸੀ।

"ਹੂੰ, ਤੂੰ ਤਾਂ ਮੈਨੂੰ ਸਾੜਨ ਦੀਆਂ ਵੀ ਤਿਆਰੀਆਂ ਕਰ ਰਿਹਾ ਏਂ।" ਮੈਂ ਪੂਰੇ ਹੋਜ ਨਾਲ ਤਾਹਨਾ ਮਾਰਿਆ।

"ਭਲਿਆ, ਸਾਰੀ ਉਮਰ ਸੜਨ ਵਾਸਤੇ ਤਾਂ ਮੈਂ ਈ ਰਹਿ ਗਿਆ ਆਂ। ਜਿਹਨੂੰ ਤਿੰਨ ਸੌ ਤਿੰਨ ਦੀਆਂ ਗੋਲੀਆਂ ਨਾ ਮਾਰ ਸਕੀਆਂ, ਉਹਨੂੰ ਅੱਗ ਨੇ ਵੀ ਨਹੀਂ ਸਾੜਨਾ।"

ਦਿਲਬਾਗ ਨੇ ਨਰੜੇ ਪੈਰ, ਪਿੱਠ ਪਿਛੇ ਬੱਧੇ ਹੱਥ ਅਤੇ ਧੜ ਉਤਲੇ ਸਾਰੇ ਵਲ ਲਾਹ ਦਿੱਤੇ, ਗੰਢਾਂ ਖੋਲ੍ਹ ਦਿੱਤੀਆਂ। ਮੈਂ ਜਾਣ ਕੇ ਉਹਦੀਆਂ ਬਾਹਵਾਂ ਵਿਚ ਡਿੱਗ ਪਿਆ। ਮੈਂ ਉਹਦੇ ਕੰਨ ਵਿਚ ਫੂਕ ਮਾਰਨਾ ਚਾਹੁੰਦਾ ਸਾਂ : ਹਵਾਲਦਾਰੀ ਦਿਆ ਲਗਦਿਆ, ਸਰਮਾਏਦਾਰੀ ਹਮੇਸ਼ਾ ਭਰਾ ਹੱਥੋਂ ਭਰਾ ਦਾ ਖ਼ੂਨ ਕਰਵਾਉਂਦੀ ਆਈ ਏ। ਉਸ ਬਾਹਾਂ ਪਸਾਰ ਕੇ ਮੈਨੂੰ ਹਿਤ ਨਾਲ ਸੰਭਾਲਦਿਆਂ ਪੁਕਾਰਿਆ :

"ਹਾਏ ਓਏ ਰੱਬਾ ! "ਮੈਂ ਕਮੀਨਾ, ਮੈਂ ਕੁੱਤਾ ਕੀ ਕਰ ਬੈਠਾ ਆਂ। ਓਏ ਹਰਾਮੀਓ, ਕੁੱਤੇ ਦੇ ਪੁੱਤੋ ! ਮੈਨੂੰ ਗੋਲੀ ਮਾਰ ਦਿਓ। ਹਾਇ ਓਏ ਰੱਬਾ ਤੂੰ ਹੀ ਚੁੱਕ ਲੈ !"

"ਬੀਰਿਆ ! "ਹੁਣ ਬੁਕ ਨਾ।" ਮੈਂ ਸਹਿਜ ਨਾਲ ਉਹਦੇ ਕੰਨ ਵਿਚ ਆਖਿਆ। "ਹਾਲੇ ਜਸ ਖੱਟਣ ਦਾ ਮੌਕਾ ਏ। ਮੈਂ ਸੜਨਾ ਨਹੀਂ ਚਾਹੁੰਦਾ। ਇਹ ਲਹੂ ਮੈਂ ਖੇਤ ਖੇਤ ਵਿਚ ਵੰਡ ਦੇਣਾ ਚਾਹੁੰਦਾ ਆਂ। ਤਾਂ ਜੋ ਇਨ੍ਹਾਂ ਖੇਤਾਂ ਦੀ ਕਣਕ ਖਾ ਕੇ ਦਿਲਬਾਗ ਸਿੰਘ ਪੈਦਾ ਹੋਣੇ ਬੰਦ ਹੋ ਜਾਣ। ਤੂੰ ਮੈਨੂੰ ਏਥੋਂ ਨਸਾ ਦੇ।"

"ਪੀਤੂ ਪੱਤੇਤੋੜ ਹੋ ਜਾਹ, ਪਿਛਾਂਹ ਭਉਂ ਕੇ ਨਾ ਵੇਖੀਂ, ਮੈਂ ਸਾਰੀਆਂ ਭੁੱਲੂੰ।" ਉਸ ਹਿੱਕ ਨੂੰ ਦੋ ਵਾਰ ਥਾਪੜਿਆ।

"ਤੇਰੀ ਹੌਲਦਾਰੀ ਦਾ ਕੀ ਬਣੇਗਾ ?" ਮੈਂ ਜਾਣ ਕੇ ਉਸ ਨੂੰ ਚੋਟ ਰੜਕਾਈ।

"ਭਾਅ ਜੀ, ਇਸ ਹੌਲਦਾਰੀ ਨੇ ਮੈਨੂੰ ਅਜਿਹੀ ਗੋਲੀ ਮਾਰੀ ਏ ਕਿ ਮੇਰੀ ਥਾਂ ਗੈਰਤ ਮਰ ਗਈ। ਮੈਂ ਆਪਣੀ ਲਾਸ਼ ਹੀ ਚੁੱਕੀ ਫਿਰਦਾ ਆਂ। ਹੁਣ ਤੂੰ ਅੰਨ੍ਹੇ ਦੀਆਂ ਅੱਖਾਂ ਵਿਚ ਮਮੀਰਾ ਪਾਉਣ ਦੀ ਕੋਸ਼ਸ਼ ਨਾ ਕਰ।" ਉਸ ਥੋੜਾ ਸਾਵਧਾਨ ਹੁੰਦਿਆਂ ਆਖਿਆ, "ਮੈਂ ਸਾਥੀਆਂ ਨੂੰ ਸ਼ਰਾਬ ਪੀਣ ਲਾਉਂਦਾ ਆਂ, ਤੂੰ ਖਾਲ ਪੈ ਕੇ ਕਮਾਦ ਦੀ ਓਟ ਹੋ ਜਾਵੀਂ। ਫੇਰ ਅਨ੍ਹੇਰਾ ਤੈਨੂੰ ਪਨਾਹ ਦੇ ਦੇਵੇਗਾ।"

"ਠਹਿਰ, ਜਾ ਨਾ?" ਮੈਂ ਆਪਣੀ ਹਿੱਕ ਦੇ ਤੱਤੇ ਲਹੂ ਦਾ ਅੰਗੂਠਾ ਉਹਦੇ ਮੱਥੇ ਉਤੇ ਚਮੋੜ ਦਿੱਤਾ। ਉਹਦਾ ਕਲੰਕ ਸੂਰਜ ਦੀ ਪਾਟੀ ਗੱਲ੍ਹ ਵਾਂਗ ਚਮਕ ਪਿਆ। "ਅਜ ਤੋਂ ਆਪਣੀ ਆੜੀ ਪੱਕੀ।"

ਵਿਚਾਰਾ ਸਿਪਾਹੀ ਕੁੱਬ ਮਾਰ ਕੇ ਮੇਰੇ ਗਲ ਨੂੰ ਚੁੰਬੜ ਗਿਆ।

"ਪੀਤਿਆ! ਮੇਰਾ ਮਾਸ ਮਰ ਗਿਆ ਏ। ਇਹਦੀ ਗੈਰਤ ਨੂੰ ਗੋਲੀ ਵੱਜ ਚੁੱਕੀ ਏ। ਮੈਨੂੰ ਕਾਵਾਂ ਕੁੱਤਿਆਂ ਦੇ ਖਾਣ ਜੋਗਾ ਰਹਿਣ ਦੇ। ਬਸ ਤੂੰ ਭੱਜ ਜਾਹ, ਭੱਜ ਜਾਹ।" ਉਹ ਆਪਣੀ ਜਾਗੀ ਪੀੜ ਨਾ ਸਹਿੰਦਾ, ਮੈਨੂੰ ਗਲੋਂ ਤੋੜ ਕੇ ਸੁੱਟ ਗਿਆ ਅਤੇ ਜਾਂਦਿਆਂ ਹੀ ਉਸ ਬੋਤਲ ਮੂੰਹ ਨੂੰ ਲਾ ਲਈ। ਉਹਦੇ ਜੁੰਡੀਦਾਰ ਪਹਿਲਾਂ ਹੀ ਲਾਸ਼ ਤੋਂ ਡਰਦੇ ਦੂਰ ਬੈਠੇ ਪੀ ਰਹੇ ਸਨ।

"ਮੈਂ ਧਰਤੀ ਘਸੜਦਾ ਖਾਲ ਵਿਚ ਆ ਡਿੱਗਾ। ਗੋਡਿਆਂ ਭਾਰ ਖਾਲ ਮੁਕਾ ਕੇ ਕਮਾਦ ਦੀ ਓਟ ਮੱਲ ਲਈ।" ਪੀਤੂ ਨੇ ਹੌਕਾਰਾ ਮਾਰਦਿਆਂ ਵਾਂਗ ਲੰਮਾ ਸਾਹ ਭਰਿਆ। "ਬਸ ਸਮਝ ਓਥੋਂ ਸਿੱਧਾ ਤੇਰੇ ਕੋਲ ਹੀ ਆ ਰਿਹਾ ਹਾਂ। ਉਸ ਟਾਹਲੀ ਦੇ ਨਾਲ ਦਾ ਖੇਤ ਮੇਰੇ ਮਾਸੜ ਦਾ ਏ। ਸੁਰਮੇਲ! ਉਸ ਟਾਹਲੀ ਹੇਠਾਂ ਘਰੋੜੀ ਮੰਜੀ ਉਤੇ, ਕਦੇ ਮੈਂ ਤੇਰੀ 'ਹਾਲੇ ਰਾਤ ਨਹੀਂ ਮੁੱਕੀ' ਕਿਤਾਬ ਪੜ੍ਹੀ ਸੀ। ਜਿਥੇ ਦੁਸ਼ਮਣਾਂ ਮੈਨੂੰ ਗੋਲੀ ਮਾਰ ਦਿੱਤੀ। ਮੈਂ ਆਪਣਾ ਕੰਮ ਤੇ ਸਫਰ ਮੁਕ ਆਇਆ ਹਾਂ।" ਪੀਤੂ ਨੇ ਰਜ਼ਾਈ ਦਾ ਲੜ ਚੁਕ ਲਿਆ। "ਬਸ ਹੁਣ ਮੈਨੂੰ ਸੌਂ ਲੈਣ ਦੇ।" ਉਹ ਇਕ ਤਰ੍ਹਾਂ ਨਿੱਘੇ ਬਿਸਤਰੇ ਵਿਚ ਡਿੱਗ ਪਿਆ।

"ਪੀਤੂ, ਮੈਨੂੰ ਅਫ਼ਸੋਸ ਹੀ ਨਹੀਂ, ਇੰਤਹਾ ਦੁੱਖ ਵੀ ਐ; 'ਹਾਲੇ ਰਾਤ ਨਹੀਂ ਮੁੱਕੀ' ਮੈਂ ਕਿਉਂ ਲਿਖੀ। ਉਸ ਹਜ਼ਾਰਾਂ ਗਭਰੂਆਂ ਨੂੰ ਜੋਸ਼ ਨਾਲ ਉਭਾਰ ਕੇ ਮਹਾਜ ਉਤੇ ਲਿਆਂਦਾ, ਪਰ ਚਿੱਟੇ ਪੀਲੇ ਜਰਨੈਲਾਂ ਸਭ ਦੇ ਆਹੂ ਲੁਹਾ ਦਿਤੇ ਜਾਂ ਅਸਲੋਂ ਖੱਸੀ ਕਰ ਸੁੱਟੇ। ਇਨ੍ਹਾਂ ਲਹਿਰ ਨੂੰ ਸੱਜੇ ਖੱਬੇ ਉਛਾਲਦਿਆਂ ਇਨਕਲਾਬੀ ਕਣ ਮਿਟਾ ਦੇਣ ਦੀ ਪੂਰੀ ਵਾਹ ਲਾਈ।" ਲੇਖਕ ਨੇ ਗੁਜ਼ਰੇ ਦੀ ਪੜਤਾਲ ਕਰਦਿਆਂ ਪਛਤਾਵੇ ਨਾਲ ਆਖਿਆ, "ਅੱਜ ਤੋਂ ਦੋ ਸਾਲ ਪਹਿਲਾਂ ਜਦੋਂ ਤੂੰ ਬਾਬਾ ਮਿਰਗਿੰਦ ਨਾਲ ਆਇਆ ਸੀ; ਮੈਨੂੰ ਆਪਣਾ ਹਮ-ਖ਼ਿਆਲ ਨਹੀਂ ਬਣਾ ਸਕਿਆ। ਉਦੋਂ ਮੈਂ ਆਖਿਆ ਸੀ, ਈਮਾਨਦਾਰ ਸੂਰਮਿਆਂ ਨੂੰ ਮਰਵਾ ਦਿਓਗੇ; ਹਾਸਲ ਕੇਵਲ ਤਜਰਬਾ ਹੀ ਹੋਵੇਗਾ।" ਇਕ ਅੱਚਵੀ ਸੁਰਮੇਲ ਨੂੰ ਕਮਰੇ ਦੇ ਚੱਕਰ ਲੁਆ ਰਹੀ ਸੀ।

"ਮੈਂ ਤੇਰੇ ਕੋਲੋਂ ਨਸੀਹਤਾਂ ਲੈਣ ਨਹੀਂ ਆਇਆ। ਇਕ ਸ਼ਹੀਦ ਦੀ ਲਾਸ਼ ਤੇਰੇ ਸਿਰਹਾਣੇ ਲਿਆ ਰਖੀ ਐ। ਤੂੰ ਇਹਨੂੰ ਨਹੀਂ ਕਿਉਂਟ ਸਕਦਾ, ਖੇਤਾਂ ਵਿਚ ਸੁੱਟ ਆ। ਆਪੇ ਵਾਰਸ ਇਹਨੂੰ ਸੰਭਾਲ ਲੈਣਗੇ। ਜੇ ਦਿਲਬਾਗ ਵਾਂਗ ਤੇਰੀ ਮਿੱਟੀ ਵੀ ਮਰ ਗਈ ਹੈ; ਤਾਂ ਮੈਂ ਗ਼ਲਤ ਥਾਂ ਆ ਗਿਆ ਹਾਂ। ਦੇਖ ਸਾਥੀ, ਜਮਦੂਤਾਂ ਮੈਨੂੰ ਤਿੰਨ ਰਾਤਾਂ ਸੌਣ ਨਹੀਂ ਦਿੱਤਾ। ਲੂਣ ਵਾਲਾ ਪਾਣੀ ਮੇਰੀਆਂ ਅੱਖਾਂ ਵਿਚ ਪਾਉਂਦੇ ਰਹੇ। ਸਾਰੀਆਂ ਹੱਡੀਆਂ ਉਨ੍ਹਾਂ ਕੁੱਟ ਕੁੱਟ ਤੋੜ ਛਡੀਆਂ ਏ। ਤਿੰਨੇ ਦਿਨ ਕੜੱਕੇ ਚਾੜ੍ਹ ਕੇ ਖਲ੍ਹਾਰੀ ਰੱਖਿਆ ਏ। ਪਾਥੀਆਂ ਵਾਂਗ ਸੁੱਜੇ ਪੈਰਾਂ ਦਾ ਹਾਲ ਵੇਖ ਲੈ। ਰੱਬ ਦੇ ਵਾਸਤੇ ਹੁਣ ਮੈਨੂੰ ਸੌਂ ਲੈਣ ਦੇ। ਸਿਧਾਂਤ ਘੜਨਾ, ਲਾਈਨਾਂ ਬਣਾਉਣਾ ਮੇਰਾ ਕੰਮ ਨਹੀਂ। ਜਦੋਂ

ਗੋਲੀ ਮਰਵਾਉਣੀ ਹੋਈ, ਸ਼ਹੀਦ ਕਰਵਾਉਣਾ ਹੋਇਆ, ਫੇਰ ਜਗਾ ਲਵੀਂ। ਤੂੰ ਵੀ ਤਾਂ ਚਿੱਟਿਆਂ ਪੀਲਿਆਂ ਦਾ ਯਾਰ ਰਿਹਾ ਏਂ।" ਪੀਤੂ ਨੇ ਲੇਖਕ ਦੇ ਦੁਖਦੇ ਥਾਂ ਸੰਗੀਨ ਖੋਭ ਦਿੱਤੀ।

ਲੇਖਕ ਸ਼ਹੀਦ ਦੇ ਤਾਹਨੇ ਨਾਲ ਪੈਰੋਂ ਉਖੜ ਗਿਆ। ਉਸ ਇਕ ਚੱਕਰ ਪੂਰਾ ਕਰ ਕੇ ਮੁੜ ਆਖਣਾ ਸ਼ੁਰੂ ਕੀਤਾ :

"ਮਿਰਜ਼ੇ ਨੇ ਸੁੱਤਿਆਂ ਸਾਹਿਬਾਂ ਗਵਾ ਲਈ ਸੀ। ਹੁਣ ਤੂੰ ਸੌਂ ਨਾ। ਇਸ਼ਕ ਨੇ ਹੋਕਾ ਦਿੱਤਾ ਸੀ, ਜੇ ਸੂਲੀ ਤੋਂ ਡਰਦਾ ਏਂ, ਮੇਰੀ ਗਲੀ ਨਾ ਆਈਂ। ਤੂੰ ਸੁਕਰਾਤ ਵਾਲੀ ਜ਼ਹਿਰ ਪੀ ਲਈ। ਮਨਸੂਰ ਵਾਲੀ ਸੂਲੀ ਦਾ ਦਰਦ ਵੀ ਸਹਿ ਲਿਆ। ਹੱਡ ਤੁੜਵਾ ਲਏ ਤੇ ਸੜਦੀ ਸੜਦੀ ਗੋਲੀ ਵੀ ਖਾ ਲਈ। ਪਰ ਇਸ ਸ਼ਹੀਦ ਦੀ ਲਾਸ਼ ਨੂੰ ਲੋਕਾਂ ਵਿਚ ਲੈ ਕੇ ਜਾਣਾ ਬਾਕੀ ਹੈ। ਲੋਕ ਅਜਿਹੀ ਸੁੱਤੜ ਸ਼ਕਤੀ ਹੈ ਕਿ ਕੁਰਬਾਨੀਆਂ ਦੀ ਜਾਗ ਬਿਨਾਂ ਪਾਸਾ ਵੀ ਨਹੀਂ ਪਰਤਦੀ। ਮੰਜ਼ਲ ਆਪ ਚਲ ਕੇ ਕਦੇ ਨਹੀਂ ਆਈ। ਜਦੋਂ ਕਦੋਂ ਪੰਧ ਰਾਹੀ ਨੂੰ ਹੀ ਤੈਅ ਕਰਨਾ ਪਿਆ ਹੈ। ਕਾਮੇ ਲੋਕਾਂ ਦੇ ਸਾਥ ਬਿਨਾਂ ਅਸੀਂ ਬੇਹਥਿਆਰੇ ਆਂ। ਬੇਹਥਿਆਰਾ ਮਿਰਜ਼ਾ ਜੰਡ ਹੇਠਾਂ ਵੱਢਿਆ ਗਿਆ ਸੀ। ਨਿੱਤ ਦੀ ਵੱਢ ਵਢਾਈ ਤੋਂ ਸਾਡਾ ਇਤਿਹਾਸ ਵੀ ਸਤ ਗਿਆ ਏ। ਤੂੰ ਮੇਰੀਆਂ ਗੱਲਾਂ ਸੁਣ ਰਿਹਾ ਏਂ ਕਿ ਨਹੀਂ?" ਲੇਖਕ ਨੇ ਪੀਤੂ ਦਾ ਪੈਰ ਹਲੂਣਿਆਂ।

ਆਕੜੇ ਪੀਤੂ ਦੀ ਥਾਂ ਉਹ ਆਪ ਸਾਰਾ ਹਿੱਲ ਗਿਆ।

"ਓਹ! ਕਿੰਨਾ ਭਿਆਨਕ, ਕਿੰਨਾ ਰੂਹ ਕੰਬਾਊ!" ਉਹ ਘੁਰਾੜਾ ਤੋੜ ਕੇ ਸੁਕਿਆ। "ਸ਼ਾਇਦ ਸ਼ਹੀਦ ਦੀ ਲਾਸ਼ ਨੂੰ ਲੋਕਾਂ ਤਕ ਲੈ ਜਾਣ ਦਾ ਕੰਮ, ਪੀਤੂ ਮੇਰੇ ਜ਼ੁੰਮੇ ਲਾ ਗਿਆ ਏ।" ਲੇਖਕ ਨੇ ਬਾਹਰ ਨਿਕਲ ਕੇ ਵੇਖਿਆ, ਹਵਾ ਅਸਲੋਂ ਸ਼ਾਂਤ ਹੋ ਗਈ ਸੀ। ਚਿੜੀਆਂ ਦੀ ਲੰਮੀ ਡਾਰ ਗੀਤ ਗਾਉਂਦੀ ਉਹਦੇ ਅਗੋਂ ਦੀ ਲੰਘ ਰਹੀ ਸੀ। ਸਾਰਾ ਪੂਰਬ ਸ਼ਹੀਦ ਦੀ ਹਿੱਕ ਵਾਂਗ ਮਹਿਕ ਉਠਿਆ। ਧਰਤੀ ਦੀ ਕੁੱਖ ਕਿਸੇ ਨਵੇਂ ਫੁੱਲ ਨੂੰ ਜਨਮ ਦੇਣ ਲਈ ਅੰਗੜਾਈਆਂ ਵਿਚ ਮੁਸਕਾ ਪਈ।

## 3

## ਆਸ਼ਕ ਮਰਦ ਦਲੇਰ ਨੂੰ, ਸਿਵਾ ਉਡੀਕੇ ਗੋਰ

ਪ੍ਰੀਤਮ ਦੀ ਸ਼ਹਾਦਤ ਨੇ ਸੁਰਮੇਲ ਨੂੰ ਧੁਰ ਆਤਮਾ ਤੱਕ ਹਿਲਾ ਕੇ ਰੱਖ ਦਿੱਤਾ। ਅਹਿਸਾਸ ਦਾ ਤੇਜ਼ ਡੰਗ ਉਹਦੇ ਅੰਦਰ ਅਜਿਹਾ ਚੁਭਿਆ ਕਿ ਉਹਦਾ ਚੈਨ ਹਮੇਸ਼ਾ ਲਈ ਗਵਾਚ ਗਿਆ। ਜਦੋਂ ਮਿੱਤਰ ਪਿਆਰੇ ਦੀ ਲਹੂ ਚੋਂਦੀ ਲਾਸ਼ ਦਿਲ ਦਾ ਮੰਜਾ ਆ ਮੱਲੇ। ਨੀਂਦ ਦਿਲਬਾਗ ਵਰਗੇ ਮੋਏ ਮਾਸ ਨੂੰ ਹੀ ਆ ਸਕਦੀ ਹੈ। ਜਾਗ ਖੁਲ੍ਹਣ ਵੇਲੇ ਤੋਂ ਹੀ ਉਹ ਸੋਚਦਾ ਰਿਹਾ ਸੀ : ਗੋਲੀ ਲੱਗੇ ਪੀਤੂ ਦੀ ਰੂਹ ਮੇਰੇ ਕੋਲ ਕਿਉਂ ਆਈ? ਲੋਕਾਂ ਦੀ ਵੱਢੀ ਟੁਕੀ ਤਾਰੀਖ਼ ਮੇਰੀ ਮੇਜ਼ ਉਤੇ ਕਿਉਂ ਆ ਡਿੱਗੀ? ਤਾਰੀਖ਼ ਦਾ ਕੋਰਾ ਸਫ਼ਾ ਖ਼ਾਲੀ ਛੱਡ ਦੇਵਾਂ? ਮੱਚੜ ਹੋ ਜਾਵਾਂ? ਤਾਰੀਖ਼ ਤਾਂ ਕਿਸੇ ਹੋਰ ਲੇਖਕ ਦਾ ਬੂਹਾ ਜਾ ਮੱਲੇਗੀ, ਪਰ ਤੂੰ ਇਕ ਲੇਖਕ ਦੀ ਜ਼ੁੰਮੇਵਾਰੀ ਤੋਂ ਕਿਵੇਂ ਬਚੇਂਗਾ? ਤਾਰੀਖ਼ ਸਮੇਂ ਦੀ ਜਵਾਨ ਧੀ ਹੈ। ਇਹਦੇ ਪੈਰਾਂ ਵਿਚ ਚੱਕਰ ਹੈ। ਇਹ ਜੈ-ਮਾਲਾ ਕਿਸੇ ਰਾਮ ਜਾਂ ਅਰਜਨ ਦੇ ਗਲ਼ ਨਹੀਂ ਪਾਉਂਦੀ; ਸਗੋਂ ਲੋਕਾਂ ਦੇ ਸ਼ਹੀਦ ਨੂੰ ਆਪਣਾ ਵਰ ਚੁਣਦੀ ਹੈ। ਮੋਲਿਆ! ਪੀਤੂ ਦੀ ਯਾਰੀ ਤੇ ਸਮੇਂ ਦਾ ਸੱਚ ਤੇਰਾ ਇਮਤਿਹਾਨ ਲੈਣ ਆਏ ਐ। ਲੋਕਾਂ ਕੋਲ ਦੋ ਹੀ ਕਾਨਟੀਆਂ ਹਨ, ਵਫ਼ਾਦਾਰੀ ਤੇ ਗ਼ਦਾਰੀ ਦੀਆਂ। ਤੈਨੂੰ ਜਿਹੜੀ ਚੰਗੀ ਲਗਦੀ ਹੈ ਚੁਣ ਲੈ।

ਗੁਰਦਵਾਰੇ ਦਾ ਭਾਈ ਸਵੇਰ ਦਾ ਪਾਠ ਮੁਕਾ ਚੁੱਕਾ ਸੀ। ਲਾਉਡ ਸਪੀਕਰ ਵਿਚੋਂ ਕੋਈ ਨਵੀਂ ਹੇਕ ਉਠ ਪਈ : 'ਸਿੱਧ ਛੁਪ ਬੈਠੇ ਪਰਬਤੀਂ, ਕੌਣ ਜਗਤ ਕੋ ਪਾਰ ਉਤਾਰਾ।' ਸਪੀਕਰ ਦੀ ਹੇਕ ਅਹਿਸਾਸ ਦੇ ਘੋੜੇ ਚੜ੍ਹ, ਲੇਖਕ ਨੂੰ ਧੂਹ ਕੇ ਕਿਤੇ ਦੀ ਕਿਤੇ ਲੈ ਗਈ। ਸਿੱਖ ਰਾਜ ਸਮੇਂ ਡੋਗਰਿਆਂ ਦੀਆਂ ਗ਼ਦਾਰੀਆਂ ਅਤੇ ਸਿੱਖ ਸਰਦਾਰਾਂ ਦੀਆਂ ਖ਼ੁਦਗਰਜ਼ੀਆਂ ਵਿਚੋਂ ਇਕੋ ਇਕ ਵਿਚਾਰਾ ਫ਼ਕੀਰ ਅਜ਼ੀਜ਼ ਦੀਨ ਹੀ ਵਫ਼ਾਦਾਰ ਰਹਿ ਗਿਆ ਸੀ। ਲੇਖਕ ਅਨੁਭਵ ਦੇ ਪੁਲਾੜ ਉਤਾਂਹ ਹੀ ਉਤਾਂਹ ਉਡਦਾ ਗਿਆ। ਹੋਰ ਕੁਝ ਨਾ ਸਹੀ, ਮੈਨੂੰ ਵਫ਼ਾ ਦੀ ਗੰਢੀ ਧਰਤੀ ਬੀਜ ਦੇਣੀ ਚਾਹੀਦੀ ਹੈ। ਬਾਰਾਂ ਵਰ੍ਹੇ ਦੇ ਜਲ-ਕਾਲ ਪਿਛੋਂ ਵੀ ਧਰਤੀ ਦੀ ਹਿੱਕ ਬਾਂਝ ਨਹੀਂ ਹੋ ਜਾਂਦੀ। ਉਹ ਮੁੜ ਫੁਟੇਗੀ, ਮੁੜ ਮੌਲੇਗੀ। ਕੀ ਹੋਇਆ ਜੇ ਅੱਜ ਦੇ ਬੁੱਧੀਵਾਨਾਂ ਨੂੰ ਸਰਮਾਏਦਾਰਾਂ ਨੇ, ਉਹਦੀ ਚਾਟੜੀ ਸਰਕਾਰ ਨੇ ਖ਼ਰੀਦ ਲਿਆ—ਸਾਮਰਾਜੀ ਤੇ ਸੋਸ਼ਲਿਸਟ ਸਫ਼ਾਰਤਖ਼ਾਨਿਆਂ ਬੁਰਕੀਆਂ ਪਾ ਦਿੱਤੀਆਂ। ਇਤਿਹਾਸ ਇਨ੍ਹਾਂ ਸਮੇਂ ਦੇ ਸਿੱਧਾਂ ਦੀਆਂ ਗ਼ਦਾਰੀਆਂ ਉਤੇ ਮੁਸਕਾ ਰਿਹਾ ਹੈ। ਇਤਿਹਾਸ ਕਦੇ ਨਹੀਂ ਮਰਦਾ। ਉਹਦਾ ਬੁਢਾਪਾ ਜਵਾਨੀ ਤੇ ਬਚਪਨ ਆਪਣੇ ਲੋਕਾਂ ਨੂੰ ਲਲਕਾਰ ਕੇ ਆਖਦਾ ਹੈ : ਲੁੱਟੇ ਜਾਣ ਵਾਲਿਓ ! ਘਬਰਾਓ ਨਾ, 'ਹੋਰ ਵੀ ਉਠਸੀ ਮਰਦ ਕਾ ਚੇਲਾ।'

ਸੁਰਮੇਲ ਨੂੰ ਜਾਪਿਆ, ਲਾਲ ਘੁਗੀਆਂ ਵਾਲੀ ਖੱਦਰ ਦੀ ਰਜ਼ਾਈ ਹੇਠਾਂ ਜਿਵੇਂ ਹਾਲੇ ਵੀ ਪੀਰੂ ਘੂਕ ਸੁੱਤਾ ਪਿਆ ਹੈ। ਉਹ ਸੁੱਤਾ ਪਿਆ ਵੀ ਤੇਜ਼ਾਬ ਵਾਂਗ ਉਬਲਦਾ ਰਹਿੰਦਾ ਸੀ। ਸਵਾ ਲੱਖ ਨਾਲ ਇਕ ਲੜ ਕੇ ਰਣ ਤੱਤਾ ਕਰਨ ਵਾਲੇ ਅਣਖੀਲੇ ਜੋਧੇ ਏਹੀ ਹਨ। ਜ਼ੁਲਮ ਤੇ ਅਨਿਆਂ ਦੇ ਵਿਰੁਧ ਕੋਈ ਵੀ ਡੱਟ ਜਾਵੇ ; ਗੁਰੂ ਗੋਬਿੰਦ ਸਿੰਘ ਦੀ ਉਮੱਤ ਦਾ ਸੂਰਮਾ ਹੋ ਜਾਂਦਾ ਹੈ। ਲੇਖਕ ਅੰਗੜਾਈ ਭਰ ਕੇ ਸੜਕ ਤੇ ਆ ਗਿਆ। ਹਾਲੇ ਉਹ ਬਸ ਅੱਡੇ ਉੱਤੇ ਪਹੁੰਚਿਆ ਹੀ ਸੀ ਕਿ ਸੇਵੇ ਨੇ ਚਾਹ ਦਾ ਤੱਤਾ ਤੱਤਾ ਗਲਾਸ ਫੜਾਂਦਿਆਂ ਟਕੋਰਿਆ :

"ਚਾਚਾ, ਲੈ ਭੁਲਸ ਲੈ। ਜਦੋਂ ਕਦੋਂ ਅਸੀਂ ਹੀ ਤੇਰੇ ਕੰਮ ਆਉਣਾ ਏ। ਤੂੰ ਤਾਂ ਚੰਮ ਲੁਹਾਉਣ ਦੀ ਕਸਰ ਨਹੀਂ ਛਡੀ ਸੀ।"

ਮੇਲੂ ਸੇਵੇ ਦੇ ਅਗਾਉਂ ਵਾਰ ਉਤੇ ਥੋੜਾ ਝੇਪਰ ਗਿਆ। ਸੇਵੇ ਨੂੰ ਪੂਰਾ ਗੁੱਸਾ ਸੀ, ਸਰਪੰਚ ਹੁੰਦਿਆਂ ਉਸ ਵਾਹਰ ਤੋਂ ਕੁੱਟੀ ਦੇ ਨੂੰ ਨਹੀਂ ਛੁਡਾਇਆ ਸੀ। ਪਿਛਲੇ ਸਾਲ ਜਵਾਨੀ ਦੀ ਲਹਿਰ ਵਿਚ ਆਇਆ, ਉਹ ਬ੍ਰਾਹਮਣਾਂ ਦੀ ਕੁੜੀ ਕੱਢ ਕੇ ਲੈ ਗਿਆ ਸੀ। ਉਹ ਦੇਵੀ ਦੀਆਂ ਸੌਂਹਾਂ ਖਾ ਕੇ ਵਾਸਤੇ ਪਾਉਂਦਾ ਰਿਹਾ ਕਿ ਕੁੜੀ ਮੈਨੂੰ ਕੱਢ ਕੇ ਲਿਆਈ ਏ। ਪਰ ਅਵੇੜੀ ਬਾਹਰ ਨੇ ਕੁੜੀ ਨੂੰ ਫੁੱਲ ਦੀ ਨਾ ਲਾਈ ਅਤੇ ਸੇਵੇ ਦਾ ਕੁੱਟ ਕੁੱਟ ਪਨੀਰ ਕੱਢ ਸੁੱਟਿਆ।

"ਸਾਰਾ ਕੇਸ ਰਫ਼ਾ ਤਫ਼ਾ ਕਰਵਾ ਕੇ ਤੈਨੂੰ ਪੋਲੀਸ ਦੇ ਛਿੱਤਰਾਂ ਤੋਂ ਨਹੀਂ ਬਚਾਇਆ ?" ਚਾਹ ਦੀ ਘੁੱਟ ਭਰਨ ਤੋਂ ਪਹਿਲਾਂ ਮੇਲੂ ਨੇ ਗਿੱਝ ਕੇ ਆਖਿਆ।

"ਊਂ ਤਾਂ ਚਾਚਾ ਤੇਰੀ ਦਿਆ ਨਾਲ ਸੁੱਤੇ ਨਹੀਂ ਜਾਗਦੇ ; ਪਰ ਤੇਰੇ ਉਤੇ ਪਟਾਕਾ ਪਾ ਕੇ ਪਾਲਾ ਲਾਹੁਣ ਨੂੰ ਕਦੇ ਕਦੇ ਜੀ ਕਰ ਆਉਂਦਾ ਏ।" ਉਸ ਸੇਕਣ ਵਾਸਤੇ ਹੱਥ ਭੱਠੀ ਅਗੇ ਕਰ ਦਿੱਤੇ।

"ਭਤੀਜ ਜੇ ਕੌੜੇ ਥਾਣੇਦਾਰ ਦਾ ਹੱਥ ਫਿਰ ਜਾਂਦਾ, ਪਾਲਾ ਤਾਂ ਸਾਰੀ ਉਮਰ ਦਾ ਹੀ ਲਹਿ ਜਾਣਾ ਸੀ।" ਲੇਖਕ ਨੇ ਅਗਲੇ ਪਿਛਲੇ ਸਾਰੇ ਮਖੌਲਾਂ ਦਾ ਬਦਲਾ ਲੈ ਲਿਆ।

ਸੇਵੇ ਨਾਲ ਬਸ ਨੂੰ ਉਡੀਕਦੀਆਂ ਸਵਾਰੀਆਂ ਵੀ ਹੱਸ ਪਈਆਂ। ਵਾਹਰ ਦੀ ਇਕ ਹੀ ਤੌਣੀ ਨਾਲ ਉਹ ਮੰਨੇ ਕਾ ਸਿੱਖ ਬਣ ਗਿਆ ਸੀ। ਖੇਲੰਦੜਾ ਤੇ ਸਹਿੰਦੜਾ ਹੋਣ ਕਾਰਨ ਉਸ ਦੀ ਜਾਹ-ਪਕੌੜਿਆਂ ਦੀ ਦੁਕਾਨ ਠਾਠ ਨਾਲ ਚਲ ਪਈ ਸੀ। ਮਿਲਣਸਾਰੀ ਨੇ ਉਹਦੀ ਪੁਰਾਣੀ ਗਲਤੀ

ਉੱਤੇ ਪੋਚਾ ਪਾ ਦਿੱਤਾ। ਹੁਣ ਸੇਵਾ ਲੰਡੇ ਲਾਟ ਦੀ ਪਰਵਾਹ ਨਹੀਂ ਸਮਝਦਾ ਸੀ। ਹਰ ਆਉਣ ਵਾਲੇ ਜਾਣੂੰ ਨੂੰ ਉਹ ਜ਼ਰੂਰ ਟਕੋਰ ਲਾਉਂਦਾ। ਉਸ ਦਾ ਸਉਲਾ ਰੰਗ ਦਗਦੀ ਭੱਠੀ ਉੱਤੇ ਫਰਾਟੇ ਮਾਰਦਾ। ਮੋਟੇ ਨਕਸ਼ਾਂ ਨਾਲ ਪਖਿਆ ਪਖਿਆ ਲਗਦਾ ਸੀ। ਪਰ ਸ਼ਾਹ ਕਾਲੀਆਂ ਚਮਕਦਾਰ ਅੱਖਾਂ ਸੜਕ ਤੇ ਜਾਂਦੇ ਰਾਹੀਆਂ ਨੂੰ ਘੋਰਦੀਆਂ ਸਨ। ਉਹਦੇ ਗਾਹਕ ਵੀ ਆੜੀਆਂ ਵਾਂਗ ਖਹਿੰਦੇ ਸਨ।

"ਸੁਣ ਓਏ ਬੱਠਲਾ!" ਮੇਲੂ ਨੇ ਸੇਵੇ ਨੂੰ ਚਮਕਾਉਣ ਵਾਸਤੇ ਬੁਲਾਇਆ।

"ਬੱਠਲਾ ਕੀ ਹੁੰਦਾ ਏ ਚਾਚਾ?" ਭਜੀਜੇ ਨੇ ਸਾਂਗ ਲਾ ਕੇ ਚਾਚੇ ਨੂੰ ਚਿੜਾਇਆ।

"ਤੇਰਾ ਸਿਰ ਮਤੀਰੇ ਖਾਂ ਏ ਨਾ, ਸੋਚਣ ਤੋਂ ਆਰੀ, ਅੱਧਾ ਕੁਆਂਟਲ।" ਲੇਖਕ ਨੇ ਉਸ ਨੂੰ ਦਬਕਾੜਦਿਆਂ ਅਗਾਂਹ ਗੱਲ ਤੋਰੀ। "ਮੈਨੂੰ ਕੋਈ ਵੀ ਮਿਲਣ ਵਾਲਾ ਆ ਕੇ ਪੁੱਛੇ, ਉਹਦੇ ਕੱਖ ਪੱਲੇ ਨਹੀਂ ਪਾਉਣਾ।"

"ਜੇ ਕੋਈ ਦਿਲ ਦਾ ਜਾਨੀ ਆ ਗਿਆ?" ਉਸ ਮੁਸਕਾਉਂਦਿਆਂ ਸ਼ਰਾਰਤ ਨਾਲ ਮਤੀਰਾ ਖੁਰਕਿਆ।

"ਬਸ ਸਭ ਨੂੰ ਇਕੋ ਰੱਸੇ ਬੰਨ੍ਹਣਾ ਏਂ।"

"ਚਾਚੂ, ਬੇਫ਼ਿਕਰ ਰਹਿ। ਪੂਰੀਆਂ ਪੰਜ ਜਮਾਤਾਂ ਪਾਸ ਆਂ। ਸੀ..ਆਈ. ਡੀ. ਨੂੰ ਵੀ ਬੜੇ ਬਹੁ ਨਹੀਂ ਲਗਣ ਦਿੰਦਾ।" ਉਸ ਮੋੜਵੀਂ ਮੁਸਕਾਣ ਘੁਟ ਕੇ ਮੂੰਹ ਘਸੁੰਨ ਬਣਾ ਲਿਆ। ਉਸ ਨੂੰ ਆਪਣੀ ਵਫ਼ਾਦਾਰੀ ਉੱਤੇ ਰੱਜ ਕੇ ਮਾਣ ਸੀ।

"ਬੱਲੇ ਓਏ ਚੀਨਿਆ ਕਬੂਤਰਾ, ਤੇਰੀਆਂ ਕਿਆ ਸਿਫ਼ਤਾਂ ਏਂ।" ਏਨੀ ਆਖਦਾ ਸੁਰਮੇਲ ਸਵਾਰੀਆਂ ਨਾਲ ਬਸ ਵਲ ਔਹਲ ਪਿਆ।

ਪੰਜਾਬ ਰੋਡਵੇਜ਼ ਦੀ ਬਸ ਰਾਹ ਵਿਚ ਵਿਹਰਦੀ, ਧੱਕੇ ਲਵਾਉਂਦੀ ਤੇ ਹਾਲ ਦੁਹਾਈ ਪਾਉਂਦੀ ਤਹਿਸੀਲ ਦੇ ਸਦਰ ਥਾਣੇ ਅੱਗੇ ਬਰੇਕਾਂ ਲਾ ਕੇ ਖਲੋ ਗਈ। ਥਾਣੇ ਨੂੰ ਬਾਹਰੋਂ ਬਿਸਕੁਟੀ ਰੰਗ ਨਾਲ ਓਦੋਂ ਸ਼ਿੰਗਾਰਿਆ ਸੀ, ਜਦੋਂ ਆਈ. ਜੀ. ਸ਼ਰਮਾ ਮਾਰੋ ਮਾਰ ਕਰਦਾ ਦੌਰੇ ਤੇ ਆਇਆ ਸੀ। ਪਰ ਨਿੱਕੀ ਇੱਟ ਦੀਆਂ ਝਾਕਦੀਆਂ ਤਰੇੜਾਂ ਦਸਦੀਆਂ ਸਨ, ਰੰਗ ਤੇ ਪਲਸਤਰ ਸਭ ਫ਼ਜ਼ੂਲ ਹਨ, ਮਲਿਕਾ ਵਿਕਟੋਰੀਆ ਸਮੇਂ ਦੀ ਬੁੱਢੀ ਬਿਲਡਿੰਗ ਹੁਣ ਬਹੁਤਾ ਸਮਾਂ ਖਲੋਤੀ ਨਹੀਂ ਰਹਿ ਸਕਦੀ।

ਲੇਖਕ ਨੇ ਜੀ ਭਿਆਣੀ ਹਾਲਾਤ ਵਿਚ ਥਾਣੇ ਅਗੋਂ ਦੀ ਦੋ ਚੱਕਰ ਮਾਰੇ, ਪਰ ਉਸ ਨੂੰ ਕੋਈ ਵਾਕਫ਼ਕਾਰ ਨਾ ਮਿਲਿਆ, ਜਿਹੜਾ ਅੰਦਰ ਲੈ ਜਾਂਦਾ। ਆਪਣੇ ਆਪ ਅੰਦਰ ਜਾਣ ਵਾਸਤੇ ਉਸ ਕੋਲ ਕੋਈ ਬਹਾਨਾ ਨਹੀਂ ਸੀ। ਉਹ ਕੜੱਕਾ ਲੱਗੀ ਬੰਦ ਕੋਠੜੀ ਵੇਖਣਾ ਚਾਹੁੰਦਾ ਸੀ। ਸ਼ਾਇਦ ਪੀਤੂ ਵਾਲਾ ਕੜੱਕਾ ਥਾਏਂ ਗੱਡਿਆ ਪਿਆ ਹੋਵੇ। ਨਾ ਹੀ ਸੂਲੀ ਦਾ ਮੂੰਹ ਟੁੱਟਾ ਏ, ਤੇ ਨਾ ਹੀ ਸ਼ਹੀਦਾਂ ਦੀਆਂ ਛਾਤੀਆਂ ਵਿਚੋਂ ਜੋਸ਼ ਠੰਡਾ ਪਿਆ ਏ। ਨੇਕੀ ਬਦੀ ਅਤੇ ਫੁੱਲ ਕੰਡੇ ਦੀ ਇਤਿਹਾਸਕ ਕਹਾਣੀ ਸ਼ੈਤਾਨ ਦੀ ਆਂਤ ਵਾਂਗ ਲੰਮੀ ਹੀ ਲੰਮੀ ਹੁੰਦੀ ਜਾ ਰਹੀ ਹੈ। ਉਹ ਕੜੱਕੇ ਵਿਚ ਝਟ ਦੀ ਝਟ ਆਪ ਖਲੋ ਕੇ ਪੀਤੂ ਦੇ ਤਿੰਨ ਦਿਨਾਂ ਦੇ ਤਸੀਹਿਆਂ ਦਾ ਦਰਦ ਮਹਿਸੂਸ ਕਰਨਾ ਚਾਹੁੰਦਾ ਸੀ। ਉਸ ਸਮੇਂ ਰੱਬ ਦੀ ਰਹਿਮਤ ਦਾ ਕੋਈ ਵੀ ਚਾਰਾ ਨਾ ਚਲਿਆ। ਲੇਖਕ ਦਾ ਥਾਣੇ ਅੰਦਰ ਜਾਣ ਵਾਸਤੇ ਕੋਈ ਬੰਨ੍ਹ ਚੱਪਾ ਨਾ ਵੱਜਾ।

"ਕਦੇ ਫੇਰ ਸਹੀ, ਮੈਨੂੰ ਸਮਾਂ ਅਜਾਈਂ ਨਹੀਂ ਗਵਾਉਣਾ ਚਾਹੀਦਾ।" ਉਸ ਮਾਯੂਸ ਹੋ ਕੇ ਮੁੜ ਕੇ ਬਸ ਆ ਫੜੀ। ਬਸ ਨੇ ਉਸ ਨੂੰ ਧਾਰਾਂ ਵਾਲੇ ਪੁਲ ਉੱਤੇ ਲਾਹ ਦਿੱਤਾ। ਉਹ ਆਲੇ-ਦੁਆਲੇ ਨੂੰ ਬੜਾ ਗਹੁ ਨਾਲ ਤਾੜਦਾ ਰਿਹਾ। ਫਿਰ ਉਸ ਸਾਈਕਲ ਉੱਤੇ ਲੱਤ ਦੇ ਰਹੇ ਰਾਹੀ ਨੂੰ ਹੱਥ ਉਲਾਰ ਕੇ ਰੋਕ ਲਿਆ।

"ਬਾਈ ਜੀ, ਤਿੰਨ ਚਾਰ ਦਿਨ ਹੋਏ, ਏਥੇ ਨੇੜ ਪਰੇਹੇ, ਇਕ ਨਕਸਲਬਾੜੀਏ ਪੀਤੂ ਨੂੰ ਪੋਲੀਸ ਨੇ ਗੋਲੀ ਮਾਰ ਦਿੱਤੀ ਸੀ ; ਤੁਹਾਨੂੰ ਉਸ ਟਾਹਲੀ ਦਾ ਪਤਾ ਏ ?"

ਅੱਧੀ ਉਮਰ ਦਾ ਲਾਖਾ ਬਾਣੀਆਂ ਆਨੇ ਡਬੇਰ ਖਲੋਤਾ। ਇਉਂ ਲਗਦਾ ਸੀ ਜਿਵੇਂ ਘਸੁੰਨ ਵਜ ਕੇ ਉਸ ਦਾ ਮੂੰਹ ਖੁਲ੍ਹ ਗਿਆ ਏ। ਉਹਦੇ ਕੰਨਾਂ ਦੀਆਂ ਭਾਰੀਆਂ ਨੱਤੀਆਂ ਜਨਵਰੀ ਦੀ ਧੁੱਪ ਵਿਚ ਚਮਕ ਰਹੀਆਂ ਸਨ। ਸੁਰਤ ਆਉਣ ਤੇ ਬਾਣੀਏ ਨੇ ਮੇਲੂ ਨੂੰ ਸਿਰ ਤੋਂ ਪੈਰਾਂ ਤੱਕ ਤਲਾਸ਼ੀ ਲੈਣ ਵਾਲਿਆਂ ਵਾਂਗ ਦੇਖਿਆ। ਉਹਦੇ ਭਾਣੇ ਮੈਂ ਨਕਸਲਬਾੜੀਆ ਸੀ ਜਾਂ ਉਨ੍ਹਾਂ ਦਾ ਰਾਹ ਭੁੱਲਿਆ ਭੂਤ। ਸੁੱਕੇ ਗਲ ਦੀ ਘੁਟ ਭਰਦਿਆਂ ਉਸ ਸਿਰ ਫੇਰਿਆ।

"ਮੇਰੇਆਰ...।" ਅਗਾਂਹ ਉਸ ਤੋਂ ਕੁਝ ਵੀ ਨਾ ਆਖ ਹੋਇਆ ਅਤੇ ਆਪਣਾ ਸਾਈਕਲ ਢਲਵਾਨ ਨੂੰ ਰੇੜ੍ਹੇ ਪਾ ਲਿਆ।

ਮੇਲੂ ਨੇ ਖਿਆਲ ਕੀਤਾ ਇਉਂ ਮੈਨੂੰ ਕਿਸੇ ਵੀ ਕੁਝ ਨਹੀਂ ਦਸਣਾ। ਪੋਲੀਸ ਨੇ ਪੂਰੀ ਦਹਿਸ਼ਤ ਪਾਈ ਹੋਈ ਹੈ। ਮੈਨੂੰ ਜੁਲਾਣੇ ਦੇ ਢੱਕ ਬਾਰੇ ਪੁੱਛਣਾ ਚਾਹੀਦਾ ਹੈ। ਨੰਗਲ ਪਿੰਡ ਦੇ ਚੜ੍ਹਦੇ ਪਾਸੇ ਇਕ ਆਦਮੀ ਪਛੇਤੀ ਕਣਕ ਗੁੱਡ ਰਿਹਾ ਸੀ। ਰੰਗ ਤੇ ਨਕਸ਼ਾਂ ਵਲੋਂ ਮਜ਼੍ਹਬੀ ਸਿੱਖ ਜਾਪਦਾ ਸੀ। ਕਣਕ ਰੇਹ ਤੋਂ ਬਿਨਾਂ ਪੀਲੀ ਪਈ ਹੋਈ ਸੀ। ਖੇਤ ਵਿਚ ਕੱਲਰ ਦੇ ਗੰਜ ਖਿਲਰੇ ਪਏ ਸਨ, ਪਰ ਗੁਡਾਵਾ ਆਪਣੀ ਲਗਨ ਨਾਲ ਪਿਆਜ਼ੀ, ਜੌਂਦਰ ਬਾਥੂ ਅਤੇ ਕੰਡਿਆਲੀ ਰੰਬੀ ਦੇ ਘੋਰ ਜੜ੍ਹਾਂ ਤੋਂ ਖੁੰਗੀ ਜਾ ਰਿਹਾ ਸੀ। ਮੇਲੂ ਨੂੰ ਆਪਣੇ ਆਪ ਇਕ ਭਰੋਸਾ ਜਾਗ ਪਿਆ, ਇਹ ਬੰਦਾ ਮੈਨੂੰ ਜ਼ਰੂਰ ਟਿਕਾਣਾ ਦੱਸ ਦੇਵੇਗਾ।

"ਬਾਈ ਜੀ ਸਤਿ ਸ੍ਰੀ ਅਕਾਲ।"

"ਗੁਰ ਪ੍ਰਕਾਰ ਗੁਰਮੁਖਾ !" ਉਹ ਰੰਬੀ ਰੋਕ ਕੇ ਆਉਣ ਵਾਲੇ ਨੂੰ ਵੇਖਣ ਲਗ ਪਿਆ।

"ਤੁਹਾਨੂੰ ਜੁਲਾਣੇ ਦੇ ਢੱਕ ਦਾ ਪਤਾ ਏ, ਏਥੇ ਕਿਤੇ ਨੇੜੇ ਈ ਐ ?"

ਉਸ ਨਜ਼ਰਾਂ ਗੱਡ ਕੇ ਗੁਰਮੁਖ ਨੂੰ ਪਛਾਣਨ ਦਾ ਜਤਨ ਕੀਤਾ। ਫਿਰ ਉਸ ਸੂਤੇ ਸਿੱਧ ਰੰਬੀ ਪੁੱਠੇ ਪਾਸਿਓਂ ਮੋਟੇ ਡਲੇ ਉਤੇ ਭੁਆ ਮਾਰੀ ਅਤੇ ਖੱਬੀ ਮੁੱਠ ਵਿਚ ਵੱਤਰੀ ਮਿੱਟੀ ਘੁਟ ਲਈ। ਸੱਜਰੀ ਗੁਡਾਈ ਕਾਰਨ ਮਿੱਟੀ ਵਿਚੋਂ ਮਹਿਕ ਉਠ ਰਹੀ ਸੀ। ਗੁਡਾਵਾ ਡਾਂਗ ਜਿੰਨਾ ਲੰਮਾ ਹਉਕਾ ਖਿੱਚਦਾ ਆਖਣ ਲੱਗਾ :

"ਗੁਰਮੁਖਾ ! ਪੀਤੂ ਤੇਰਾ ਕੀ ਲਗਦਾ ਸੀ ?" ਜਦੋਂ ਉਸ ਮੇਲੂ ਨੂੰ ਵੇਖਣ ਲਈ ਛੱਪਰ ਚੁੱਕੇ, ਅੱਖਾਂ ਨੱਕੋ ਨੱਕ ਭਰੀਆਂ ਹੋਈਆਂ ਸਨ। ਉਹਦੀਆਂ ਰੰਬੀ ਵਰਗੀਆਂ ਤਿੱਖੀਆਂ ਨਜ਼ਰਾਂ ਨੇ ਜਾਣ ਲਿਆ, ਰਾਹੀ ਕੀ ਚਾਹੁੰਦਾ ਹੈ।

"ਗਹਿਗੱਡ ਯਾਰ।" ਲੇਖਕ ਆਪਣੇ ਮਨ ਦਾ ਉਛਾਲਾ ਨਾ ਸਾਂਭ ਸਕਿਆ।

"ਭੁੱਖਾ ਹੋਵੇਂਗਾ ?" ਹਾਲਤ ਦੀਆਂ ਆਰਥਕ ਧੰਗੇੜਾਂ ਦੇ ਬਾਵਜੂਦ ਉਸ ਵਿਚ ਸਦੀਆਂ ਪੁਰਾਣਾ ਸਹਿਚਾਰ ਹਾਲੇ ਜਿਉਂਦਾ ਸੀ।

"ਨਹੀਂ ਜੀ, ਹੁਣੇ ਪੁਲ ਵਾਲੀ ਦੁਕਾਨ ਤੋਂ ਚਾਹ ਪੀ ਕੇ ਆਇਆ ਹਾਂ।" ਗੁਰਮੁਖ ਨੇ ਰਸੱਲੀ ਨਾਲ ਉੱਤਰ ਦੇਂਦਿਆਂ ਪੁਛਿਆ। "ਮੈਂ ਤਾਂ ਪੀਤੂ ਦੀ ਮਰਨ ਵਾਲੀ ਥਾਂ ਵੇਖਣੀ ਏਂ।"

"ਕੀ ਕਰੇਂਗਾ ਵੇਖ ਕੇ। ਬੁੱਚੜਾਂ ਸੋਨੇ ਵਰਗਾ ਮੁੰਡਾ ਮਾਰ ਘੱਤਿਆ। ਆਸ਼ਕ ਮਰਦ ਦਲੇਰ ਨੂੰ ਸਿਵਾ ਉਡੀਕੇ ਗੋਰ।" ਉਹਦੀਆਂ ਉਭਰੀਆਂ ਨੀਲੀਆਂ ਨਸਾਂ ਵਾਲੇ ਹੱਥ ਕੰਬੀ ਜਾ ਰਹੇ ਸਨ। ਗਲ ਦੀਆਂ ਨਾੜਾਂ ਗੁੱਸੇ ਵਿਚ ਤਣੀਆਂ ਹੋਈਆਂ ਸਨ। "ਜੀਅ ਕਰਦਾ ਏ ਚੰਦਰਿਆਂ ਵਿਚਾਲੇ ਜਾ ਕੇ ਬੰਬ ਵਾਂਗ ਪਾਟ ਜਾਵਾਂ। ਪਾਪੀਓ, ਹਤਿਆਰਿਓ ! ਤੁਹਾਡਾ ਕਿਸੇ ਜੁਗ ਨਹੀਂ ਭਲਾ ਹੋਣਾ।"

ਉਸ ਅੱਖਾਂ ਪੂੰਝ ਕੇ ਨੱਕ ਸਾਫ਼ ਕਰਦਿਆਂ ਆਖਿਆ । ''ਭਾਈ ਗੁਰਮੁਖਾ ! ਅਸੀਂ ਤਾਂ ਭਲਾ ਭੱਠ ਝੋਕਣ ਵਾਲੇ ਆਂ, ਪੜ੍ਹੇ ਲਿਖੇ ਨਹੀਂ ; ਪਰ ਧਰਮਾਤਮਾ ਲੋਕ ਆਖਦੇ ਐ, ਜਦੋਂ ਵਾੜ ਈ ਖੇਤ ਨੂੰ ਖਾਣ ਲਗ ਪਵੇ, ਕੋਈ ਕਹਿਰ ਜ਼ਰੂਰ ਵਰਤਦਾ ਏ । ਆਹ ਕਹਿਰ ਤੋਂ ਕੀ ਘਟ ਐ । ਖ਼ਬਰੇ ਰੱਬ ਕਿਥੇ ਲੰਮੀਆਂ ਤਾਣ ਕੇ ਸੌਂ ਗਿਆ ਏ !''

''ਭਾਈ ਜੀ, ਤੁਸੀਂ ਰੋਵੋ ਨਾ, ਝੂਰੋ ਨਾ । ਕਤਲਾਮਾਂ ਕਰਨ ਵਾਲਾ ਨਾਦਰਸ਼ਾਹ ਕਿੱਥੇ ਐ । ਸਾਹਿਬਜ਼ਾਦਿਆਂ ਨੂੰ ਨੀਂਹਾਂ ਵਿਚ ਚਿਣ ਕੇ ਮਾਰਨ ਵਾਲਾ ਸੂਬਾ ਸਰਹੰਦ ਕਿਧਰ ਗਿਆ ਤੇ ਸਿੱਖਾਂ ਦਾ ਖੁਰਾਖੋਜ ਮਿਟਾਉਣ ਵਾਲਾ ਮੀਰ ਮੰਨੂੰ । ਹਾਲੇ ਤਾਈਂ ਲੁਟੇਰਿਆਂ ਕਾਮੇ ਮਨੁੱਖਾਂ ਨੂੰ ਪਾੜੀ ਰਖਿਆ ਏ ।'' ਗੁਰਮੁਖ ਪਿਆਰੇ ਨੇ ਛਾਤੀ ਨੂੰ ਹੱਥ ਲਾ ਕੇ ਭਰੋਸਾ ਦਿੱਤਾ। ''ਇਨਕਲਾਬ ਜ਼ਰੂਰ ਆਏਗਾ । ਸਿਦਕੀ ਸੂਰਮੇ ਜ਼ੁਲਮ ਤੋਂ ਕਦੇ ਨਹੀਂ ਹਾਰਦੇ । ਦਸਾਂ ਨਹੁੰਆਂ ਦੀ ਕਿਰਤ ਫਲੇਗੀ ਤੇ ਸੱਚ ਮਨੁੱਖ ਦਾ ਹਾਣੀ ਹੋਵੇਗਾ ।''

''ਤੂੰ ਭਲਾ ਲੋਕ ਏਂ, ਠੀਕ ਹੀ ਆਂਹਦਾ ਹੋਏਂਗਾ, ਪਰ ਅੰਗਰੇਜ਼ਾਂ ਵੇਲੇ ਤੋਂ ਪਾਰਟੀਆਂ ਵਾਲੇ ਇਉਂ ਹੀ ਆਖਦੇ ਆਏ ਐ । ਪਿਛਲੀ ਵਾਰ ਵੋਟਾਂ ਲੈਣ ਵੇਲੇ ਵੀ ਆਂਹਦੇ ਸੀ, ਗ਼ਰੀਬੀ ਹਟਾਵਾਂਗੇ । ਤਿੰਨ ਘਟ ਸੱਤਰ ਵਰ੍ਹਿਆਂ ਦਾ ਹੋ ਗਿਆ ਆਂ । ਐਬ ਕੋਈ ਕੀਤਾ ਨਹੀਂ । ਰੂਠੇ ਕੁਨਾਲੇ ਤੋਂ ਛੁਟਕਾਰਾ ਨਹੀਂ ਮਿਲਿਆ । ਪੂਰੇ ਇਕ ਉਤੇ ਚਾਲ੍ਹੀ ਸੀਰ ਕਮਾਏ ਐ । ਆਪਣਾ ਖੋਲਾ ਨਹੀਂ ਬਣਾ ਸਕਿਆ । ਸੀਰ ਛੱਡ ਕੇ ਕਿੱਲਾ ਦੋ ਕਿੱਲੇ ਵਟਾਈਂ ਉਤੇ ਵਾਹੁਣ ਲਗਾ ਹਾਂ । ਖੱਲ ਤੇ ਖਰੂ ਦੀ ਖਾਧੀ ਜ਼ਮੀਨ ਜਦੋਂ ਸੁਆਰਦਾ ਹਾਂ, ਉਹ ਜੱਟ ਆਪ ਵਾਹ ਲੈਂਦਾ ਏ ਤੇ ਅਗਲੇ ਸਾਲ ਲਈ ਮੁੜ ਮਾੜੀ ਭੋਂਏਂ ਮੇਰੇ ਮੱਥੇ ਮਾਰਦਾ ਏ । ਪੀਤੂ ਆਂਹਦਾ ਸੀ, ਕਦੇ ਅਸੀਂ ਹਿੰਦੁਸਤਾਨ ਦੇ ਮਾਲਕ ਸਾਂ । ਨਾ ਤਾਂ ਚੌਧਰੀਆਂ ਦਾ ਪੀਹਣਾ ਪਕਾਉਣਾ ਮੁੱਕਾ ਏ, ਨਾ ਸਾਡੀ ਪੁਸ਼ਤੋ ਪੁਸ਼ਤੀ ਗ਼ੁਲਾਮੀ ਹਟੀ ਏ ।'' ਮਜ਼ਬੀ ਭਾਈ ਫੁਟ ਫੁਟ ਉਧੜੀ ਗਿਆ, ਜਿਵੇਂ ਉਸ ਨੂੰ ਦਿਲ ਦਾ ਦੁਖ ਆਖਣ ਦਾ ਮਸੀਂ ਮੌਕਾ ਮਿਲਿਆ ਸੀ ।

ਲੇਖਕ ਦੋ ਗੱਡੇ ਕਿਤਾਬਾਂ ਦਾ ਲੱਦ ਪੜ੍ਹ ਕੇ ਵੀ ਕਾਮੇ ਭਾਈ ਨੂੰ ਤਸੱਲੀ ਵਾਲਾ ਉੱਤਰ ਨਾ ਦੇ ਸਕਿਆ । ਜਿਸ ਨੂੰ ਸਾਰੀ ਜ਼ਿੰਦਗੀ ਹੀ ਦੁਖਾਂ ਤੇ ਭੁੱਖਾਂ ਨੇ ਭੰਨੀ ਰਖਿਆ ਹੋਵੇ, ਉਸ ਨੂੰ ਤਾਂ ਰੱਬ ਵੀ ਤਸੱਲੀ ਨਹੀਂ ਦੇ ਸਕਦਾ ।

''ਤੁਸੀਂ ਪੀਤੂ ਨੂੰ ਜਾਣਦੇ ਸੀ ?'' ਸੁਰਮੇਲ ਨੇ ਸੁਭਾਵਕ ਹੀ ਪੁੱਛ ਲਿਆ ।

''ਹਾਂਅ, ਮੈਂ ਮਲਕੀਤ ਬੁੱਚੇ ਦਾ ਤਾਇਆ ਆਂ ।'' ਉਹ ਭਤੀਜੇ ਦਾ ਨਾਂ ਲੈ ਕੇ ਮਾਣ ਨਾਲ ਭਰ ਗਿਆ ।

''ਭਾਈ ਜੀ ਤੁਹਾਡਾ ਨਾਂ ?'' ਲੇਖਕ ਨੂੰ ਹੋਰ ਕੋਈ ਗੱਲ ਨਾ ਅਹੁੜੀ ।

''ਨਾਂ ਤਾਂ ਮਾਪਿਆਂ ਗਿੱਬ ਕੇ ਲਹਿਣਾ ਸਿਹੁੰ ਰਖਿਆ ਸੀ, ਪਰ ਸਾਰੀ ਉਮਰ ਸਾਲੇ ਦੇਣਾ ਸਿਹੁੰ ਤੋਂ ਪਿਛਾ ਨਹੀਂ ਛੁਟਿਆ । ਕੋਈ ਨਾ, ਇਕ ਦਿਨ ਲੇਖੇ ਹੋਣਗੇ ਈ ।''

ਸੋਚੀਂ ਨਿਘਰਿਆ ਲੇਖਕ ਆਖਣਾ ਚਾਹੁੰਦਾ ਸੀ, ਓਏ ਭੋਲਿਆ ਭੰਡਾਰਿਆ, ਤੈਨੂੰ ਦੂਜੇ ਜਨਮਾਂ ਦੇ ਲਾਰੇ ਦੇ ਕੇ ਵੀ ਨਿੱਸਲ ਕਰੀ ਰਖਿਆ । ਸੁਰਮੇਲ ਨੂੰ ਵੇਖ ਕੇ ਲਹਿਣਾ ਸਿੰਘ ਨੇ ਦੱਸਣਾ ਸ਼ੁਰੂ ਕੀਤਾ :

''ਚੰਗਾ ਫੇਰ ਸਰਦਾਰਾ, ਤੂੰ ਮੁੜ ਨਹਿਰ ਪੈ । ਏਸੇ ਪਟੜੀਉਂ ਇਕ ਕੱਸੀ ਨਿਕਲੇਗੀ, ਕੋਈ ਕੋਹ ਭਰ ਜਾ ਕੇ । ਉਸ ਕੱਸੀ ਦੇ ਹੇਠਲੇ ਦਾਅ ਗੱਡੇ ਦੀ ਲੀਹ ਉਤਰਦੀ ਐ । ਸਾਹਮਣੇ ਅੱਧ ਕੋਹ ਵਾਟ ਤੇ ਜੁਲਾਣੇ ਦੇ ਪਲਾਹ ਦਿਸ ਪੈਣਗੇ । ਬਸ ਥੋੜ੍ਹੀ ਵਿਥ ਤੇ ਸੱਜੇ ਪਾਸੇ ਭਾਰੇ ਪਰਵਾਰ ਵਾਲੀ

ਟਾਹਲੀ ਖਲੋਤੀ ਐ।'' ਲਹਿਣਾ ਸਿੰਘ ਨੇ ਇਸ਼ਾਰਿਆਂ ਨਾਲ ਤਰਫ਼ਾਂ ਸਮਝਾਈਆਂ। ''ਨਹੀਂ ਮੈਂ ਤੇਰੇ ਨਾਲ ਚਲਾਂ ?''

''ਤੁਹਾਡੀ ਬੜੀ ਮਿਹਰਬਾਨੀ, ਨਾਲ ਚਲਣ ਦੀ ਲੋੜ ਨਹੀਂ।'' ਸਾਰਾ ਨਕਸ਼ਾ ਲੇਖਕ ਦੀ ਸਮਝ ਵਿਚ ਆ ਗਿਆ। ਉਸ ਨਹਿਰ ਵਲ ਮੁੜਦਿਆਂ ਆਖਿਆ, ''ਭਰਾਵਾ ਸੋ ਦੀ ਤੇਨੂੰ ਇਕੋ ਨਿਬੇੜਾਂ, ਹੋਣੀ ਹਰ ਹਾਲਤ ਵਿਚ ਵਰਤੇਗੀ। ਤੂੰ ਉਦਾਸ ਨਾ ਹੋਈਂ।''

''ਉਦਾਸ ਹੋਇਆਂ ਦਿਹਾੜੇ ਥੋੜੋਂ ਟੁਟਦੇ ਐ। ਚੰਗਾ ਫੇਰ ਸਤਿ ਸ੍ਰੀ ਅਕਾਲ।''

''ਸਤਿ ਸ੍ਰੀ ਅਕਾਲ।'' ਲੇਖਕ ਨੇ ਲੁੱਟਾਂ ਤੇ ਲਾਹਨਤਾਂ ਮਾਰੇ ਹਿੰਦੁਸਤਾਨ ਨੂੰ ਲਹਿਣਾ ਸਿੰਘ ਵਿਚੋਂ ਤੱਕਿਆ। ਉਹ ਹੈਰਾਨ ਸੀ, ਕਿੰਨੀ ਜਾਨ ਹੈ, ਕਿੰਨਾ ਸਿਰੜ ਐ, ਬੁੱਢਾ ਵੀ ਜਵਾਨ ਲਗਦਾ ਏ। ਕਿਰਤੀ ਜਮਾਤ ਨੂੰ ਦੂਜੇ ਜਨਮਾਂ ਦੇ ਲਾਰਿਆਂ ਨਾਲ ਵੀ ਨਹੀਂ ਮਾਰਿਆ ਜਾ ਸਕਿਆ। ਉਸ ਪਿਛਾਂਹ ਭਉਂ ਕੇ ਵੇਖਿਆ, ਲਹਿਣਾ ਸਿੰਘ ਰੰਬੀ ਨੂੰ ਹੱਥ ਫੜੀ ਕਿਤੇ ਦੂਰ ਨੀਝ ਲਾਈ ਬੈਠਾ ਸੀ। ਰੱਬ ਜਾਣੇ ਉਹ ਇਨਕਲਾਬ ਨੂੰ ਉਡੀਕ ਰਿਹਾ ਸੀ ਜਾਂ ਪੀਰੂ ਤੇ ਆਪਣੇ ਭਤੀਜੇ ਲਈ ਹਉਕੇ ਭਰ ਰਿਹਾ ਸੀ।

ਮੇਲੂ ਦੀਆਂ ਕਾਹਲੀਆਂ ਤੇ ਲੰਮੀਆਂ ਕਦਮਾਂ ਨੇ ਨਹਿਰ ਦੀ ਪਟੜੀ ਅਤੇ ਕੱਸੀ ਵਾਲਾ ਰਾਹ ਛੇਤੀ ਹੀ ਤੈਅ ਕਰ ਲਏ। ਠੀਕ ਖੱਬੇ ਜੁਲਾਣੇ ਦਾ ਢੱਕ ਅਤੇ ਸੱਜੇ ਟਾਹਲੀ ਸੁੰਨ ਵੱਟੀ ਖਲੋਤੀ ਸੀ। ਗੋਡੇ ਗੋਡੇ ਕਣਕ ਭੰਨ ਕੇ ਲੋਕਾਂ ਨਵੀਂ ਡੰਡੀ ਬਣਾ ਦਿੱਤੀ ਸੀ। ਟਾਹਲੀ ਹੇਠਾਂ ਜਾ ਕੇ ਉਹਦਾ ਮਲੰਮਲੀ ਰੋਣ ਨਿਕਲ ਗਿਆ। ਅੱਖਾਂ ਅਗੇ ਧੁੰਦ ਨੇ ਤੰਬੂ ਤਾਣ ਦਿੱਤੇ। ਉਹਨੂੰ ਜਾਪਿਆ ਦਿਲਬਾਗ ਅਤੇ ਸਿਪਾਹੀ ਸ਼ਰਾਬ ਪੀ ਰਹੇ ਹਨ ਅਤੇ ਉਹਨਾਂ ਦੀ ਆਪਸੀ ਘੁਸਰ ਫੁਸਰ ਵੀ ਜਾਰੀ ਹੈ। ਉਹ ਤਰੇਲੀ ਕਣਕ ਵਿਚ ਹੋਰ ਅਗਾਂਹ ਵਧ ਗਿਆ। ਸਿਪਾਹੀ ਤਾਂ ਕਿਧਰੇ ਛਿਪਣ ਹੋ ਗਏ, ਪਰ ਕਣਕ ਦੇ ਸਲਾਬੇ ਖੇਤ ਸਿਆੜਾਂ ਦੇ ਸੰਨ੍ਹ ਖੁਰੀ ਵਾਲੇ ਭਾਰੇ ਬੂਟਾਂ ਦੀਆਂ ਪੈੜਾਂ ਖੁਭੀਆਂ ਪਈਆਂ ਸਨ। ਲੇਖਕ ਉਹ ਪੈੜਾਂ ਕਿਸੇ ਤਰ੍ਹਾਂ ਖੂੰਗ ਕੇ ਸੁਰੱਖਿਅਤ ਕਰ ਲੈਣਾ ਚਾਹੁੰਦਾ ਸੀ। ਕਣਕ ਦੇ ਇਕ ਬੂਝੇ ਲਾਗੋਂ ਉਸ ਤਿੰਨ ਸੌ ਤਿੰਨ ਦਾ ਖੋਖਾ ਚੁੱਕ ਲਿਆ। ਉਹ ਖੋਖੇ ਨੂੰ ਘੂਰੀ ਜਾ ਰਿਹਾ ਸੀ। ਖਬਰੇ ਏਸੇ ਗੋਲੀ ਨੇ ਪੀਰੂ ਦੀ ਜਾਨ ਲਈ ਹੋਵੇ। ਫਿਰ ਕੁਝ ਖਿਆਲ ਆ ਜਾਣ ਤੇ ਉਸ ਖੋਖਾ ਪੈਂਟ ਦੀ ਚੋਰ ਜੇਬ ਵਿਚ ਪਾ ਲਿਆ।

ਉਹਦਾ ਸਾਹ ਕਾਹਲਾ ਚਲ ਰਿਹਾ ਸੀ। ਟਾਹਲੀ ਦਾ ਸੱਕ ਪਾੜ ਕੇ ਸਿੱਕਾ ਪੇਟ ਵਿਚ ਧਸ ਗਿਆ ਸੀ। ਮੇਲੂ ਨੂੰ ਇਕਦਮ ਸੋਚ ਫੁਰੀ। ਟਾਹਲੀ ਇਨਕਲਾਬ ਦੇ ਦਿਨ ਤਕ ਇਸ ਤਰ੍ਹਾਂ ਖਲੋਤੀ ਰਹਿਣੀ ਚਾਹੀਦੀ ਹੈ। ਕਿਉਂ ਨਾ ਟਾਹਲੀ ਖ਼ਰੀਦ ਲਈ ਜਾਵੇ ? ਵਿਕੀ ਟਾਹਲੀ ਨੂੰ ਖੇਤ ਦਾ ਮਾਲਕ ਕਿੰਨੇ ਕੁ ਦਿਨ ਖਲੋਤੀ ਰਹਿਣ ਦੀ ਛੋਟ ਦੇਵੇਗਾ ? ਪੀਰੂ ਦਾ ਮਾਸੜ ਨਹੀਂ ਕੁਝ ਕਰੇਗਾ ? ਨਹੀਂ ਖੇਤ ਹੀ ਮੁੱਲ ਲੈ ਲਿਆ ਜਾਵੇ। ਪਰ ਹਜ਼ਾਰਾਂ ਰੁਪਿਆ ਕਿਥੋਂ ਆਵੇਗਾ ? ਨਾਲੇ ਸਾਰੇ ਦੇਸ਼ ਵਿਚ ਸੈਂਕੜੇ ਟਾਹਲੀਆਂ, ਕਿੱਕਰਾਂ ਅਤੇ ਜੰਡ ਹਨ, ਜਿਨ੍ਹਾਂ ਨਾਲ ਬੰਨ੍ਹ ਬੰਨ੍ਹ ਇਨਕਲਾਬ ਦੇ ਮਰਜੀਵੜਿਆਂ ਨੂੰ ਕੋਹ ਕੋਹ ਮਾਰਿਆ ਗਿਆ ਏ।

ਟਾਹਲੀ ਵਿਚੋਂ ਸੱਜਰੇ ਲਹੂ ਦੀ ਮਹਿਕ ਆ ਰਹੀ ਸੀ। ਲੇਖਕ ਦਾ ਅਨੁਭਵ ਉਸ ਕਾਤਲਾਨਾ ਮਾਹੌਲ ਵਿਚ ਡੂੰਘੇ ਸਾਹ ਭਰ ਰਿਹਾ ਸੀ। ਉਸ ਨੂੰ ਜਾਪਿਆ, ਪੀਰੂ ਦਿਲਬਾਗ ਨੂੰ ਮਰਦਊ ਟੋਅਰ ਵਿਚ ਆਖ ਰਿਹਾ ਏ ; ਜੇ ਹਿੰਮਤ ਵੇਖਣੀ ਏਂ, ਟਾਹਲੀ ਨਾਲੋਂ ਖੋਹਲ ਦੇ, ਫੇਰ ਤੂੰ ਛਾਤੀ ਡਾਹ ਕੇ ਗੋਲੀ ਖਾਂਦੇ ਨੂੰ ਅਜ਼ਮਾ ਲਈਂ। ਪਿਛਲੀ ਰਾਤ ਦੇ ਸੁਪਨੇ ਉਹਦਾ ਸਿਰ ਸੱਲਣਾ ਸ਼ੁਰੂ ਕਰ ਦਿੱਤਾ। ਸੌਦਾਈਆਂ ਵਾਂਗ ਕਣਕ ਦੇ ਵੱਟ ਬੰਨਿਆਂ ਉਤੇ ਫਿਰਦਿਆਂ ਉਹਦਾ ਪੈਰ ਇਕ ਬੋਤਲ ਨਾਲ ਟਕਰਾ

ਗਿਆ। ਬੋਤਲ ਉਤੇਂ ਵਿਜੀ ਅੱਕਸ ਰੰਮ ਦਾ ਅੱਧਾ ਲੇਬਲ ਲੱਥਾ ਹੋਇਆ ਸੀ। ਉਸ ਦਾ ਮੂੰਹ ਗਿੱਲੀ ਮਿੱਟੀ ਨਾਲ ਬੰਦ ਹੋ ਚੁੱਕਾ ਸੀ। ਸ਼ਾਇਦ ਦਿਲਬਾਗ ਦੇ ਚਲਾ ਕੇ ਮਾਰਨ ਸਮੇਂ ਉਹ ਮੂੰਹ ਪਰਨੇ ਹੀ ਗੱਡੀ ਗਈ ਸੀ। ਉਸ ਚੀਚੀ ਨਾਲ ਮੂੰਹ ਦੀ ਮਿੱਟੀ ਅੰਦਰ ਨੂੰ ਧੱਕ ਦਿੱਤੀ। ਸ਼ਰਾਬ ਦੀ ਤਿੱਖੀ ਬੋਅ ਦਾ ਭਬੂਕਾ ਛਾਲਾਂ ਮਾਰਦਾ ਉਸ ਦੀਆਂ ਨਾਸਾਂ ਨੂੰ ਚੜ੍ਹ ਗਿਆ। ਹੁਣ ਉਸ ਨੂੰ ਅਫਸੋਸ ਜਾਗ ਪਿਆ ਕਿ ਮੈਂ ਮਿੱਟੀ ਹਲਾ ਕੇ ਬੋਤਲ ਦਾ ਮੂੰਹ ਕਿਉਂ ਖੋਹਲ ਦਿੱਤਾ। ਕਿਉਂ ਨਾ ਇਸ ਹਾਲਤ ਵਿਚ ਸਾਂਭ ਲਿਆ। ਇਨ੍ਹਾਂ ਸ਼ਹਾਦਤਾਂ ਨੂੰ ਕੀ ਕਰਾਂਗਾ? ਕੀ ਕਦੇ ਲੋਕਾਂ ਦੀ ਕਚਹਿਰੀ ਲੱਗੇਗੀ? ਕੀ ਦਿਲਬਾਗ ਅਤੇ ਉਹਦੇ ਸਾਹਬ ਕਾਤਲਾਂ ਦੀ ਕਤਾਰ ਵਿਚ ਖਲ੍ਹਾਰੇ ਜਾਣਗੇ? ਜੇ ਜ਼ਾਲਮਾਂ ਨੂੰ ਇਉਂ ਹੀ ਬੰਨ੍ਹ ਕੇ ਨਾ ਸਾੜਿਆ ਗਿਆ, ਆਇਆ ਇਨਕਲਾਬ ਵੀ ਅੰਗਰੇਜ਼ ਤੋਂ ਲਈ ਆਜ਼ਾਦੀ ਵਾਂਗ ਝੂਠਾ ਹੀ ਹੋਵੇਗਾ।

ਮੁੜਦਿਆਂ ਸੁਰਮੇਲ ਨੇ ਨਹਿਰ ਦੀ ਪਟੜੀ ਤੋਂ ਗੁਡਾਈ ਵਿਚ ਜੁਟੇ ਲਹਿਣਾ ਸਿੰਘ ਵਲ ਝਾਤ ਮਾਰੀ। ਉਹ ਸਤਾਹਠ ਵਰ੍ਹਿਆਂ ਦੀ ਉਮਰ ਵਿਚ ਵੀ ਕਣਕ ਦੀ ਬਹੁਤੀ ਪੈਦਾਵਾਰ ਲਈ ਸਾਰਾ ਤਾਣ ਲਾਈ ਜਾ ਰਿਹਾ ਸੀ। ਪਰ ਉਹਦੀ ਉਮਰ ਅਤੇ ਮਿਹਨਤ ਨੂੰ ਕਾਂਗਰਸੀ ਰਾਜ ਦੀਆਂ ਪੰਜ ਸਾਲਾ ਪਲਾਨਾਂ ਮਾਲਜ਼ਾਦੀਆਂ ਵਾਂਗ ਚੂੰਬੜੀਆਂ ਹੋਈਆਂ ਸਨ। ਨਿਉਂ ਕੇ ਤੇਹ ਤੋੜਦਿਆਂ ਉਹਦੇ ਮੌਰਾਂ ਵਿਚੋਂ ਕੁੱਬ ਨਿਕਲ ਆਇਆ ਸੀ। ਲਹਿਣਾ ਸਿੰਘ ਹਿੰਦੋਸਤਾਨ ਦਾ ਜੁਗਰਾਫ਼ੀਆ ਸੀ; ਜਿਸ ਦੀ ਹਿੱਕ ਦੇ ਅਰਥਚਾਰੇ ਉਤੇ ਕੱਲਰ ਦੇ ਗੰਜ ਦਿਨੋ ਦਿਨ ਵਧੀ ਜਾ ਰਹੇ ਸਨ।

## 4
## ਚੋਣਾਂ ਸਰਮਾਏਦਾਰੀ ਦਾ ਵਿਧਾਨਿਕ ਪਾਖੰਡ ਹੈ

ਪ੍ਰੀਤਮ ਸਿੰਘ ਤੇ ਸੁਰਮੇਲ ਸਿੰਘ ਦੀ ਯਾਰੀ ਪੰਜ ਕੁ ਸਾਲ ਪੁਰਾਣੀ ਸੀ। ਪੀਤੂ ਨੂੰ ਕਾਲਜ ਦੇ ਦਿਨਾਂ ਤੋਂ ਹੀ ਸਾਹਿਤ ਪੜ੍ਹਨ ਦਾ ਜਨੂੰਨ ਸੀ। ਉਸ ਦੀ ਪਾਈ ਪਹਿਲੀ ਚਿੱਠੀ ਦਾ ਆਖਰੀ ਫ਼ਿਕਰਾ ਲੇਖਕ ਨੂੰ ਹਸਾ ਹੀ ਗਿਆ ਸੀ; ਮੇਰੇਆਰ, ਜਵਾਬ ਜ਼ਰੂਰ ਦੇਈਂ, ਭਾਵੇਂ ਦੋ ਹਰਫ਼ ਹੀ ਹੋਣ। ਉਨ੍ਹਾਂ ਦੀ ਬਹੁਤੀ ਸੰਘਣੀ ਇਕ ਅਸੈਂਬਲੀ ਇਲੈਕਸ਼ਨ ਨੇ ਕੀਤੀ ਸੀ।

ਪੀਤੂ ਦਾ ਬਾਪ ਹੀਰਾ ਸਿੰਘ ਕਮਿਊਨਿਸਟ ਪਾਰਟੀ ਦਾ ਪੁਰਾਣਾ ਵਰਕਰ ਸੀ। ਮਿਹਨਤੀ ਕਿਸਾਨ ਤੇ ਸ਼ਰੀਫ਼ ਆਦਮੀ ਹੋਣ ਕਾਰਨ ਲੋਕ ਇੱਜ਼ਤ ਕਰਦੇ ਸਨ। ਜਦੋਂ ਕਮਿਊਨਿਸਟ ਪਾਰਟੀ ਦੇ ਦੋ ਟੋਟੇ ਹੋਏ, ਉਹਦੇ ਦੁੱਖ ਦਾ ਪਾਰਾਵਾਰ ਨਹੀਂ ਸੀ। ਉਹ ਪਾਰਟੀ ਨੂੰ ਮਾਂ ਸਮਝਦਾ ਸੀ ਤੇ ਮਾਂ ਕਦੇ ਦੋ ਥਾਂ ਨਹੀਂ ਵੰਡ ਹੁੰਦੀ। ਸਿਧਾਂਤ ਦੇ ਲੈਕਚਰ ਲੈਂਦਿਆਂ ਉਸ ਖਰੀ ਗੱਲ ਯਾਦ ਰਖੀ ਸੀ: ਇਕ ਦੇਸ ਵਿਚ ਦੋ ਕਮਿਊਨਿਸਟ ਪਾਰਟੀਆਂ ਨਹੀਂ ਹੋ ਸਕਦੀਆਂ। ਸਿਧਾਂਤਕ ਤੇ ਰਾਜ-ਨੀਤਕ ਪੱਖਾਂ ਤੇ ਉਹ ਬਹਿਸ ਵਿਚ ਕਿਸੇ ਲੀਡਰ ਨੂੰ ਹਰਾਉਣ ਜੋਗਾ ਨਹੀਂ ਸੀ। ਦੋ ਥਾਂ ਹੋਈ ਪਾਰਟੀ ਦੀ ਲੜਾਈ, ਹੇਠਲੇ ਸੈੱਲਾਂ ਵਿਚ ਨਹੀਂ ਉਤਰੀ ਸੀ ਸਗੋਂ ਉਤਲੀ ਲੀਡਰਸ਼ਿਪ ਪ੍ਰਧਾਨ-ਗੀਆਂ ਤੇ ਸਕੱਤਰੀਆਂ ਲਈ ਜੁੱਤੀਓ ਜੁੱਤੀ ਹੋਈ ਸੀ। ਹਰ ਪਾਰਟੀ ਆਪੇ ਨੂੰ ਸੱਚੀ ਤੇ ਲੋਕਾਂ ਦੇ ਹਿਤਾਂ ਦੀ ਰੱਖਵਾਲੀ ਸਾਬਤ ਕਰਨ ਲਈ ਦੂਜੀ ਨੂੰ ਲੋਕਾਂ ਦੀ ਦੁਸ਼ਮਣ ਨੰਬਰ ਇਕ ਕਰਾਰ ਦੇਂਦੀ। ਕਾਮਰੇਡ ਹੀਰਾ ਸਿੰਘ ਦਾ ਦੁਖਾਂਤ ਇਹ ਸੀ ਕਿ ਉਹ ਪਿੰਡਾਂ ਵਿਚ ਵਾਹਿਆ ਜਾਣ ਵਾਲਾ ਪਾਰਟੀ ਦਾ ਈਮਾਨਦਾਰ ਸੰਦ ਸੀ—ਆਪੂੰ ਕੁਝ ਨਹੀਂ ਸੋਚ ਸਕਦਾ ਸੀ। ਪਾਰਟੀ ਦੇ ਪੁਰਾਣੇ ਨਾਂ ਕਾਰਨ ਉਹ ਚਿੱਟਿਆਂ ਨਾਲ ਰਹਿ ਪਿਆ। ਰੂੜ੍ਹੀਵਾਦੀ ਸੰਸਕਾਰਾਂ ਅਨੁਸਾਰ ਉਸ ਨੂੰ ਪੀਲਿਆਂ ਨਾਲ

ਜਾਣਾ ਈਮਾਨ ਹਾਰਨ ਵਾਲੀ ਗੱਲ ਲੱਗਦੀ ਸੀ। ਪਾਰਟੀ ਨੇ ਚਿਰੋਕਣੀ ਸੇਵਾ ਦੇ ਕਾਰਨ ਉਸ ਨੂੰ ਇਲਾਕੇ ਦਾ ਸਕੱਤਰ ਬਣਾ ਦਿਤਾ ।ਉਹ ਹਰ ਸਾਲ ਇਲਾਕੇ ਦੀ ਕਾਨਫ਼ਰੰਸ ਕਰਵਾਉਂਦਾ ਅਤੇ ਭਾਈਕਿਆਂ ਦੇ ਦਸਵੰਧ ਵਾਂਗ ਬਾਕੀ ਮਾਇਆ ਪਾਰਟੀ ਦੀ ਭੇਟਾ ਕਰ ਦਿੰਦਾ। ਲੋਕ ਆਖਦੇ : ਹੀਰਾ ਸਿਆਂ ਛੰਡ ਤੇਰੇ ਮੂੰਹ ਨੂੰ ਦਿੰਦੇ ਆਂ, ਪਾਰਟੀ ਤਾਂ ਤੇਰੀ ਖੱਸੀ ਹੋ ਗਈ। ਲੋਕਾਂ ਕੋਲੋਂ ਤੀਰ ਤਾਹਨੇ ਸੁਣ ਕੇ ਹੀਰਾ ਸਿੰਘ ਦਾ ਦਿਲ ਚੀਰਿਆ ਜਾਂਦਾ। ਪਾਰਟੀ ਦੀ ਕਮਜ਼ੋਰ ਲਾਈਨ ਕਾਰਨ ਉਹ ਭਖਦਾ ਉੱਤਰ ਨਾ ਦੇ ਸਕਦਾ । ਉਸ ਸਾਰੀ ਉਮਰ ਖੱਦਰ ਪਾਇਆ ਸੀ। ਸੱਚੀ ਗੱਲ ਤਾਂ ਇਹ ਸੀ ਕਿ ਮਿੱਲ ਦਾ ਫ਼ਾਈਨ ਕਪੜਾ ਉਸ ਨੂੰ ਆਪਣੇ ਵਿਆਹ ਵੇਲੇ ਵੀ ਨਹੀਂ ਜੁੜਿਆ ਸੀ। ਗਲ ਖੱਦਰ ਵੇਖ ਕੇ ਸਾਲੀਆਂ ਨੇ ਉਸ ਨੂੰ ਗਾਂਧੀ ਦਾ ਜੇਠਾ ਪੁੱਤ ਆਖ ਕੇ ਚਿੜਾਇਆ ਸੀ। ਉਸ ਲੋਕਾਂ ਦੇ ਤਿੱਖੇ ਮਖੌਲ ਸਹਿੰਦਿਆਂ ਲੱਕ ਬੰਨ੍ਹ ਕੇ ਪੀੜੂ ਨੂੰ ਬੀ. ਏ. ਕਰਵਾ ਦਿਤੀ। ਉਨ੍ਹਾਂ ਦਿਨਾਂ ਵਿਚ ਹੀ ਕਾਂਗਰਸ ਦਾ ਰਾਜਸੀ ਪਿੜ ਹਲਾ ਦੇਣ ਵਾਲੀ ਸਤਾਹਠ ਦੀ ਜਨਰਲ ਚੋਣ ਆ ਗਈ। ਪੀੜੂ ਦੇ ਅਸੈਂਬਲੀ ਹਲਕੇ ਵਿਚ ਸਿੱਧਾ ਮੁਕਾਬਲਾ ਕਮਿਊਨਿਸਟ ਅਤੇ ਉਹਦੇ ਪਿੰਡ ਦੇ ਕਾਂਗਰਸੀ ਸਰਦਾਰ ਲੱਖਾ ਸਿੰਘ ਵਿਚਕਾਰ ਆ ਪਿਆ ਸੀ।

ਸ: ਲੱਖਾ ਸਿੰਘ ਸਾਮਰਾਜ ਵੇਲੇ ਦਾ ਪੱਕਾ ਟੋਡੀ ਰਿਹਾ ਸੀ। ਉਸ ਜੈਤੋ ਦੇ ਮੋਰਚੇ ਨੂੰ ਜਾਂਦਾ ਜੱਥਾ ਪੋਲੀਸ ਤੋਂ ਕੋਲ ਖਲੋ ਕੇ ਕੁਟਵਾਇਆ ਸੀ। ਖ਼ਾਕੀ ਖੱਦਰ ਉਸ ਸਤਵੰਜਾ ਵਿਚ ਪਾਇਆ, ਜਦੋਂ ਅੰਗਰੇਜ਼ਾਂ ਦੇ ਵਾਪਸ ਆਉਣ ਦੀ ਆਸ ਅਸਲੋਂ ਮੁੱਕ ਗਈ ਸੀ। ਉਸ ਇਸ਼ਤਿਹਾਰ ਲਾਉਂਦੇ ਪੀੜੂ ਦੇ ਬਾਪ ਨੂੰ ਸਮਝਾਇਆ :

"ਕੌਮਰੇਡਾ ! ਅੰਗਰੇਜ਼ ਸਮੇਂ ਅਸੀਂ ਰਾਜ ਭਾਗ ਵਿਚ ਅਗੇ ਸਾਂ। ਅੱਜ ਕਾਂਗਰਸ ਵਿਚ ਚੌਧਰੀ ਆਂ। ਜਦੋਂ ਤੁਹਾਡੀ ਵਾਰੀ ਆ ਗਈ, ਰੂਿਆ ਦਾੜ੍ਹੀ ਵਾਂਗ ਤੁਹਾਡੇ ਸਿੰਙੀ ਵੀ ਰੱਸਾ ਪਾ ਲਵਾਂਗੇ । ਤੂੰ ਸੁੱਕੀਆਂ ਫੌਟਾਂ ਨਾ ਭੰਨਾ। ਸਾਨੂੰ ਪੁੱਛੇ ਬਿਨਾਂ ਉਦੋਂ ਵੀ ਕੋਈ ਸਰਕਾਰ ਨਹੀਂ ਚੱਲਣੀ।"

ਕਾਮਰੇਡ ਹੀਰਾ ਸਿੰਘ ਨੇ ਤਾਂ ਉਹਦੀ ਗੱਲ ਦਾ ਕੋਈ ਉੱਤਰ ਨਾ ਦਿਤਾ। ਅਤੇ ਹੱਸ ਕੇ ਅਗਾਂਹ ਤੁਰ ਗਿਆ, ਪਰ ਕੋਲ ਖਲੋਤੇ ਪੀੜੂ ਤੋਂ ਪੁੱਛੇ ਬਿਨਾਂ ਨਾ ਰਹਿ ਹੋਇਆ।

"ਤਾਇਆ ਜੀ, ਉਹ ਕਿਵੇਂ ?"

"ਬਈ ਪਾਰਟੀ ਚਲਾਉਣ ਵਾਲੇ ਦੋ ਚਾਰ ਈ ਬੰਦੇ ਹੁੰਦੇ ਐ ਤੇ ਹਰ ਬੰਦੇ ਵਿਚ ਕਮਜ਼ੋਰੀਆਂ ਜਮਾਂਦਰੂ ਹੁੰਦੀਆਂ ਨੇ। ਨਾਲੇ ਘੜੇ ਦੀਆਂ ਮੱਛੀਆਂ ਨੂੰ ਫੜਨਾ ਕੀ ਔਖਾ ਏ। ਭਤੀਜ, ਤੈਨੂੰ ਗੁਰਮੰਤਰ ਦੱਸਾਂ : ਜਵਾਰ ਦਾ ਦੁੱਖ ਵੱਢ ਲਈਏ, ਟਾਂਡੇ ਦਾ ਭਾਰ ਨਾ ਚੁਕੀਏ।" ਲੱਖਾ ਸਿੰਘ ਨੇ ਮਿੰਨ੍ਹੀ ਮੁਸ-ਕਾਣ ਨਾਲ ਝਾਕਦਿਆਂ ਉੱਤੋਂ ਕਾਲੀ ਅਤੇ ਜੜ੍ਹਾਂ ਵਿਚੋਂ ਚਿੱਟੀ ਦਾਹੜੀ ਨੂੰ ਖੁਰਕਣਾ ਸ਼ੁਰੂ ਕਰ ਦਿਤਾ। ਉਹਦੀਆਂ ਮੁੱਛਾਂ ਨੇ ਹੇਠਲੇ ਪਾਸੇ ਨੂੰ ਵਲ ਪਾਏ ਹੋਏ ਸਨ।

"ਗੁਰਮੰਤਰ ਤਾਇਆ ਜੀ ਕੁਝ ਸਮਝ ਨਹੀਂ ਆਇਆ ?" ਪੀੜੂ ਨੇ ਹੁਸ਼ਿਆਰ ਆਂਟ ਖੜੀ ਕਰ ਲਈ।

"ਓ ਭਤੀਜ ਤੈਨੂੰ ਹੁਣ ਕੀ ਦੱਸਾਂ, ਛੋਟੇ ਵੱਡੇ ਦੀ ਪਰ੍ਹੇ ਹੈ। ਪੈਸਾ ਤੇ ਮਾਣ-ਵਡਿਆਈ ਨਾਲੋਂ ਹੋਰ ਬੁਰੀਆਂ ਬਲਾਵਾਂ ਵੀ ਹੁੰਦੀਆਂ ਨੇ। ਪਹਾੜਨਾਂ ਦੇ ਹੁਸਨ ਨੇ ਸਾਰਾ ਸਿੱਖ ਰਾਜ ਹੀ ਤਬਾਹ ਕਰ ਸੁੱਟਿਆ ਸੀ। ਤੂੰ ਆਪਣੇ ਭਲੇਮਾਣਸ ਪਿਉ ਪਿਛੇ ਨਾ ਜਾਹ। ਕਾਮਰੇਡ ਤਾਂ ਸਾਰੀ ਦੇ ਭੁੱਖੇ ਹੁੰਦੇ ਐ, ਹਰ ਗੱਲੋਂ ਥੁੜੇ।"

ਸਰਦਾਰ ਦੀ ਆਖ਼ਰੀ ਗੱਲ ਪੀੜੂ ਨੂੰ ਖਾ ਈ ਗਈ। ਹੁਣ ਉਹ ਨਿਆਣਾ ਨਹੀਂ ਸੀ, ਚਿੱਟੇ

ਪੀਲੇ ਲੀਡਰਾਂ ਦੀਆਂ ਕਮਜ਼ੋਰੀਆਂ, ਅਫ਼ਸਰੀਆਂ ਅਤੇ ਠੇਕੇਦਾਰਾਂ ਨਾਲ ਅੰਦਰ ਖਾਤੇ ਹਿੱਸੇ ਪੱਤੀਆਂ ਬਾਰੇ ਉਹ ਸਮੇਂ ਸਮੇਂ ਸੁਣਦਾ ਹੀ ਰਹਿੰਦਾ ਸੀ । ਪਰ ਉਸ ਸਾਹੀ ਦੇ ਹਰਾਲ ਤੇ ਇਕ ਟੱਡੀ ਕੋਲੋਂ ਘਰੇ ਵਿਚ ਹਾਰਨਾ ਹੱਤਕ ਸਮਝੀ । ਉਸ ਬੀ. ਏ. ਕੀਤੀ ਸੀ, ਕਾਲਜ ਵਿਚ ਨਿਰੀਆਂ ਹੜਤਾਲਾਂ ਕਰਵਾ ਕੇ ਝੰਡ ਨਹੀਂ ਝੋਕਿਆ ਸੀ । ਉਮਰ ਭਰ ਪਾਰਟੀ ਵਿਚ ਰੇਲ ਦੇ ਪਹੀਏ ਵਾਂਗ ਘਸੇ ਕਾਮ-ਰੇਡ ਦਾ ਪੁੱਤਰ ਹੋਣਾ ਵੀ ਉਹ ਇਕ ਡਿਗਰੀ ਸਮਝਦਾ ਸੀ ।

''ਤਾਇਆ ਸਿੱਖ ਰਾਜ ਤਾਂ ਡੋਗਰਿਆਂ ਦੀ ਗ਼ਦਾਰੀ ਕਾਰਨ ਖ਼ਤਮ ਹੋਇਆ ਸੀ ।''

''ਰਾਜਨੀਤੀ ਦੇ ਹੱਥ-ਕੰਡਿਆਂ ਨੂੰ ਉਤ ਲਾਣਾ ਗ਼ਦਾਰੀ ਆਖਦਾ ਏਂ; ਮੌਕਾ ਸਾਂਭਣ ਵਾਲੇ ਸਮੇਂ ਦੀ ਸਿਆਣਪ । ਨਿਰਣਾ ਤੂੰ ਕਰ ਲਈਂ ਪੜ੍ਹਿਆ ਲਿਖਿਆ ਏਂ ।'' ਲੱਖਾ ਸਿੰਘ ਨੇ ਚੋਟ-ਹੇਠ ਨਾਲ ਮੁੰਡੇ ਦਾ ਦਿਮਾਗ਼ ਭੁਆਣ ਦੀ ਕੋਸ਼ਿਸ਼ ਕੀਤੀ । ''ਹੋਰ ਗੁਰਮੰਤਰ ਲੈ; ਰਾਜ ਕਰਨ ਵਾਲੀ ਜਮਾਤ ਦੀ ਰੌਹ ਹੁੰਦੀ ਐ ਤੇ ਕੰਮ ਕਰਨ ਵਾਲੀ ਬਿਲਕੁਲ ਹੋਰ । ਤੇਰੇ ਬਾਪੂ ਨੂੰ ਪਿੰਡ ਦੀ ਸਰ-ਪੰਚੀ ਨਹੀਂ ਮਿਲਣੀ; ਭਾਵੇਂ ਸਾਰੀ ਉਮਰ ਪਾਰਟੀ ਦਾ ਗੋਹਾ ਕੂੜਾ ਕਰੀ ਜਾਵੇ । ਤੂੰ ਉਸ ਨੂੰ ਸਮਝਾ, ਮੈਂ ਤੁਹਾਥੋਂ ਬਾਹਰ ਨਹੀਂ ।''

ਸਰਦਾਰ ਦੀਆਂ ਖਰੀਆਂ ਖਰੀਆਂ ਨਾਲ ਠਰਿਆ ਪੀਰੂ ਪਿਛਲੀ ਗੱਲ ਉਤੇ ਤਾਅ ਖਾ ਗਿਆ ।

''ਤਾਇਆ ਤਾਇਆ ! ਭਲਾ ਮਦਾਨੋਂ ਭੱਜ ਜਾਣ ਵਾਲੇ ਨੂੰ ਕੀ ਆਖਦੇ ਐ ? ਮੈਂ ਬਾਪੂ ਦੀ ਬਲੀ ਦੇ ਦੇਊਂ; ਜਿਵੇਂ ਅਣਖੀਲੇ ਪੁੱਤ ਨੇ ਪਿਉ ਦਿੱਲੀ ਨੂੰ ਤੋਰ ਦਿਤਾ ਸੀ । ਹੁਣ ਪਿਛਾਂਹ ਨਹੀਂ ਹਟਣ ਦੇਂਦਾ ।'' ਮੁੰਡੇ ਦਾ ਮੂੰਹ ਜੋਸ਼ ਅਤੇ ਗੁੱਸੇ ਨਾਲ ਸੁਰਖ਼ ਹੋ ਗਿਆ ।

''ਪੁੱਤਰਾ, ਤੈਨੂੰ ਸੱਜਰੀ ਜਵਾਨੀ ਚੜ੍ਹੀ ਐ । ਝੰਡ ਅਸਾਂ ਵੀ ਨਹੀਂ ਝੋਕਿਆ । ਮੈਂਨੂੰ ਹਰਾ-ਉਣਾ ਦਿੱਲੀ ਨੂੰ ਹਰਾਉਣਾ ਏ; ਤੂੰ ਵੀ ਚਾਅ ਲਾਹ ਲਵੀਂ ।''

ਲੱਖਾ ਸਿੰਘ ਦਾ ਝੋਲੀ-ਚੁੱਕ ਭੋਲਾ ਹਜ਼ਾਰੀ ਉਹਦੀ ਕੱਛ ਹੇਠੋਂ ਭੁੜਕ ਪਿਆ ।

''ਛੱਡੋ ਸਰਦਾਰ ਜੀ, ਬਹਿੜਾ ਟੱਪੂ, ਖੁਰਲੀ ਢਾਹ ਦੇਊ ।''

ਸੁਰਮੇਲ ਉਨ੍ਹਾਂ ਦੀ ਅੜਿੱਕਣਾ-ਮੜਿੱਕਣਾ ਨੂੰ ਪੂਰੀ ਨੀਝ ਨਾਲ ਜਾਚਦਾ ਰਿਹਾ ਸੀ । ਉਦੋਂ ਇਲੈਕਸ਼ਨ ਪੂਰੀ ਭੱਖ ਉਠੀ ਸੀ । ਤਿੰਨ ਦਿਨ ਸਬੂਤੇ ਉਹ ਪੀਰੂ ਨਾਲ ਰਿਹਾ । ਕਮਿਊਨਿਸਟ ਜਲ-ਸਿਆਂ ਵਿਚ ਹਾਜ਼ਰੀ ਭਰਵੀਂ ਹੁੰਦੀ ਸੀ । ਜ਼ਾਹਰਾ ਜਾਪਦਾ ਸੀ, ਕਮਿਊਨਿਸਟ ਉਮੈਦਵਾਰ ਜਿੱਤੇਗਾ । ਪਰ ਸਰਦਾਰ ਲੱਖਾ ਸਿੰਘ ਦੀਆਂ ਜੀਪਾਂ, ਕਾਰਾਂ ਅਤੇ ਟਰਾਲੀਆਂ ਨੇ ਧੂੜਾਂ ਪੁੱਟ ਦਿੱਤੀਆਂ । ਉਨ੍ਹਾਂ ਕਾਮਰੇਡਾਂ ਦੇ ਸਾਈਕਲ ਕੱਚਿਓਂ ਵੀ ਹੇਠਾਂ ਲਾਹ ਦਿਤੇ । ਸੈਂਟਰ ਦੇ ਕਾਂਗ-ਰਸੀ ਵਜ਼ੀਰਾਂ ਨੂੰ ਲੋਕਾਂ ਸੁਣਿਆਂ ਤਕ ਨਾ । ਉਲਟਾ ਪੰਜਾਬ ਨਾਲ ਭਾਰੀ ਸਨਅੰਤ ਦੇ ਵਿਤਕਰੇ ਪੱਖੋਂ ਸਵਾਲ ਕਰ ਕਰ ਭੂਠਿਆਂ ਪਾ ਦਿੱਤਾ । ਸਰਦਾਰ ਲੱਖਾ ਸਿੰਘ ਨੇ ਪਿੰਡਾਂ ਦੇ ਬਦਮਾਸ਼ਾਂ ਨੂੰ ਹਰ ਹੀਲੇ ਨਾਲ ਗੰਢਿਆ ਹੋਇਆ ਸੀ । ਰਾਤਾਂ ਨੂੰ ਸ਼ਰਾਬ ਪਾਣੀ ਵਾਂਗ ਵਰਤਾਈ ਜਾ ਰਹੀ ਸੀ । ਪੀਰੂ ਦੇ ਪਿੰਡ ਵਿਚ ਹੀ ਇਕ ਲੁਟਕਦੇ ਸ਼ਰਾਬੀ ਨਾਲ ਅੰਨ੍ਹੇਰੀ ਗਲੀ ਵਿਚ ਉਨ੍ਹਾਂ ਦਾ ਵਾਹ ਪੈ ਗਿਆ । ਸ਼ਰਾਬੀ ਨੇ ਬੜ੍ਹਕ ਮਾਰਦਿਆਂ ਆਖਿਆ :

''ਕਿਹੜੇ ਐ ਬਾਈ ?''

''ਜਨਤਾ ਦੇ ਸੇਵਾਦਾਰ !'' ਪੀਰੂ ਨੇ ਖੰਘਦਿਆਂ ਪੂਰੀ ਰੜਕ ਨਾਲ ਉੱਤਰ ਦਿੱਤਾ । ਉਹ ਚਾਹੁੰਦਾ ਸੀ, ਕਿਸ਼ਨਾ ਬਦਮਾਸ਼ ਆਪਣੇ ਆਪ ਹੀ ਸਮਝ ਲਵੇ ।

''ਓਆ ! ਬਾਈ ਪ੍ਰੀਤਮ ਸਿਹੁੰ ਐ । ਝੂਠ ਬਾਈ ਝੂਠ; ਜਨਤਾ ਦਾ ਅਸਲੀ ਸੇਵਾਦਾਰ ਤਾਂ

ਲੱਖਾਂ ਸਿਹੁੰ ਐ ! ਨਾ ਤੁਸਾਂ ਘੁਟ ਪਿਉਣੀ, ਨਾ ਤੁਹਾਡਾ ਕੋਈ ਆਸਰਾ। ਭੁੱਖਾ ਨੰਗਾ ਯਾਰ ਬਣਾ-ਇਆ, ਖਿੜਕਾ ਓਹਲੇ ਖੱਘੇ। ਸੁੱਥਣ ਦਾ ਉਹਨੂੰ ਸੁਆਲ ਪਾਇਆ, ਉਲਟਾ ਲੰਗੋਟੀ ਮੰਗੇ।" ਉਸ ਹਿੱਕ ਨਾਲੋਂ ਵਗਾਹ ਕੇ ਬਾਂਹ ਦਾ ਤੋੜਾ ਪੀਤੂ ਅਗੇ ਲਿਆ ਸੁੱਟਿਆ।

"ਕਿੰਨਿਆ ! ਪੀਂਓਗੇ ਕਿੰਨਾ ਕੁ ਚਿਰ।" ਪੀਤੂ ਨੇ ਦਿਉਂ ਦ੍ਰਿੜ੍ਹਤਾ ਤੇ ਭਰੋਸੇ ਨਾਲ ਆਖਿਆ; ਜਿਵੇਂ ਕਲ੍ਹ ਦਾ ਸੂਰਜ ਪਾਰਟੀ ਦੇ ਹੁਕਮ ਨਾਲ ਚੜ੍ਹਨਾ ਸੀ।

"ਭਾਈ ਨੂੰ ਆਹਨਾਂ, ਪੀਣ ਵਲੋਂ ਤਾਂ ਘਰ ਦੀ ਕੱਢ ਕੇ ਬੁੱਤਾ ਸਾਰ ਲਵਾਂਗੇ; ਪਰ ਠਾਣੇ ਮੁੰਜ ਵਾਂਗੂੰ ਕੁਟੀਂਦਿਆਂ ਨੂੰ ਕੌਣ ਛੁਡਾਊ ?" ਪੀਤੂ ਨੂੰ ਚੁੱਪ ਵੇਖ ਕੇ ਕਿੰਨਾ ਅਗਾਂਹ ਬੋਲਿਆ, "ਕਾਮਰੇਡਾ ! ਸਾਲੀ ਜਵਾਨੀ ਦੀ ਗਰਮੀ ਵਿਚ ਪੈਰ ਚੁੱਕ ਬੈਠੇ ਕਮੂਤੇ। ਸਮਝ ਲੇਖ ਈ ਪੁੱਠੇ ਲਿਖੇ ਗਏ। ਭਾਈ ਨੂੰ ਆਹਨਾਂ, ਪੰਗੇ ਲਏ ਬਿਨਾਂ ਵੈਲੀਆਂ ਦਾ ਸਰਦਾ ਨਹੀਂ। ਏਸੇ ਵਾਸਤੇ ਪੁਲਸ ਤੋਂ ਬਾਹਰ ਨਹੀਂ ਹੋ ਸਕਦੇ। ਨੱਥ ਖਸਮ ਹੱਥ। ਨਾਲੇ ਲੱਖਾ ਸਿਹੁੰ ਤਾਂ ਬਦਮਾਸ਼ਾਂ ਦੀ ਸਕੀ ਮਾਂ ਏ। ਕਿਸੇ ਵੀ ਦਿੱਲ-ਝਪਟੇ ਤੋਂ ਸਾਨੂੰ ਝਟ ਪਰਾਂ ਹੋਣ ਲੈ ਲੈਂਦਾ ਏ। ਤੈਨੂੰ ਮੈਂ ਦੀ ਇਕ ਸੁਣਾਵਾਂ, ਹੋਣਾ ਹਾਣਾ ਤੁਹਾਡੇ ਕੋਲੋਂ ਵੀ ਕੁਝ ਨਹੀਂ। ਤੀਹਾਂ ਚਾਲ੍ਹੀਆਂ ਵਰ੍ਹਿਆਂ ਦੇ ਲੋਕ ਤੁਹਾਡੇ ਮੂੰਹ ਵਲ ਵੇਖਦੇ ਐ। ਉਨ ਦੇ ਬੁੱਲ੍ਹ ਨੇ ਡਿੱਗਣਾ ਨਹੀਂ, ਚੂਹੜੀ ਦੀ ਹਾਂਡੀ ਨੇ ਚੜ੍ਹਨਾ ਨਹੀਂ। ਊਂ ਜਿੱਦਣ ਮੌਕਾ ਪਿਆ, ਵਾਜ ਮਾਰ ਲਿਓ, ਤੁਆਡੇ ਨਾਲ ਆਂ। ਸਾਡੇ ਬਿਨਾਂ ਖੁਭੀ ਤੁਹਾਡੇ ਕੋਲੋਂ ਨਹੀਂ ਨਿਕ-ਲਣੀ। ਐਵੇਂ ਸਾਡੇ ਸੁੱਕੇ ਹੱਡ ਨਾ ਕੁਟਵਾਓ। ਨਾਲ ਅਮਾਨ ਦੇ, ਪੁਲਸ ਦੀ ਇਕ ਤੌਣੀ ਨਹੀਂ ਝੱਲਣ ਜੋਗੇ। ਨਸ਼ਿਆਂ ਦੇ ਅੰਦਰੋਂ ਚਰੇ ਪਏ ਆਂ। ਬਸ ਫੁਕਾਰਾ ਈ ਫੁਕਾਰਾ ਏ। ਤੂੰ ਸਿਆਣਾ ਏਂ, ਉਹ ਛੱਡਣਾ ਵੀ ਔਖਾ ਏ; ਜਦੋਂ ਤਾਈਂ ਡਾਂਗ ਮੋਢੇ ਐ।" ਉਸ ਡਾਂਗ ਉਤਾਂਹ ਚੁਕ ਕੇ ਗਲੀ ਵਿਚ ਠਕੋਰੀ।

ਪੀਤੂ ਨੇ ਕਿੰਨੇ ਨੂੰ ਜੱਫੀ ਪਾ ਲਈ ਅਤੇ ਘੁੱਟਦਿਆਂ ਪੁੱਛਿਆ :

"ਮੇਰੇਆਰ ਸੱਚ ਆਖਦਾ ਏਂ ?"

"ਨਾਲ ਅਮਾਨ ਦੇ। ਪੀਤੀ ਜਰੂਰ ਐ, ਪਰ ਪੂਰੀ ਹੋਸ਼ ਐ। ਪੀਤੂ ਤੈਨੂੰ ਲੱਖ ਰੁਪਏ ਦੀ ਗੱਲ ਦਸਾਂ; ਕਿਸੇ ਵੈਲੀ ਦਾ ਵਸਾਹ ਨਾ ਕਰਿਉ। ਇਹ ਸਾਰੀ ਦੇ ਪੋਲੇ ਹੁੰਦੇ ਐ। ਜੇ ਪੈਰ ਲਾ ਜਾਣ, ਭਾਈ ਨੂੰ ਆਹਨਾਂ, ਫੇਰ ਇਹਨਾਂ ਵਰਗਾ ਇਕ ਨਹੀਂ। ਪਰ ਇਹਨਾਂ ਦੀ ਵੱਤ ਕਿਸੇ ਕਿਸੇ ਨੂੰ ਆਈ ਐ।"

"ਤੇਰਾ ਮਤਲਬ ਖੱਟਣ ਗਾਂ ਤੋਂ ਏ, ਸਮਝਿਆ; ਛਡਾਂ ਬਹੁਤੀਆਂ ਧਾਰਾਂ ਚੋੜੀਆਂ।"

ਗਲੀ ਵਿਚ ਭਾਵੇਂ ਅੰਨ੍ਹੇਰਾ ਸੀ, ਪਰ ਮਨਾਂ ਦੇ ਹਾਸੇ ਨੇ ਧੁੰਦ ਛਾਣ ਸੁੱਟੀ।

"ਭਾਈ ਨੂੰ ਆਹਨਾਂ, ਲਓ ਪੀਓ।" ਕਿਸਨਾ ਚਾਦਰੇ ਦੀ ਡੱਬ ਵਿਚੋਂ ਬੋਤਲ ਕੱਢ ਕੇ ਖਲੋ ਗਿਆ। "ਦੁਸ਼ਮਣ ਦੀਆਂ ਜੁੱਤੀਆਂ, ਦੁਸ਼ਮਣ ਦਾ ਹੀ ਸਿਰ। ਏਸ ਭਾਅ ਮਿੱਤਰਾਂ ਨੂੰ ਕੀ ਮਹਿੰਗੀ ਐ।"

"ਨਹੀਂ ਮੇਰੇਆਰ, ਨਾਲ ਅਮਾਨ ਦੇ ਰੱਜੇ ਪਏ ਆਂ।" ਪੀਤੂ ਨੇ ਕਿੰਨੇ ਦੀ ਸਾਂਗ ਲਾ ਕੇ ਉਸ ਨੂੰ ਖੁਸ਼ ਕਰ ਲਿਆ।

"ਪੀਤੂ ਬੰਦਿਆ ! ਕਿਤੇ ਮਿੱਤਰਾਂ ਨੂੰ ਵਾਹ ਕੇ ਵੇਖੀਂ।" ਫਿਰ ਉਹ ਝੂਲਦਾ ਤੁਰ ਗਿਆ। ਨਸ਼ਾ ਖਰਾ ਕਰਨ ਲਈ ਉਸ ਹੇਕ ਹੂਕ ਦਿਤੀ। "ਕੋਹੜੀ ਹੋਵੇਂਗੀ, ਮਰੇਂਗੀ ਸੱਪ ਲੜ ਕੇ, ਮਿੱਤਰਾਂ ਨੂੰ ਭਾਈ ਆਹਨੀ ਏਂ।......"

ਪੀਤੂ ਦਾ ਸਾਥ ਦੇਂਦਿਆਂ ਮੇਲੂ ਨੇ ਆਖਿਆ :

"ਅਸੀਂ ਇਹ ਸੀਟ ਜਿੱਤ ਨਹੀਂ ਸਕਦੇ।"

"ਕਿਆ ਬਾਤਾਂ ਕਰਦਾ ਏਂ ਮੇਰੇਆਰ।" ਪੀਤੂ ਮੇਲੂ ਦੇ ਕਿਆਫ਼ੇ ਉਤੇ ਮੁਸਕਰਾ ਪਿਆ। ਉਹ ਸਮਝਦਾ ਸੀ, ਜਿੱਤ ਤਾਂ ਵੱਟ ਉਤੇ ਪਈ ਐ। ਪਰ ਮੇਲੂ ਨੂੰ ਸੈਨ ਫ਼ਿਆਲੀ ਦੀਆਂ ਚੋਣਾਂ ਤੋਂ ਤਜਰਬਾ ਸੀ। ਉਹ ਸਾਰੀਆਂ ਚੋਣਾਂ ਵਿਚ ਹੀ ਕਾਂਗਰਸ ਦੇ ਵਿਰੁਧ ਰਿਹਾ ਸੀ। ਲੋਕਾਂ ਦਾ ਪਹਿਲਾ ਉਭਾਰ ਸਰਕਾਰ ਵਿਰੋਧੀ ਹੁੰਦਾ। ਹੌਲੀ ਹੌਲੀ ਜੋਸ਼ ਘਟਣ ਨਾਲ ਲੋਕ ਸਰਕਾਰ ਦੀਆਂ ਵਧੀਕੀਆਂ ਭੁੱਲਣ ਲਗ ਪੈਂਦੇ। ਗਰਜ਼ਾਂ ਮਾਰੇ ਸਕੇ ਸੋਦਰੇ ਮਿਨਤਾਂ ਤਰਲੇ ਪਾਉਂਦੇ, ਅਖ਼ੀਰ ਰੁਪਈਏ ਵਿਚੋਂ ਦਸ ਆਨੇ ਬੱਝੀ ਤਾਕਤ ਖੁਰ ਕੇ ਛੇ ਸਤ ਆਨੇ ਤੇ ਆ ਜਾਂਦੀ। "ਏਸ ਜਿੱਤ ਨੂੰ ਤਾਂ ਰੱਬ ਨਹੀਂ ਰੋਕ ਸਕਦਾ।"

"ਦੇਖ ਪੀਤੂ, ਸਾਡੇ ਕੋਲ ਵਿਰੋਧੀਆਂ ਦੇ ਮੁਕਾਬਲੇ ਸਰਮਾਇਆ ਪੰਜ ਫ਼ੀ ਸਦੀ ਵੀ ਨਹੀਂ। ਸਰਕਾਰੀ ਰਸੂਖ ਅਤੇ ਰੋਹਬ ਨੂੰ ਅਸੀਂ ਗਿਣਦੇ ਨਹੀਂ। ਗੁੰਡਿਆਂ ਦੀਆਂ ਧਾੜਾਂ ਵਖਰੀਆਂ। ਹਾਲੇ ਸਥਾਨਕ ਅਫ਼ਸਰਸ਼ਾਹੀ ਨੇ ਐਨ ਲੋਹਾ ਗਰਮ ਹੋਏ ਤੋਂ ਦਖ਼ਲ ਦੇਣਾ ਹੈ। ਵੋਟਾਂ ਤੋਂ ਪਹਿਲੀ ਰਾਤ ਨੋਟਾਂ ਨੇ ਆਪਣਾ ਵਖ ਜਾਦੂ ਵਖਾਉਣਾ ਏ। ਸਰਮਾਏਦਾਰੀ ਦੇ ਜੁਗ ਵਿਚ ਮੁਕਾਬਲਾ ਸਰਮਾਏ ਨਾਲ ਹੀ ਹੋ ਸਕਦਾ ਹੈ। ਕਾਂਗਰਸ ਨੇ ਲੋਕਾਂ ਦੇ ਈਮਾਨ ਨੂੰ ਢਾਹ ਹੀ ਨਹੀਂ ਲਾਈ, ਸਗੋਂ ਆਰਥਕ ਮੰਦਹਾਲੀ ਤੋਂ ਬਿਨਾਂ ਕੌਮ ਦਾ ਚਲਨ ਵਿਗਾੜ ਕੇ ਜਿਹੜਾ ਘਾਟਾ ਪਾਇਆ ਏ, ਪੂਰੀ ਇਕ ਸਦੀ ਵਿਚ ਵੀ ਪੂਰਾ ਨਹੀਂ ਹੋਣਾ।" ਸੁਰਮੇਲ ਨੇ ਆਪਣੇ ਸਾਥੀ ਦਾ ਧਿਆਨ ਕੌਮ ਦੀਆਂ ਖੁਰਦੀਆਂ ਨੀਂਹਾਂ ਵਲ ਦਿਵਾਇਆ। "ਕੌਮਾਂ ਤਾਂ ਸਿਦਕ ਤੇ ਚਲਣ ਆਸਰੇ ਹੀ ਜਿਉਂਦੀਆਂ ਏ।"

"ਫੇਰ ਚੋਣਾਂ ਲੜਨ ਦਾ ਕੀ ਲਾਭ ? ਇਉਂ ਤਾਂ ਇਨਕਲਾਬ ਨੇ ਆਉਣਾ ਹੀ ਨਹੀਂ।" ਅਨ੍ਹੇਰਾ ਪੀਤੂ ਦੁਆਲੇ ਹੋਰ ਸੰਘਣਾ ਹੋ ਗਿਆ।

"ਚੋਣਾਂ ਤਾਂ ਸਰਮਾਏਦਾਰੀ ਦਾ ਵਿਧਾਨਕ ਪਖੰਡ ਐ ਕਿ ਅਸੀਂ ਹਰ ਪੰਜ ਸਾਲ ਪਿਛੋਂ ਲੋਕਾਂ ਨੂੰ ਸਰਕਾਰ ਬਦਲਣ ਦਾ ਮੌਕਾ ਦੇਂਦੇ ਆਂ। ਤਾਂ ਜੋ ਆਰਥਕ ਲੁੱਟ ਤੋਂ ਤੰਗ ਆਏ ਲੋਕ ਹਥਿਆਰਬੰਦ ਬਗ਼ਾਵਤ ਉਤੇ ਵਿਸ਼ਵਾਸ ਨਾ ਲੈ ਆਉਣ। ਸਰਮਾਏਦਾਰੀ ਦਾ ਪਾਲਿਆ ਏਜੰਟ ਮਹਾਤਮਾ ਗਾਂਧੀ ਏਸੇ ਲਈ ਗੁਰੂ ਗੋਬਿੰਦ ਸਿੰਘ ਨੂੰ ਮੁਗ਼ਲ ਜਾਬਰਾਂ ਵਿਰੁਧ ਤਲਵਾਰ ਚੁਕਣ ਉਤੇ ਭੁੱਲੜ ਦੇਸ਼ ਭਗਤ ਆਖਦਾ ਸੀ। ਉਹ ਨਹੀਂ ਚਾਹੁੰਦਾ ਸੀ, ਲੋਕ ਇਤਿਹਾਸ ਦੀ ਸੱਜਰੀ ਕੁਰਬਾਨੀ ਤੋਂ ਪ੍ਰੇਰਨਾ ਤੇ ਸੇਧ ਲੈਣ।"

"ਗਾਂਧੀ ਨੇ ਆਜ਼ਾਦੀ ਦੀ ਲੜਾਈ ਵਿਚ ਅਹਿੰਸਾ ਦਾ ਅਸੂਲ ਕਿਉਂ ਅਪਨਾਇਆ ?"

"ਜੇ ਹਥਿਆਰ ਚੁਕ ਕੇ ਅੰਗਰੇਜ਼ਾਂ ਨੂੰ ਮੁਲਕ ਵਿਚੋਂ ਕਢਿਆ ਹੁੰਦਾ, ਹਕੂਮਤ ਦੀ ਵਾਗ-ਡੋਰ ਲੜਨ ਵਾਲੇ ਕਾਮਿਆਂ ਕਿਸਾਨਾਂ ਨੇ ਹੱਥ ਆਉਣੀ ਸੀ। ਪਰ ਗਾਂਧੀ ਹਿੰਦੁਸਤਾਨ ਦਾ ਇੰਤਕਾਲ ਟਾਟਿਆਂ, ਬਿਰਲਿਆਂ, ਮਾਰਵਾੜੀ ਤੇ ਗੁਜਰਾਤੀ ਸੇਠਾਂ ਦੇ ਨਾ ਕਰਵਾਉਣਾ ਚਾਹੁੰਦਾ ਸੀ, ਤੇ ਉਸ ਕਰਵਾ ਦਿਤਾ।"

"ਇਉਂ ਤਾਂ ਗਾਂਧੀ ਲੋਕਾਂ ਨਾਲ ਠੱਗੀ ਮਾਰ ਗਿਆ। ਲੋਕਾਂ ਮਹਾਤਮਾ ਸਮਝ ਕੇ ਵਿਸ਼ਵਾਸ ਕੀਤਾ।" ਪੀਤੂ ਅਗੇ ਨਵਾਂ ਅਸਚਰਜ ਬਾਹਾਂ ਪਸਾਰ ਖਲੋਤਾ। "ਤਾਹੀਏਂ ਲੱਖਾ ਸਿੰਘ ਇਨ੍ਹਾਂ ਰਾਜਸੀ ਹੱਥ ਕੰਡਿਆਂ ਨੂੰ ਵਫ਼ਾਦਾਰੀ ਆਖਦਾ ਏ ਤੇ ਠੱਗੀ ਖਾਣ ਵਾਲਿਆਂ ਨੂੰ ਉਤ ਲਾਣਾ।"

ਲੇਖਕ ਨੇ ਜਿਥੇ ਪੀਤੂ ਦੇ ਜੋਸ਼ ਨੂੰ ਸੁੰਨ ਚਾੜ੍ਹੀ ਸੀ, ਓਥੇ ਨਾਲ ਹੀ ਹੋਸ਼ ਦੀ ਵੀ ਚੁਆਤੀ ਬਾਲ ਦਿਤੀ। ਨੌਜਵਾਨ ਇਕ ਪਲ ਲਈ ਬੌਂਦਲ ਕੇ ਰਹਿ ਗਿਆ। ਉਸ ਨੂੰ ਮਹਿਸੂਸ ਹੋਇਆ,

ਯੂਨੀਵਰਸਿਟੀ ਤੋਂ ਬੀ. ਏ. ਕਰ ਲੈਣ ਪਿਛੋਂ ਵੀ ਮੈਂ ਕੋਰਾ ਕਾਗਜ਼ ਹੀ ਹਾਂ। ਦੋਰਾਹਾ, ਹਰ ਮਨੁੱਖ ਲਈ ਇਮਤਿਹਾਨ ਹੁੰਦਾ ਏ। ਉਹਦੇ ਜੋਸ਼ ਅਥਵਾ-ਹੋਸ਼ ਨੇ ਨੇਕੀ ਅਤੇ ਬਦੀ ਦੇ ਰਾਹ ਵਿਚੋਂ ਇਕ ਨੂੰ ਚੁਣਨਾ ਹੁੰਦਾ ਏ। ਸਮਾਜੀ ਹਾਲਤ ਤੋਂ ਭੱਜ ਕੇ ਉਹ ਕਿਤੇ ਨਹੀਂ ਜਾ ਸਕਦਾ। ਉਹਦੀ ਗੈਰਤ-ਮੰਦ ਜ਼ਮੀਰ ਦੋਰਾਹੇ ਵਿਚ ਪਈ ਚਮਕਦੀ ਨੰਗੀ ਤਲਵਾਰ ਨੂੰ ਚੁਕ ਲੈਣ ਲਈ ਪ੍ਰੇਰਦੀ ਹੈ। ਮੌਤ ਨਾਲ ਉਮਰ ਭੋਗਣ ਵਾਲੇ ਚੱਡਿਆਂ ਵਿਚ ਪੂਛ ਪਾ ਲੈਂਦੇ ਐ, ਤੇ ਜ਼ਿੰਦਗੀ ਦਾ ਸੁਹਾਗ ਵਰਨ ਵਾਲੇ, ਸ਼ੇਰ ਵਾਂਗ ਬੱਬ ਮਾਰ ਕੇ ਭੈੜੇ ਹਾਲਾਤ ਨੂੰ ਲਲਕਾਰਦੇ ਹਨ।

"ਚੋਣ ਤਾਂ ਅਸਲ ਵਿਚ ਹਰ ਨੌਜਵਾਨ ਵਾਸਤੇ ਇਕ ਵੰਗਾਰ ਐ ਕਿ ਉਸ ਕਿਹੜਾ ਰਾਹ ਚੁਣਨਾ ਏ।" ਮੇਲੂ ਆਪ ਚੋਣਾਂ ਦੀ ਸਿਆਸੀ ਠੱਗੀ ਤੋਂ ਅੱਕ ਗਿਆ ਸੀ।

ਚੋਣ ਦੇ ਅੰਤਲੇ ਦਿਨਾਂ ਵਿਚ ਸਭ ਕੁਝ ਐਨ ਉਸ ਤਰ੍ਹਾਂ ਹੀ ਵਾਪਰਿਆ, ਜਿਵੇਂ ਪਹਿਲਾਂ ਹੁੰਦਾ ਆਇਆ ਸੀ। ਸਰਕਾਰੀ ਅਫ਼ਸਰਾਂ ਦਫ਼ਤਰਾਂ ਦੀਆਂ ਖੁੱਡਾਂ ਵਿਚੋਂ ਸਿਰ ਕਢ ਲਏ। ਨਹਿਰ ਦੇ ਮੋਹਤਮ ਤੇ ਐਸ. ਡੀ. ਓ. ਆਪਣੀਆਂ ਜੀਪਾਂ ਉਤੇ ਪਿੰਡਾਂ ਵਿਚ ਮੋਘੇ ਅਤੇ ਪੁਲ, ਲੱਦੀ ਫਿਰਦੇ ਸਨ। ਬਿਜਲੀ ਵਾਲੇ ਟਿਊਬਵੈੱਲਾਂ ਦੇ ਸਾਲਾਂ ਤੋਂ ਰੁਕੇ ਕਨੈਕਸ਼ਨ ਜਾਰੀ ਕਰਨ ਆ ਗਏ। ਮਹਿਕਮਾ ਮਾਲ, ਪੀ. ਡਬਲਯੂ. ਡੀ. ਆਪਣੀ ਆਪਣੀ ਥਾਂ ਸਰਗਰਮ ਸਨ। ਸਰਕਾਰੀ ਕਰਜ਼ਿਆਂ ਦੀ ਵਸੂਲੀ ਅਗਲੇ ਸਾਲ ਉਤੇ ਪਾ ਦਿਤੀ ਗਈ। ਸੰਪਰਕ ਵਿਭਾਗ, ਜਿਸ ਨੂੰ ਲੋਕ ਸਰਕਾਰ ਦੇ ਮਿਰਾਸੀ ਆਖਦੇ ਸਨ; ਆਪਣੇ ਡਰਾਮਿਆਂ ਅਤੇ ਕੁੜੀਆਂ ਦੇ ਭੰਗੜਿਆਂ ਨਾਲ ਕਿਸਾਨਾਂ ਦਾ ਥਕੇਵਾਂ ਲਾਹੁਣ ਲਗਾ। ਪੁਲੀਸ ਵਾਲਿਆਂ ਲੂਣ ਹਲਾਲ ਕਰਨ ਦੀ ਹੱਦ ਹੀ ਮੁਕਾ ਦਿਤੀ। ਉਨ੍ਹਾਂ ਇਲਾਕੇ ਦੇ ਸਭ ਬਦ-ਮਾਸ਼ਾਂ ਪਾਸੋਂ ਥਾਣੇ ਸੱਦ ਕੇ ਸਰਦਾਰ ਲੱਖਾ ਸਿੰਘ ਦੀ ਮਦਦ ਕਰਨ ਲਈ ਕਸਮਾਂ ਪਵਾਈਆਂ। ਕਈਆਂ ਨੂੰ ਬਸਤਾ ਅਲਫ਼ ਬੇ ਵਿਚੋਂ ਕੱਢਣ ਵਾਸਤੇ ਹਿੱਕ ਥਾਪੜੀ। ਛੋਟਾ ਥਾਣੇਦਾਰ ਸਵਰਨ ਸਿੰਘ, ਜਿਹੜਾ ਏਸੇ ਥਾਣੇ ਦੇ ਵਿਹੜੇ ਵਿਚ ਬਦਮਾਸ਼ਾਂ ਦੇ ਚਿੱਤੜ ਨੰਗੇ ਕਰਕੇ ਛਿੱਤਰਾਂ ਨਾਲ ਕੁੱਟਿਆ ਕਰਦਾ ਸੀ, ਉਨ੍ਹਾਂ ਨਾਲ ਹੱਸ ਹੱਸ ਹੱਥ ਮਿਲਾ ਰਿਹਾ ਸੀ। ਪੋਲਿੰਗ ਵਾਲੇ ਦਿਨ ਸਵਰਨ ਸਿੰਘ ਲੱਖਾ ਸਿੰਘ ਦੀ ਜੀਪ ਲੈ ਕੇ ਆਪ ਵੋਟਾਂ ਢੋਂਦਾ ਰਿਹਾ। ਇਕ ਫੇਰੇ ਵਿਚ ਉਸ ਕਮਿਊਨਿਸਟਾਂ ਦੀਆਂ ਵੋਟਾਂ ਧੱਕੇ ਨਾਲ ਜੀਪ ਵਿਚ ਬਹਾ ਲਈਆਂ। ਪਤਾ ਲਗਣ ਤੇ ਪੀਤੂ ਦਾ ਬਾਪੂ ਹੀਰਾ ਸਿੰਘ ਜੀਪ ਅਗੇ ਬਾਹਾਂ ਅੱਡ ਖਲੋਤਾ। ਥਾਣੇਦਾਰ ਝਟ ਹੇਠਾਂ ਉਤਰ ਆਇਆ।

"ਸਰਦਾਰ ਜੀ, ਤੁਸੀਂ ਸਾਂਝੇ ਬੰਦੇ, ਤੁਸੀਂ ਵੀ ਐਨਾ ਧੱਕਾ ? ਸਾਡੀਆਂ ਵੋਟਾਂ......?" ਹੀਰਾ ਸਿੰਘ ਨੇ ਨਰਮ ਗਿਲੇ ਨਾਲ ਗੱਲ ਵਿਚਕਾਰ ਛੱਡ ਦਿਤੀ।

"ਕਾਮਰੇਡ ! ਫ਼ੌਰਨ ਪਾਸੇ ਹਟ ਜਾਹ ? ਨਹੀਂ ਤਾਂ......?" ਉਸ ਪੂਰੇ ਰੋਹਬ ਨਾਲ ਹੀਰਾ ਸਿੰਘ ਨੂੰ ਦਬਕਾਇਆ।

"ਜੇ ਇਹ ਗੱਲ ਐ ਤਾਂ ਵੋਟਾਂ ਥੱਲੇ ਲਾਹ ਦੇ, ਜਿਸ ਪਾਸੇ ਮਰਜ਼ੀ ਜਾਣ, ਤੇਰਾ ਜਵੀਂ ਡਰ ਨਹੀਂ।" ਕਾਮਰੇਡ ਦਾ ਪੁਰਾਣਾ ਸਿਰੜ ਜੋਸ਼ ਮਾਰ ਆਇਆ।

"ਮੈਂ ਤੇਰੇ ਵਰਗੇ ਸੌ ਚੋਰੇ ਸਿੱਧੇ ਕੀਤੇ ਐ।"

ਥਾਣੇਦਾਰ ਦਾ ਕੜਕਵਾਂ ਬੋਲ ਸੁਣ ਕੇ ਡਿਊਟੀ ਦੇ ਰਹੇ ਦੋ ਸਿਪਾਹੀ ਭੱਜ ਕੇ ਜੀਪ ਦੇ ਕੋਲ ਆ ਗਏ। ਖਲੋਤੀ ਜੀਪ ਵਿਚੋਂ ਇਕ ਜ਼ਨਾਨੀ ਵੋਟ ਨੇ ਜਿਗਰਾ ਕਰ ਕੇ ਛਾਲ ਮਾਰ ਦਿਤੀ। ਬਾਕੀ ਮਰਦ ਵੋਟਾਂ ਜੱਕੋ ਤੱਕੀ ਵਿਚ ਪਈਆਂ ਰਹੀਆਂ। ਜਦੋਂ ਸਵਰਨ ਸਿੰਘ ਨੇ ਬਾਜ਼ੀ ਬੁਰਦ ਹੁੰਦੀ ਵੇਖੀ, ਤਾਂ ਸਾਅਰ ਸਾਅਰ ਤਿੰਨ ਚਾਰ ਬੈਂਤਾਂ ਹੀਰਾ ਸਿੰਘ ਦੇ ਧਰ ਦਿਤੀਆਂ। ਜਦੋਂ ਕਾਮਰੇਡ ਫੇਰ ਵੀ ਜੀਪ ਅਗੋਂ ਪਾਸੇ ਨਾ ਹੋਇਆ, ਥਾਣੇਦਾਰ ਨੇ ਉਸ ਨੂੰ ਧੂਹ ਕੇ ਇਕ ਪਾਸੇ

ਕਰਨ ਲਈ ਜੱਫਾ ਮਾਰ ਲਿਆ। ਕਾਮਰੇਡ ਦੀ ਘੁਲਦਿਆਂ ਪਗ ਲੱਥ ਗਈ ਅਤੇ ਦੋਹਾਂ ਦੇ ਪੈਰਾਂ ਵਿਚ ਮਧੋਲੀ ਗਈ। ਹੀਰਾ ਸਿੰਘ ਮਲੋ-ਮੱਲੀ ਜੀਪ ਅਗੇ ਲੰਮਾ ਪੈ ਗਿਆ। ਮੁਸ਼ਕਲ ਇਹ ਸੀ, ਜੀਪ ਪਿਛਾਂਹ ਹਟ ਕੇ ਪਾਸ਼ੇ ਦੀ ਵੀ ਨਹੀਂ ਲੰਘ ਸਕਦੀ ਸੀ। ਇਕ ਸਿਪਾਹੀ ਨੇ ਕਾਮਰੇਡ ਨੂੰ ਲੱਤੋਂ ਆ ਫੜਿਆ। ਉਸ ਦੂਜੀ ਲੱਤ ਮਾਰ ਕੇ ਗਿਟਾ ਛੁਡਵਾ ਲਿਆ। ਦੋਹਾਂ ਸਿਪਾਹੀਆਂ ਅਤੇ ਥਾਣੇਦਾਰ ਨੇ ਹੀਰਾ ਸਿੰਘ ਨੂੰ ਲੱਤਾਂ ਤੋਂ ਧੂਹ ਕੇ ਜੀਪ ਤੋਂ ਪਾਸੇ ਕਰ ਦਿਤਾ। ਡਰਾਈਵਰ ਨੇ ਝਟ ਮੌਕਾ ਸਾਂਭਿਆ ਅਤੇ ਗੱਡੀ ਭਜਾ ਕੇ ਸਕੂਲ ਦੇ ਵਿਹੜੇ ਵਿਚ ਲੈ ਗਿਆ, ਜਿਥੇ ਵੋਟਾਂ ਭੁਗਤਾਈਆਂ ਜਾ ਰਹੀਆਂ ਸਨ।

ਜਦੋਂ ਹੀਰਾ ਸਿੰਘ ਨੂੰ ਖਿੱਚ ਕੇ ਪਾਸੇ ਕੀਤਾ ਜਾ ਰਿਹਾ ਸੀ, ਪੀਤੂ ਰੌਲਾ ਸੁਣ ਕੇ ਮੌਕੇ ਤੇ ਪੁੱਜ ਗਿਆ। ਉਸ ਬਾਪੂ ਦੀ ਪੱਗ ਨੂੰ ਮਿੱਟੀ ਵਿਚ ਰੁਲੀ ਤੱਕਿਆ, ਜਿਸ ਨੂੰ ਜੀਪ ਮਿਧ ਗਈ ਸੀ। ਉਹਦੀਆਂ ਅੱਖਾਂ ਵਿਚ ਲਹੂ ਉਤਰ ਆਇਆ। ਘਸੀਟਦਿਆਂ ਹੀਰਾ ਸਿੰਘ ਦਾ ਪਿੱਠ ਤੋਂ ਕੁੜਤਾ ਵੀ ਫਟ ਗਿਆ ਸੀ। ਪੀਤੂ ਨੇ ਪੈਂਦੀ ਸੱਟੇ ਪੁਲੀਸ ਵਾਲਿਆਂ ਨੂੰ ਤਿੰਨ ਚਾਰ ਨੰਗੀਆਂ ਗਾਲ੍ਹਾਂ ਕਢ ਮਾਰੀਆਂ। ਥਾਣੇਦਾਰ ਨੇ ਦੋ ਤਿੰਨ ਡੰਡੇ ਉਹਦੇ ਮੌਰਾਂ ਵਿਚ ਧਰ ਦਿਤੇ। ਪਿੰਡ ਦੇ ਚੌਧਰੀ ਨੇ ਪੀਤੂ ਦਾ ਅੱਗਾ ਵਲਦਿਆਂ ਸਮਝਾਇਆ :

"ਕਾਕਾ, ਅਫ਼ਸਰਾਂ ਨੂੰ ਗਾਲ੍ਹ ਨਹੀਂ ਦੇਈਦੀ।"

"ਇਹ ਅਫ਼ਸਰ ਐ ਕਿ ਕੁੱਤੇ ਦੇ ਪੁੱਤ ਗੀਡੇ!" ਪੀਤੂ ਚੌਧਰੀ ਦੇ ਵੀ ਗਲ ਪੈ ਗਿਆ। "ਤੂੰ ਵੇਖਿਆ ਨਹੀਂ ਤੇਰੇ ਸਾਹਮਣੇ ਕੀ ਹੋਇਆ ਏ? ਤੇਰੇ ਡੇਲੇ ਫੁੱਟੇ ਸੀ?"

ਚੌਧਰੀ ਪਿਛਾਂਹ ਹਟ ਗਿਆ, ਮਤਾਂ ਭੂਹੇ ਹੋਇਆ ਮੁੰਡਾ ਥੱਪੜ ਹੀ ਧਰ ਦੇਵੇ। ਹੁਣ ਥਾਣੇਦਾਰ ਵੀ ਗੱਲ ਵਧਣ ਦੇ ਡਰੋਂ ਜਰਕ ਗਿਆ। ਕਾਮਰੇਡ ਹੀਰਾ ਸਿੰਘ ਨੇ ਉਠ ਕੇ ਆਪਣੀ ਪੱਗ ਝਾੜੀ ਅਤੇ ਬਿਨਾਂ ਵਲ ਕਢਿਆਂ ਉਸ ਨੂੰ ਸਿਰ ਉਤੇ ਲਪੇਟਣਾ ਸ਼ੁਰੂ ਕਰ ਦਿਤਾ।

ਪੀਤੂ ਕਹਿਰਵਾਨ ਅੱਖਾਂ ਨਾਲ ਹਉਂਕੀ ਜਾ ਰਿਹਾ ਸੀ। ਉਹਦਾ ਆਪਾ ਗੁੱਸੇ ਵਿਚ ਵੱਟੋ ਵੱਟ ਹੋਇਆ ਪਿਆ ਸੀ। ਉਹ ਚਾਹੁੰਦਾ ਸੀ, ਮੇਰੇ ਹੱਥ ਪਸਤੌਲ ਹੋਵੇ ਅਤੇ ਸਰਕਾਰੀ ਗੀਡਿਆਂ ਨੂੰ ਦਾਅਤ ਦਾਅਤ ਉੱਡਾ ਦੇਵਾਂ। ਹੁਣ ਉਹ ਥਾਣੇਦਾਰ ਅਤੇ ਆਪਣੇ ਬਾਪ ਤੋਂ ਤਿੰਨ ਸਦੀਆਂ ਪਿਛਾਂਹ ਗੁਰੂ ਗੋਬਿੰਦ ਸਿੰਘ ਦੇ ਰੋਹ ਨੂੰ ਨਿਹਾਰ ਰਿਹਾ ਸੀ, ਜਦੋਂ ਰੰਗਰੇਟੇ ਗੁਰ ਕੇ ਬੇਟੇ ਜੈਤਾ ਸਿੰਘ ਨੇ ਉਹਦੇ ਬਾਪ ਦਾ ਦਿੱਲੀ ਵਿਚ ਕੱਟਿਆ ਸਿਰ, ਚਰਨਾਂ ਵਿਚ ਲਿਆ ਰਖਿਆ ਸੀ।

## 5

## ਸੂਰਜ ਤੇ ਸੀਤ ਦਾ ਘੋਲ

ਪਾਰਟੀ ਦੇ ਸਾਰੀ ਵਾਹ ਲਾਉਣ ਦੇ ਬਾਵਜੂਦ ਸਰਦਾਰ ਲੱਖਾ ਸਿੰਘ ਚੋਣ ਜਿੱਤ ਗਿਆ। ਚੋਣਕਾਰ ਮਾਸਟਰਾਂ ਸਾਰੀਆਂ ਅੰਨ੍ਹੀਆਂ ਅਤੇ ਅਣਬੋਲ ਵੋਟਾਂ ਕਾਂਗਰਸੀ ਬਕਸਿਆਂ ਵਿਚ ਸੁੱਟੀਆਂ ਸਨ। ਸਰਦਾਰ ਲੱਖਾ ਸਿੰਘ ਦੀਆਂ ਬੋਤਲਾਂ ਅਤੇ ਮੁਰਗੇ ਰਾਤੀਂ ਹੀ ਚੋਣਕਾਰਾਂ ਨੂੰ ਪਹੁੰਚ ਗਏ ਸਨ। ਕਮਿਊਨਿਸਟ ਨੰਗਾਂ ਕੋਲੋਂ ਉਹਨਾਂ ਨੂੰ ਫੋਕੀ ਸ਼ਾਬਾਸ਼ ਬਿਨਾਂ ਕੱਖ ਨਹੀਂ ਮਿਲਣਾ ਸੀ। ਕਾਂਗਰਸ ਵਲੋਂ ਪੰਜਾਬ ਦੇ ਅਧਿਆਪਕ ਵਰਗ ਨੂੰ ਯਕੀਨ ਦਵਾਇਆ ਗਿਆ ਸੀ ਕਿ ਕਾਂਗਰਸ ਦੀ ਸਰਕਾਰ ਬਣਦੇ ਸਾਰ ਤਨਖਾਹਾਂ ਅਤੇ ਭੱਤਾ ਕੇਂਦਰੀ ਮੁਲਾਜ਼ਮਾਂ ਦੀ ਪੱਧਰ ਉਤੇ ਕਰ ਦਿਤਾ ਜਾਵੇਗਾ। ਇਸ ਹਾਰ ਨਾਲ ਪੀਤੂ ਬੜਾ ਉਦਾਸ ਹੋ ਗਿਆ। ਉਹ ਪਾਰਟੀ ਦੀ ਹਾਰ ਨਾਲ ਹੋਈ ਬੇਇੱਜ਼ਤੀ ਦੇ ਸਾਰੇ ਬਦਲੇ ਲਿਆ ਚਾਹੁੰਦਾ ਸੀ। ਦੂਜੇ ਉਸ ਦੀ ਚੜ੍ਹਦੀ ਜਵਾਨੀ ਨੇ ਹਾਰਨਾ

ਸਿਖਿਆ ਨਹੀਂ ਸੀ। ਸਿਆਸੀ ਹਾਰ ਤੋਂ ਬਿਨਾਂ ਉਹਦੇ ਮਨ ਸਵਤਨੇ ਥਾਣੇਦਾਰ ਦੇ ਡੰਡੇ, ਬਰਛੇ ਦੇ ਫੱਟਾਂ ਵਾਂਗ ਚੀਸਾਂ ਪਾ ਰਹੇ ਸਨ। ਉਸ ਦਾ ਬਾਪ ਸ਼ਰੀਫ਼ ਆਦਮੀ ਸੀ; ਜਿਸ ਸਾਰੀ ਉਮਰ ਲੋਕ ਭਲੇ ਦੇ ਕੰਮਾਂ ਵਿਚ ਗੁਜ਼ਾਰੀ ਸੀ। ਉਸ ਨੂੰ ਬਿਨਾਂ ਦੋਸ਼ ਮਾਰਨਾ, ਘਸੀਟਣਾ ਅਤੇ ਉਸਦੀ ਪੱਗ ਨੂੰ ਪੈਰਾਂ ਵਿਚ ਰੋਲਣਾ, ਮੁੰਡੇ ਤੋਂ ਭੁਲਾਇਆ ਨਹੀਂ ਭੁੱਲਦਾ ਸੀ। ਪੁਲੀਸ ਨੂੰ ਵੇਖਣ ਸਾਰ ਉਹਦੀਆਂ ਅੱਖਾਂ ਵਿਚ ਲਹੂ ਉਤਰ ਆਉਂਦਾ। ਉਹਦੇ ਅੰਦਰ ਬਦਲੇ ਦੀ ਭਾਵਨਾ ਬੇਰੀ ਦੇ ਕੰਡੇ ਵਾਂਗ ਚੋਭਾਂ ਦੇ ਰਹੀ ਸੀ।

ਮਨ ਦਾ ਭਾਰ ਹੌਲਾ ਕਰਨ ਲਈ ਉਹ ਆਪਣੇ ਆੜੀ ਤੇ ਬੀ. ਏ. ਤੱਕ ਰਹੇ ਜਮਾਤੀ ਮਿਹਰ ਸਿੰਘ ਕੋਲ ਰਾਜਧਾਨੀ ਚਲਿਆ ਗਿਆ। ਉਸ ਨੂੰ ਉਹ ਇਕ ਤਰ੍ਹਾਂ ਆਪਣਾ ਸਿਆਸੀ ਗੁਰੂ ਵੀ ਮੰਨਦਾ ਸੀ। ਮਿਹਰ ਸਿੰਘ ਨੂੰ ਉਸ ਦੀ ਵਿਧਵਾ ਭੂਆ ਨੇ ਪਾਲਿਆ ਸੀ। ਪੀਤੂ ਦੇ ਇਕੋ ਭੈਣ ਸੀ, ਭਰਾ ਕੋਈ ਨਹੀਂ ਸੀ। ਉਹ ਦੋਵੇਂ ਹੱਸਦੇ ਖੇਡਦੇ ਭਰਾਵਾਂ ਵਾਂਗ ਜਵਾਨੀ ਚੜ੍ਹੇ ਸਨ। ਪੀਤੂ ਦੋਹਰੇ ਬੰਦ ਵਿਚ ਗੱਠੇ ਜੁੱਸੇ ਦਾ ਗਭਰੂ ਸੀ। ਪਰ ਮਿਹਰ ਸਿੰਘ ਗੋਰੇ ਨਸ਼ੋਹ ਰੰਗ ਅਤੇ ਲੰਮੇ ਲੰਮੇ ਅੰਗਾਂ ਨਾਲ ਸਰੀਰ ਦਾ ਸੁਥਕ ਤੇ ਫੁਰਤੀਲਾ ਮਰਦ ਸੀ। ਉਹਦੀਆਂ ਖ਼ੂਬਸੂਰਤ ਅੱਖਾਂ ਵਿਚ ਕੀਲ ਲੈਣ ਵਾਲਾ ਜਾਦੂ ਸੀ। ਪੜ੍ਹਾਈ ਵਿਚ ਮੁੱਢੋਂ ਹੀ ਹੁਸ਼ਿਆਰ ਰਹਿਣ ਕਾਰਨ ਉਹ ਅਧਿਆਪਕਾਂ ਵਿਚ ਸਤਿਕਾਰਿਆ ਜਾਂਦਾ ਸੀ। ਇਕ ਪ੍ਰੋਫ਼ੈਸਰ ਦੀ ਕਿਰਪਾ ਨਾਲ ਉਹ ਯੂਨੀਵਰ-ਸਿਟੀ ਵਿਚ ਕਲਰਕ ਲਗ ਗਿਆ। ਆਰਥਕਤਾ ਦਾ ਵਿਸ਼ਾ ਕਾਲਜ ਵਿਚ ਪੜ੍ਹ ਕੇ ਉਹ ਹਿੰਦੁ-ਸਤਾਨ ਦੀ ਗ਼ਰੀਬੀ ਬਾਰੇ ਧੁਰ ਜੜ੍ਹ-ਬੁਨਿਆਦ ਤਕ ਪਹੁੰਚ ਗਿਆ। ਮਿਹਰ ਸਿੰਘ ਆਪਣੀ ਭੂਆ ਦੀ ਵਖਤਾਂ-ਵਇਦਿਆਂ ਨਾਲ ਪਾਲੀ ਦੌਲਤ ਸੀ। ਘਰ ਦੀਆਂ ਥੋੜਾਂ ਤੇ ਲੋੜਾਂ ਨੇ ਉਸ ਨੂੰ ਹੋਰ ਸੰਜੀਦਾ ਬਣਾ ਦਿਤਾ। ਉਹ ਗ਼ਰੀਬੀ ਨੂੰ ਸਾਰੀਆਂ ਬੁਰਾਈਆਂ ਦੀ ਲਾਹਨਤ ਸਮਝਣ ਲਗ ਪਿਆ। ਆਪਣੇ ਦੋਸਤ ਪ੍ਰੋਫ਼ੈਸਰਾਂ ਦੀ ਸਹਾਇਤਾ ਨਾਲ ਉਹ ਯੂਨੀਵਰਸਿਟੀ ਮੁਲਾਜ਼ਮਾਂ ਦੀ ਯੂਨੀਅਨ ਬਣਾਉਣ ਵਿਚ ਕਾਮਯਾਬ ਹੋ ਗਿਆ। ਯੂਨੀਅਨ ਨੇ ਕੰਮ ਅਤੇ ਈਮਾਨਦਾਰੀ ਨੂੰ ਮੁੱਖ ਰਖਦਿਆਂ ਉਸ ਨੂੰ ਆਪਣਾ ਸਕੱਤਰ ਚੁਣ ਲਿਆ।

ਰੁੱਤ ਭਾਵੇਂ ਬਦਲ ਗਈ ਸੀ; ਪਰ ਮੀਂਹ ਪੈਣ ਨਾਲ ਪਾਲਾ ਇਕ ਦਮ ਵਧ ਗਿਆ ਸੀ। ਲਾਇਬਰੇਰੀ ਦੇ ਲਾਅਨ ਵਿਚ ਫਿਰਦਿਆਂ ਮਿਹਰ ਸਿੰਘ ਤੇ ਪੀਤੂ ਨੂੰ ਟਕੋਰ ਮਾਰੀ:

"ਤੇਰੀ ਸਾਹਨ ਵਰਗੀ ਢੁੱਡ ਤੋਂ ਡਰ ਲਗਦਾ ਏ।"

"ਮੈਂ ਤੇਰੀ ਕਾਂਗਰਸੀਆਂ ਵਰਗੀ ਮਿੱਠੀ ਛੁਰੀ ਨੂੰ ਚੰਗੀ ਤਰ੍ਹਾਂ ਸਮਝਦਾ ਆਂ।" ਪੀਤੂ ਨੇ ਸਾਹਮਣਿਓਂ ਵਾਹ ਦਿਤੀ।

"ਵੇਖ ਪੀਤੂ! ਮੈਨੂੰ ਧੁੱਪੇ ਫਾਹੇ ਦੇ ਲਵੀਂ; ਪਰ ਕਾਂਗਰਸੀਆਂ ਵਾਲੀ ਗਾਲ੍ਹ ਨਾ ਦੇਈਂ।"

"ਇਹ ਕਿਤੇ ਗਾਲ੍ਹ ਏ?"

"ਅਜ ਕਾਂਗਰਸੀਆਂ ਵਰਗਾ ਠੱਗ, ਬੇਈਮਾਨ ਅਤੇ ਲੋਕਧਰੋਹੀ ਹੋਰ ਕੋਈ ਨਹੀਂ, ਜਿਨ੍ਹਾਂ ਆਪਣਾ ਦੇਸ ਵੇਚ ਖਾਧਾ—ਅਸਲੋਂ ਤਬਾਹੀ ਦੇ ਕਿਨਾਰੇ ਲਿਆ ਖੜਾ ਕੀਤਾ।"

ਪੀਤੂ ਇਹ ਚੰਗੀ ਤਰ੍ਹਾਂ ਸਮਝਦਾ ਸੀ, ਮਿਹਰ ਸਿੰਘ ਸਰਮਾਏਦਾਰੀ ਦੀ ਚਾਟੜੀ ਕਾਂਗਰਸ ਨੂੰ ਸਾਰੀਆਂ ਸਮਾਜੀ ਬੁਰਾਈਆਂ ਦੀ ਮਾਂ ਸਮਝਦਾ ਏ ਅਤੇ ਉਹਦੇ ਨਾਲ ਲੋਹਾ ਲੈਣ ਲਈ ਲਕੀਰ ਖਿੱਚ ਕੇ ਖਲੋ ਗਿਆ ਏ। ਉਸ ਤੱਤੇ ਤਾਅ ਖਿੱਚ ਮਾਰੀ:

"ਸਾਲਿਓ ਪੰਜਾਬੀ ਸੂਬੇ ਦਿਓ, ਕਰਦੇ ਕਰਾਉਂਦੇ ਤਾਂ ਕੁਝ ਨਹੀਂ; ਐਵੇਂ ਗੱਲਾਂ ਧੜੀ

ਧੜੀ ਦੀਆਂ ਮਾਰ ਛਡਦੇ ਓ। ਸਰਮਾਏਦਾਰੀ ਗਿਰਝਾਂ ਤਾਂ ਜਿਉਂਦਿਆਂ ਦਾ ਮਾਸ ਨੋਚੀ ਜਾ ਰਹੀਆਂ ਨੇ।" ਪ੍ਰੀਤੂ ਦੀ ਅੱਕਵੀ ਸਵਰਨੇ ਦੇ ਛੋਟੀ ਹੱਡ ਭੰਨਣਾ ਚਾਹੁੰਦੀ ਸੀ। ਉਹ ਸਮਝਦਾ ਸੀ, ਪਹਿਲੋਂ ਰਖ਼ੀ ਕਰਨ ਵਾਲੇ ਹੀ ਡੁੱਕਣੇ ਪੈਣਗੇ।

"ਤੂੰ ਕਾਹਲਾ ਨਾ ਪੈ, ਪੁਆੜਾ ਤਾਂ ਸੇਠ ਦੇ ਫ਼ਾਰਮ ਤੋਂ ਹੀ ਵਧ ਜਾਣਾ ਏ। ਨਾਲੇ ਚਿੱਟਿਆਂ ਪੀਲਿਆਂ ਦਾ ਹੀਜ ਪਿਆਜ ਟੋਹਿਆ ਜਾਵੇਗਾ।"

"ਉਹ ਕਿਵੇਂ ?"

"ਸਰਕਾਰ ਨੇ ਬੇਟ ਦੀ ਪੰਦਰਾਂ ਸੌ ਏਕੜ ਭੋਂਏਂ ਮੁਜ਼ਾਰਿਆਂ ਤੋਂ ਖੋਹ ਕੇ ਵਧੀਆ ਬੀਜ ਤਿਆਰ ਕਰਨ ਦੇ ਬਹਾਨੇ ਸੇਠ ਨੂੰ ਨੜਿੰਨਵੇਂ ਸਾਲ ਵਾਸਤੇ ਲੀਜ਼ ਉਤੇ ਦਿਤੀ ਹੋਈ ਏ। ਦਹਾਕੇ ਸਾਲਾਂ ਤੋਂ ਕਾਬਜ਼ ਮੁਜ਼ਾਰਿਆਂ ਅਰਜ਼ੀ ਪਰਚਾ ਕੀਤਾ, ਪਰ ਵਿਚਾਰਿਆਂ ਦੀ ਸੁਣੀ ਕਿਸੇ ਨਾ। ਕੁੱਟਣ ਵਾਲੇ ਤੋਂ ਹੀ ਨਿਆਂ ਮੰਗਣ ਜਾਣਾ—ਪੱਲੇ ਕੀ ਪੈਣਾ ਸੀ। ਦੋਹਾਂ ਕਮਿਊਨਿਸਟ ਪਾਰਟੀਆਂ ਦੇ ਮਤਿਆਂ ਨੇ ਵੀ ਕੱਖ ਨਾ ਸਵਾਰਿਆ। ਅਖ਼ੀਰ ਜਦੋਂ ਸਾਲ ਭਰ ਪਿਛੋਂ ਸੇਠ ਦੀ ਕਣਕ ਪੱਕਣ ਤੇ ਆਈ, ਮੁਜ਼ਾਹਰਿਆਂ ਏਕਾ ਕਰਕੇ ਆਲੇ ਦੁਆਲੇ ਦੇ ਦਿਹਾੜੀਦਾਰਾਂ ਨੂੰ ਗੰਢ ਲਿਆ ਕਿ ਸੇਠ ਦੇ ਫ਼ਾਰਮ ਉਤੇ ਵਾਢੀ ਨਹੀਂ ਕਰਨੀ। ਮੈਂ ਮੁਜ਼ਾਰਿਆਂ ਤੇ ਦਿਹਾੜੀਦਾਰਾਂ ਨੂੰ ਸਮਝਾਇਆ : "ਜਮਾਤੀ ਤੌਰ ਤੇ ਤੁਸੀਂ ਸਕੇ ਭਰਾ ਹੋ। ਇਕ ਦੀ ਮੌਤ ਦੂਜੇ ਲਈ ਮੰਜਾ ਮੱਲਣ ਵਾਲੀ ਗੱਲ ਐ। ਡਾਂਗ ਫੇਰੇ ਬਿਨਾ ਸੇਠ ਨੂੰ ਭਜਾਇਆ ਨਹੀਂ ਜਾਣਾ। ਜਿਹੜੀ ਸਰਕਾਰ ਨੇ ਪੋਲੀਸ ਰਾਹੀਂ ਤੁਹਾਨੂੰ ਬੇਦਖ਼ਲ ਕੀਤਾ ਏ, ਉਸ ਲਾਰੇ ਲਾ ਕੇ ਵੋਟਾਂ ਲੈ ਲਈਆਂ। ਨੈਂ ਲੰਘੀ ਖੁਆਜਾ ਵਿਸਰਿਆ। ਹੁਣ ਉਹ ਪੰਜ ਸਾਲ ਕੱਖ ਨਹੀਂ ਦਵਾਲ।" ਮਿਹਰ ਸਿੰਘ ਨੇ ਪੀਤੂ ਨੂੰ ਪਿੰਡਾਂ ਵਿਚ ਪੈਰ ਲਾਉਣ ਦੀ ਵਿਧੀ ਦੱਸੀ। "ਜੇ ਸਾਰੇ ਪੰਜਾਬ ਵਿਚ ਥਾਂ ਪਰ ਥਾਂ ਮੁਜ਼ਾਰਿਆਂ ਨੂੰ ਲੋਹੇ ਦੀ ਲੱਠ ਬਣਾ ਲਿਆ ਜਾਵੇ, ਇਕ ਤਰ੍ਹਾਂ ਨਾਲ ਇਨਕਲਾਬ ਦੇ ਕਿਲੇ ਉਸਰ ਪੈਣ। ਸਰਮਾਏਦਾਰ ਸਰਕਾਰ ਨੂੰ ਹਰ ਮਹਾਜ਼ ਉਤੇ ਵਖਤ ਪਾਏ ਬਿਨਾਂ ਇਨਕਲਾਬ ਸਿਰੇ ਨਹੀਂ ਚੜ੍ਹਾਇਆ ਜਾਣਾ।"

"ਨਹੀਂ।" ਪੀਤੂ ਨੇ ਆੜੀ ਦਾ ਲੈਕਚਰ ਸੁਣਦਿਆਂ ਸਿਰ ਮਾਰਿਆ। "ਦਿੱਲੀ ਬੈਠ ਸੇਠ ਦਾ ਮੁਜ਼ਾਰੇ ਕੀ ਵਿਗਾੜ ਸਕਦੇ ਐ। ਜਦੋਂ ਕਦੋਂ ਸਾਹਮਣੀ ਟੱਕਰ ਸੇਠਾਂ ਦੇ ਰਖਵਾਲਿਆਂ ਨਾਲ ਪੈਣੀ ਏ। ਪੈਪਸੂ ਦੇ ਮੁਜ਼ਾਰਿਆਂ ਨੂੰ ਜਦੋਂ ਕਾਨੂੰਨੀ ਮਾਲਕੀ ਮਿਲ ਗਈ, ਉਹ ਚੁੱਪ ਕਰ ਕੇ ਬਹਿ ਗਏ। ਉਨ੍ਹਾਂ ਦਾ ਇਨਕਲਾਬ ਆ ਗਿਆ, ਬਾਕੀ ਪੈਣ ਭੱਠ ਵਿਚ। ਇਉਂ ਹੀ ਇਨ੍ਹਾਂ ਮੁਜ਼ਾਰਿਆਂ ਜ਼ਮੀਨ ਮਿਲੀ ਤੋਂ ਆਪਣੀ ਵਾਹੀ ਵਿੱਚ ਲੈਣੀ ਏ। ਗੱਲ ਕੀ ਬਣੀ ? ਏਸੇ ਤਰ੍ਹਾਂ ਪਾਰਟੀ ਨੇ ਸਾਰੀ ਉਮਰ ਗਲਤੀਆਂ ਕੀਤੀਆਂ। ਵਰਕਰਾਂ ਦੇ ਜੁੰਡੇ ਪੁਟਵਾਏ। ਪਾਰਟੀ ਦੀ ਨਵੀਂ ਕਾਂਗਰਸ ਵਿਚ ਪਿਛਲੀ ਗਲਤੀ ਮੰਨ ਲਈ। ਲੀਡਰਾਂ ਮੁੜ ਮੇਜ਼ ਉਤੇ ਲੱਤਾਂ ਪਸਾਰ ਲਈਆਂ। ਚੁਟਕੀ ਮਾਰ ਕੇ ਸਿਗਰਟ ਦੀ ਸੁਆਹ ਝਾੜੀ ਅਤੇ ਲੋਕਾਂ ਦੇ ਹੱਡ ਤੁੜਾਉਣ ਲਈ ਨਵਾਂ ਰਾਜਸੀ ਮਤਾ ਅਗੇ ਲੈ ਆਂਦਾ। ਕੀ ਤਸੱਲੀ ਐ, ਮੁਜ਼ਾਰਿਆਂ ਨੂੰ ਲਾਮਬੰਦ ਕਰਨ ਵਾਲਾ ਫ਼ਾਇਰ ਠੁੱਸ ਨਹੀਂ ਹੋਵੇਗਾ ?" ਪੀਤੂ ਦੇ ਪਿਛਵਾੜੇ ਪਾਰਟੀ ਲਈ ਰੇਲ ਦਾ ਪਹੀਆ ਬਣਿਆ ਉਹਦਾ ਬਾਪੂ ਬੋਲ ਰਿਹਾ ਸੀ, ਜਿਸ ਪਾਰਟੀ ਦੀਆਂ ਵਧੀਕੀਆਂ ਨੂੰ ਵੀ ਕਦੇ ਫਿੱਟੇ ਮੂੰਹ ਨਹੀਂ ਆਖਿਆ ਸੀ।

ਮਿਹਰ ਸਿੰਘ ਨੇ ਮਨ ਵਿਚ ਸੋਚਿਆ, ਉਹਦਾ ਆੜੀ ਗਲਤ ਨਹੀਂ ਕਹਿ ਰਿਹਾ। ਪਰ ਹਾਲਾਤ ਹਮੇਸ਼ਾ ਇਕ ਥਾਂ ਨਹੀਂ ਖਲੋਂਦੇ। ਉਸ ਹੌਂਸਲੇ ਨਾਲ ਆਖਿਆ :

"ਆਰਥਕ ਤੌਰ ਤੇ ਅਜ ਦੇ ਨਿਘਰਦੇ ਸਮਾਜੀ ਹਾਲਾਤ ਨੇ ਜਦੋਜਹਿਦ ਨੂੰ ਪਿਛਾਂਹ ਨਹੀਂ

ਹਟਣ ਦੇਣਾ। ਤੇਰੇ ਬੁੜ੍ਹੇ ਦੀ ਪਾਰਟੀ ਨੂੰ ਬੌਧਕ ਬੁਰਜੂਆਜ਼ੀ ਨੇ ਲੱਤ ਹੇਠ ਰਖ ਕੇ ਮਨ ਮਰਜ਼ੀ ਨਾਲ ਵਾਹਿਆ ਹੈ। ਉਸ ਲੀਡਰਸ਼ਿਪ ਨੇ ਇਨਕਲਾਬ ਲਿਆਉਣਾ ਨਹੀਂ, ਲੋਕਾਂ ਨੂੰ ਵਰਗਲਾਉਣਾ ਸੀ, ਸੱਚੀ ਗੱਲ ਤਾਂ ਇਹ ਐ, ਪਾਰਟੀ ਨੇ ਵਿਨੋਬਾ ਭਾਵੇ ਵਾਂਗ ਸਰਮਾਏਦਾਰੀ ਦੀ ਉਮਰ ਵਧਾਈ ਐ। ਸਾਨੂੰ ਨੌਜਵਾਨਾਂ, ਖ਼ਾਸ ਤੌਰ ਤੇ ਆਰਥਕ ਪੱਖੋਂ ਟੁੱਟੀਆਂ ਜਮਾਤਾਂ ਦੇ ਗੱਭਰੂਆਂ ਨੂੰ ਗੰਢਣਾ ਤੇ ਇਨਕਲਾਬ ਲਈ ਤਿਆਰ ਕਰਨਾ ਚਾਹੀਦਾ ਹੈ।'' ਮਿਹਰ ਸਿੰਘ ਨੇ ਸੂਹੇ ਗੁਲਾਬ ਦੇ ਬੂਟੇ ਕੋਲ ਰੁਕਦਿਆਂ ਕੱਚੀ ਕਲੀ ਤੋੜ ਕੇ ਕੋਟ ਦੇ ਖੱਬੇ ਪਾਸੇ ਟੰਗ ਲਈ।

''ਤਿਆਰ ਕਰਨਾ, ਤਿਆਰ ਕਰਨਾ, ਇਹ ਵੀ ਲੋਕਾਂ ਨੂੰ ਇਕ ਲਾਰਾ ਈ ਐ।'' ਪੀਤੂ ਇਕੋ ਤਰ੍ਹਾਂ ਦੀਆਂ ਗੱਲਾਂ ਸੁਣ ਸੁਣ ਚਿੜ੍ਹ ਗਿਆ। ''ਲੋਕਾਂ ਦੀ ਕੁੰਭਕਰਨੀ ਨੀਂਦ ਨੂੰ ਤੂਤਨੀਆਂ ਨਹੀਂ ਜਗਾ ਸਕਦੀਆਂ। ਮੇਰੇਆਰ ਲੋਕਾਂ ਨੂੰ ਤਾਂ ਭਗਤ ਸਿੰਘ ਦੀਆਂ ਕੁਰਬਾਨੀਆਂ ਦੇ ਬੰਬ ਹੀ ਜਗਾ ਸਕਦੇ ਐ। ਜਿੰਨਾ ਚਿਰ ਲੋਕਾਂ ਨੂੰ ਮਰਨ ਮਾਰਨ ਤੇ ਨਹੀਂ ਲਿਆਂਦਾ ਜਾਂਦਾ, ਏਥੇ ਕੱਖ ਨਹੀਂ ਹੋਣਾ। ਭਾਵੇਂ ਮੇਰੇ ਕੋਲੋਂ ਲਿਖਾ ਲੈ।'' ਪਹਾੜ ਤੋਂ ਉਤਰਦੀ ਠੰਡੀ 'ਵਾ ਦੀਆਂ ਤਲਵਾਰਾਂ ਉਨ੍ਹਾਂ ਦੇ ਨੰਗੇ ਮੱਥੇ ਚੀਰ ਰਹੀਆਂ ਸਨ।

''ਬਈ ਭਗਤ ਸਿੰਘ ਜਣੀ ਖਣੀ ਨਹੀਂ ਬਣ ਜਾਣਾ। ਖ਼ਰਾ ਖੋਟਾ ਪਰਖੇ ਬਿਨਾਂ ਕਿਸੇ ਨੂੰ ਸਭਾ ਵਿਚ ਕਿਵੇਂ ਰਲਾਇਆ ਜਾ ਸਕਦਾ ਏ। ਸਾਰਾ ਘੋਲ ਅੰਡਰ ਗਰਾਉਂਡ ਚਲਾਏ ਬਿਨਾਂ ਨਹੀਂ ਸਰਨਾ। ਸਭ ਤੋਂ ਵਧ ਚਿੱਟਿਆਂ ਪੀਲਿਆਂ ਦੀ ਕਾਂ ਅੱਖ ਤੋਂ ਵੀ ਬਚਣਾ ਪੈਣਾ ਏ।'' ਉਸ 'ਵਾ ਦੇ ਮੂਹਾਣ ਅਖ਼ਬਾਰ ਦੀ ਓਟ ਕਰ ਲਈ।

''ਇਨ੍ਹਾਂ ਚਿੱਟਿਆਂ ਪੀਲਿਆਂ ਨੇ ਅਕਾਲੀਆਂ ਤੇ ਸੰਘੀਆਂ ਨਾਲ ਵਜ਼ਾਰਤ ਵਿਚ ਘਿਉ ਖਿਚੜੀ ਹੁੰਦਿਆਂ ਸ਼ਰਮ ਨਹੀਂ ਖਾਧੀ। ਸਾਰੀ ਉਮਰ ਥੁੱਕਦੇ ਰਹੇ, ਚੱਟਣ ਲਗਿਆਂ ਚਿੰਦ ਵੀ ਨਹੀਂ ਲਾਇਆ। ਬਾਪੂ ਅੱਡ ਗਾਲ੍ਹਾਂ ਦੇਂਦਾ ਸੀ, ਸਾਨੂੰ ਵਰਕਰਾਂ ਨੂੰ ਜੁੱਤੀਓ ਜੁੱਤੀ ਕਰਵਾਉਂਦੇ ਰਹੇ, ਜੱਫੀਆਂ ਪਾਉਣ ਲਗਿਆਂ ਨੇ ਸਾਨੂੰ ਪੁੱਛਿਆ ਵੀ ਨਹੀਂ।'' ਪੀਤੂ ਨੂੰ ਦੋਹਰੀਆਂ ਚੜ੍ਹੀਆਂ ਹੋਈਆਂ ਸਨ।

''ਤੂੰ ਆੜੀ ਥੋੜ੍ਹੀ ਜਰੇਂਦ ਕਰ। ਇਨ੍ਹਾਂ ਨੂੰ ਤਾਂ ਆਪਣੇ ਵਰੋਧਾਂ ਨੇ ਹੀ ਮਾਰ ਲੈਣਾ ਏ। ਬਪਾਰੀ ਨੁਮਾਇੰਦੇ ਸੰਘੀ, ਸਭ ਤੋਂ ਤਿੱਖੇ ਐ। ਉਨ੍ਹਾਂ ਕੋਲੋਂ ਚੱਪਾ ਚੱਟੇ ਬਿਨਾਂ ਰਿਹਾ ਨਹੀਂ ਜਾਣਾ। ਸਾਰੀ ਅਕਾਲੀ ਪਾਰਟੀ ਨੂੰ ਇਕ ਦੋ ਟੋਡੀ ਜਾਗੀਰਦਾਰ ਹੀ ਵਾਹੀ ਜਾਂਦੇ ਐ। ਅੱਸੀ ਫ਼ੀ ਸਦੀ ਅਕਾਲੀ ਕਿਸਾਨੀ ਨੂੰ ਐਨੀ ਅਕਲ ਵੀ ਨਹੀਂ ਆਈ ਕਿ ਸਾਡਾ ਆਰਥਕ ਭਲਾ ਸਮਾਜਵਾਦ ਵਿਚ ਹੈ।'' ਉਨ੍ਹਾਂ ਕੌਫ਼ੀ ਹਾਊਸ ਨੂੰ ਮੋੜਾ ਪਾ ਲਿਆ।''

''ਕਾਂਗਰਸੀਆਂ ਤੇ ਸੰਘੀਆਂ ਵਿਚ ਫ਼ਰਕ ਭਲਾ ?''

''ਦੋਵੇਂ ਫ਼ਿਰਕਾਪ੍ਰਸਤੀ ਤੇ ਕੱਟੜ ਹਿੰਦੂ ਪਾਰਟੀਆਂ। ਇਕ ਨੰਗੀ ਚਿੱਟੀ, ਦੂਜੀ ਕੌਮਪ੍ਰਸਤੀ ਦਾ ਪਖੰਡ ਧਾਰੀ। ਦੋਵੇਂ ਹਿੰਦੂ ਰਾਜ ਦੀਆਂ ਹਮਾਇਤੀ। ਕਾਂਗਰਸੀ ਸਰਮਾਏਦਾਰੀ ਦੇ ਸੱਕੇ ਪੁੱਤ ਐ; ਸੰਘੀ ਮਤਰੇਏ। ਆਪਸੀ ਵਿਰੋਧ ਸਿਰਫ਼ ਲੋਕਾਂ ਦੀ ਲੁੱਟ ਵਿਚੋਂ ਬਰਾਬਰ ਹਿੱਸਾ ਨਾ ਮਿਲਣ ਦਾ ਏ।'' ਕੌਫ਼ੀ ਹਾਊਸ ਵਿਚ ਵੜਨ ਤੋਂ ਪਹਿਲਾਂ ਮਿਹਰ ਸਿੰਘ ਨੇ ਪੀਤੂ ਨੂੰ ਆਪਣਾ ਹਮ ਖ਼ਿਆਲ ਬਣਾ ਲਿਆ।

''ਇਨ੍ਹਾਂ ਨਾਗਾਂ ਦੇ ਸਿਰ ਫੇਹੇ ਬਿਨਾਂ ਕੋਈ ਲੋਕ ਰਾਜ ਨਹੀਂ ਆਉਣਾ।'' ਪੀਤੂ ਨੇ ਇਹ ਸੋਚ ਆਪਣੇ ਅਣਪੜ੍ਹ ਪਿਤਾ ਹੀਰਾ ਸਿੰਘ ਤੋਂ ਲਈ ਸੀ। ''ਸਿਰਲੱਥਾਂ ਦਾ ਜੱਥਾ ਬਣਾ ਕੇ ਸਾਨੂੰ ਬਰਮੀਆਂ ਨੂੰ ਪੈਣਾ ਚਾਹੀਦਾ ਏ।''

"ਇਹ ਤੂੰ ਸੌਲਾਂ ਆਨੇ ਆਖੀ; ਪਰ ਲੋਹਾ ਗਰਮ ਹੋਵੇ ਬਿਨਾਂ ਸਾਨੂੰ ਹਥੌੜਾ ਨਹੀਂ ਚੁੱਕਣਾ ਚਾਹੀਦਾ।"

"ਲੋਹਾ ਆਪਣੇ ਆਪ ਗਰਮ ਹੋ ਜਾਵੇਗਾ?" ਪੀਤੂ ਕੁਦਰਤੀ ਮੌਕੇ ਦੀ ਉਡੀਕ ਨਹੀਂ ਕਰਨਾ ਚਾਹੁੰਦਾ ਸੀ।

"ਹਾਲਾਤ ਜਿਸ ਤੇਜ਼ੀ ਨਾਲ ਬਦਲ ਰਹੇ ਐ; ਕੁਝ ਨਾ ਕੁਝ ਹੋ ਕੇ ਰਹੇਗਾ। ਪੰਜਾਬ, ਯੂ. ਪੀ., ਬਿਹਾਰ, ਬੰਗਾਲ, ਉੜੀਸਾ, ਤਾਮਿਲ ਨਾਡੂ ਤੇ ਕੇਰਲਾ ਵਿਚੋਂ ਕਾਂਗਰਸ ਦਾ ਲੱਕ ਟੁਟ ਗਿਆ ਏ। ਸਰਮਾਏਦਾਰੀ ਦੇ ਏਨੇ ਵੱਡੇ ਵਿਰੋਧ ਨੂੰ ਚਿੱਟੇ ਪੀਲੇ, ਕਿਵੇਂ ਲੈਂਦੇ ਐ; ਇਨ੍ਹਾਂ ਦਾ ਨੰਗ ਨਮੂਜ ਲੋਕਾਂ ਸਾਹਮਣੇ ਆ ਜਾਵੇਗਾ। ਜੇ ਇਨ੍ਹਾਂ ਤੋਂ ਹੁਣ ਮੌਕਾ ਨਾ ਸਾਂਭਿਆ ਗਿਆ, ਇਹ ਤਾਂ ਆਪੇ ਨੂੰ ਖ਼ਤਮ ਸਮਝਣ।"

"ਮਸ਼ੀਨ ਵਾਂਗ ਕਿਉਂ ਨਹੀਂ ਚਲਦਾ, ਤੈਨੂੰ ਹੋਇਆ ਕੀ ਐ?" ਮਾਲਕ ਨੇ ਬੈਰੇ ਨੂੰ ਘੂਰਿਆ। ਪੀਤੂ ਤੇ ਮਿਹਰ ਸਿੰਘ ਦਾ ਧਿਆਨ ਆਪਣੀ ਲਗਨ ਤੋੜ ਕੇ ਬੈਰੇ ਤੇ ਮਾਲਕ ਦੇ ਵਿਰੋਧ ਨਾਲ ਆ ਜੁੜਿਆ। ਉਨ੍ਹਾਂ ਦਾ ਕੌਫ਼ੀ ਪੀਣ ਦਾ ਸੁਆਦ ਆਤਮਘਾਤ ਕਰ ਕੇ ਰਹਿ ਗਿਆ। ਆਜ਼ਾਦੀ ਬਿਨਾਂ ਸੌਂਕ ਰੰਡਾ ਏ। ਗਵਾਂਢ ਦੇ ਕੀਰਨੇ ਤੁਹਾਡੀ ਸੁਹਾਗ ਖ਼ੁਸ਼ੀ ਦਾ ਗਲ ਘੁਟ ਦੇਣਗੇ। ਮਿਹਰ ਸਿੰਘ ਅਨੁਭਵ ਕਰ ਰਿਹਾ ਸੀ, ਸਭ ਦੀ ਆਰਥਕ ਬੰਦ ਖ਼ਲਾਸ ਹੋਏ ਬਿਨਾਂ ਆਜ਼ਾਦੀ ਦਾ ਕੋਈ ਮਤਲਬ ਨਹੀਂ। ਇਹ ਸਾਰੇ ਸਿਆਪੇ ਜਾਗਦੀ ਜ਼ਮੀਰ ਨੂੰ ਹਨ।

"ਮੈਂ ਤਾਂ ਪਿੰਡ ਨੂੰ ਮੁੜਨਾ ਏਂ?" ਪੀਤੂ ਨੇ ਵਾਪਸ ਜਾਣ ਦਾ ਮਨ ਕਹਿ ਦਿੱਤਾ।

"ਆਇਆ ਕੀ ਲੈਣ ਸੀ?"

"ਤੇਰਾ ਬੂਥਾ ਵੇਖਣ। ਗੱਜਣ ਵਾਲੇ ਵਰ੍ਹਦੇ ਨਹੀਂ। ਤੁਸੀਂ ਫੜ੍ਹਾਂ ਬਹੁਤੀਆਂ ਮਾਰਦੇ ਓ ਤੇ ਅਮਲ ਵਲੋਂ ਸੁਖ ਸਾਂਦ।"

"ਭਾਈ ਬਾਲਿਆ, ਤੂੰ ਰੰਗ ਕਰਤਾਰ ਦੇ ਵੇਖਦਾ ਜਾਹ।" ਮਿਹਰ ਸਿੰਘ ਦਾ ਜੋਸ਼ ਤੇਜ਼ਾਬ ਵਾਂਗ ਖੌਦ ਈ ਪਿਆ ਸੀ। ਕੌਫ਼ੀ ਪੀਣ ਦਾ ਉਨ੍ਹਾਂ ਨੂੰ ਭੋਰਾ ਸੁਆਦ ਨਾ ਆਇਆ। ਪੌੜੀਆਂ ਉਤਰਦਿਆਂ ਉਸ ਆਖਿਆ, "ਚਲ ਮੈਂ ਵੀ ਤੇਰੇ ਨਾਲ ਚਲਦਾ ਆਂ।"

ਉਹ ਗੱਲਾਂ ਕਰਦੇ ਬਸ ਸਟੈਂਡ ਨੂੰ ਆ ਗਏ। ਸੂਰਜ ਕਿਰਨਾਂ ਸੀਤ ਲਹਿਰ ਨਾਲ ਘੋਲ ਕਰ ਰਹੀਆਂ ਸਨ। ਠੰਢੀ 'ਵਾ ਬਸ ਸਟੈਂਡ ਦੀ ਉੱਚੀ ਤੇ ਖੁਲ੍ਹੀ ਛੱਤ ਹੇਠਾਂ ਵੜ ਕੇ ਉਨ੍ਹਾਂ ਦੀਆਂ ਗਰਮ ਪੈਂਟਾਂ ਵਿਚ ਦੀ ਸੂਈਆਂ ਚੋਭ ਰਹੀ ਸੀ। ਉਹ ਬਸ ਚੜ੍ਹਨ ਹੀ ਲੱਗੇ ਸਨ ਕਿ ਉਨ੍ਹਾਂ ਨੂੰ ਮਾਸਟਰ ਹਮੀਰ ਸਿੰਘ ਨੇ ਆ ਫੜਿਆ। ਹਮੀਰ ਸਿੰਘ ਨਾਲ ਮਿਹਰ ਸਿੰਘ ਦਾ ਜੋੜ ਮੁਜ਼ਾਰਿਆਂ ਰਾਹੀਂ ਜੁੜਿਆ ਸੀ।

"ਮੈਂ ਤੁਹਾਨੂੰ ਯੂਨੀਵਰਸਿਟੀ ਲੱਭਦਾ ਆਇਆ ਹਾਂ।" ਉਸ ਮਿਹਰ ਸਿੰਘ ਨੂੰ ਪਾਸੇ ਕਰ ਲਿਆ। "ਗੱਲ ਮਾੜੀ ਹੋ ਗਈ। ਫ਼ਾਰਮ ਦੇ ਖੇਤ-ਮਜ਼ਦੂਰ ਪਾਟ ਗਏ ਹਨ। ਕੋਈ ਕਰੜਾ ਕਦਮ ਚੁੱਕੀਏ, ਨਹੀਂ ਤਾਂ ਪਹਿਲ ਗੁਆਚ ਜਾਣ ਨਾਲ ਸਾਰੇ ਮੁਜ਼ਾਰੇ ਤੇ ਦਿਹਾੜੀਦਾਰ ਦਿਲ ਢਾਹ ਬੈਠਣਗੇ। ਜੇ ਸੇਠ ਨੇ ਕਣਕ ਦੀ ਵਾਢੀ ਕਰਵਾ ਲਈ; ਫੇਰ ਲੈਣ ਦੇਣ ਨੂੰ ਕੱਖ ਨਹੀਂ।" ਹਮੀਰ ਸਿੰਘ ਦੇ ਸੁਨੇਹੇ ਨਾਲ ਮਿਹਰ ਸਿੰਘ ਦੁਚਿੱਤੀ ਵਿਚ ਪੈ ਗਿਆ। ਆਉਣ ਵਾਲੇ ਨੇ ਹੀ ਮੁੜ ਆਖਿਆ, "ਤੈਨੂੰ ਲੈਣ ਵਾਸਤੇ ਸੰਤਾ ਸਿੰਘ ਨੇ ਤੱਦੀ ਨਾਲ ਭੇਜਿਆ ਏ।"

ਮਿਹਰ ਸਿੰਘ ਮੁਜ਼ਾਰਿਆਂ ਨੂੰ ਨਵੀਂ ਪਾਰਟੀ ਦੀ ਧਿਰ ਬਣਾਇਆ ਚਾਹੁੰਦਾ ਸੀ। ਉਸ ਆਪ ਹੀ ਮੁਜ਼ਾਰਿਆਂ ਦਾ ਮੂੰਹ-ਮੁਹਾਂਦਰਾ ਤਿੱਖਾ ਕੀਤਾ ਸੀ। ਜੇ ਸੇਠ ਨੂੰ ਹੀ ਬੇਟ ਵਿਚੋਂ ਨਾ ਭਜਾਇਆ

ਗਿਆ, ਅਸੀਂ ਇਨਕਲਾਬ ਵੀ ਨਹੀਂ ਲਿਆ ਸਕਦੇ । ਜੇ ਹੁਣ ਮੁਜ਼ਾਰਿਆਂ ਨੂੰ ਪਿੱਠ ਦੇ ਦਿੱਤੀ, ਇਨ੍ਹਾਂ ਮੁੜ ਕਦੋਂ ਇਤਬਾਰ ਕੀਤਾ । ਸਾਨੂੰ ਚਾਹੀਦਾ ਏ ਹੁਣ ਇਨ੍ਹਾਂ ਦੀ ਪੈਰ ਗੱਡ ਕੇ ਮਦਦ ਕਰੀਏ ਅਤੇ ਚਿੱਟਿਆਂ ਪੀਲਿਆਂ ਦੀ ਕਲੱਈ ਲੋਕਾਂ ਦੇ ਮਨਾਂ ਤੋਂ ਲਾਹ ਦੇਈਏ । ਉਹ ਦੋਵੇਂ ਹਮੀਰ ਸਿੰਘ ਨਾਲ ਮੁਜ਼ਾਰਿਆਂ ਦੇ ਪਿੰਡ ਫਲਾਹੀ ਜਾਣ ਵਾਸਤੇ ਤਿਆਰ ਹੋ ਗਏ ।

ਮੁਜ਼ਾਰੇ ਆਪਣੇ ਆਗੂ ਮਿਹਰ ਸਿੰਘ ਨੂੰ ਹੀ ਉਡੀਕ ਰਹੇ ਹਨ । ਸੰਤਾ ਸਿੰਘ ਨੇ ਆਏ ਮਿਹਰ ਸਿੰਘ ਨੂੰ ਦੱਸਿਆ ।

"ਮਨੇਜਰ ਨੇ ਭੱਜਨੇ ਨੂੰ ਹੱਡ ਦੇ ਕੇ ਆਪਣੇ ਅੱਡੇ ਲਾ ਲਿਆ ਏ । ਉਸ ਇਕ ਰੁਪਈਆ ਵਧ ਕਰ ਕੇ ਦਿਹਾੜੀਦਾਰਾਂ ਨੂੰ ਭਰਮਾ ਲਿਆ ਏ । ਵਧ ਦਿਹਾੜੀ ਹਾੜ੍ਹੀ ਦੀ ਵਾਢੀ ਦੇ ਦਿਨਾਂ ਤੱਕ ਦੇਣਗੇ, ਮੁੜ ਆਨੇ ਵਾਲੀ ਥਾਂ ਲੈ ਆਉਣਗੇ । ਜੇ ਸੇਠ ਬੇਟ ਵਿਚ ਹਾੜ੍ਹੀ ਦੀ ਵਾਢੀ ਕਰ ਗਿਆ, ਫੇਰ ਤਾਂ ਕਿੱਲੇ ਗੱਡ ਗਿਆ । ਸਾਡੀ ਤਾਂ ਰਹਿੰਦੀ ਆਸ ਵੀ ਮੁੱਕ ਜਾਵੇਗੀ ।" ਸੰਤਾ ਸਿੰਘ ਦੀ ਪੱਗ ਦੇ ਪੇਚ ਢਿੱਲੇ ਸਨ । ਉਹਦੀ ਅਣਵਾਹੀ ਦਾਹੜੀ ਜਟੂਰੀਆਂ ਵਿਚ ਮੈਲੀ ਮੈਲੀ ਲੱਗਦੀ ਸੀ : ਪਰ ਉਹਦੀਆਂ ਦਮਕਦਾਰ ਕਾਲੀਆਂ ਅੱਖਾਂ ਫ਼ਨੀਅਰ ਵਾਂਗ ਫੂੰਕਾਰੇ ਮਾਰ ਰਹੀਆਂ ਸਨ । ਉਹਦੇ ਵਲ ਮੁਕਾਬਿਲ਼ ਵੇਖਿਆਂ ਵੀ ਦਿਲ ਦਹਿਲਦਾ ਸੀ ।

ਮਿਹਰ ਸਿੰਘ ਨੇ ਉਸ ਦੀ ਗੱਲ ਸੁਣ ਕੇ ਝਟ ਉੱਤਰ ਦੇਣ ਦੀ ਥਾਂ ਸੋਚਣਾ ਸ਼ੁਰੂ ਕਰ ਦਿੱਤਾ : ਗ਼ਰੀਬ ਦਿਹਾੜੀਦਾਰ ਕਿੰਨਾਂ ਕੁ ਚਿਰ ਕੰਮ ਛੱਡ ਕੇ ਬਹਿ ਸਕਦੇ ਐ ? ਉਨ੍ਹਾਂ ਦੇ ਘਰ ਦਾ ਖਾਣ ਪਕਾਣ ਤਾਂ ਨਿੱਤ ਦੀ ਮਿਹਨਤ ਨਾਲ ਈ ਚਲਦਾ ਏ । ਵਿਚਾਰਿਆਂ ਕੋਲ ਰਾਸ ਈ ਕਿਹੜੀ ਐ ; ਜੀਹਦੇ ਆਸਰੇ ਕੰਮ ਤੋਂ ਰੋਕੇ ਬਹੁਤਾ ਸਮਾਂ ਬਾਈਕਾਟ ਰਖ ਸਕਣਗੇ । ਦੂਜੇ ਪਾਸੇ ਸੇਠ ਮਗਰਮੱਛ ਬਣ ਕੇ ਮੁਜ਼ਾਰਿਆਂ ਤੇ ਦਿਹਾੜੀਦਾਰਾਂ ਨੂੰ ਸੁੱਕਾ ਹੀ ਹਜ਼ਮ ਕਰ ਜਾਵੇਗਾ । ਦਿਹਾੜੀਦਾਰਾਂ ਦੇ ਕੰਮ ਦਾ ਲਾਗਲੇ ਪਿੰਡਾਂ ਵਿਚ ਕੋਈ ਬੰਦੋਬਸਤ ਨਹੀਂ ਕੀਤਾ ਜਾ ਸਕਦਾ ? ਪਰ ਗ਼ਰੀਬ ਤਾਂ ਫ਼ਾਰਮ ਨੂੰ ਤਰਜੀਹ ਦੇਣਗੇ, ਜਿਥੇ ਵਧ ਮਜ਼ੂਰੀ ਮਿਲਦੀ ਹੈ ।" ਉਸ ਅਧੂਰੀ ਸੋਚ ਵਿਚੋਂ ਆਖਿਆ ।

"ਦਿਹਾੜੀਦਾਰਾਂ ਦੀ ਥੋੜੀ ਬਹੁਤੀ ਮਦਦ ਕਰੀਏ, ਜਿੰਨਾ ਚਿਰ ਉਨ੍ਹਾਂ ਦੇ ਕੰਮ ਦਾ ਕੋਈ ਹੋਰ ਬੰਦੋਬਸਤ ਨਹੀਂ ਹੁੰਦਾ । ਉਨ੍ਹਾਂ ਨੂੰ ਸਮਝਾਈਏ ਕਿ ਮੁਜ਼ਾਰਿਆਂ ਤੇ ਦਿਹਾੜੀਦਾਰਾਂ ਦੇ ਹਿੱਤ ਸਾਂਝੇ ਹਨ—ਸੇਠ ਦੋਹਾਂ ਨੂੰ ਲੁੱਟਦਾ ਹੈ ।"

"ਨਹੀਂ ਬਈ ਭਲਿਆ ਲੋਕਾ । ਸਮਾਂ ਸਮਝੌਤੀਆਂ ਦਾ ਨਹੀਂ ਰਿਹਾ । ਸਮਝੌਤੀਆਂ ਦਿੰਦਿਆਂ ਤਾਂ ਬਾਜ਼ੀ ਹੀ ਬੀਤ ਜਾਊਗੀ ।" ਇਕ ਹੋਰ ਗਭਰੂ ਮੁਜ਼ਾਰਾ ਕਾਹਲਾ ਪੈ ਕੇ ਬੋਲ ਉਠਿਆ, "ਸਿਰ ਧੜ ਦੀ ਲਾਏ ਬਿਨਾਂ ਅਸੀਂ ਜ਼ਮੀਨ ਤੇ ਨਹੀਂ ਜਾ ਸਕਦੇ, ਇਹ ਗੱਲ ਪੱਕੀ ਏ ।"

ਮਿਹਰ ਸਿੰਘ ਦੀ ਸਿਆਣਪ ਨੂੰ ਚੱਕਰ ਆ ਗਿਆ । ਉਹ ਸਿਰ ਧੜ ਦੀ ਬਾਜ਼ੀ ਵਾਲੇ ਰਾਹੀਂ ਹਾਲੇ ਪਿਆ ਨਹੀਂ ਸੀ ।

"ਸਾਨੂੰ ਚਾਰ੍ਹੇ ਬੰਨੇ ਸੋਚ ਕੇ ਕੋਈ ਕਦਮ ਚੁੱਕਣਾ ਚਾਹੀਦਾ ਹੈ ।" ਮਿਹਰ ਸਿੰਘ ਦੀ ਸੂਝ ਕੋਈ ਰਾਹ ਨਹੀਂ ਸੀ ਦੇ ਰਹੀ ।

"ਊਂ ਤੁਹਾਡੀ ਮਰਜ਼ੀ ਐ, ਇਕ ਕਮਲੇ ਦੀ ਵੀ ਸੁਣ ਲਓ ।" ਸੱਦੇ ਉਤੇ ਆਏ ਮੁਜ਼ਾਰਿਆਂ ਦੇ ਇਕ ਰਿਸ਼ਤੇਦਾਰ ਗੁਰਦੇਵ ਸਿੰਘ ਨੇ ਦ੍ਰਿੜ੍ਹ ਇਰਾਦੇ ਨਾਲ ਆਖਿਆ । "ਅੱਜ ਹੀ ਭਜਨੇ ਨੂੰ ਨਿਸਾਲ ਦਿਓ । ਕਲ੍ਹ ਨੂੰ ਜਰਕੇ ਦਿਹਾੜੀਦਾਰ ਗ਼ਦਾਰੀ ਕਰਨ ਦਾ ਹੀਆ ਈ ਨਹੀਂ ਕਰਨਗੇ ।" ਉਹ ਆਪਣੇ ਰਿਸ਼ਤੇਦਾਰਾਂ ਲਈ ਹਰ ਤਰ੍ਹਾਂ ਅੜ ਜਾਣਾ ਚਾਹੁੰਦਾ ਸੀ ।

"ਸੇਠ ਦਾ ਹੇਜਲਾ ਭਜਨਾ ਗ਼ਦਾਰੀ ਕਰ ਕੇ ਆਕੜਿਆ ਫਿਰਦਾ ਏ । ਜੇ ਖੜਕਾ ਦੜਕਾ

ਕਰ ਕੇ ਉਹਦੀਆਂ ਨਾਸਾਂ ਨਾ ਭੰਨੀਆਂ, ਹੋਰਨਾਂ ਦੇ ਵੀ ਹੌਂਸਲੇ ਵਧ ਜਾਣਗੇ ।'' ਮਾਸਟਰ ਹਮੀਰ ਸਿੰਘ ਨੇ ਗੁਰਦੇਵ ਦੇ ਆਖੇ ਦੀ ਹਮਾਇਤ ਕਰ ਦਿੱਤੀ । ਮੁਜ਼ਾਰੇ ਸਮਝਦੇ ਸਨ, ਸੌ ਹੱਥ ਰੱਸਾ, ਸਿਰੇ ਤੇ ਗੰਢ, ਮਰੇ ਮਾਰੇ ਬਿਨਾਂ ਜ਼ਮੀਨ ਨਹੀਂ ਮਿਲਣੀ । ਕਿਉਂਕਿ ਅਗਾਂਹਵਧੂ ਰਾਜਸੀ ਪਾਰਟੀਆਂ ਦੇ ਮਤਿਆਂ ਨੇ ਸਰਕਾਰ ਅਤੇ ਸੇਠ੍ਹ ਦੇ ਕੰਨਾਂ ਉਤੇ ਜੂੰ ਨਹੀਂ ਸਰਕਾਈ ਸੀ ।

ਹੁਣ ਤੱਕ ਹਥਿਆਰ ਚੁੱਕ ਕੇ ਇਨਕਲਾਬ ਲਿਆਉਣ ਲਈ ਮਿਹਰ ਸਿੰਘ ਹੀ ਮੁਜ਼ਾਰਿਆਂ ਨੂੰ ਤਿਆਰ ਕਰਦਾ ਰਿਹਾ ਸੀ । ਉਸ ਸੋਚਿਆ, ਇਸ ਮਾਰ ਕੁਟਾਈ ਵਿਚ ਕੇਸ ਸਿਰ ਪਏਗਾ→ਨੌਕਰੀ ਵੀ ਜਾਵੇਗੀ । ਨਵੀਂ ਪਾਰਟੀ ਬੰਨ੍ਹਣ ਵਿਚ ਅੜਿੱਚਣਾਂ ਆਉਣਗੀਆਂ । ਮੁਜ਼ਾਰਿਆਂ ਨੂੰ ਸਹਾਰਾ ਦੇ ਕੇ ਪਿਛਾਂਹ ਹਟਣਾ ਵੀ ਗੀਦੀਂਪੁਣਾ ਏ । ਮੁਜ਼ਾਰੇ ਕੋਈ ਨਾ ਕੋਈ ਕਾਰਾ ਕਰਨ ਲਈ ਪੱਕੀ ਧਾਰੀ ਬੈਠੇ ਐ । ਉਹ ਕੇਵਲ ਮਦਦ ਈ ਭਾਲਦੇ ਐ । ਜੇ ਝਿਜਕਿਆ ਜਾਂ ਥਿੜਕਿਆ, ਮੁਜ਼ਾਰਿਆਂ ਤੇ ਦਿਹਾੜੀ-ਦਾਰਾਂ ਦਾ ਵਿਸ਼ਵਾਸ ਗੁਆ ਬੈਠਾਂਗਾ ।

''ਮੈਂ ਤਿਆਰ ਆਂ । ਭਜਨੇ ਨੂੰ ਮਾਰਨਾ ਨਹੀਂ, ਖਾਲੀ ਡਰਾਵਾ ਈ ਦੇਣਾ ਏਂ ।'' ਮਿਹਰ ਸਿੰਘ ਨੇ ਅਣਮੰਨੇ ਦਿਲ ਨਾਲ ਹਾਮੀ ਭਰ ਦਿੱਤੀ । ਮੁਜ਼ਾਰੇ ਉਸ ਦੀ ਹਮਾਇਤ ਨਾਲ ਸੁੱਕਿਓਂ ਹਰੇ ਹੋ ਗਏ ।

ਰਾਤ ਦੀਆਂ ਮੰਨੀਆਂ ਉਨ੍ਹਾਂ ਸਾਰਿਆਂ ਮੁਜ਼ਾਰਿਆਂ ਦੇ ਪਿੰਡ ਹੀ ਛਕੀਆਂ । ਮੁਜ਼ਾਰਿਆਂ ਦੀਆਂ ਜ਼ਨਾਨੀਆਂ ਆਪਣੀ ਥਾਂ ਸ਼ੀਹਣੀਆਂ ਵਾਂਗ ਬਿਫ਼ਰੀਆਂ ਹੋਈਆਂ ਸਨ । ਉਹ ਮੰਡ ਵਿਚ ਝੱਟੇ ਵਾਹ ਲੈਣ ਵਾਲੀਆਂ ਭਜਨੇ ਨੂੰ ਹੱਥੀਂ ਗਲੋਂ ਫੜ ਲੈਣਾ ਚਾਹੁੰਦੀਆਂ ਸਨ । ਮਿਥੀ ਇਹ ਗਈ : ਅੱਧੀ ਰਾਤ ਸਮੇਂ ਉਲਟੇ ਪਾਸਿਉਂ ਸਿੱਧਾ ਭਜਨੇ ਦੇ ਘਰ ਨੂੰ ਪਿਆ ਜਾਵੇ । ਇਕ ਨਾਜਾਇਜ਼ ਬੰਦੂਕ ਅਤੇ ਦੋ ਬਾਰਾਂ ਬੋਰ ਦੇ ਪਸਤੌਲ ਉਨ੍ਹਾਂ ਕੱਢ ਕੇ ਸਾਫ਼ ਕਰ ਲਏ । ਉਹ ਸਾਰੇ ਗਿਆਰਾਂ ਜਣੇ ਹੋ ਗਏ । ਟੋਕੀਆਂ ਅਤੇ ਡਾਂਗਾਂ ਸਾਰਿਆਂ ਬੁੱਕਲਾਂ ਹੇਠ ਕੱਛੇ ਮਾਰੀਆਂ ਹੋਈਆਂ ਸਨ । ਟਾਹਲੀਆਂ ਦੀ ਆਪੂੰ ਉੱਗੀ ਪਨੀਰੀ ਵਿਚੋਂ ਦੀ ਪਹਾੜ ਦੀ 'ਵਾ ਤਲਵਾਰਾਂ ਵਾਹ ਰਹੀ ਸੀ । ਬੁੱਢੀ ਕਿੱਕਰ ਦੇ ਪੋਲ ਵਿਚ ਉੱਲੂ ਨੇ ਅਚਾਨਕ ਬੋਲ ਕੇ ਸਾਰਿਆਂ ਦੇ ਦਿਲ ਹਿਲਾ ਦਿੱਤੇ । ਪੈੜਾਂ ਹੋ ਜਾਣ ਦੇ ਡਰੋਂ, ਵਾਹ ਲੱਗਦੀ ਓਹ ਘਾਹ ਉਤੇ ਹੀ ਤੁਰੇ ਸਨ । ਅੱਧਾ ਕੁ ਚੰਦ ਪਹਿਲੀ ਰਾਤ ਹੀ ਗ਼ੋਤਾ ਮਾਰ ਗਿਆ ਸੀ ।

ਭਜਨੇ ਦਾ ਪਿੰਡ ਬਹੁਤੀ ਦੂਰ ਨਹੀਂ ਸੀ । ਸਭ ਤੋਂ ਪਹਿਲਾਂ ਮਾਸਟਰ ਹਮੀਰ ਸਿੰਘ ਨੇ ਦਿਹਾੜੀਦਾਰ ਭਜਨੇ ਦਾ ਬਾਰ ਅਜਿਹੀ ਅਪਣੱਤ ਨਾਲ ਖੜਕਾਇਆ ; ਜਿਵੇਂ ਉਸ ਦਾ ਭੇਤੀ ਬੰਦਾ ਮੁਜ਼ਾਰਿਆਂ ਬਾਰੇ ਸੂਹ ਦੇਣ ਆਇਆ ਹੋਵੇ । ਮੁਜ਼ਾਰਿਆਂ ਗਿਣੀ ਮਿਥੀ ਸਕੀਮ ਨਾਲ ਹਮੀਰ ਨੂੰ ਓਪਰੇ ਬੰਦੇ ਵਜੋਂ ਅਗੇ ਕੀਤਾ ਸੀ । ਫ਼ਾਰਮ ਦੀ ਟੁੱਕਰ ਬੋਚ ਡੱਬੀ ਕੁੱਤੀ, ਜਿਹੜੀ ਭਜਨੇ ਨਾਲ ਪਿੰਡ ਆ ਗਈ ਸੀ, ਬਾਹਰਲੇ ਬੰਦਿਆਂ ਨੂੰ ਭੌਂਈਆਂ ਲੈ ਲੈ ਹਾਲ ਦੁਹਾਈ ਪਾ ਰਹੀ ਸੀ !

''ਕੌਣ ਐ ਬਈ ?'' ਭਜਨੇ ਨੇ ਕੁੱਤੀ ਦੇ ਭੌਂਕਣ ਤੋਂ ਤ੍ਰਭਕਦਿਆਂ ਵਾਂਗ ਪੁਕਾਰਿਆ ।

''ਆਪਣੇ ਈ ਆਂ ਬਾਈ ਭਜਨ ਸਿਆਂ, ਰਤਾ ਬਾਰ ਖੋਹਲੀਂ ।'' ਉੱਤਰ ਵਿਚ ਹਮੀਰ ਸਿੰਘ ਦਾ ਬੋਲ ਹੋਰ ਅਪਣੱਤ ਤੇ ਹਲੀਮੀ ਫੜ ਗਿਆ ।

ਭਜਨੇ ਦੇ ਚਿੱਤ ਚੇਤੇ ਵੀ ਨਹੀਂ ਸੀ, ਮੈਨੂੰ ਕੋਈ ਮਾਰਨ ਆ ਜਾਵੇਗਾ । ਉਸ ਵਿਹੜੇ ਦਾ ਕੁੰਡਾ ਖੋਹਲ ਦਿੱਤਾ । ਜਿਉਂ ਹੀ ਅੱਧਾ ਕੁ ਬਾਰ ਖੁਲ੍ਹਿਆ ; ਪਾਸੀਂ ਕੰਧਾਂ ਨਾਲ ਲੱਗੇ ਖਲੋਤੇ ਬੰਦੇ ਧੱਕਾ ਦੇ ਕੇ ਛੱਬ ਦੀ ਛੱਬ ਅੰਦਰ ਆ ਗਏ । ਵਿੱਸਰ ਭੌਲ ਭਜਨਾ ਇਕਦਮ ਘਬਰਾ ਗਿਆ । ਅਚੇਤ ਹੀ ਉਹਦੇ ਰੋਕਦਿਆਂ ਰੋਕਦਿਆਂ ਹੜ੍ਹ ਤਖ਼ਤੇ ਭੰਨ ਕੇ ਅੰਦਰ ਆ ਵੜਿਆ । ਸੋਤੇ ਤੇ ਹਮੀਰ ਦੀਆਂ ਪਹਿਲੀਆਂ ਸੋਟੀਆਂ ਨਾਲ ਹੀ ਉਹ ਵਿਹੜੇ ਵਿਚ ਬੁਆਟਣੀ ਖਾ ਕੇ ਡਿੱਗ ਪਿਆ । ਭਜਨੇ

ਨੇ ਵਜਦੀਆਂ ਸਾਰ ਚੀਕਾਂ ਮਾਰਨੀਆਂ ਸ਼ੁਰੂ ਕਰ ਦਿੱਤੀਆਂ। ਉਸ ਦੀ ਘਰ ਵਾਲੀ ਨੇ ਰਜ਼ਾਈ ਵਗਾਹੁੰਦਿਆਂ ਬੂ-ਪਾਹਰਿਆ ਮਚਾ ਦਿੱਤੀ। "ਪਿੰਡਾ ਮਾਰ 'ਤੇ, ਲੋਕੋ ਲੁੱਟ ਲਏ ਵੇ।"

ਉਸ ਪਿੰਡ ਦੇ ਕੁਲ ਪੰਦਰਾਂ ਵੀਹ ਘਰ ਸਨ। ਰੌਲਾ ਅਤੇ ਚਾਂਗਰਾਂ ਸੁਣ ਕੇ ਲਾਗ ਦੇ ਘਰਾਂ ਵਾਲੇ ਉਠ ਪਏ। ਉਨ੍ਹਾਂ ਮੋੜਵੇਂ ਲਲਕਾਰੇ ਚੁੱਕ ਦਿੱਤੇ : "ਆਏ, ਆਏ, ਜਾਣ ਨਾ ਭਜ ਕੇ, ਤਕੜੇ ਹੋਵੋ।"

ਪਿੰਡ ਵਾਲਿਆਂ ਦੀਆਂ ਆਵਾਜ਼ਾਂ ਸੁਣ ਕੇ ਮੁਜ਼ਾਰਿਆਂ ਜ਼ੋਰ ਜ਼ੋਰ ਦੀ ਨਾਅਰੇ ਚੁੱਕ ਦਿੱਤੇ। ਉਹ ਦਸਣਾ ਚਾਹੁੰਦੇ ਸਨ : ਅਸੀਂ ਵੀਹ ਪੱਚੀ ਦਾ ਜੱਥਾ ਹਾਂ। ਕੋਈ ਉਠਣ ਦੀ ਗਲਤੀ ਨਾ ਕਰੇ। ਉਪਰ ਥਲੀ ਉਨ੍ਹਾਂ ਤਿੰਨ ਚਾਰ ਫ਼ਾਇਰ ਕਰ ਦਿੱਤੇ। ਫ਼ਾਇਰਾਂ ਦੇ ਧੜੂਕੇ ਸੁਣ ਕੇ ਗਵਾਂਢੀਆਂ ਕੰਨਾਂ ਵਿਚ ਕੌੜਾ ਤੇਲ ਪਾ ਲਿਆ। ਮੁਜ਼ਾਰਿਆਂ ਭਜਨੇ ਨੂੰ ਕੁੱਟਣ ਵਾਲੀ ਡੇਝ ਲਾਹ ਲਈ।

"ਕਿਉਂ ਸਾਲਿਆ ਮੇਰਿਆ, ਵਧਾਉਨੀ ਏਂ ਦਿਹਾੜੀ ?" ਰੋਹ ਵਿਚ ਸੰਤੇ ਤੋਂ ਬੋਲਣੋਂ ਨਾ ਰਹਿ ਹੋਇਆ।

"ਓਏ ਭਰਾਵੋ ਮੇਰੀ ਬਾਹੁੜੀ ! ਮੈਨੂੰ ਏਥੋਂ ਰਖੋ !!" ਭਜਨਾ ਵਾਸਤੇ ਪਾ ਰਿਹਾ ਸੀ।

ਚਾਂਗਰਾਂ ਮਾਰਦੇ ਭਜਨੇ ਉਤੇ ਧੜਾਧੜ ਵਰ੍ਹ ਰਹੀਆਂ ਸਨ। ਮਿਹਰ ਸਿੰਘ ਨੇ ਉਸ ਨੂੰ ਖ਼ਤਰਨਾਕ ਸੱਟ ਤੋਂ ਬਚਾਣ ਲਈ ਡਾਂਗ ਸਿਰ ਉਤੇ ਕਰ ਦਿੱਤੀ ਸੀ। ਫੇਰ ਵੀ ਉਸ ਦੀਆਂ ਦੋਵੇਂ ਲੱਤਾਂ ਟੁੱਟ ਗਈਆਂ ਅਤੇ ਮਰਿਆਂ ਸਮਾਨ ਵਿਹੜੇ ਵਿਚ ਚੌਫਾਲ ਪਿਆ ਹਉਂਕ ਰਿਹਾ ਸੀ। ਉਹਦੀ ਘਰ ਵਾਲੀ ਫੜਦਿਆਂ ਫੜਦਿਆਂ ਉਤੇ ਆ ਡਿੱਗੀ ਸੀ।

"ਬਸ ਬਈ ਮਰ ਜਾਵੇਗਾ ?" ਮਿਹਰ ਸਿੰਘ ਨੇ ਭਜਨੇ ਉਤੇ ਆਪਣੀਆਂ ਬਾਹਾਂ ਤਾਣ ਦਿੱਤੀਆਂ। ਉਹ ਮਹਿਸੂਸ ਕਰ ਰਿਹਾ ਸੀ, ਵਿਰੋਧੀ ਤੇ ਗ਼ਦਾਰ ਹੋਣ ਦੇ ਬਾਵਜੂਦ ਦਿਹਾੜੀਦਾਰ ਹੈ।

ਭਜਨੇ ਦੀ ਵਿਆਹੀ ਜਵਾਨ ਧੀ ਨੇ ਆਪਣੇ ਆਪ ਅਨੁਮਾਨ ਲਾ ਲਿਆ : ਮੇਰੇ ਸਹੁਰਿਆਂ ਵਾਲੇ ਮੈਨੂੰ ਚੁੱਕਣ ਆ ਪਏ ਐ। ਕੁੜਮਾਂ ਨਾਲ ਦਾਜ ਦਹੇਜ ਪਿਛੇ ਭਜਨੇ ਦੀ ਅਣਬਣ ਹੋ ਗਈ ਸੀ ਅਤੇ ਕੁੜੀ ਸਾਲ ਭਰ ਤੋਂ ਪੇਕੀਂ ਹੀ ਬੈਠੀ ਸੀ। ਪ੍ਰਾਹੁਣਾ ਦੋ ਵਾਰ ਆ ਕੇ ਤੂੰ ਤੂੰ ਮੈਂ ਮੈਂ ਹੋ ਕੇ ਮੁੜ ਗਿਆ ਸੀ। ਪਿਛਲੀ ਵਾਰ ਉਸ ਧਮਕੀ ਦਿੱਤੀ ਸੀ। "ਹੁਣ ਓਵੇਂ ਲਿਜਾਵਾਂਗੇ, ਜਿਵੇਂ ਲਿਜਾਈ ਦੀ ਹੁੰਦੀ ਐ।" ਮਾਪੇ ਕੁੜੀ ਨੂੰ ਕਿਸੇ ਜ਼ੁਮੇਵਾਰੀ ਨਾਲ ਤੋਰਨਾ ਚਾਹੁੰਦੇ ਸਨ। ਜਦੋਂ ਵਿਹੜੇ ਵਿਚ ਭਜਨੇ ਦਾ ਅੜਾਟ ਪੈ ਰਿਹਾ ਸੀ, ਕੁੜੀ ਚੁੱਪ ਚਾਪ, ਕੰਬਦੀ ਕੰਬਦੀ ਬਿੱਲੀ ਵਾਂਗ ਸ਼ਹਿ ਕੇ ਪੌੜੀ ਚੜ੍ਹ ਗਈ। ਉਸ ਘਰ ਦੇ ਪਿਛਵਾੜੇ ਅੰਨ੍ਹੇਵਾਹ ਛਾਲ ਮਾਰ ਦਿੱਤੀ। ਹੇਠਾਂ ਗਵਾਂਢੀਆਂ ਨੇ ਸੂਲਾਂ ਵਾਲੀਆਂ ਛਿਗਾਂ ਦਾ ਢੇਰ ਮਾਰਿਆ ਹੋਇਆ ਸੀ। ਡਿੱਗਣ ਸਾਰ ਹੀ ਕੁੜੀ ਦੀਆਂ ਚੀਕਾਂ ਨਿਕਲ ਗਈਆਂ। ਤਿੱਖੀਆਂ ਸੂਲਾਂ ਨੇ ਉਸ ਨੂੰ ਥਾਂ ਥਾਂ ਤੋਂ ਚੀਰ ਸੁੱਟਿਆ। ਛਿਗਾਂ ਦੀਆਂ ਖੁੰਗੀਆਂ ਨੇ ਸਲਵਾਰ ਪਾੜ ਸੁੱਟੀ। ਥਾਂ ਥਾਂ ਤੋਂ ਝਰੀਟੇ ਜਾਣ ਦੇ ਬਾਵਜੂਦ, ਸਹੁਰਿਆਂ ਦੀ ਅਣਹੋਈ ਮਾਰ ਤੋਂ ਡਰਦਿਆਂ, ਉਸ ਚੁੱਪ ਵੱਟ ਲਈ ਅਤੇ ਮੂੰਹ ਮੁਹਾਣ ਖੇਤ ਨੂੰ ਨੱਠ ਪਈ। ਉਹ ਐਨੀ ਸਹਿਮ ਗਈ ਕਿ ਘਰ ਹੀ ਵਾਪਸ ਨਾ ਆਈ। ਸਗੋਂ ਰਾਤੋ ਰਾਤ ਸੱਤ ਕੋਹ ਵਾਟ ਆਪਣੇ ਮਾਮਿਆਂ ਕੋਲ ਪਹੁੰਚ ਗਈ।

ਥਾਣੇ ਮੰਜੇ ਉਤੇ ਕੁੱਟੇ ਫਾਟੇ ਭਜਨੇ ਨੇ ਰਿਪੋਰਟ ਵਿਚ ਇਹ ਵੀ ਲਿਖਵਾਇਆ ਕਿ ਸੰਤਾ ਸਿੰਘ ਤੇ ਮਿਹਰ ਸਿੰਘ ਵਗੈਰਾ ਮੇਰੀ ਜਵਾਨ ਧੀ ਨੂੰ ਵੀ ਚੁੱਕ ਕੇ ਲੈ ਗਏ। ਉਸ ਰਾਤੀਂ ਤਿੰਨ-ਚਾਰ ਆਦਮੀਆਂ ਨੂੰ ਉਨ੍ਹਾਂ ਦੇ ਕੱਦ ਕਾਠ ਤੇ ਬੋਲਚਾਲ ਤੋਂ ਪਛਾਣ ਲਿਆ ਸੀ। ਸੰਤਾ ਸਿੰਘ ਪੁਲੀਸ ਦੀ ਪਹਿਲੀ ਦਬਸ਼ ਵਿਚ ਹੀ ਫੜਿਆ ਗਿਆ। ਮਿਹਰ ਸਿੰਘ ਤੇ ਮਾਸਟਰ ਹਮੀਰ ਸਿੰਘ ਪਾਸੇ ਹੋਣ

ਕਾਰਨ ਸਾਫ਼ ਬਚ ਗਏ। ਉਨ੍ਹਾਂ ਨੂੰ ਆਪਣੇ ਵਰੰਟਾਂ ਬਾਰੇ ਬਿੜਕ ਲੱਗ ਗਈ ਸੀ। ਜਦੋਂ ਪੁਲੀਸ ਪੈਂਦਲ ਛਾਪਾ ਮਾਰਦੀ, ਉਹ ਸਤਿਲੁਜ ਦੇ ਆਰ ਪਾਰ ਮੰਡ ਵਿਚ ਜਾ ਲੁਕਦੇ। ਵਾਰੰਟਾਂ ਦੀ ਸੂਰਤ ਵਿਚ ਉਨ੍ਹਾਂ ਨੂੰ ਅੰਡਰ ਗਰਾਊਂਡ ਜ਼ਿੰਦਗੀ ਨਾਲ ਨਵਾਂ ਵਾਹ ਪੈਣ ਲੱਗਾ। ਉਨ੍ਹਾਂ ਕਿਸਾਨਾਂ ਵਿਚ ਨਵੇਂ ਅੱਡੇ ਤੇ ਸਿਦਕਵਾਨ ਬੰਦੇ ਲਭ ਕੇ 'ਕਿਸਾਨੀ ਮਸਲਾ ਸਮਝਾਉਣਾ ਸ਼ੁਰੂ ਕਰ ਦਿੱਤਾ। ਹੁਣ ਉਨ੍ਹਾਂ ਮਨ ਵਿਚ ਧਾਰ ਲਈ, ਨੌਕਰੀ ਨਹੀਂ ਕਰਨੀ, ਬਸ ਇਨਕਲਾਬ ਲਿਆਉਣ ਵਾਸਤੇ ਸਿਰਲੱਥਾਂ ਦੀ ਜਥੇਬੰਦੀ ਹੀ ਖੜੀ ਕਰਨੀ ਹੈ। ਉਨ੍ਹਾਂ ਦਾ ਜੋਸ਼ ਅਤੇ ਹੌਸਲਾ ਦਿਨੋਂ ਦਿਨ ਵਧਦੇ ਗਏ।

ਭਜਨੇ ਦੀਆਂ ਲੱਤਾਂ ਤੋੜ ਦੇਣ ਨਾਲ ਇਲਾਕੇ ਵਿਚ ਮੁਜ਼ਾਰਿਆਂ ਦੀ ਭੱਲ ਬਣ ਗਈ। ਹੁਣ ਕੋਈ ਦਿਹਾੜੀਦਾਰ ਫ਼ਾਰਮ ਉਤੇ ਆਉਣ ਲਈ ਕੰਨ ਨਹੀਂ ਕਢਦਾ ਸੀ। ਫ਼ਾਰਮ ਦਾ ਮਨੇਜਰ ਵੀ ਅਨ੍ਹੇਰੇ ਸਵੇਰੇ ਖੁਲ੍ਹਾ ਨਹੀਂ ਸੀ ਨਿਕਲਦਾ। ਮੁਜ਼ਾਰਿਆਂ ਦੇ ਮੂੰਹਾਂ ਵਿਚ ਥੁੱਕ ਲੈਣ ਨੇ ਦਿੱਲੀ ਬੈਠੇ ਸੇਠ ਨੂੰ ਵੀ ਫ਼ਿਕਰ ਪਾ ਦਿੱਤਾ। ਕੋਈ ਵਾਹ ਨਾ ਜਾਂਦੀ ਵੇਖ ਮਨੇਜਰ ਨੇ ਸਰਕਾਰੀ ਕੰਬਾਈਨ ਨਾਲ ਕਣਕ ਕਟਵਾਉਣੀ ਸ਼ੁਰੂ ਕਰ ਦਿੱਤੀ। ਕੰਬਾਈਨ ਦੇ ਆਉਣ ਤੱਕ ਕਣਕ ਨੇ ਸਿੱਟੇ ਸੁੱਟਣੇ ਸ਼ੁਰੂ ਕਰ ਦਿੱਤੇ। ਦਿਹਾੜੀਦਾਰਾਂ ਨੇ ਦੂਰ ਨੇੜੇ ਦੇ ਪਿੰਡਾਂ ਵਿਚ ਜਾ ਕੇ ਵਾਢੀ ਕਰ ਲਈ। ਉਸ ਕੇਸ ਵਿਚ ਸੰਤਾ ਸਿੰਘ ਨੂੰ ਨੌਂ ਮਹੀਨੇ ਅਤੇ ਨਾਲ ਦੇ ਤਿੰਨ ਸਾਥੀਆਂ ਨੂੰ ਛੇ ਛੇ ਮਹੀਨੇ ਸਜ਼ਾ ਹੋ ਗਈ। ਮੁਜ਼ਾਰਿਆਂ ਦੇ ਵਕੀਲ ਨੇ ਲੜ ਝਗੜ ਕੇ ਦਫ਼ਾ ਛੱਬੀ ਨੂੰ ਪੱਚੀ ਵਿਚ ਬਦਲਵਾ ਲਿਆ ਸੀ। ਪੀਤੂ ਅਤੇ ਗੁਰਦੇਵ ਇਸ ਫ਼ੌਜਦਾਰੀ ਮੁਕੱਦਮੇ ਵਿਚੋਂ ਮੱਖਣ ਦੇ ਵਾਲ ਵਾਂਗ ਸਾਫ਼ ਬਚ ਕੇ ਨਿਕਲ ਗਏ। ਉਨ੍ਹਾਂ ਨੂੰ ਕਿਸੇ ਨੇ ਨਹੀਂ ਪਛਾਣਿਆ ਸੀ ਅਤੇ ਅਣਬਣ ਹੋਣ ਕਾਰਨ ਕੋਈ ਉਨ੍ਹਾਂ ਦਾ ਨਾ ਥਾਂ ਵੀ ਨਹੀਂ ਜਾਣਦਾ ਸੀ।

## 6

## ਔਖੀ ਘਾਟੀ ਮੁਸ਼ਕਲ ਪੈਂਡਾ

ਮਾਜਰੀ ਪਿੰਡ ਪੱਕੀ ਸੜਕ ਤੋਂ ਦੋ ਮੀਲ ਦੀ ਵਿੱਥ ਨਾਲ ਸੀ ਅਤੇ ਦੱਖਣ ਪੱਛਮ ਨੂੰ ਨਹਿਰ ਵੀ ਕੋਹ ਵਾਟ ਤੇ ਵਗਦੀ ਸੀ। ਪਿੰਡ ਦੇ ਪਹਾੜ ਵਾਲੇ ਪਾਸੇ ਚਾਰ ਪੰਜ ਅੰਬਾਂ ਨੇ ਇਕ ਝਿੰਗੀ ਬਣਾ ਰਖੀ ਸੀ। ਝਿੰਗੀ ਦੀ ਇਕ ਗੁੱਠੇ ਪੱਕੀਆਂ ਕੰਧਾਂ ਉਤੇ ਲੰਮਾ ਚੌੜਾ ਛੱਪਰ ਸੁੱਟਿਆ ਹੋਇਆ ਸੀ। ਧੁੱਪਾਂ ਅਤੇ ਬਾਰਸ਼ਾਂ ਨੇ ਨਵੀਆਂ ਕੰਧਾਂ ਵੀ ਕਾਲੀਆਂ ਕਰ ਦਿੱਤੀਆਂ ਸਨ। ਇਕ ਖੇਤ ਸਨੂ ਛੱਡ ਕੇ ਝੱਲ ਵਰਗਾ ਸੰਘਣਾ ਕਮਾਦ ਖਲੋਤਾ ਸੀ, ਜਿਸ ਵਿਚੋਂ ਅੱਧਾ ਪੀੜਿਆ ਜਾ ਚੁੱਕਾ ਸੀ। ਬਾਕੀ ਖੇਤਾਂ ਵਿਚ ਕਣਕ ਪੀਲੀ ਪਈ ਹੋਈ ਸੀ ਅਤੇ ਓਲੀਆਂ ਵਿਚੋਂ ਸਰ੍ਹੋਂ ਨੇ ਫੁੱਲ ਕੱਢ ਲਏ ਸਨ। ਖੇਤਾਂ ਵਿਚ ਬਸੰਤ ਜੱਫੀਆਂ ਪਾ ਰਹੀ ਸੀ। ਛੱਪਰ ਦੇ ਉਤਲੇ ਪਾਸੇ ਕਮਾਦ ਦੀਆਂ ਪੱਛੀਆਂ ਦੀ ਆਦਮ ਕੱਦ ਧੌਣ ਲਗੀ ਹੋਈ ਸੀ। ਗੁੜ ਵਾਲੇ ਖ਼ਾਲੀ ਕੜਾਹੇ ਉਤੇ ਮੱਖੀਆਂ ਭਿਣਕ ਰਹੀਆਂ ਸਨ। ਲਾਗੇ ਹੀ ਪੰਜ ਹਾਰਸ ਪਾਵਰ ਦਾ ਪੀਟਰ ਇੰਜਣ ਰੇਹ ਦੀ ਬੋਰੀ ਦੇ ਪਲਾਸਟਕ ਗ਼ਲਾਫ਼ ਨਾਲ ਢਕਿਆ ਹੋਇਆ ਸੀ। ਮਿਹਰ ਸਿੰਘ ਤੇ ਉਸ ਦੇ ਦਸ ਪੰਦਰਾਂ ਸਾਥੀਆਂ ਪਹਿਲੀ ਮੀਟਿੰਗ ਇਸ ਛੱਪਰ ਵਿਚ ਕੀਤੀ। ਪੀਤੂ ਮਿਹਰ ਸਿੰਘ ਨੂੰ ਸੁਣਾ ਕੇ ਕਹਿ ਰਿਹਾ ਸੀ :

"ਆਹਦੇ ਹਜ਼ਰਤ ਯਸੂ ਮਸੀਹ ਵੀ ਝੁੱਗੀ ਵਿਚ ਹੀ ਜੰਮਿਆ ਸੀ।"

"ਅਸਲ ਵਿਚ ਅਵਤਾਰ ਮਨੁੱਖ ਨਹੀਂ, ਉਹਦੀ ਨਵੀਂ ਸੋਚਣੀ ਤੇ ਦਲੇਰ ਅਮਲ ਹੁੰਦਾ ਹੈ।" ਮਿਹਰ ਸਿੰਘ ਨੇ ਪੀਤੂ ਦੀ ਗੱਲ ਨੂੰ ਮੋੜ ਦਿਤਾ, "ਉਹ ਸੋਚਣੀ ਗਰੀਬਾਂ ਦੇ ਹਿੱਤਾਂ ਦਾ

ਝੰਡੇਬਰਦਾਰ ਸੱਚ ਹੁੰਦੀ ਏ, ਜਿਹੜੀ ਕਈ ਵਾਰ ਖੰਡਾ ਲੈ ਕੇ ਹੰਕਾਰੀਆਂ ਤੇ ਜ਼ਾਲਮਾਂ ਨਾਲ ਟੱਕਰ ਲੈਂਦੀ ਹੈ।''

''ਫਿਰ ਤਾਂ ਇਸ ਛੱਪਰ ਨੇ ਵੀ ਇਤਿਹਾਸਕ ਤੇ ਪਵਿੱਤਰ ਬਣ ਜਾਣਾ ਏ।'' ਸਾਥੀਆਂ ਵਿਚੋਂ ਇਕ ਨੇ ਆਪਣਾ ਪਰਤਾਵ ਦੇਣ ਲਈ ਆਖਿਆ। ''ਇਨਕਲਾਬ ਇਕ ਦਿਨ ਝੁੱਗੀਆਂ ਵਿਚੋਂ ਹੀ ਅੰਗੜਾਈ ਲੈ ਕੇ ਉਠਦਾ ਹੈ—ਇਕ ਹੱਥ ਖੰਡਾ, ਦੂਜੇ ਹੱਥ ਝੰਡਾ ਤੇ ਸਿਰ ਤੇ ਖੱਫਣ ਬੰਨ੍ਹ ਕੇ ਪੀਲੇ ਮਹਿਲਾਂ ਵਲ ਨਾਅਰੇ ਮਾਰਦਾ ਮਾਰਚ ਕਰਦਾ ਹੈ।''

''ਇਹ ਸਾਡੇ ਸਾਥੀ ਧੀਰੋ ਰਾਮ ਐ।'' ਮਿਹਰ ਸਿੰਘ ਨੇ ਬੋਲਣ ਵਾਲੇ ਦਾ ਨਾਂ ਦਸਿਆ। ''ਦੇਖੋ ਸਾਥੀਓ। ਸਾਨੂੰ ਵਕਤ ਨਹੀਂ ਜ਼ਾਇਆ ਕਰਨਾ ਚਾਹੀਦਾ। ਅਸੀਂ ਏਥੇ ਸਿਰਲੱਥਾਂ ਦੀ ਜਥੇਬੰਦੀ ਬੰਨ੍ਹਣ ਵਾਸਤੇ ਜੁੜੇ ਆਂ। ਮੈਂ ਬਹਿ ਕੇ ਹੀ ਬੋਲਣਾ ਪਸੰਦ ਕਰਾਂਗਾ। ਤੇ ਸਰਮਾਏਦਾਰੀ ਦੇ ਤੰਦੂਏ ਲੋਕਾਂ ਦੀ ਵਾਲ ਵਾਲ ਰੱਤ ਚੂਸੀ ਜਾ ਰਹੇ ਐ। ਇਹਦੀ ਲੰਮੀ ਚੌੜੀ ਵਿਆਖਿਆ ਵਿਚ ਜਾਣ ਦੀ ਲੋੜ ਨਹੀਂ। ਅੰਗਰੇਜ਼ ਸਾਮਰਾਜ ਨੇ ਲੋਕਾਂ ਨੂੰ ਲੁੱਟਣ ਦੀ ਕਸਰ ਨਹੀਂ ਛੱਡੀ। ਲੋਕਾਂ ਸਾਮਰਾਜ ਨੂੰ ਦੇਸੋਂ ਭਜਾ ਕੇ ਮਸੀਂ ਸਾਹ ਸੁਖਾਲਾ ਲਿਆ। ਪਰ ਸਰਮਾਏਦਾਰੀ ਦੇ ਕਾਂਗਰਸੀ ਕੁੱਤਿਆਂ ਕਿਸਾਨਾਂ ਦੇ ਮਾਸ ਨਾਲ ਹੱਡ ਖਾਣੇ ਵੀ ਸ਼ੁਰੂ ਕਰ ਦਿਤੇ। ਤੁਸੀਂ ਸਾਰੇ ਈ ਜਾਣਦੇ ਓ 1947 ਤੋਂ ਪਿਛੋਂ ਦੇਸ ਦੀ ਆਰਥਕਤਾ ਕਿੰਨੀ ਨਿੱਘਰ ਚੁੱਕੀ ਹੈ। ਕਿਰਤੀਆਂ ਦਾ ਕਰਜ਼ਾਈ ਢਾਂਚਾ ਡਿੱਗ ਪੈਣ ਲਈ ਡੋਲ ਰਿਹਾ ਏ! ਇਹ ਢਾਂਚਾ ਸਾਡੇ ਹੀ ਮਾਂ ਬਾਪ, ਚਾਚਿਆਂ ਤਾਇਆਂ ਦਾ ਹੈ। ਦੂਜੇ ਪਾਸੇ ਸਮਾਜ ਦੁਸ਼ਮਣਾਂ ਦੀਆਂ ਗੋਗੜਾਂ ਨਹੀਂ ਮਿਉਂਦੀਆਂ। ਸਾਡੇ ਅਣਭੋਲ ਕਿਰਤੀ ਨੂੰ ਸਰਕਾਰ ਤੇ ਉਸ ਦੀਆਂ ਪੰਜ ਸਾਲਾ ਪਲਾਨਾਂ ਨੇ ਦਿਨੇ ਰਾਤ ਵਾਹ ਵਾਹ ਕੇ ਕੁੱਬਾ ਕਰ ਸੁੱਟਿਆ ਏ। ਖੱਬੀਆਂ ਰਾਜਸੀ ਪਾਰਟੀਆਂ ਆਪਣੀ ਲੜਾਈ ਤੋਂ ਬਿਨਾਂ ਔਕੀਂ ਪਲਾਹੀਂ ਹੱਥ ਮਾਰ ਰਹੀਆਂ ਐ, ਜਾਂ ਉਹਨਾਂ ਹੀਜੜੇ ਰੈਜ਼ੂਲੇਸ਼ਨ ਪਾਸ ਕੀਤੇ ਐ। ਇਥੇ ਕਮਿਊਨਿਸਟ ਪਾਰਟੀ ਨੇ ਕਿਸਾਨਾਂ ਤੇ ਦਿਹਾੜੀਦਾਰਾਂ ਨੂੰ ਇਨਕਲਾਬ ਵਾਸਤੇ ਤਿਆਰ ਨਹੀਂ ਕੀਤਾ। ਉਨ੍ਹਾਂ ਦਾ ਨਿਸ਼ਾਨਾ ਇਨਕਲਾਬ ਨਹੀਂ ਰਿਹਾ! ਲੀਡਰੀ ਅਤਵਾ ਸਰਦਾਰੀ ਹੰਢਾਉਣਾ ਬਣ ਗਿਆ ਏ। ਸਟੇਜਾਂ ਤੇ ਪ੍ਰੈੱਸਾਂ ਵਿਚ ਬਿਆਨ ਦੇ ਦੇ ਜ਼ਿਹਨੀ ਅੱਯਾਸ਼ੀ ਕਰਦੇ ਹਨ। ਭਾਵੇਂ ਸਾਡੇ ਵਿਚੋਂ ਵੀ ਬਹੁਤੇ ਨੌਜਵਾਨ ਕਮਿਊ-ਨਿਸਟ ਪਾਰਟੀ ਦੇ ਸਰਦਾਰਾਂ ਵਾਂਗ ਮਧ ਵਰਗ ਵਿਚੋਂ ਆਏ ਹਨ। ਪਰ ਅਸੀਂ ਤਾਂ ਸਾਥੀਓ, ਬਾਬਾ ਦੀਪ ਸਿੰਘ ਵਾਂਗ ਸਿਰ ਤਲੀ ਤੇ ਧਰਨਾ ਹੈ। ਦੇਖੋ ਗੁਰੂ ਗੋਬਿੰਦ ਸਿੰਘ ਆਰਥਕ ਪੱਖੋਂ ਟੁੱਟੀਆਂ ਜਮਾਤਾਂ ਦੇ ਹਿਤ ਵਿਚ ਲੁਟੇਰੀ ਸ਼ਹਿਨਸ਼ਾਹੀਅਤ ਨਾਲ ਲੜਿਆ ਤੇ ਪਰਿਵਾਰ ਸਮੇਤ ਕੁਰਬਾਨ ਹੋ ਗਿਆ। ਅਸਾਂ ਵੀ ਆਪਣੇ ਲੋਕਾਂ ਲਈ ਮਰਨਾ ਹੈ। ਲੋਕਾਂ ਲਈ ਕੁਰਬਾਨ ਹੋਣ ਦਾ ਪ੍ਰਣ ਲੈਣਾ ਹੈ। ਅਸਾਂ ਸੁੱਤੇ ਕਿਸਾਨਾਂ ਤੇ ਭੋਲੇ ਮੁਜ਼ਾਰਿਆਂ ਨੂੰ ਜਗਾਉਣਾ ਹੈ। ਇਨਕਲਾਬ ਦਾ ਰਾਹ ਪਧਰਾਉਣਾ ਹੈ। ਕੁਰਬਾਨੀਆਂ ਦਿਤੇ ਬਿਨਾਂ ਸਾਡੇ ਲੋਕਾਂ ਨਾ ਜਾਗਣਾ ਏ ਤੇ ਨਾ ਹੀ ਜਥੇਬੰਦ ਹੋਣਾ ਏ। ਗਦਰੀ ਬਾਬਿਆਂ ਵਾਂਗ ਅਸਾਂ ਜਾਗੀਰਦਾਰਾਂ, ਸਰਮਾਏਦਾਰਾਂ ਤੇ ਅਫ਼ਸਰਸ਼ਾਹਾਂ ਨੂੰ ਪੈਣਾ ਹੈ। ਬਾਬਿਆਂ ਦੀਆਂ ਫਾਂਸੀਆਂ ਤੇ ਲਾਹੌਰ ਕਿਲ੍ਹੇ ਦੀਆਂ ਮਾਰਾਂ ਨੇ ਅੰਗਰੇਜ਼ ਸਾਮਰਾਜ ਦੀਆਂ ਜੜ੍ਹਾਂ ਹਿਲਾ ਦਿੱਤੀਆਂ ਸਨ। ਪਰ ਉਹਨਾਂ ਦੀਆਂ ਕੁਰਬਾਨੀਆਂ ਦਾ ਫਲ ਕਾਂਗਰਸੀ ਵਰੋਲਿਆਂ ਰਾਹੀਂ ਸਰਮਾਏਦਾਰ ਛਕ ਗਏ। ਅਸੀਂ ਨਿਰੋਲ ਕਿਰਤੀਆਂ ਲਈ ਜੂਝਣਾ ਹੈ। ਪਹਿਲੋਂ ਮਰਨਾ ਮਿਥ ਕੇ ਤੁਰੇ ਬਿਨਾਂ ਦੁਸ਼ਮਣ ਨਹੀਂ ਮਾਰਿਆ ਜਾਣਾ। ਸੋ ਦੋਸਤੋ, ਮੇਰੀ ਪਹਿਲੀ ਚਿਤਾਵਣੀ ਹੈ, ਜਿਸ ਨੂੰ ਜਾਨ ਪਿਆਰੀ ਹੈ, ਹੁਣੇ ਸਾਡਾ ਸਾਥ ਛੱਡ ਜਾਵੇ, ਸਾਡੀ ਪਾਰਟੀ ਵਿਚ ਨਾ ਆਵੇ। ਉਸ ਨੂੰ ਕੋਈ ਮਜਬੂਰੀ ਨਹੀਂ। ਪਰ ਸ਼ਾਮਲ ਹੋ ਜਾਣ ਵਾਲੇ ਨੂੰ ਸਾਥ ਛੱਡ ਜਾਣ ਪਿਛੋਂ...।'' ਮਿਹਰ ਸਿੰਘ ਨੇ ਬਾਂਹ ਤਣ ਕੇ ਉਂਗਲ ਖੜੀ

ਕਰਦਿਆਂ ਪੂਰੇ ਰੋਹ ਨਾਲ ਆਖਿਆ, "ਗਦਾਰ ਲਈ ਸਾਡੇ ਕੋਲ ਸਿਰਫ਼ ਗੋਲੀ ਹੈ। ਉਹੀ ਗੋਲੀ ਜਿਸ ਨਾਲ ਅਸਾਂ ਦੁਸ਼ਮਨ ਦੀ ਹਿੱਕ ਦਾਗਣੀ ਹੈ। ਭਾਵੇਂ ਉਹ ਗਦਾਰ ਭਭੀਖਣ ਵਰਗਾ ਰਾਮ ਭਗਤ ਕਿਉਂ ਨਾ ਹੋਵੇ। ਜਿਸ ਭਰਾ ਦਾ ਦਿਲ ਡੋਲਦਾ ਹੈ, ਕੁਰਬਾਨੀ ਦੀ ਸਾਹਦੀ ਨਹੀਂ ਭਰਦਾ, ਨਸੰਗ ਉਠ ਕੇ ਤੁਰ ਜਾਵੇ। ਔਖੀ ਘਾਟੀ ਮੁਸ਼ਕਲ ਪੈਂਡਾ, ਟੋਰਨਵਾਟ ਦੁਖਾਰੀਆਂ, ਦੋ ਗਰਵਾਕ ਵਾਂਗ ਅਸੀਂ ਕਮਜ਼ੋਰ ਸੰਦਾਂ ਨਾਲ ਪਹਾੜ ਨੂੰ ਮੱਥਾ ਲਾ ਰਹੇ ਆਂ—ਮੌਤ ਨੂੰ ਚੈਲੰਜ ਦੇ ਰਹੇ ਆਂ। ਅਸੀਂ ਹਰ ਤਰ੍ਹਾਂ ਦੇ ਵਕ੍ਹਾਂ ਨੂੰ ਪਿੱਠ ਦੇ ਕੇ ਕੁਰਬਾਨੀ ਦੀ ਬੇਦੀ ਤੇ ਜ਼ਿੰਦਗੀ ਨੂੰ ਵਰਨ ਚਲੇ ਆਂ। ਸਾਡੀ ਜੰਗ ਦਾ ਹਰ ਲਾਂਡਾ ਭਗੌਤੀ ਸਿਮਰੇਗਾ ਅਤੇ ਲਹੂ ਨਾਲ ਨਵੀਂ ਤਾਰੀਖ਼ ਲਿਖੇਗਾ।" ਮਿਹਰ ਸਿੰਘ ਨੇ ਆਪਣੇ ਸਾਰੇ ਸਾਥੀਆਂ ਉਤੇ ਆਪਣਾ ਧਿਆਨ ਜਚਾਇਆ। ਪਰ ਉਸਾਰੀ ਵਿਚ ਉਸ ਨੂੰ ਇਕ ਇੱਟ ਵੀ ਪਿੱਲੀ ਨਾ ਜਾਪੀ। ਉਸ ਦੀ ਰੋਹ ਭਰੀ ਤਕਰੀਰ ਨਾਲ ਸਾਰਿਆਂ ਨੂੰ ਜੋਸ਼ ਆ ਗਿਆ। ਉਹ ਹਰ ਤਰ੍ਹਾਂ ਦੀ ਭਿਆਨਕ ਮੌਤ ਨੂੰ ਜੱਫਾ ਮਾਰਨ ਲਈ ਭੰਜੋੜੇ ਜਾ ਚੁੱਕੇ ਸਨ।

"ਕਿਸੇ ਬੰਦੇ ਨੂੰ ਸਾਡਾ ਰਾਹ ਗ਼ਲਤ ਦਿਸਦਾ ਏ; ਦਸੇ? ਅਜੇ ਵੇਲਾ ਏ।" ਪੀਤੂ ਨੇ ਮਿਹਰ ਸਿੰਘ ਦੀ ਤਾਰੀਫ਼ ਵਿਚ ਆਖਿਆ।

"ਸਾਡੇ ਉਬਾਲੇ ਖਾਂਦੇ ਲਹੂ ਦੀ ਵੱਤ ਨਾ ਗੁਆਓ।" ਇਕ ਸਾਥੀ ਲਈ ਜੋਸ਼ ਵਿਚ ਬਹਿਣਾ ਔਖਾ ਹੋ ਰਿਹਾ ਸੀ। "ਸਾਨੂੰ ਕੰਮ ਦਸੋ, ਦੁਸ਼ਮਣ ਦੇ ਮੱਥੇ ਤਾਂ ਲਾਓ। ਕੱਚਿਆਂ ਪੱਕਿਆਂ ਦਾ ਆਪੇ ਨਿਤਾਰਾ ਹੋ ਜਾਊ।"

"ਸਾਨੂੰ ਪਾਰਟੀ ਵਿਉਂਤ ਲੈਣ ਦਿਓ। ਕਾਹਲੀ ਅਗੇ ਟੋਏ।" ਮਿਹਰ ਸਿੰਘ ਨੇ ਜ਼ੁਮੇਂਵਾਰੀ ਨਾਲ ਆਖਿਆ, "ਫੇਰ ਸਾਥੀਆ ਕੰਮ ਈ ਕੰਮ ਐ।"

ਇਨਕਲਾਬੀ ਵੰਗਾਰ ਸਾਂਹਮਣੇ ਕੋਈ ਗੀਦੀ ਨਹੀਂ ਬਣਨਾ ਚਾਹੁੰਦਾ ਸੀ। ਉਨ੍ਹਾਂ ਦੇ ਤਪਾਏ ਮਨ ਨੂੰ ਜਜ਼ਬੇ ਦੀ ਪਾਣ ਨੇ ਬਲਕਾਰਨ ਲਾ ਦਿਤਾ। ਆਪਣੀ ਵਲੋਂ ਪੂਰੀ ਤਸੱਲੀ ਕਰਕੇ ਮਿਹਰ ਸਿੰਘ ਨੇ ਅਗਾਂਹ ਗੱਲ ਤੋਰੀ।

"ਹੁਣ ਤੁਹਾਡੀ ਜਾਣ ਪਛਾਣ ਮੈਂ ਅਜਿਹੇ ਕਾਮਰੇਡ ਨਾਲ ਕਰਵਾਉਂਦਾ ਹਾਂ, ਜਿਹੜਾ ਸਾਡੇ ਲਈ ਲਾਈਨ ਉਲੀਕਣ, ਖ਼ੁਫ਼ੀਆ ਲਿਟਰੇਚਰ ਪੁਚਾਉਣ ਅਤੇ ਹਥਿਆਰ ਸਪਲਾਈ ਕਰਨ ਵਿਚ ਨਰੋਆ ਤਾਲਮੇਲ ਪੈਦਾ ਕਰ ਸਕਦਾ ਹੈ। ਉਹ ਹੈ ਧੀਰੋ ਰਾਮ ਜੀ।" ਧੀਰੋ ਨੇ ਆਪਣੀ ਸਿਫ਼ਤ ਸੁਣ ਕੇ ਲਿਟਦੇ ਊਠ ਵਾਂਗ ਗੜ੍ਹਾ ਚੁਕ ਲਿਆ। ਮਿਹਰ ਸਿੰਘ ਆਪਣੇ ਸਾਥੀਆਂ ਨੂੰ ਦਸ ਰਿਹਾ ਸੀ: "ਬਹੁਤੇ ਸੂਬਿਆਂ ਵਿਚ ਸਾਡੀਆਂ ਸ਼ਾਖਾਂ ਖੜੀਆਂ ਹੋ ਚੁਕੀਆਂ ਏ। ਬਾਕੀਆਂ ਵਿਚ ਵੀ ਮੁਕੰਮਲ ਹੋ ਜਾਣਗੀਆਂ। ਪਰ ਸਾਨੂੰ ਪਿੱਠ ਪੂਰਨ ਲਈ ਕਿਸੇ ਸੋਸ਼ਲਿਸਟ ਦੇਸ ਦੀ ਮਦਦ ਚਾਹੀਦੀ ਹੈ। ਚੀਨੀ ਇਨਕਲਾਬ ਸਮੇਂ ਚਿਆਂਗ ਕਾਈਸ਼ਕ ਦੇ ਵਿਰੁਧ ਸਟਾਲਿਨ ਆਪ ਲਾਲ ਫ਼ੌਜ ਦੇ ਮੋਰਚਿਆਂ ਵਿਚ ਫਿਰਦਾ ਰਿਹਾ ਏ। ਸਾਡਾ ਕੌਮਾਂਤਰੀ ਨਾਅਰਾ ਹੈ: ਦੁਨੀਆਂ ਭਰ ਦੇ ਕਿਰਤੀਓ, ਇਕ ਮੁੱਠ ਹੋ ਜਾਓ। ਦੁਨੀਆਂ ਦੇ ਸਾਰੇ ਕਾਮੇ ਆਪਸ ਵਿਚ ਭਰਾ ਹਨ, ਸਾਥੀ ਹਨ। ਧੀਰੋ ਰਾਮ ਜੀ ਨੇ ਪਾਰਟੀ ਬੰਨ੍ਹਣ ਲਈ ਦਿੱਲੀ ਦੀ ਹੋਈ ਵਡੀ ਮੀਟਿੰਗ ਵਿਚ ਹਿੱਸਾ ਲਿਆ ਸੀ। ਹੁਣੇ ਕਲਕੱਤੇ ਅਤੇ ਦਾਰਜੀਲਿੰਗ ਦੇ ਨਕਸਲਬਾੜੀ ਇਲਾਕੇ ਦਾ ਦੌਰਾ ਕਰਕੇ ਆਇਆ ਏ। ਉਥੋਂ ਦੇ ਸਾਰੇ ਹਾਲਾਤ ਤੁਹਾਨੂੰ ਦਸੇਗਾ। ਇਸ ਦੇ ਨਾਲ ਹੀ ਸਾਡੇ ਆਗੂ ਚਾਰੂ ਮੌਜੂਮਦਾਰ ਦਾ ਸੁਨੇਹਾ ਵੀ ਤੁਹਾਨੂੰ ਦੇਵੇਗਾ।"

ਓਦੋਂ ਹੀ ਭੂਸਲੀ ਕਤੂਰੀ ਨੇ ਪੱਛੀਆਂ ਦੀ ਦੰਨ ਤੋਂ ਉਤਰ ਕੇ ਕੰਨ ਫਰਕ ਦਿਤੇ। ਖੇਤ

ਦਾ ਮਾਲਕ ਕਾਹਨ ਸਿੰਘ ਚਾਹ ਵਾਲੀ ਬਾਲਟੀ ਲੈ ਕੇ ਆ ਗਿਆ। ਕਤੂਰੀ ਉਹਦੇ ਪੈਰਾਂ ਨੂੰ ਲਾਡ ਨਾਲ ਹਟਾਇਆਂ ਵੀ ਚੂੰਘੜ ਚੂੰਘੜ ਜਾਂਦੀ ਸੀ। ਇਹ ਢਾਰਾ ਕਾਹਨ ਸਿੰਘ ਨੇ ਪਿਛਲੇ ਸਾਲ ਈ ਬਣਵਾਇਆ ਸੀ। ਉਸ ਕੋਆਪ੍ਰੇਟਿਵ ਬੈਂਕ ਤੋਂ ਕਰਜ਼ਾ ਲੈ ਕੇ ਪੀਟਰ ਇੰਜਨ ਖ਼ਰੀਦਿਆ। ਗਰਾਮ ਸੇਵਕ ਦੀ ਪ੍ਰੇਰਨਾ ਨਾਲ ਉਸ ਆਪਣੀ ਪੰਜ ਛੇ ਏਕੜ ਭੋਇੰ ਵਿਚ ਬੋਰ ਕਰ ਲਿਆ। ਉਹਦਾ ਖ਼ਿਆਲ ਸੀ, ਬਹੁਤਾ ਝਾੜ ਦੇਣ ਵਾਲੀ ਕਣਕ ਬੀਜ ਕੇ ਦਿਨਾਂ ਵਿਚ ਦੂਣੀ ਜ਼ਮੀਨ ਬਣਾ ਲਵਾਂਗਾ। ਗਵਾਂਢ ਦੇ ਮਾਰੂ ਖੱਤਿਆਂ ਉਤੇ ਉਸ ਦੀ ਖ਼ਾਸ ਅੱਖ ਸੀ। ਪਰ ਇੰਜਨ ਦੀ ਕਿਸ਼ਤ ਸਿਰ ਟੁੱਟ ਗਈ ਸੀ ਅਤੇ ਕੋਆਪ੍ਰੇਟਿਵ ਬੈਂਕ ਦੀ ਛੱਪੜ-ਮਿੱਟੀ ਮਿਲੀ ਖਾਦ ਨੇ ਸੋਣੀ ਦਾ ਲੱਕ ਤੋੜ ਸੁੱਟਿਆ ਸੀ। ਕਾਹਨ ਸਿੰਘ, ਜਲਵੰਤ ਸਿੰਘ ਦੀ ਮਾਸੀ ਦਾ ਪੁੱਤ ਭਰਾ ਸੀ। ਤੇ ਜਲਵੰਤ ਸਿੰਘ ਦੇ ਪਿੰਡ ਮਾਸਟਰ ਹਮੀਰ ਸਿੰਘ ਪੜ੍ਹਾਉਂਦਾ ਸੀ। ਹਮੀਰ ਸਿੰਘ ਤੇ ਜਲਵੰਤ ਸਿੰਘ ਦੀ ਯਾਰੀ ਸੰਘਣੀ ਸੀ। ਰਾਜਨੀਤੀ ਉਤੇ ਬਹਿਸ ਕਰਦੇ ਉਹ ਇਸ ਸਿੱਟੇ ਤੇ ਪੁੱਜ ਗਏ ਸਨ ਕਿ ਭੂਰੇ ਝੋਟੇ ਦੀ ਥਾਂ ਆਏ ਕਾਲੇ ਨੂੰ ਸੋਟੇ ਚੁੱਕੇ ਬਿਨਾਂ ਖੇਤ ਵਿਚੋਂ ਨਹੀਂ ਭਜਾਇਆ ਜਾਣਾ; ਨਹੀਂ ਤਾਂ ਨਾਸ ਮਾਰ ਦੇਵੇਗਾ। ਜਲਵੰਤ ਸਿੰਘ ਨੇ ਮਾਸਟਰ ਹਮੀਰ ਸਿੰਘ ਤੇ ਮਿਹਰ ਸਿੰਘ ਦੀ ਸਲਾਹ ਨਾਲ ਇਸ ਮੀਟਿੰਗ ਦਾ ਬੰਦੋਬਸਤ ਕੀਤਾ ਸੀ।

"ਲਓ ਕਾਮਰੇਡ ਦੀ ਤਕਰੀਰ ਤੋਂ ਪਹਿਲਾਂ ਚਾਹ ਛੱਕ ਲਈਏ।" ਜਲਵੰਤ ਸਿੰਘ ਨੇ ਉਠ ਕੇ ਕਾਹਨ ਸਿੰਘ ਪਾਸੋਂ ਚਾਹ ਵਾਲੀ ਬਾਲਟੀ ਫੜ ਲਈ। ਉਸ ਡੋਹਰੀ ਨਾਲ ਗਲਾਸਾਂ ਵਿਚ ਚਾਹ ਪਾਉਂਦਿਆਂ, ਹੱਥੋ ਹੱਥ ਸਿਰੇ ਤੱਕ ਪਹੁੰਚਦੀ ਕਰ ਦਿਤੀ।

ਇਨ੍ਹਾਂ ਨੌਜਵਾਨ ਮੁੰਡਿਆਂ ਦੀ ਢਾਣੀ ਵਿਚ ਪੰਤਾਲੀ ਪੰਜਾਹ ਨੂੰ ਢੁਕੇ ਪੂੰਨਾ ਤੇ ਬੂਟਾ ਹੀ ਪੁਰਾਣੇ ਕਾਮਰੇਡ ਸਨ। ਸਾਂਝੀ ਕਮਿਊਨਿਸਟ ਪਾਰਟੀ ਵਿਚ ਵੀ ਉਹ ਲੜਾਈ ਝਗੜੇ ਕਾਰਨ ਕੁਝ ਵਧੇਰੇ ਤੱਤੇ ਸਮਝੇ ਜਾਂਦੇ ਸਨ। ਉਹ ਖ਼ਰੁਸ਼ਚੇਵ ਦੀ ਸਹਿਹੋਂਦ ਪਾਲਿਸੀ ਨਾਲ ਸਹਿਮਤ ਨਹੀਂ ਹੋਏ ਸਨ। ਪਰ ਪਾਰਟੀ ਕਾਂਗਰਸ ਨੂੰ ਦਲੀਲ ਨਾਲ ਕਾਇਲ ਵੀ ਨਹੀਂ ਕਰ ਸਕੇ ਸਨ। ਉਹ ਸਮਝਦੇ ਸਨ, ਹਥਿਆਰਬੰਦ ਜਦੋਜਹਿਦ ਬਿਨਾਂ ਰਾਜ ਪਲਟਾ ਸੰਭਵ ਨਹੀਂ; ਤੇ ਵੋਟਾਂ ਨਾਲ ਇਨਕਲਾਬ ਦੀ ਆਸ ਰਖਣਾ ਅਨਮਾਰਕਸੀ ਗੱਲ ਹੈ। ਜਦੋਂ ਕਮਿਊਨਿਸਟ ਪਾਰਟੀ ਵਿਚੋਂ ਮਾਰਕਸੀ ਪਾਰਟੀ ਨੇ ਨਵਾਂ ਨਾਅਰਾ ਹਥਿਆਰਬੰਦ ਇਨਕਲਾਬ ਲਿਆ, ਉਦੋਂ ਵੀ ਪੁਰਾਣੀ ਕਮਿਊਨਿਸਟ ਪਾਰਟੀ ਨੂੰ ਸੋਧਵਾਦੀ ਅਤੇ ਨਵੀਂ ਮਾਰਕਸੀ ਨੂੰ ਲੋਕਾਂ ਵਿਚ ਇਨਕਲਾਬੀ ਦੇ ਤੌਰ ਤੇ ਪਰਚਾਰਨ ਵਾਲੇ ਦੋਵੇਂ ਤਿੱਖੇ ਤੱਤੇ ਆਗੂਆਂ ਵਿਚੋਂ ਸਨ। ਕੁਝ ਸਾਲਾਂ ਬਾਅਦ ਜਦ ਮਾਰਕਸੀ ਲੀਡਰਸ਼ਿਪ ਵੀ ਸੀ. ਪੀ. ਆਈ. ਵਾਂਗ ਚੋਣਾਂ ਵਿਚ ਹਿੱਸਾ ਲੈਣ ਲੱਗ ਪਈ; ਤਦ ਦੋਵਾਂ ਕਾਮਰੇਡਾਂ ਮਨੋ ਮਨੀ ਸਮਝ ਲਿਆ, ਇਹ ਵੀ ਸਿਰੋ ਪਾਣੀ ਵਿਚ ਬਹਿ ਗਈ। ਉਨ੍ਹਾਂ ਮਾਰਕਸੀ ਪਾਰਟੀ ਛੱਡ ਕੇ ਮਿਹਨਤੀ ਲੋਕਾਂ ਵਿਚੋਂ ਪ੍ਰੋਲੇਤਾਰੀ, ਵਫ਼ਾਦਾਰ ਨੌਜਵਾਨਾਂ ਅਤੇ ਜੋਸ਼ੀਲੇ ਵਿਦਿਆਰਥੀਆਂ ਨੂੰ ਭਾਲਣਾ ਅਤੇ ਜੋੜਨਾ ਸ਼ੁਰੂ ਕਰ ਦਿਤਾ। ਉਨ੍ਹਾਂ ਦਾ ਵਿਸ਼ਵਾਸ ਦੋਹਾਂ ਬੁੱਢੀਆਂ ਪਾਰਟੀਆਂ ਤੋਂ ਉਖੜ ਕੇ ਸਿਦਕਵਾਨ ਨੌਜਵਾਨਾਂ ਤੇ ਆ ਗਿਆ। ਸਭ ਤੋਂ ਪਹਿਲਾਂ ਉਨ੍ਹਾਂ ਕਾਲਜਾਂ ਦੇ ਸਟੂਡੈਂਟਸ ਨਾਲ ਆਪਣਾ ਰਾਜਸੀ ਨਾਤਾ ਜੋੜਿਆ। ਯੂਨੀਵਰਸਿਟੀ ਵਿਚ ਪੂੰਨਾ ਦਾ ਮਿਹਰ ਸਿੰਘ ਨਾਲ ਮੇਲ ਹੋ ਗਿਆ। ਪੂੰਨਾ ਮਿਹਰ ਸਿੰਘ ਦੇ ਸੁਲਝੇ ਅਤੇ ਇਨਕਲਾਬੀ ਵਿਚਾਰਾਂ ਤੋਂ ਬੜਾ ਪ੍ਰਭਾਵਤ ਹੋਇਆ। ਉਸ ਸਮਝਿਆ, ਮਿਹਰ ਸਿੰਘ ਵਿਦਿਆਰਥੀ ਵਰਗ ਦੇ ਸੰਜੋਗ ਦੀ ਵਿਚਕਾਰਲੀ ਕੜੀ ਹੈ। ਪੂੰਨਾ ਚਾਹ ਵਾਲਾ ਤੱਤਾ ਗਿਲਾਸ ਭੁੰਜੇ ਰਖ ਕੇ ਜਲਵੰਤ ਨੂੰ ਵੇਖਣ ਲਗ ਪਿਆ।

ਜਲਵੰਤ ਨੇ ਚਾਹ ਦਾ ਸੁੜ੍ਹਾਕਾ ਮਾਰਦਿਆਂ ਆਪਣੇ ਪਿੰਡ ਦੇ ਜੁਆਲੇ ਮਜ਼੍ਹਬੀ ਨੂੰ ਟਕੋਰਿਆ:

"ਸਾਲਿਆ ਇਨਕਲਾਬ ਤਾਂ ਤੇਰੇ ਸੂਤ ਆਉਣਾ ਏ; ਹਿੰਗ ਲੱਗੀ ਨਾ ਫਟਕੜੀ, ਖੇਤਾਂ ਵਿਚ ਬਰਾਬਰ ਦਾ ਹਿੱਸੇਦਾਰ ਬਣ ਕੇ ਬਹਿ ਜਾਏਂਗਾ।"

"ਤੁਸੀਂ ਵੀ ਸਾਨੂੰ ਪੁਸ਼ਤੋ ਪੁਸ਼ਤੀ ਢੱਗਿਆਂ ਵਾਂਗ ਵਾਹਿਆ ਏ। ਅਸੀਂ ਵੀ ਗਿਣ ਗਿਣ ਬਦਲੇ ਲਵਾਂਗੇ। ਹਾਲੇ ਵੇਲਾ ਏ, ਤੂੰ ਆਪਣੇ ਬਾਪੂ ਨੂੰ ਆਖ, ਮੈਨੂੰ ਦੋ ਕਿੱਲੇ ਈ ਦੇ ਦੇਵੇ।" ਜੁਆਲਾ ਚਾਹ ਦੇ ਮਾਵੇ ਨਾਲ ਮੁੱਛਾਂ ਨੂੰ ਵੱਟ ਦੇ ਕੇ ਕੁੰਢ ਪਾਉਣ ਲਗ ਪਿਆ। ਉਹਦੇ ਕਾਲੇ ਰੰਗ ਵਿਚ ਤਪਿਆ ਤਾਂਬਾ ਰਰਾਟੇ ਮਾਰ ਰਿਹਾ ਸੀ।

"ਬਾਪੂ ਆਂਹਦਾ ਸੀ: ਤੂੰ ਆਪਣੀ ਬੇਬੇ ਨੂੰ ਘਲ ਦੇਈਂ, ਦੋ—ਦੇ ਚਾਰ ਕਿੱਲੇ ਰਜਿਸਟਰੀ ਕਰਵਾ ਦਿਆਂਗਾ।"

ਜਲਵੰਤ ਦੀ ਗੱਲ ਸੁਣ ਕੇ ਸਾਰਿਆਂ ਦਾ ਇਕਦਮ ਹਾਸਾ ਨਿਕਲ ਗਿਆ। ਕਈਆਂ ਨੂੰ ਤਾਂ ਹਸਦਿਆਂ ਗਲਹੱਥੂ ਆ ਗਿਆ। ਜੁਆਲਾ ਟਿਕਾਵੀਂ ਸੱਟ ਖਾ ਕੇ ਝੇਪਰ ਜ਼ਰੂਰ ਗਿਆ; ਪਰ ਮੂੰਹ ਤੋਂ ਦੀ ਹੱਥ ਫੇਰ ਕੇ ਆਖਣ ਲੱਗਾ :

"ਮੇਰਿਆਰ ਫ਼ਿਕਰ ਕਿਆ ਕਰਦਾ ਏਂ, ਮਿੱਤਰਾ ਪਹਿਲੀ ਗੋਲੀ ਤੇਰੇ ਬਾਪੂ ਨੂੰ ਈ ਮਾਰਨੀ ਏ।"

"ਬਾਪੂ ਸੌ ਵਾਰੀ ਮਰ ਜਾਵੇ, ਪੁੱਤਰਾ ਨੰਬਰਦਾਰੀ ਤੈਨੂੰ ਨਹੀਂ ਮਿਲਣੀ। ਜ਼ਮੀਨ ਦਾ ਖ਼ਾਤਾ ਮੇਰੇ ਨਾਂ ਚੜ੍ਹ ਜਾਵੇਗਾ, ਫੇਰ ਤੂੰ ਆਪਣੀ ਬਲਵੀਰੋ ਨੂੰ ਮੇਰੇ ਕੋਲ ਭੇਜ ਦੇਈਂ।" ਜਵਾਨ ਹਾਸਾ ਮੁੜ ਇਕ ਵਾਰ ਪਹਾੜ ਦੀ ਬਾਛੜ ਵਾਂਗ ਸ਼ੂਕ ਪਿਆ।

"ਤੇਰੇ ਵਾਰੀ ਗੋਲੀਆਂ ਮੁੱਕ ਜਾਣਗੀਆਂ।" ਜੁਆਲਾ ਸਿੰਘ ਨੇ ਦੋਹਾਂ ਹੱਥਾਂ ਦੀ ਪੋਜ਼ੀਸ਼ਨ ਜਲਵੰਤ ਵਲ ਉਗਰੀ ਰਖੀ। "ਬਾਈ ਇਕ ਵਾਰ ਹਥਿਆਰ ਹੱਥ ਆ ਜਾਣ ਦੇ, ਸਭ ਸਰਦਾਰੀਆਂ ਫੂਕ ਦੂੰ। ਫੇਰ ਮੈਂ ਵੀ ਛਿਟੀ ਮਾਰਵੀਂ ਜੱਟੀ ਚੁਣਨੀ ਏ।" ਉਹ ਚੁਪਾਕੀ ਮਾਰ ਕੇ ਕਾਲੇ ਬੁੱਲ੍ਹਾਂ ਉਤੇ ਰੱਤੀ ਜੀਭ ਫੇਰਨ ਲਗ ਪਿਆ। ਜੁਆਲਾ ਅਜਿਹੀ ਰਓਂ ਵਿਚ ਆ ਗਿਆ, ਜਿਵੇਂ ਉਸ ਆਪਣੇ ਵਾਰ ਨਾਲ ਅਗਲੀਆਂ ਪਿਛਲੀਆਂ ਸਾਰੀਆਂ ਕਸਰਾਂ ਕਢ ਲਈਆਂ ਸਨ।

"ਜੱਟੀ ਸ਼ਾਇਦ ਤੈਨੂੰ ਨਾ ਮਿਲੇ, ਮੈਨੂੰ ਸ਼ਕ ਐ, ਤੇਰੀ ਬਲਵੀਰੋ ਨੇ ਰੋੜੂ ਸਾਧ ਦੇ ਜਾ ਵੜਨਾ ਏ। ਫੇਰ ਕਿਹੜਾ ਕੁੱਟ ਕੇ ਮੋੜ ਲਿਆਏਂਗਾ।" ਜਲਵੰਤ ਨੇ ਬਾਂਹ ਚੁੱਕ ਕੇ ਅੰਗੂਠਾ ਲਹਿਰਾਇਆ।

"ਤਾਂ ਇਹ ਸਾਧ ਦੀ ਕੁਰੀ ਤੇ ਈ 'ਕੱਠ ਐ, ਸਮਝਿਆ। ਲੈ ਦੇ ਕੇ ਇਕ ਬਲਵੀਰੋ ਈ ਮੇਰੇ ਕੋਲ ਐ, ਜੇ ਉਹ ਵੀ ਖੋਹ ਲੈਣੀ ਏ, ਫੇਰ ਇਨਕਲਾਬ ਤੁਹਾਡਾ ਏ, ਸਾਡਾ ਕਾਹਦਾ ਏ।"

ਕਾਹਨ ਸਿੰਘ ਨੇ ਚਾਹ ਵਾਲੇ ਗਲਾਸ ਇਕੱਠੇ ਕਰ ਲਏ। ਮਿਹਰ ਸਿੰਘ ਨੇ ਚਖਾਮਖੀ ਨੂੰ ਰੋਕਦਿਆਂ ਆਖਿਆ : .

"ਇਸ ਤਰ੍ਹਾਂ ਅਸੀਂ ਸਮਾਂ ਨਾ ਗਵਾਈਏ। ਕਾਮਰੇਡ ਧੀਰੋ ਰਾਮ ਜੀ, ਤੁਸੀਂ ਸ਼ੁਰੂ ਕਰੋ।"

ਕਾਲੇ ਚਿੱਟੇ ਖਿਚੜੀ ਪਟਿਆਂ ਵਿਚ ਹੱਥ ਫੇਰਦਾ ਧੀਰੋ ਖੜਾ ਹੋ ਗਿਆ। ਉਸ ਦੀਆਂ ਬਾਜ਼ ਵਰਗੀਆਂ ਅੱਖਾਂ ਇਕ ਇਕ ਕਾਮਰੇਡ ਨੂੰ ਧੁਰ ਅੰਦਰ ਤੱਕ ਟੋਹ ਰਹੀਆਂ ਸਨ। ਉਹਦੀ ਸੱਜੀ ਗੱਲ੍ਹ ਦਾ ਮੱਸਾ ਅਤੇ ਨਾਸਾਂ ਹੇਠਲੀਆਂ ਮੱਖੀ-ਮੁੱਛਾਂ ਉਸ ਨੂੰ ਸਰਕਸ ਦਾ ਜੋਕਰ ਬਹੁਰੂਪੀਆ ਬਣਾ ਰਹੀਆਂ ਸਨ। ਪਰ ਉਹ ਸਾਲਮ ਜਜ਼ਬੇ ਨਾਲ ਖੰਘੂਰਿਆ।

"ਸਾਥੀਓ ਲਾਲ ਸਲਾਮ!" ਉਸ ਹਵਾ ਵਿਚ ਮੁੱਕਾ ਵੱਟ ਕੇ ਲਹਿਰਾਇਆ ਅਤੇ ਮੋਟੀ

ਮਸੈਲੀ ਧੌਣ ਉਤੋਂ ਦੀ ਹੱਥ ਫੇਰਦਿਆਂ ਆਖਣ ਲੱਗਾ : "ਮੈਂ ਖਲੋ ਕੇ ਹੀ ਬੋਲਾਂਗਾ। ਸਭ ਤੋਂ ਪਹਿਲਾਂ ਮੈਂ ਤੁਹਾਨੂੰ ਮੁਬਾਰਕਬਾਦ ਦੇਣਾ ਚਾਹੁੰਦਾ ਆਂ। ਕਿਉਂਕਿ ਹਾਲਾਤ ਦੀ ਸਮਾਜੀ ਵੱਤ ਪਲਟਾ ਖਾਣ ਲਈ ਕੋਈ ਬਹਾਨਾ ਹੀ ਭਾਲਦੀ ਐ। ਤੇ ਤੁਸੀਂ ਤਾਰੀਖ਼ ਦੇ ਹੀਰੋ ਬਣਨ ਜਾ ਰਹੇ ਓ। ਇਹ ਨਿਰਣਾ ਪ੍ਰਧਾਨ ਮਾਓ ਦੀ ਸੱਜੀ ਬਾਂਹ ਕਾਮਰੇਡ ਲਿਨ ਪਿਆਓ ਦਾ ਹੈ। ਉਹ ਕੌਮਾਂਤਰੀ ਹਾਲਾਤ ਨੂੰ ਜੋਖ ਕੇ ਹੀ ਝੱਤ ਕਢਦੇ ਐ। ਇਸ ਵਿਚ ਸ਼ੱਕ ਨਹੀਂ ਰੂਸ ਸੰਸਾਰ ਇਨਕਲਾਬ ਤੋਂ ਭੱਜ ਖਲੋਤਾ ਹੈ। ਅਸਲੋਂ ਸੋਧਵਾਦੀ ਹੋ ਗਿਆ ਏ। ਆਪਣੀ ਪੈਦਾਵਾਰ ਲਾਉਣ ਲਈ ਸਰਮਾਏ-ਦਾਰ ਦੇਸਾਂ ਵਾਂਗ ਮੰਡੀਆਂ ਲੱਭਦਾ ਏ, ਜਿਵੇਂ ਆਪਣੇ ਭਾਰਤ ਵਿਚ ਪੈਰ ਪਸਾਰੀ ਆ ਰਿਹਾ ਏ। ਏਸ਼ੀਆ, ਅਫ਼ਰੀਕਾ ਤੇ ਦੱਖਣੀ ਅਮਰੀਕਾ 'ਚ ਗ਼ੁਲਾਮ ਅਤੇ ਪਿਛਲੇ ਦੇਸਾਂ ਨੂੰ ਇਨਕਲਾਬੀ ਚੀਨ ਨੇ ਮੋਢਾ ਦੇਣਾ ਸ਼ੁਰੂ ਕੀਤਾ ਹੈ : ਸੋ ਹੋ ਨਹੀਂ ਸਕਦਾ, ਅਸੀਂ ਸਰਮਾਏਦਾਰੀ ਜੂਲੇ ਥਲਿਓਂ ਨਿਕਲਣ ਲਈ ਹੰਭਲਾ ਮਾਰੀਏ ਤੇ ਚੀਨ ਸਾਡੀ ਮਦਦ ਨਾ ਕਰੇ। ਪੀਕਿੰਗ ਰੇਡੀਓ ਨੇ ਪਿਛਲੇ ਮਹੀਨੇ ਤੋਂ ਦੋਹਾਂ ਕਮਿਊਨਿਸਟ ਪਾਰਟੀਆਂ ਦੇ ਲੀਡਰਾਂ ਨੂੰ ਸੋਧਵਾਦੀ ਤੇ ਫਾਡੀ ਕਹਿਣਾ ਸ਼ੁਰੂ ਕਰ ਦਿਤਾ ਹੈ।"

"ਕਾਮਰੇਡ ਧੀਰੋ ਰਾਮ ਜੀ!" ਪੁੰਨਾ ਬਾਂਹ ਖੜੀ ਕਰ ਕੇ ਬੋਲ ਪਿਆ। "ਅਸੀਂ ਚੀਨ ਉਤੇ ਕਿਵੇਂ ਭਰੋਸਾ ਕਰੀਏ, ਜਦੋਂ ਉਹ ਨੀਫ਼ਾ ਵਿਚ ਅਗੇ ਵਧਦਾ ਵਧਦਾ ਆਪ ਹੀ ਪਿਛੇ ਹਟ ਗਿਆ ਸੀ?" ਉਸ ਇਕ ਸਵਾਲ ਖੜ੍ਹਾ ਕਰ ਦਿਤਾ।

"ਉਸ ਦੀ ਵੱਡੀ ਵਜਾਹ ਕਿਊਬਾ ਦੇ ਮਸਲੇ ਬਾਰੇ ਖ਼ਰੁਸ਼ਚੇਵ ਦਾ ਅਮਰੀਕਾ ਅਗੇ ਗੋਡੀ ਲਾ ਜਾਣਾ ਸੀ।" ਧੀਰੋ ਨੇ ਪੁੰਨਾ ਨੂੰ ਗਹਿਰੀ ਸ਼ੱਕ ਨਾਲ ਤਾੜਿਆ। "ਜੇ ਖ਼ਰੁਸ਼ਚੇਵ ਅਮਰੀਕਾ ਨਾਲ ਸੁਲਾਹ ਨਾ ਕਰਦਾ, ਚੀਨ ਕਦੇ ਪਿਛੇ ਨਾ ਹਟਦਾ ਅਤੇ ਨਾਲ ਹੀ ਹਿੰਦੋਸਤਾਨ ਵਿਚ ਸਿਵਲ ਵਾਰ ਉਠ ਪੈਣੀ ਸੀ। ਲੋਕਾਂ ਜਗੀਰਦਾਰੀ ਤੇ ਸਰਮਾਏਦਾਰੀ ਤੋਂ ਚਿਰੋਕਣੀ ਖ਼ਲਾਸੀ ਪਾ ਲੈਣੀ ਸੀ। ਸੋਧਵਾਦੀ ਖ਼ਰੁਸ਼ਚੇਵ ਨੇ ਤਾਂ ਚੀਨ ਨੂੰ ਵੀ ਖੱਸੀ ਕਰਨ ਦੀ ਕਸਰ ਨਹੀਂ ਛੱਡੀ। ਪਰ ਉਥੇ ਮਹਾਨ ਮਾਰਕਸੀ ਮਾਓ ਅਤੇ ਇਨਕਲਾਬੀ ਸ਼ੇਰ ਲਿਨ ਪਿਆਓ ਹੋਰਾਂ ਸਾਰੇ ਸੋਧਵਾਦੀਆਂ ਨੂੰ ਰਗੜ ਕੇ ਰਖ ਦਿਤਾ ਏ। ਕਲਚਰਲ ਇਨਕਲਾਬ ਨਾਲ ਉਨ੍ਹਾਂ ਬਾਕੀ ਬਚਦੀ ਰਹਿੰਦ ਖੂੰਹਦ ਵੀ ਸਾਫ਼ ਕਰ ਦੇਣੀ ਹੈ। ਇਹ ਵਖਰਾ ਮਸਲਾ ਹੈ। ਇਹ ਵੀ ਠੀਕ ਐ, ਇਤਿਹਾਸ ਸਾਨੂੰ ਨਵੇਂ ਦਾਅ ਪੇਚ ਸਿਖਾਉਂਦਾ ਏ। ਪਰ ਅੱਜ ਸਾਨੂੰ ਮਿਥੇ ਨਿਸ਼ਾਨੇ ਵਲ ਆਉਣਾ ਚਾਹੀਦਾ ਹੈ। ਮਾਰਕਸ, ਲੈਨਿਨ, ਸਟਾਲਿਨ, ਮਾਓ ਤੇ ਲਿਨ ਪਿਆਓ ਦਾ ਦਿਤਾ ਇਹ ਤਾਰੀਖ਼ੀ ਤੱਤ ਐ ਕਿ ਅਸੀਂ ਹਥਿਆਰਬੰਦ ਘੋਲ ਬਿਨਾਂ ਲੋਕ ਇਨਕਲਾਬ ਸਿਰੇ ਨਹੀਂ ਚੜ੍ਹਾ ਸਕਦੇ। ਤੇ ਉਹ ਹਾਲਾਤ ਹਿੰਦੋਸਤਾਨ ਵਿਚ ਪੱਕ ਚੁੱਕੇ ਹਨ। ਨਕਸਲਵਾੜੀ ਇਲਾਕੇ ਵਿਚੋਂ ਇਨਕਲਾਬ ਦਾ ਧਾਰਾ ਫੁੱਟ ਪਿਆ ਹੈ।" ਧੀਰੋ ਸਾਹ ਭਰ ਕੇ ਮੁੜ ਖੰਘਿਆ। ਉਸ ਸਾਰਿਆਂ ਉਤੇ ਝਾਤ ਮਾਰਦਿਆਂ ਆਪਣੀਆਂ ਆਖੀਆਂ ਜਾ ਰਹੀਆਂ ਗੱਲਾਂ ਦਾ ਅਸਰ ਮਹਿਸੂਸ ਕੀਤਾ। ਬੋਲਣ ਸਮੇਂ ਉਸ ਦੀਆਂ ਬਾਜ਼ ਵਰਗੀਆਂ ਅੱਖਾਂ ਮੰਜਮਾਬਾਜ਼ ਵਾਂਗ ਫਟ ਫਟ ਪਿਛੋਂ ਹਰੇਕ ਦਾ ਚਿਹਰਾ ਟੋਹ ਜਾਂਦੀਆਂ। "ਮੈਂ ਇਸ ਲਹਿਰ ਦੇ ਉਠਣ ਦਾ ਮੋਟੇ ਤੌਰ ਤੇ ਮੁਢਲਾ ਕਾਰਨ ਦਸਣਾ ਚਾਹੁੰਦਾ ਆਂ। ਬੰਗਾਲ ਦੇ ਖੱਬੇ ਧੜੇ ਦੀਆਂ ਰਾਜਸੀ ਪਾਰਟੀਆਂ ਪਿਛਲੀਆਂ ਆਮ ਚੋਣਾਂ ਲੜੀਆਂ ਹੀ ਇਸ ਇਸ਼ੂ ਤੇ ਸਨ ਕਿ ਜੇ ਸਾਡੀ ਸਰਕਾਰ ਬਣ ਗਈ ਤਾਂ ਜਾਗੀਰਦਾਰੀ ਤੋੜ ਕੇ ਮੁਜ਼ਾਹਰਿਆਂ ਨੂੰ ਜ਼ਮੀਨਾਂ ਦੇ ਮਾਲਕ ਬਣਾ ਦਿਆਂਗੇ। ਕਾਂਗਰਸ ਬੰਗਾਲ ਵਿਚ ਬੁਰੀ ਤਰਾਂ ਹਾਰ ਗਈ ਅਤੇ ਸਾਂਝੇ ਮੋਰਚੇ ਨੇ ਸਰਕਾਰ ਬਣਾ ਲਈ। ਜਿਸ ਵਿਚ ਵਡੀ ਪਾਰਟੀ ਵਜੋਂ ਮਾਰਕਸੀ ਨੇਤਾ ਜੋਤੀ ਬਾਬੂ ਹੋਮ ਮਨਿਸਟਰ ਬਣ ਗਿਆ। ਪਾਰਟੀ ਦੇ ਆਰਥਕ ਪੱਖੋਂ ਟੁੱਟੇ ਤਬਕੇ ਅਥਵਾ ਕਿਸਾਨਾਂ ਮੁਜ਼ਾਰਿਆਂ ਮੰਗ

ਕੀਤੀ ਕਿ ਜ਼ਮੀਨ ਦੀ ਮਾਲਕੀ ਦਾ ਕਾਨੂੰਨ ਪਾਸ ਕਰ ਕੇ ਹੁਣ ਆਪਣਾ ਵਚਨ ਪੂਰਾ ਕਰੋ । ਸਾਂਝੇ ਮੋਰਚੇ ਦੀ ਸਰਕਾਰ ਨੇ ਮਜਬੂਰੀ ਦਸੀ ਕਿ ਇਸ ਰਾਹ ਵਿਚ ਵਿਧਾਨ ਵੱਡੀ ਰੁਕਾਵਟ ਹੈ । ਉਦੋਂ ਹੀ ਕਾਲੀ ਦੇ ਭਗਤ ਚਾਰੂ ਮੋਜ਼ਮਦਾਰ ਨੇ ਮੁਜ਼ਾਰਿਆਂ ਦੀ ਭਾਰੀ ਰੈਲੀ ਵਿਚ ਗੜ੍ਹਕਦਿਆਂ ਆਖਿਆ : ਅਸਾਂ ਵੋਟਾਂ ਪਾ ਕੇ ਕਾਂਗਰਸ ਨੂੰ ਉਲਟਾ ਦਿਤਾ ਹੈ । ਸਾਂਝੇ ਮੋਰਚੇ ਦੀ ਸਰਕਾਰ ਬਣਾ ਦਿਤੀ ਹੈ । ਵਿਧਾਨਕ ਅੜਿੱਚਣਾਂ ਸਰਕਾਰ ਨੇ ਦੂਰ ਕਰਨੀਆਂ ਹਨ । ਸਰਕਾਰ ਜ਼ਮੀਨਾਂ ਦੀ ਮਾਲਕੀ ਦੇਣ ਦਾ ਵਚਨ ਪੂਰਾ ਕਰੇ ਜਾਂ ਅਸਤੀਫ਼ਾ ਦੇਵੇ । ਕਾਂਗਰਸ ਨੇ ਸਾਨੂੰ ਪੂਰੇ ਵੀਹ ਵਰ੍ਹੇ ਲਾਰੇ ਲਾਏ ਹਨ । ਹੁਣ ਕੋਈ ਲਾਹਾ ਨਹੀਂ, ਕੋਈ ਇੰਤਜ਼ਾਰ ਨਹੀਂ । ਅਸੀਂ ਥੋੜ੍ਹੇ ਸਮੇਂ ਲਈ ਸਰਕਾਰ ਨੂੰ ਮੌਕਾ ਦੇਂਦੇ ਆਂ ਕਿ ਉਹ ਕਾਨੂੰਨ ਬਣਾ ਕੇ ਹਾਲਾਤ ਸੰਭਾਲ ਲਵੇ, ਨਹੀਂ ਤਾਂ ਮੁਜ਼ਾਰੇ ਜ਼ਮੀਨਾਂ ਉਤੇ ਕਬਜ਼ੇ ਲਈ ਮਾਰਚ ਸ਼ੁਰੂ ਕਰਨਗੇ । ਮੁਜ਼ਾਰਿਆਂ ਦੇ ਆਗੂ ਚਾਰੂ ਦਾ ਇਹ ਇਕ ਤਰ੍ਹਾਂ ਸਰਕਾਰ ਨੂੰ ਅਲਟੀਮੇਟਮ ਸੀ । ਪਰ ਸਰਕਾਰ ਦੇ ਕੰਨਾਂ ਉਤੇ ਜੂੰ ਤੱਕ ਨਾ ਸਰਕੀ । ਅਖੀਰ ਅੱਕ ਕੇ ਬੇਦਖ਼ਲ ਮੁਜ਼ਾਰਿਆਂ, ਜਿਹੜੇ ਜ਼ਮੀਨਾਂ ਵਰ੍ਹਿਆਂ ਬੱਧੀ ਵਾਹੁੰਦੇ ਆਏ ਸਨ, ਉਹਨਾਂ ਉਤੇ ਹਲ ਚਲਾ ਦਿਤੇ । ਖੇਤਾਂ ਵਿਚ ਜ਼ਬਰਦਸਤੀ ਹਲ ਚਲਦੇ ਵੇਖ ਕੇ ਜਾਗੀਰਦਾਰ ਆਪਣੇ ਗੁੰਡਿਆਂ ਸਮੇਤ ਬੰਦੂਕਾਂ ਲੈ ਕੇ ਆ ਪਏ । ਉਨ੍ਹਾਂ ਦੋ ਮੁਜ਼ਾਰੇ ਥਾਏਂ ਮਾਰ ਦਿਤੇ ਅਤੇ ਕਈ ਘਾਇਲ ਕਰ ਸੁੱਟੇ । ਪਰ ਮੁਜ਼ਾਰੇ ਜ਼ਮੀਨਾਂ ਤੋਂ ਭੱਜੇ ਨਾ; ਆਪਣੇ ਸਾਥੀਆਂ ਦੇ ਮਾਰੇ ਜਾਣ ਉਤੇ ਮੁਜ਼ਾਰਿਆਂ ਦਾ ਰੋਹ ਪਾਗਲਾਂ ਵਾਂਗ ਜੋਸ਼ ਮਾਰ ਉਠਿਆ । ਨਾਅਰੇ ਗੂੰਜ ਪਏ 'ਜ਼ਮੀਨ ਕਾਸ਼ਤਕਾਰ ਦੀ ! ਗੁੰਡੇ ਬਚ ਕੇ ਨਾ ਜਾਣ ।' ਬਸ ਫਿਰ ਕੀ ਸੀ, ਮੁਜ਼ਾਰਿਆਂ ਦੀਆਂ ਜ਼ਨਾਨੀਆਂ ਵੀ ਦਾਹ ਚੁੱਕ ਕੇ ਆ ਪਈਆਂ । ਸਾਹਮਣੀ ਟੱਕਰ ਵਿਚ ਜਾਗੀਰਦਾਰ ਮਾਰਿਆ ਗਿਆ । ਜਾਗੀਰਦਾਰ ਨੂੰ ਡਿੱਗਿਆਂ ਵੇਖ, ਭਾੜੇ ਦੇ ਗੁੰਡੇ ਰਫੂ ਚੱਕਰ ਹੋ ਗਏ । ਸਾਂਝੀ ਸਰਕਾਰ ਨੇ ਮੁਜ਼ਾਰਿਆਂ ਦੇ ਕਤਲਾਂ ਦੀ ਕੋਈ ਗੱਲ ਨਾ ਸੁਣੀ ਅਤੇ ਜਾਗੀਰਦਾਰ ਦੇ ਮਰ ਜਾਣ ਨੂੰ ਮੁਖ ਨਿਸ਼ਾਨਾ ਬਣਾ ਕੇ ਪੁਲੀਸ ਦੀ ਅੰਨ੍ਹੀ ਫ਼ੋਰਸ ਨਕਸਲਵਾੜੀ ਇਲਾਕੇ ਵਿਚ ਭੇਜ ਦਿਤੀ । ਪੁਲੀਸ ਨੇ ਨਾ ਆ ਵੇਖਿਆ, ਨਾ ਤਾਅ ਵੇਖਿਆ, ਆਉਂਦੇ ਸਾਰ ਅਠਾਰਾਂ ਵੀਹ ਮੁਜ਼ਾਰੇ 'ਧਾਅੜ ਧਾਅੜ' ਭੁੰਨ ਕੇ ਰਖ ਦਿਤੇ ਅਤੇ ਏਨੇ ਕੁ ਜ਼ਖ਼ਮੀ ਕਰ ਸੁੱਟੇ । ਸਾਰੇ ਇਲਾਕੇ ਵਿਚ ਇਕਦਮ ਪੁਲੀਸ ਦੀ ਦਹਿਸ਼ਤ ਫੈਲ ਗਈ । ਮੁਜ਼ਾਰਿਆਂ ਇਹ ਸੋਚਿਆ ਹੀ ਨਹੀਂ ਸੀ ਕਿ ਸਾਂਝੇ ਮੋਰਚੇ ਦੀ ਅਗਾਂਹ-ਵਧੂ ਸਰਕਾਰ, ਜਿਸ ਦਾ ਹੋਮ ਮਨਿਸਟਰ ਜੋਤੀ ਬਾਬੂ ਹੈ, ਅੰਨ੍ਹੇਵਾਹ ਕਤਲਾਮ ਸ਼ੁਰੂ ਕਰ ਦੇਵੇਗੀ । ਐਨਾ ਅਤਿਆਚਾਰ ਤਾਂ ਕਦੇ ਅੰਗਰੇਜ਼ ਸਾਮਰਾਜ ਦੇ ਸਮੇਂ ਵੀ ਨਹੀਂ ਹੋਇਆ ਸੀ । ਡਰੇ ਸਹਿਮੇ ਮੁਜ਼ਾਰਿਆਂ ਵਿਚ ਸ਼ੇਰ ਦਿਲ ਚਾਰੂ ਨੇ ਲਾਲ ਝੰਡਾ ਆ ਗੱਡਿਆ । ਲਲਕਾਰਿਆ : ਇਸ ਕਤਲਾਮ ਨੇ ਨਿਰਣਾ ਕਰਕੇ ਰਖ ਦਿਤਾ ਹੈ, ਸੱਚ ਨਿਤਾਰ ਦਿਤਾ ਏ । ਸਾਂਝੇ ਮੋਰਚੇ ਦੀਆਂ ਸਾਰੀਆਂ ਰਾਜਸੀ ਪਾਰਟੀਆਂ ਜਾਗੀਰਦਾਰੀ ਤੇ ਸਰਮਾਏਦਾਰੀ ਦੀਆਂ ਪੱਕੀਆਂ ਏਜੰਟ ਹਨ । ਸਾਡੇ ਸਾਥੀ ਪੁਲੀਸ ਨੇ ਨਹੀਂ, ਸਗੋਂ ਕਮਿਊਨਿਸਟ ਆਗੂਆਂ ਮਾਰੇ ਹਨ । ਸਾਥੀਓ ! ਅਹਿੰਸਾ ਦਾ ਗੀਦੀਪੁਣਾ ਛੱਡੋ, ਆਪਣੇ ਸੰਦਾਂ ਨਾਲ ਹਥਿਆਰ ਵੀ ਸੰਭਾਲੋ । ਸਾਡੀ ਕਲਿਆਣ ਕਾਲੀ ਮਾਤਾ ਦੀ ਤਲਵਾਰ ਨਾਲ ਹੀ ਹੋ ਸਕਦੀ ਹੈ । ਅੱਜ ਤੋਂ ਸਾਡਾ ਨੇਤਾ ਮਾਓ ਹੈ । ਸਾਡਾ ਸਾਥੀ ਲਿਨ ਪਿਆਓ ਹੈ । ਬਸ ਮਜ਼ਬੂਤ ਜਥੇਬੰਦੀ ਨਾਲ ਪਿੰਡਾਂ ਵਿਚੋਂ ਦੁਸ਼ਮਣਾਂ ਦਾ ਸਫ਼ਾਇਆ ਸ਼ੁਰੂ ਕਰ ਦੇਵੋ । ਇਨ੍ਹਾਂ ਸ਼ਹੀਦਾਂ ਦਾ ਲਹੂ ਬਦਲਾ ਬਦਲਾ ਪੁਕਾਰ...।'

''ਕਾਮਰੇਡ !'' ਬੂਟਾ ਸਿੰਘ ਨੇ ਧੀਰੋ ਨੂੰ ਆਪਣਾ ਜੋਸ਼ ਜ਼ਬਤ ਵਿਚ ਲਿਆਉਣ ਲਈ ਟੋਕਿਆ । ''ਮਾਓ ਨੂੰ ਆਪਣਾ ਨੇਤਾ ਮੰਨਿਆਂ ਸਾਡੇ ਕੌਮੀ ਹਿਤਾਂ ਨੂੰ ਸੱਟ ਨਹੀਂ ਵਜੇਗੀ ? ਪਰੰਪਰਾ-ਵਾਦੀ ਲੋਕ ਆਪਣੇ ਇਤਿਹਾਸਕ ਸ਼ਹੀਦਾਂ ਦਾ ਵਿਸ਼ਵਾਸ ਛਡ ਕੇ ਮਾਓ ਉਤੇ ਭਰੋਸਾ ਕਿਵੇਂ ਕਰਨਗੇ ?''

ਧੀਰ ਨੂੰ ਆਸ ਨਹੀਂ ਸੀ, ਕੋਈ ਸਾਥੀ ਮਾਓ ਦੀ ਅਗਵਾਈ ਨੂੰ ਟੋਕੇਗਾ। ਇਕ ਪਲ ਲਈ ਉਹ ਘਬਰਾ ਗਿਆ। ਉਹਦੀਆ ਮੱਖੀ-ਮੁੱਛਾਂ ਵਿਚ ਹਿਲਜੁਲ ਜਾਗ ਪਈ। ਪਰ ਝਟ ਉਸ ਆਪਣਾ ਪਰਭਾਵ ਸਾਂਭ ਲਿਆ।

''ਨਹੀਂ, ਕਾਮਰੇਡ। ਮਾਓ ਤੋਂ ਪਹਿਲਾਂ ਸਟਾਲਿਨ ਕੋਮਾਂਤਰੀ ਲਾਈਨਾਂ ਤੈਅ ਕਰਦਾ ਹੁੰਦਾ ਸੀ। ਇਨਕਲਾਬ ਦੀਆਂ ਇਤਿਹਾਸਕ ਜਿੱਤਾਂ ਤੇ ਤਜਰਬਿਆਂ ਨੇ ਸਟਾਲਿਨ ਪਿਛੋਂ ਮਾਓ ਨੂੰ ਮਹਾਨ ਨੇਤਾ ਬਣਾ ਦਿਤਾ ਹੈ। ਸੋਵੀਅਤ ਜੁੰਡਲੀ ਤਾਂ ਬੁਰਜੂਆ ਹੋਈ ਗਈ ਹੈ। ਚੀਨ ਹੀ ਹਰ ਪੱਖੋਂ ਸਾਡੀ ਪਿੱਠ ਪੂਰ ਸਕਦਾ ਏ। ਹਥਿਆਰ ਪਹੁੰਚਾਈ, ਸਿਖਲਾਈ ਅਤੇ ਹੋਰ ਦਾਓ ਪੇਚਾਂ ਵਿਚ ਮਾਓ ਤੇ ਲਿਨ ਪਿਆਓ ਹੀ ਸਾਡੇ ਸੱਚੇ ਦੋਸਤ ਹੋ ਸਕਦੇ ਐ। ਨਾਗਿਆਂ ਦੀ ਉਹ ਹਰ ਤਰ੍ਹਾਂ ਮਦਦ ਕਰ ਰਹੇ ਐ। ਉਨ੍ਹਾਂ ਦਾ ਭਰੋਸਾ ਸਾਡੀ ਪਾਰਟੀ ਨੂੰ ਪਹੁੰਚ ਗਿਆ ਹੈ। ਇਹ ਨਾ ਪੁੱਛੋ ਕਿਵੇਂ।'' ਧੀਰ ਨੇ ਮਾਣ ਨਾਲ ਆਪਣੀ ਧੌਣ ਅਕੜਾ ਲਈ, ਜਿਵੇਂ ਉਹ ਹਿੰਦ ਚੀਨ ਦੀ ਵਿਚਕਾਰਲੀ ਕੜੀ ਸੀ। ''ਜਦੋਂ ਅਸਾਂ ਲੋਕਾਂ ਦੇ ਹਿਤਾਂ ਲਈ ਲੜਨਾ ਤੇ ਮਰਨਾ ਹੈ, ਲੋਕ ਸਾਡੇ ਨਾਲ ਖਿੱਚੇ ਆਉਣਗੇ। ਲੋਕ ਸਾਡੇ ਲੁਕਣ ਲਈ ਜੰਗਲ ਹਨ। ਮਾਓ ਆਖਦਾ ਹੈ: ਅਸੀਂ ਲੋਕਾਂ ਦੇ ਸਮੁੰਦਰ ਦੀਆਂ ਮੱਛੀਆਂ ਹਾਂ। ਸਾਨੂੰ ਅਣਹੋਏ ਵਹਿਮਾਂ ਭਰਮਾਂ ਨੂੰ ਦਿਲ ਵਿਚ ਥਾਂ ਨਹੀਂ ਦੇਣੀ ਚਾਹੀਦੀ। ਜਦੋਂ ਅਸੀਂ ਉਠਾਂਗੇ, ਤੁਰਾਂਗੇ; ਲੋਕਾਂ ਦਾ ਨਿੱਗਰ ਸਾਥ ਤੇ ਹਰ ਤਰ੍ਹਾਂ ਦੀ ਵਫ਼ਾ ਸਾਨੂੰ ਹਰ ਮੋੜ ਉੱਤੇ ਬਾਹਾਂ ਅੱਡ ਕੇ ਮਿਲੇਗੀ। ਤੁਸੀਂ ਤਾਰੀਖ਼ ਦੇ ਹੀਰੋ ਬਣਨ ਵਾਲੇ ਹੋ। ਆਓ ਸ਼ਹੀਦੇ ਆਜ਼ਮ ਭਗਤ ਸਿੰਘ ਵਾਂਗ ਆਪਣੀਆਂ ਜਵਾਨੀਆਂ ਸਫ਼ਲ ਕਰੀਏ ਅਤੇ ਲਾਲ ਝੰਡਾ ਲਾਲ ਕਿਲ੍ਹੇ ਉੱਤੇ ਗੱਡੀਏ।'' ਧੀਰ ਨੇ ਇਕ ਤਰ੍ਹਾਂ ਆਪਣੀ ਸਪੀਚ ਖ਼ਾਤਮੇ ਉੱਤੇ ਲੈ ਆਂਦੀ।

''ਮੁਚਾਰਿਆਂ ਦੇ ਗੋਲੀਆਂ ਨਾਲ ਭੁੰਨੇ ਜਾਣ ਦੀਆਂ ਖ਼ਬਰਾਂ ਤੋਂ ਅਸੀਂ ਭਲੀ ਪ੍ਰਕਾਰ ਜਾਣੂ ਆਂ। ਇਹ ਵੀ ਸਮਝ ਲਿਆ, ਬਾਹਰਲੀ ਮਦਦ ਬਿਨਾਂ ਅਸੀਂ ਐਨੀ ਵੱਡੀ ਸਰਕਾਰ ਨਾਲ ਮੱਥਾ ਲਾ ਕੇ ਕਾਮਯਾਬ ਨਹੀਂ ਹੋ ਸਕਦੇ।'' ਮਿਹਰ ਸਿੰਘ ਨੇ ਸੰਜੀਦਾ ਹੁੰਦਿਆਂ ਪੁੱਛਿਆ। ''ਇਹ ਵੀ ਠੀਕ ਐ, ਲੋਕ ਸਾਨੂੰ ਆਪਣੀ ਬੁੱਕਲ ਵਿਚ ਲੁਕਾ ਲੈਣਗੇ। ਪਰ ਸਾਡਾ ਲਾਈਨ ਆਫ਼ ਐਕਸ਼ਨ ਕੀ ਹੋਵੇਗਾ? ਅਸੀਂ ਕਿਹੜੇ ਨਾਅਰਿਆਂ ਨੂੰ ਅਗੇ ਲਿਆਈਏ? ਇਹ ਮਸਲਾ ਵਧੇਰੇ ਨਿਖਾਰ ਮੰਗਦਾ ਏ।''

''ਸਾਡੀ ਲਾਈਨ ਦੋਹਾਂ ਕਮਿਊਨਿਸਟ ਪਾਰਟੀਆਂ ਤੋਂ ਬਿਲਕੁਲ ਵਖਰੀ ਹੋਣੀ ਚਾਹੀਦੀ ਹੈ?'' ਪੀਤੂ ਮੂੰਹ ਆਏ ਜਜ਼ਬਾਤ ਵਿਚੋਂ ਕਹਿ ਗਿਆ।

''ਪਰ ਜਿੰਨਾ ਰੋਲ ਉਨ੍ਹਾਂ ਪਾਰਟੀਆਂ ਦਾ ਸਰਮਾਏਦਾਰੀ ਦੇ ਵਿਰੋਧੀ ਐ, ਉਹਦੇ ਨਾਲ ਚਲਣੋਂ ਤੁਸੀਂ ਕਿਵੇਂ ਇਨਕਾਰ ਕਰੋਗੇ? ਦੁਸ਼ਮਣ ਦੇ ਦੁਸ਼ਮਣ ਦੋਸਤ ਹੁੰਦੇ ਐ। ਅਸਾਂ ਤਾਂ ਸਰਮਾਏਦਾਰੀ ਦੀਆਂ ਆਪਸੀ ਵਿਰੋਧਤਾਈਆਂ ਤੋਂ ਵੀ ਲਾਭ ਉਠਾਉਣਾ ਹੈ।'' ਬੂਟਾ ਸਿੰਘ ਆਪਣੇ ਹੱਡ-ਰਗੜਵੇਂ ਤਜਰਬੇ ਤੋਂ ਕਹਿ ਰਿਹਾ ਸੀ।

ਇਹ ਸਮੱਸਿਆ ਕਾਫ਼ੀ ਸਮਾਂ ਵਾਦ-ਵਿਵਾਦ ਦਾ ਕਾਰਣ ਬਣੀ ਰਹੀ। ਆਖ਼ਰ ਧੀਰ ਨੇ ਗੱਲ ਆਪਣੇ ਹੱਥ ਲੈ ਲਈ।

''ਮਾਓ ਦੀਆਂ ਲਿਖਤਾਂ ਤੇ ਆਧਾਰਤ ਲਿਨ ਪਿਆਓ ਦਾ ਥੀਸਿਸ ਤੁਹਾਡੇ ਤੱਕ ਛੇਤੀ ਹੀ ਪਹੁੰਚਾ ਦਿਤਾ ਜਾਵੇਗਾ। ਤੁਹਾਡੇ ਸਾਰਿਆਂ ਦੇ ਜ਼ਿਹਨ ਸਾਫ਼ ਹੋ ਜਾਣਗੇ। ਉਹ ਪੀਪਲਜ਼ ਵਾਰ ਤੋਂ ਹੀ ਤਿਆਰ ਕੀਤਾ ਹੋਇਆ ਹੈ। ਚੀਨ ਦੀ ਪਾਰਟੀ ਕਾਂਗਰਸ ਦੀ ਰੀਪੋਰਟ ਮੇਰੇ ਕੋਲ ਹੈ, ਜਿਹੜੀ ਲਿਨ ਪਿਆਓ ਨੇ ਪੇਸ਼ ਕੀਤੀ ਸੀ। ਉਹ ਸਾਫ਼ ਸੇਧ ਦਿੰਦੀ ਹੈ। ਅਸਾਂ ਪਰੋਲਤਾਰੀਏ ਨੂੰ ਆਪਣੇ

ਗੜ੍ਹ ਬਣਾਉਣਾ ਹੈ। ਸ਼ਹਿਰਾਂ ਛਾਉਣੀਆਂ ਤੋਂ ਦੂਰ ਪਿੰਡਾਂ ਵਿਚ ਐਕਸ਼ਨ ਕਰ ਕੇ ਜਗੀਰਦਾਰਾਂ ਨੂੰ ਮਾਰ ਭਜਾਉਣਾ ਏ। ਵਟਾਈਆਂ ਚਕੌਤੇ ਰੋਕਣਾ ਅਤੇ ਮੁਜ਼ਾਰਿਆਂ ਦੇ ਜ਼ਮੀਨਾਂ ਉਤੇ ਕਬਜ਼ੇ ਕਰਵਾਉਣਾ ਏ। ਇਸ ਤਰ੍ਹਾਂ ਬੇਜ਼ਮੀਨੇ ਲੋਕ ਸਾਡੀ ਧਿਰ ਬਣਨਗੇ ਤੇ ਅਸੀਂ ਆਪਣੇ ਲੋਕਾਂ ਦੇ ਹਥਿਆਰ ਹੋਵਾਂਗੇ। ਸਾਡੇ ਐਕਸ਼ਨਾਂ ਅਤੇ ਜਿੱਤਾਂ ਨਾਲ ਲੋਕਾਂ ਦਾ ਭਰੋਸਾ ਠਾਠਾਂ ਮਾਰ ਉਠੇਗਾ। ਬਸ ਸਾਥੀਓ ਲੋਕਾਂ ਦਾ ਭਰੋਸਾ ਜਿੱਤਣਾ ਹੀ ਇਨਕਲਾਬ ਵਲ ਸਹੀ ਕਦਮ ਹੈ।"

"ਬੋਤਲ ਪੁਰਾਣੀ, ਸ਼ਰਾਬ ਪੁਰਾਣੀ; ਬਸ ਲੇਬਲ ਨਵਾਂ।" ਪੁੰਨਾ ਚੋਟ ਦੇ ਰੂਪ ਵਿਚ ਗੱਲ ਰੜਕਾ ਗਿਆ।

"ਉਹ ਕਿਵੇਂ?" ਧੀਰੋ ਪੁੰਨਾ ਤੇ ਬੂਟੇ ਕੋਲੋਂ ਕੰਨ ਭੰਨਦਾ ਸੀ। ਅਸਲ ਵਿਚ ਉਹ ਤਿੰਨੇ ਇਨਕਲਾਬ ਦੀ ਤਾਰੀਖ਼, ਕੌਮਾਂਤਰੀ ਵਾਕਫ਼ੀ ਅਤੇ ਚਿੱਟੇ ਪੀਲੇ ਕਮਿਊਨਿਸਟਾਂ ਦੇ ਦਾਅ-ਪੇਚਾਂ ਨੂੰ ਚੰਗੀ ਤਰ੍ਹਾਂ ਸਮਝਦੇ ਸਨ। ਪਰ ਪੁੰਨਾ ਤੇ ਬੂਟੇ ਲਈ ਧੀਰੋ ਓਪਰਾ ਬੰਦਾ ਸੀ।

"ਜੇ ਭਾਅ ਤਲੰਗਾਨਾ ਵਾਲੀ ਹੋਈ?" ਬੂਟੇ ਨੇ ਧੀਰੋ ਅਗੇ ਇਕ ਹੋਰ ਅੜੰਗਾ ਖੜਾ ਕਰ ਦਿਤਾ।

"ਰੂਸ ਦੇ ਅਕਤੂਬਰ ਇਨਕਲਾਬ ਨੂੰ ਕਾਮਯਾਬ ਕਰਵਾਉਣ ਲਈ 1905 ਦੇ ਫ਼ਿਹਲ ਹੋਏ ਇਨਕਲਾਬ ਦੀ ਰੀਹਰਸਲ ਦਾ ਬਹੁਤਾ ਹੱਥ ਸੀ।" ਮਿਹਰ ਸਿੰਘ ਆਖਣੋਂ ਨਾ ਰਹਿ ਸਕਿਆ। "ਇਹ ਵੀ ਹੋ ਸਕਦਾ ਏ, ਅਸੀਂ ਪੂਰੀ ਤਰ੍ਹਾਂ ਜਿੱਤ ਪ੍ਰਾਪਤ ਨਾ ਕਰ ਸਕੀਏ। ਪਰ ਕੀ ਜਦੋ-ਜਹਿਦ ਹੀ ਛੱਡ ਦਿਤੀ ਜਾਵੇ? ਸਾਨੂੰ ਆਪਣੇ ਸਿਰ ਦੇ ਕੇ ਵੀ ਇਨਕਲਾਬ ਦਾ ਰਾਹ ਪਧਰਾਉਣਾ ਚਾਹੀਦਾ ਹੈ।"

"ਤਲੰਗਾਨਾ ਦੀਆਂ ਟੱਕਰਾਂ ਸਮੇਂ ਇਨਕਲਾਬ ਦੇ ਹਾਲਾਤ ਅਸਲੋਂ ਕੱਚੇ ਸਨ।" ਧੀਰੋ ਮਿਹਰ ਸਿੰਘ ਦੀ ਸ਼ਹਿ ਉਤੇ ਬੁੜ੍ਹਕ ਪਿਆ। "ਸਰਕਾਰ ਨੂੰ ਮਾਲੀ ਸੰਕਟ ਕੋਈ ਨਹੀਂ ਆਇਆ ਸੀ। ਸਗੋਂ ਬਰਤਾਨੀਆਂ ਸਿਰ ਹਿੰਦੁਸਤਾਨ ਦਾ ਜੰਗ ਸਮੇਂ ਦਾ ਕਰਜ਼ਾ ਸੀ। ਓਦੋਂ ਹੁਣ ਵਾਂਗ ਕਰੋੜਾਂ ਲੋਕ ਬੇਰੁਜ਼ਗਾਰ ਨਹੀਂ ਸਨ। ਨਵੀਂ ਨਵੀਂ ਆਜ਼ਾਦੀ ਕਾਰਨ ਲੋਕਾਂ ਨੂੰ ਕਾਂਗਰਸ ਉਤੇ ਆਸਾਂ ਸਨ। ਅੰਨ ਦਾ ਸੰਕਟ ਵੀ ਹੁਣ ਵਰਗਾ ਨਹੀਂ ਸੀ। ਆਬਾਦੀ ਦੇ ਵਾਧੇ ਦਾ ਭਾਰ ਵੀ ਸਰਕਾਰ ਤੇ ਨਹੀਂ ਸੀ ਪਿਆ। ਹਿੰਦ ਦੀ ਚੀਨ ਨਾਲ ਦੋਸਤੀ ਵੀ ਓਦੋਂ ਇਨਕਲਾਬ ਵਿਰੋਧੀ ਇਲਾਮਤ ਸੀ। ਹੁਣ ਸਰਕਾਰ ਨੂੰ ਅੰਦਰੋਂ ਬਾਹਰੋਂ ਕਿੰਨੀਆਂ ਹੀ ਬਲਾਵਾਂ ਚੁੰਬੜੀਆਂ ਹੋਈਆਂ ਹਨ। ਸੋ ਪਿਆਰਿਓ! ਮੁਜ਼ਾਰਿਆਂ ਅਤੇ ਦਿਹਾੜੀਦਾਰਾਂ ਵਿਚ ਆਪਣੀਆਂ ਠਾਹੀਆਂ ਪੈਦਾ ਕਰੋ! ਲੋਹੇ ਦੀ ਸਰੀ ਵਰਗੇ ਕੁਰਬਾਨੀ ਦੇ ਦੀਵਾਨਿਆਂ ਨੂੰ ਪਾਰਟੀ ਵਿਚ ਲਿਆਓ ਤੇ ਐਕਸ਼ਨ ਸ਼ੁਰੂ ਕਰੋ। ਐਕਸ਼ਨ ਸਾਡੀ ਪਾਰਟੀ ਦੇ ਵਿੰਗ ਵਲ ਆਪ ਹੀ ਕਢ ਲਏਗਾ। ਅਮਲ ਸਿਧਾਂਤ ਦਾ ਬਾਪੂ ਏ।"

"ਮੈਂ ਧੀਰੋ ਦੀ ਲਾਈਨ ਨਾਲ ਪੂਰੀ ਤਰ੍ਹਾਂ ਸੰਮਤੀ ਨਹੀਂ ਰਖਦਾ।" ਬੂਟਾ ਸਿੰਘ ਇਕ ਤਰ੍ਹਾਂ ਅੜ ਗਿਆ ਲਗਦਾ ਸੀ। "ਇਸ ਤਰ੍ਹਾਂ ਅਸੀਂ ਧੀਰੋ ਰਾਮ ਦੀ ਵਿਚਾਰਧਾਰਾ ਨਾਲ ਤਾਰੀਖ਼ੀ ਤਜਰਬੇ ਨੂੰ ਅੱਖੋਂ ਪਰੋਖੇ ਕਰਦੇ ਆਂ। ਇਹ ਅਣਮਾਰਕਸੀ ਲਾਈਨ ਹੈ। ਤਾਰੀਖ਼ੀ ਤਜਰਬਾ ਕੁਰਬਾਨੀਆਂ ਦਾ ਹੀ ਪੈਦਾ ਕੀਤਾ ਨਿੱਤਰਿਆ ਸੱਚ ਐ।"

"ਬੂਟਾ ਸਿੰਘ ਦੀ ਦਲੀਲ ਆਪਣੀ ਥਾਂ ਵਜ਼ਨ ਰਖਦੀ ਐ। ਅਸੀਂ ਲਾਈਨ ਨੂੰ ਵਿਚਾਰਨ ਲਈ ਪਹਿਲਾਂ ਇਕ ਸਬ ਕਮੇਟੀ ਬਣਾ ਦੇਂਦੇ ਆਂ। ਉਸ ਵਿਚ ਧੀਰੋ ਰਾਮ, ਪੁੰਨਾ, ਬੂਟਾ ਸਿੰਘ, ਮਿੰਦਰ ਸਿੰਘ ਤੇ ਮੈਂ ਆਪ ਹਿੱਸਾ ਲਵਾਂਗੇ। ਪਾਲਸੀ ਨੂੰ ਸੋਧ ਕੇ ਮੀਟਿੰਗ ਵਿਚ ਲਿਆਵਾਂਗੇ; ਇਸ ਤਰ੍ਹਾਂ ਸਮੇਂ ਦੀ ਬਚਤ ਹੋ ਜਾਵੇਗੀ, ਨਾਲੇ ਲਾਈਨ ਨਿਖਰ ਆਵੇਗੀ।" ਮਿਹਰ ਸਿੰਘ ਨੇ ਲਮਕਦੀ

ਬਹਿਸ ਨੂੰ ਬੰਨੇ ਲਾਉਣ ਲਈ ਇਕ ਰਾਹ ਕਢ ਲਿਆ। "ਮੇਰਾ ਖਿਆਲ ਐ ਤੁਸੀਂ ਮੇਰੀ ਇਸ ਤਜਵੀਜ਼ ਨਾਲ ਸਹਿਮਤ ਹੋਵੋਂਗੇ।"

"ਠੀਕ ਐ ਠੀਕ ਐ।" ਪੀਤੂ ਅਤੇ ਜਲਵੰਤ ਨੇ ਸਾਂਝੀ ਹਾਮੀ ਭਰ ਦਿਤੀ।

ਰੋਟੀਆਂ ਦਾ ਟੋਕਰਾ ਚੁਕੀ ਆਉਂਦੇ ਕਾਹਨ ਸਿੰਘ ਨੂੰ ਵੇਖ ਕੇ ਭੂਸਲੀ ਕਤੂਰੀ 'ਚਊਂ' ਚਊਂ" ਕਰਨ ਲਗ ਪਈ। ਪੂਛ ਮਾਰਦੀ ਉਹ ਰੋਟੀਆਂ ਵਾਲੇ ਦੇ ਗਿੱਟੇ ਚੱਟਣ ਤੱਕ ਜਾਂਦੀ ਸੀ।

"ਮੇਰੀ ਰਾਇ ਹੈ, ਤਨਜ਼ੀਮ ਦਾ ਪਹਿਲੂ ਛੇਤੀ ਮੁੱਕਣ ਵਾਲਾ ਨਹੀਂ। ਇਸ ਲਈ ਪਹਿਲੋਂ ਮੰਨੀਆਂ ਛੱਕ ਲਈਏ।" ਹਮੀਰ ਸਿੰਘ ਨੇ ਸਾਰਿਆਂ ਨੂੰ ਸੁਝਾਅ ਦਿਤਾ।

"ਨੇਕ ਸਲਾਹ ਦੀ ਸਰਦਾਰਾ ਕੀ ਪੁੱਛਦਾ ਏਂ ?" ਜੁਆਲਾ ਸਿੰਘ ਦੇ ਭੁੱਖੇ ਅੰਦਰ ਚੂਹੇ ਟਪੂ-ਸੀਆਂ ਮਾਰ ਰਹੇ ਸਨ।

## 7

## ਮੁਖਬਰੀ ਤੇ ਗਰਿਫ਼ਤਾਰੀ

ਮਿਹਰ ਸਿੰਘ ਤੇ ਗੁਰਦੇਵ ਨੂੰ ਬੱਸ ਚੜ੍ਹਦਿਆਂ ਜਮਾਂਦਾਰ ਸੁਰੈਣ ਸਿੰਘ ਨੇ ਤਾੜ ਲਿਆ। ਉਹ ਐਨਕ ਲਾਈ ਅਖ਼ਬਾਰ ਪੜ੍ਹ ਰਿਹਾ ਸੀ। ਉਸ ਐਨਕ ਲਾਹ ਕੇ ਦੋਬਾਰਾ ਤਸੱਲੀ ਨਾਲ ਵੇਖਿਆ। ਉਸ ਮਿਹਰ ਸਿੰਘ ਨੂੰ ਪਿੰਡਾਂ ਦੀ ਨੌਜਵਾਨ ਸਭਾ ਵਿਚ ਤੱਤਾ ਬੋਲਦਿਆਂ ਸੁਣਿਆਂ ਸੀ। ਉਸ ਨੂੰ ਮਿਹਰ ਸਿੰਘ ਦੇ ਭਜਨੇ ਦੀਆਂ ਲੱਤਾਂ ਤੋੜ ਕੇ ਮਫ਼ਰੂਰ ਹੋਣ ਬਾਰੇ ਵੀ ਪਤਾ ਸੀ। ਸਾਰੇ ਇਲਾਕੇ ਵਿਚ ਇਸ ਵਾਰਦਾਤ ਨੇ ਇਕ ਤਰ੍ਹਾਂ ਦਹਿਸ਼ਤ ਪਾ ਦਿਤੀ ਸੀ। ਪੁਲੀਸ ਬਾਕੀ ਬਚਦੇ ਮੁਲਜ਼ਮਾਂ ਨੂੰ ਸਰਗਰਮੀ ਨਾਲ ਭਾਲ ਰਹੀ ਸੀ। ਜਮਾਂਦਾਰ ਜਦੋਂ ਦਾ ਪੈਨਸ਼ਨ ਆਇਆ ਸੀ, ਸਰਕਾਰ ਦਾ ਖ਼ੈਰ-ਖਵਾਹ ਤੇ ਪੁਲੀਸ ਦਾ ਪੱਕਾ ਟਾਊਟ ਬਣ ਚੁੱਕਾ ਸੀ। ਇਲਾਕੇ ਵਿਚ ਕੋਈ ਵਾਰਦਾਤ ਹੋਵੇ, ਉਸ ਨੂੰ ਝਟ ਪਤਾ ਲਗ ਜਾਂਦਾ। ਸਰਕਾਰੀ ਬੰਦਾ ਹੋਣ ਕਾਰਨ ਤੱਤੀ ਠੰਢੀ ਗੱਲ ਦੀ ਥਾਣੇ ਇਤਲਾਹ ਦੇਣਾ ਆਪਣਾ ਇਖ਼ਲਾਕੀ ਫ਼ਰਜ਼ ਸਮਝਦਾ। ਲੋਕਾਂ ਉਤੇ ਰੋਹਬ ਪਾਉਣ ਲਈ ਜਮਾਂਦਾਰ ਸੁਰੈਣ ਸਿੰਘ ਨੇ ਪੁਲੀਸ ਦੀ ਸਿਫ਼ਾਰਸ਼ ਨਾਲ ਦੋਨਾਲੀ ਬੰਦੂਕ ਦਾ ਲਈਸੈਂਸ ਲੈ ਲਿਆ ਸੀ। ਜਦੋਂ ਵੀ ਉਹ ਥਾਣੇ ਅਥਵਾ ਕਚਹਿਰੀ ਜਾਂਦਾ, ਲਿਸ਼ਕਦੀ ਬੰਦੂਕ ਮੋਢੇ ਅਤੇ ਰਾਊਂਡਾਂ ਵਾਲੀ ਪੇਟੀ ਗਲ ਕੱਸ ਕੇ ਰਖਦਾ। ਫ਼ੌਜੀ ਢੰਗ ਨਾਲ ਚਾੜ੍ਹੀ ਦਾਹੜੀ, ਖ਼ਾਕੀ ਪੈਂਟ ਤੇ ਚੌੜੀ ਛਾਤੀ ਨਾਲ ਭੂਸਰਿਆ ਭੂਸਰਿਆ ਲਗਦਾ। ਕੰਮੀ ਕਮੀਣ ਉਸ ਨੂੰ ਹੱਥ ਜੋੜ ਕੇ ਫ਼ਤਹਿ ਬੁਲਾਏ ਬਿਨਾਂ ਨਹੀਂ ਲੰਘਦੇ ਸਨ। ਬੱਸ ਹਾਲੇ ਅੱਡੇ ਵਿਚ ਖਲੋਤੀ ਸੀ। ਉਹਦੇ ਡਰਾਈਵਰ ਤੇ ਕੰਡਕਟਰ ਚਾਹ ਪੀਣ ਵਾਸਤੇ ਉਤਰ ਆਏ। ਜਮਾਂਦਾਰ ਨੇ ਲਾਲਿਆਂ ਤੋਂ ਸਾਈਕਲ ਮੰਗਿਆ ਅਤੇ ਵਾਹੋਦਾਹ ਕਸਬੇ ਦੇ ਰਾਹ ਪਾ ਲਿਆ। ਉਸ ਕਸਬੇ ਦੀ ਕੋਆਪ੍ਰੇਟਿਵ ਬੈਂਕ ਜਾ ਕੇ ਦਮ ਲਿਆ।

"ਆਓ ਜਮਾਂਦਾਰ ਸਾਹਿਬ ! ਕਿਵੇਂ ਦਰਸ਼ਨ ਦਿਤੇ। ਖ਼ੈਰ ਤਾਂ ਹੈ ?" ਬੈਂਕ ਮੈਨੇਜਰ ਨੇ ਹਉਂਕਦੇ ਸੁਰੈਣੇ ਤੋਂ ਹੈਰਾਨੀ ਨਾਲ ਪੁੱਛਿਆ।

"ਬਸ ਆਹ ਟੈਲੀਫ਼ੋਨ ਕਰਨਾ ਏ ਜਨਾਬ !" ਜਮਾਂਦਾਰ ਨੇ ਝਟ ਟੈਲੀਫ਼ੋਨ ਚੁੱਕ ਲਿਆ।

ਜਮਾਂਦਾਰ ਆਪਣੀ ਪਿੰਡ ਦੀ ਕੋਆਪ੍ਰੇਟਿਵ ਸ਼ਾਖ ਦਾ ਖਜ਼ਾਨਚੀ ਸੀ ਅਤੇ ਰਕਮਾਂ ਜਮ੍ਹਾਂ ਕਰਾਉਣ ਉਹ ਕਸਬੇ ਆਇਆ ਹੀ ਰਹਿੰਦਾ ਸੀ। ਉਸ ਡਾਇਲ ਘੁਮਾਉਂਦਿਆਂ ਪੁਕਾਰਿਆ।

"ਹੈਲੋ !......ਹੈਲੋ ! ਜਨਾਬ ਬੋਲਦੇ ਐ ?......"ਮੈਂ ਜਮਾਂਦਾਰ ਸੁਰੈਣ ਸਿੰਘ ਜਨਾਬ !

......ਇਕ ਇਨਫਰਮੇਸ਼ਨ......ਹੈਲੋ ? ......ਜਨਾਬ ਮਿਹਰ ਸਿੰਘ ਮਫਰੂਹ ਅਤੇ ਉਸ ਦਾ ਇਕ ਸਾਥੀ, ਹੈਲੋ......ਹੁਣੇ ਮਹੇੜੀ ਦੇ ਅੱਡੇ ਤੋਂ ਬੱਸ ਚੜ੍ਹੇ ਐ। ......ਗੁਸਤਾਖੀ ਮਾਫ਼ ਜਨਾਬ ਡੀ. ਐਸ. ਪੀ. ਸਾਬ ! ਸਤਿ ਸ੍ਰੀ ਅਕਾਲ।" ਜਮਾਂਦਾਰ ਇਕਦਮ ਖੁਸ਼ ਹੋ ਗਿਆ।

"ਜਨਾਬ ਇਹ ਤਾਂ ਠੀਕ ਨਹੀਂ ਪਤਾ; ਬਸ ਨਹਿਰ ਦੇ ਪੁਲ ਵਲ ਨੂੰ ਗਈ ਐ। ਉਹ ਜ਼ਰੂਰ ਦਰਿਆ ਦੇ ਪਾਰ ਈ ਉਤਰਨਗੇ। ਬਸ ਪੁਰਾਣੀ ਫਟੀਚਰ ਈ ਐ; ਕੋਸ਼ਿਸ਼ ਕਰ ਵੇਖੋ।"......ਬਹੁਤ ਹੱਛਾ ਜਨਾਬ ਮੈਂ ਉਡੀਕ ਕਰਾਂਗਾ।" ਜਮਾਂਦਾਰ ਦੇ ਏਨੀ ਬੋਲਣ ਨਾਲ ਹੀ ਟੈਲੀਫੋਨ ਬੰਦ ਹੋ ਗਿਆ। ਉਸ ਬੈਂਕ ਮੈਨੇਜਰ ਨੂੰ ਧੰਨਵਾਦ ਦੇਂਦਿਆਂ ਆਖਿਆ, "ਤੁਹਾਡੀ ਬੜੀ ਮਿਹਰਬਾਨੀ ਮੈਨੇਜਰ ਸਾਹਿਬ ! ਜ਼ਰਾ ਕਾਹਲੀ ਐ। ਹੱਛਾ ਸਤਿ ਸ੍ਰੀ ਅਕਾਲ।"

ਮੈਨੇਜਰ ਜਮਾਂਦਾਰ ਦੀ ਫੁਰਤੀ ਉਤੇ ਮਨ ਹੀ ਮਨ ਹੱਸ ਕੇ ਕਹਿ ਗਿਆ। 'ਕਮਾਲ ਦਾ ਬੰਦਾ ਏ, ਅੱਗ ਲਾਊ ਸਿੰਘ !' ਏਨੇ ਸਮੇਂ ਵਿਚ ਜਮਾਂਦਾਰ ਸਾਈਕਲ ਉਤੇ ਲੱਤ ਦੇ ਚੁੱਕਾ ਸੀ।

ਦੋ ਮਹੀਨੇ ਹੀ ਹੋਏ ਸਨ। ਡੀ. ਐਸ. ਪੀ. ਹਰਿੰਦਰ ਸਿਘ ਨੂੰ ਇਸ ਹਲਕੇ ਵਿਚ ਆਇਆਂ। ਥਾਣੇ ਦੇ ਮੁਆਇਨੇ ਵਾਸਤੇ ਐਸ. ਪੀ. ਆ ਰਿਹਾ ਸੀ। ਇਨਚਾਰਜ ਵਡਾ ਥਾਣੇਦਾਰ ਬੀਮਾਰ ਹੋਣ ਕਾਰਨ ਛੁਟੀ ਗਿਆ ਹੋਇਆ ਸੀ। ਛੋਟੇ ਥਾਣੇਦਾਰ ਸਵਰਨ ਸਿੰਘ ਦੀ ਸਹਾਇਤਾ ਲਈ ਡੀ. ਐਸ. ਪੀ. ਆਪ ਆਇਆ ਸੀ। ਉਸ ਕਾਗਜ਼ਾਂ ਦੀ ਸਰਕਾਰੀ ਪੜਤਾਲ ਕੀਤੀ। ਥਾਣੇ ਦੀ ਸਫ਼ਾਈ ਦੀਆਂ ਹਦਾਇਤਾਂ ਦਿਤੀਆਂ। ਐਸ. ਪੀ. ਹਰਿੰਦਰ ਸਿੰਘ ਦੇ ਧੜੇ ਦਾ ਨਹੀਂ ਸੀ। ਉਸ ਨੂੰ ਡਰ ਡਰ ਸੀ ਰਿਪੋਰਟ ਮਾੜੀ ਨਾ ਲਿਖ ਜਾਵੇ। ਉਸ ਬਸਤਾ ਅਲਫ਼ ਬੇ ਦੇ ਬਦਮਾਸ਼ਾਂ ਦੀਆਂ ਫ਼ਾਈਲਾ ਆਪ ਚੈੱਕ ਕੀਤੀਆਂ। ਮੁਨਸ਼ੀ ਤੇ ਪਹਿਰੇ ਵਾਲੇ ਸਿਪਾਹੀ ਬਿਨਾਂ ਸਾਰੇ ਅਮਲੇ ਨੂੰ ਉਸ ਪਿੰਡਾਂ ਵਿਚੋਂ ਬਦਮਾਸ਼ਾਂ ਅਤੇ ਪਿੰਡਾਂ ਦੇ ਪੰਚਾਂ, ਸਰਪੰਚਾਂ ਦੀਆਂ ਇਤਲਾਹਾਂ ਕਰਵਾਉਣ ਲਈ ਤੋਰ ਦਿਤਾ, ਤਾਂ ਕਿ ਸਾਹਿਬ ਦੇ ਆਉਣ ਸਮੇਂ ਹਾਜ਼ਰੀ ਭਰਪੂਰ ਲਗੇ। ਡੀ. ਐਸ. ਪੀ. ਹਰਿੰਦਰ ਸਿੰਘ ਅਤੇ ਸਵਰਨ ਸਿੰਘ ਓਦੋਂ ਚਾਹ ਪੀ ਰਹੇ ਸਨ, ਜਦੋਂ ਜਮਾਂਦਾਰ ਦਾ ਫ਼ੋਨ ਖੜਕ ਪਿਆ। ਡਿਪਟੀ ਦੀ ਜੀਪ ਦਾ ਡਰਾਈਵਰ ਕਿਤੇ ਬਾਹਰ ਚਾਹ ਪੀਣ ਤੁਰ ਗਿਆ ਸੀ। ਉਹ ਸਾਹਬ ਤੋਂ ਛੁੱਟੀ ਲੈ ਕੇ ਗਿਆ ਸੀ। ਉਸ ਨੂੰ ਕੋਈ ਪਤਾ ਨਹੀਂ ਸੀ, ਪਿਛੋਂ ਐਮਰਜੈਂਸੀ ਨੇ ਉਠ ਪੈਣਾ ਹੈ।

"ਸਵਰਨ ਸਿੰਘ ! ਝਟ ਪਟ ਜੀਪ ਵਿਚ ਬੈਠ ?" ਡੀ. ਐਸ. ਪੀ. ਹੱਥਾਂ ਪੈਰਾਂ ਵਿਚ ਆ ਗਿਆ।

ਥਾਣੇਦਾਰ ਨੇ ਅੱਧਾ ਕੁ ਫ਼ੋਨ ਸੁਣ ਲਿਆ ਸੀ। ਉਸ ਇਕ ਪਲ ਧੜਕਦੇ ਦਿਲ ਨਾਲ ਸਲਾਹ ਦਿਤੀ।

"ਜਨਾਬ ਫ਼ੋਰਸ ਨਾਲ ਲੈ ਲਈਏ ?"

"ਜੇ ਉਨ੍ਹਾਂ ਨੂੰ ਉਡੀਕਦੇ ਰਹੇ, ਵੇਲਾ ਹੀ ਹੱਥੋਂ ਗਵਾ ਲਵਾਂਗੇ।" ਡੀ. ਐਸ. ਪੀ. ਕਾਹਲੀ ਨਾਲ ਹੱਥ ਦਾ ਇਸ਼ਾਰਾ ਦੇਂਦਾ, ਡਰਾਈਵਿੰਗ ਸੀਟ ਉਤੇ ਜਾ ਬੈਠਾ। "ਅਗਲੀ ਪਿਛਲੀ ਮੱਤ, ਅੱਗ ਲੱਗੀ ਤੋਂ ਮਫ਼ਕਾਂ ਦਾ ਭਾਅ ਨਾ ਪੁੱਛੀਏ।"

"ਜਨਾਬ ਠੀਕ ਫ਼ਰਮਾਉਂਦੇ ਐ।" ਸਵਰਨ ਸਿੰਘ ਨੇ ਮਨ ਹੀ ਮਨ ਡੀ. ਐਸ. ਪੀ. ਸਾਹਬ ਦੀ ਦਲੇਰੀ ਨੂੰ ਪ੍ਰਸੰਸਾ ਦਿਤੀ। ਉਸ ਜੀਪ 'ਚ ਬੈਠਦਿਆਂ ਮੁਨਸ਼ੀ ਦੇ ਕੰਨ ਖਿੱਚੇ। "ਕਸ਼ੋਰੀ ਲਾਲ ! ਥਾਣਾ ਕਿਸੇ ਕੀਮਤ ਤੇ ਸੁੰਨਾ ਨਹੀਂ ਛੱਡਣਾ। ਜਦੋਂ ਵੀ ਕੋਈ ਵਾਪਸ ਆਵੇ ਪੰਜ ਸੱਤ ਦੀ ਫ਼ੋਰਸ ਜਿਵੇਂ ਕਿਵੇਂ ਨਹਿਰ ਦੇ ਪੁਲ ਨੂੰ ਆਵੇ ਤੇ ਸਾਡਾ ਪਿੱਛਾ ਕਰੇ।"

ਹਵਾਲਦਾਰ ਕਸ਼ੋਰੀ ਲਾਲ ਨੇ 'ਜੀ ਜਨਾਬ' ਆਖਦਿਆਂ ਸਲੂਟ ਮਾਰਿਆ। ਸਟਾਰਟ ਹੋ

ਚੁੱਕੀ ਜੀਪ ਨੇ ਪੈਰ ਤੋਂ ਹੀ ਮੋੜ ਕਟਦਿਆਂ ਧੂੜ ਪਿਛਾਂਹ ਵਗਾਹ ਮਾਰੀ ਅਤੇ ਪੱਕੀ ਸੜਕ ਤੇ ਫਰਾਟੇ ਭਰਨ ਲੱਗੀ।

"ਮੈਨੂੰ ਅਗੋਂ ਡਾਇਰੈਕਸ਼ਨ ਦਸਦਾ ਜਾਵੀਂ।" ਡੀ. ਐਸ. ਪੀ. ਨੇ ਗੇਅਰ ਬਦਲਦਿਆਂ ਰਫਤਾਰ ਤੇਜ਼ ਕਰ ਦਿਤੀ। ਉਸ ਪਟਰੋਲ ਵਾਲੀ ਕਿੱਲੀ ਹੋਰ ਨੱਪ ਦਿਤੀ।

"ਬਸ ਜਨਾਬ ਏਹੀ ਸੜਕ, ਪਹਾੜ ਵਾਲੀ ਸਾਈਡ, ਸਿਧੀ ਨਹਿਰ ਦੇ ਪੁਲ ਨੂੰ।"

"ਜਿਸ ਮੁਖ਼ਬਰ ਨੇ ਟੈਲੀਫੋਨ ਕੀਤਾ ਸੀ, ਕੀ ਨਾਂ ਸੀ ਉਸ ਜਮਾਂਦਰ ਦਾ?"

"ਜਮਾਂਦਰ ਤਾਂ ਸੁਰੈਣ ਸਿੰਘ ਹੈ ਜੀ ਮਹੇੜੀ ਦਾ। ਉਹ ਸਾਡਾ ਸਿੱਕੇਬੰਦ ਮੁਖ਼ਬਰ ਐ। ਜਿਥੇ, ਜਿਵੇਂ ਮਰਜ਼ੀ ਵਰਤ ਲਈਏ।"

"ਉਸ ਨੂੰ ਸੜਕ ਤੋਂ ਚੁਕਣਾ ਏਂ ਉਸ ਦਾ ਖ਼ਿਆਲ ਰਖੀਂ।" ਜੀਪ ਨੇ ਸੜਕ ਦੇ ਵਿਚ-ਕਾਰ ਜਾਂਦੇ ਇਕ ਸਵਾਰੀਆਂ ਵਾਲੇ ਟੈਂਪੂ ਨੂੰ ਕੱਟਣ ਲਈ ਲੰਮਾ ਹਾਰਨ ਮਾਰਿਆ। ਸਵਾਰੀਆਂ ਉਸ ਦੇ ਪਿੱਛੇ ਤੇ ਪਾਸੀਂ ਵੀ ਲਮਕ ਰਹੀਆਂ ਸਨ। "ਇਨ੍ਹਾਂ ਟੈਂਪੂ ਵਾਲਿਆਂ ਉਤੇ ਵੀ ਹੱਥ ਫੇਰਨਾ ਪੈਣਾ ਏਂ। ਕੁੱਤੇ ਦੇ ਪੁੱਤ ਐਨ ਸੜਕ ਦੇ ਵਿਚਕਾਰ ਚਲਣਗੇ। ਖ਼ੈਰ, ਉਹ ਜਮਾਂਦਾਰ ਕੋਈ ਬਸ ਅੱਡਾ ਦਸਦਾ ਸੀ?"

"ਬਸ ਅੱਡਾ ਮਹੇੜੀ ਦਾ ਹੀ ਹੋਵੇਗਾ।"

"ਹਾਂ ਹਾਂ! ਮਹੇੜੀ ਦਾ ਹੀ ਆਖਦਾ ਸੀ।"

"ਬਸ ਦੋ ਕੁ ਮੀਲ ਤੇ ਮਹੇੜੀ ਆ ਜਾਣੀ ਏਂ।" ਥਾਣੇਦਾਰ ਨੇ ਹੱਥ ਦੇ ਇਸ਼ਾਰੇ ਨਾਲ ਸਮਝਾਇਆ।

ਜੀਪ ਦੀ ਰਫਤਾਰ ਵਿਚੋਂ ਇਕ ਗੂੰਜ ਪੈਦਾ ਹੋ ਰਹੀ ਸੀ। ਉਹ ਟਰੱਕਾਂ ਨੂੰ ਪਿਛਾਂਹ ਸੁਟਦੀ, ਬੈਲ ਗੱਡੀਆਂ ਨੂੰ ਕੱਟਦੀ ਅਤੇ ਧੂੜਾਂ ਪੁਟਦੀ ਮਹੇੜੀ ਦੇ ਬਸ ਅੱਡੇ ਨੇੜੇ ਹੌਲੀ ਹੋਣ ਲਗ ਪਈ। ਅਗੋਂ ਚੌੜੇ ਚੌਗਾਠੇ ਵਾਲੇ ਸੱਠ ਸਾਲਾ ਸੁਰੈਣੇ ਨੇ ਹੱਥ ਦੇ ਇਸ਼ਾਰੇ ਨਾਲ ਜੀਪ ਰੋਕ ਲਈ। ਉਹ ਟੈਲੀਫੋਨ ਕਰ ਕੇ ਵਾਹੋਦਾਹੀ ਜੀਪ ਤੋਂ ਪਹਿਲਾਂ ਪਹੁੰਚ ਗਿਆ ਸੀ। ਉਹ ਖਲੋਤੀ ਜੀਪ ਦੇ ਪਿਛੇ ਝਟ ਹੁਬਕਲੀ ਮਾਰ ਕੇ ਬਹਿ ਗਿਆ। ਜੀਪ ਗਰਦ ਦਾ ਵਰੋਲਾ ਅੱਡੇ ਵਿਚ ਖਿਲਾਰ ਕੇ ਤਾਰੀ ਮਾਰਦੇ ਪੰਛੀ ਵਾਂਗ ਚੋਅ ਦੀ ਢਾਲ ਉੱਤਰ ਗਈ। ਨਹਿਰ ਦਾ ਪੁਲ ਵੀ ਉਹ ਚੁੱਪ ਚਾਪ ਪਾਰ ਕਰ ਗਏ। ਜਮਾਂਦਾਰ ਦਾ ਦਿਲ ਇਕ ਸ਼ਕ ਵਿਚ ਧੜਕ ਧੜਕ ਜਾਂਦਾ ਸੀ, ਮਤਾਂ ਕਿਤੇ ਰਾਹ ਵਿਚ ਹੀ ਨਾ ਉੱਤਰ ਗਏ ਹੋਣ। ਪੰਜ ਸਤ ਮੀਲ ਹੋਰ ਅਗਾਂਹ ਜਾ ਕੇ ਉਨ੍ਹਾਂ ਨਿਰਾਸ ਹੋਣਾ ਸ਼ੁਰੂ ਕਰ ਦਿਤਾ। ਏਸੇ ਲਈ ਜੀਪ ਦੀ ਰਫਤਾਰ ਪਹਿਲਾਂ ਨਾਲੋਂ ਘਟ ਗਈ ਸੀ। ਰਾਹ ਵਿਚ ਪੈਂਦੇ ਇਕ ਦੋ ਅੱਡੇ ਭਾਂ ਭਾਂ ਕਰ ਰਹੇ ਸਨ.

"ਅਸੀਂ ਬਸ ਨੂੰ ਸ਼ਾਇਦ ਨਾ ਫੜ ਸਕੀਏ।" ਸਵਰਨ ਸਿੰਘ ਸੁਭਾਵਿਕ ਹੀ ਕਹਿ ਗਿਆ।

"ਖ਼ੈਰ ਸਾਨੂੰ ਕੋਸ਼ਿਸ਼ ਨਹੀਂ ਛਡਣੀ ਚਾਹੀਦੀ।" ਡੀ. ਐਸ. ਪੀ. ਨੇ ਰਫ਼ਤਾਰ ਹੋਰ ਤੇਜ਼ ਕਰ ਦਿਤੀ ਅਤੇ ਮੁਖ਼ਬਰ ਨੂੰ ਸੈਣਤ ਨਾਲ ਲਾਗੇ ਕਰਦਿਆਂ ਪੁੱਛਿਆ "ਜਮਾਂਦਾਰ ਸਾਹਬ, ਉਨ੍ਹਾਂ ਦੇ ਹੁਲੀਏ ਕਿਹੋ ਜਿਹੇ ਐ?"

"ਜਨਾਬ, ਮਿਹਰ ਸਿੰਘ ਦੇ ਕਾਲੀ ਪੱਗ ਐ, ਲੀਹਦਾਰ ਬੁਸ਼ਰਟ ਅਤੇ ਖ਼ਾਕੀ ਪੈਂਟ। ਨਾਲ ਦੇ ਸਾਥੀ ਦੇ ਹਰਾ ਚਾਦਰਾ, ਚਿੱਟੀ ਕਲੀਆਂ ਵਾਲੀ ਕਮੀਜ਼ ਤੇ ਪੱਗ ਸ਼ਾਇਦ ਸਰ੍ਹੋਂ ਫੁਲੀ ਬੰਨ੍ਹੀ ਐ। ਦੋਵੇਂ ਪੱਚੀਆਂ ਤੀਹਾਂ ਦੇ ਹੋਣਗੇ। ਮਿਹਰ ਸਿੰਘ ਗੋਰੇ ਰੰਗ ਦਾ ਸੁਹਣਾ ਜਵਾਨ ਹੈ। ਦੂਜੇ ਸਾਥੀ ਨੂੰ ਜਾਣਦਾ ਨਹੀਂ। ਪਰ ਰੰਗ ਦਾ ਸੌਲਾ ਐ। ਤੇ ਕੋਲ ਤਿੰਨ ਫੁੱਟੀ ਕ੍ਰਿਪਾਨ ਹੈ।"

"ਖੈਰ, ਸਾਡਾ ਫਰਜ਼ ਭਾਲ ਕਰਨਾ ਹੈ, ਅੱਜ ਨਾ ਭਲਕ, ਭਜਣਗੇ ਕਿੰਨਾ ਕੁ ਚਿਰ।" ਹਰਿੰਦਰ ਕਿਸੇ ਲਕੁਨ ਵਿਚ ਜੀਪ ਦੱਬੀ ਗਿਆ।

ਉਹ ਟੁਣਕੀਆਂ ਗੱਲਾਂ ਕਰਦੇ ਇਕ ਅੱਡਾ ਹੋਰ ਲੰਘ ਗਏ। ਅੱਡੇ ਤੋਂ ਪਿਛਾਂਹ ਹਟਵੀਂ ਸੱਜੇ ਪਾਸੇ ਇਕ ਚਾਹ ਵਾਲੀ ਦੁਕਾਨ ਸੀ। ਜਿਸ ਦੇ ਅਗੇ ਸਰਕੜੇ ਦਾ ਛੱਪਰ ਸੁਟਿਆ ਹੋਇਆ ਸੀ। ਸਾਹਬ ਨੂੰ ਕੁਝ ਸ਼ੱਕ ਪੈ ਗਿਆ। ਜਿਵੇਂ ਕਾਲੀ ਪੱਗ ਵਾਲਾ ਬੰਦਾ ਛੱਪਰ ਹੇਠਾਂ ਕੁਝ ਪੀ ਰਿਹਾ ਸੀ। ਉਸ ਦੋ ਫਰਲਾਂਗ ਤੋਂ ਜੀਪ ਵਾਪਸ ਮੋੜ ਲਈ। ਜਮਾਂਦਾਰ ਨੇ ਮਿਹਰ ਸਿੰਘ ਪਛਾਣ ਲਿਆ। ਉਸ ਸਹਿਜ ਨਾਲ ਆਖਿਆ :

"ਜਨਾਬ ਏਹੋ ਐ।" ਉਹ ਆਪ ਜਾਣ ਕੇ ਜੀਪ ਵਿਚੋਂ ਨਾ ਉਤਰਿਆ।

ਪੁਲੀਸ ਦੀ ਵਾਪਸ ਆਈ ਜੀਪ ਵੇਖਦੇ ਸਾਰ ਮਿਹਰ ਸਿੰਘ ਝਟ ਦੁਕਾਨ ਦੇ ਅੰਦਰ ਹੋ ਗਿਆ। ਉਸ ਕੋਕਾ ਕੋਲਾ ਪੀਂਦੇ ਗੁਰਦੇਵ ਨੂੰ ਦੋ ਵਾਰ ਇਸ਼ਾਰਾ ਦਿਤਾ, ਪਰ ਉਹ ਪਿੱਠ ਹੋਣ ਕਾਰਨ ਨਾ ਸਮਝ ਸਕਿਆ। ਡੀ. ਐਸ. ਪੀ. ਨੇ ਉਸ ਦੇ ਮੋਢੇ ਉਤੇ ਹੱਥ ਜਾ ਰਖਿਆ :

"ਮੈਂ ਤੈਨੂੰ ਗਰਿਫ਼ਤਾਰ ਕਰਦਾ ਆਂ।"

ਗੁਰਦੇਵ ਅਸਲੋਂ ਵਿਸਰਭੋਲ ਸੀ। ਉਸ ਨੂੰ ਵਿਸ਼ਵਾਸ ਸੀ, ਮੈਨੂੰ ਕੋਈ ਪਛਾਣ ਹੀ ਨਹੀਂ ਸਕਦਾ। ਪਰ ਸਿਰ ਉਤੇ ਬਲਾ ਖਲੋਤੀ ਵੇਖ ਕੇ ਉਸ ਫੁਰਤੀ ਨਾਲ ਛਾਲ ਮਾਰੀ ਅਤੇ ਦੋ ਕਦਮਾਂ ਦੀ ਵਿਥ ਕਰਦਿਆਂ ਲਲਕਾਰਿਆ :

"ਗਰਿਫ਼ਤਾਰ ? ਭਗਤ ਸਿੰਘ ਦੀ ਔਲਾਦ ਇਉਂ ਗਰਿਫ਼ਤਾਰੀ ਨਹੀਂ ਦੇਂਦੀ।"

"ਠਹਿਰ ਫੇਰ।" ਸਾਹਬ ਨੇ ਤਿੰਨ ਪੋਰੀ ਦੀ ਬੈਂਤ ਅਗਾਂਹ ਵਧ ਕੇ ਗੁਰਦੇਵ ਦੇ ਮੋਢੇ ਉਤੇ ਮਾਰੀ, ਜਿਸ ਨੂੰ ਉਹ ਭੋਰਾ ਨਾ ਗੌਲਿਆ।

ਥਾਣੇਦਾਰ ਨੇ ਮਿਹਰ ਸਿੰਘ ਨੂੰ ਦੁਕਾਨ ਅੰਦਰ ਵੜਦੇ ਨੂੰ ਤਾੜ ਲਿਆ ਸੀ। ਉਹ ਸਿੱਧਾ ਛੱਪਰ ਵਲ ਭੱਜਾ। ਦੁਕਾਨ ਦਾ ਇਕ ਬਾਰ ਪਿਛਵਾੜੇ ਖੁਲ੍ਹਦਾ ਸੀ। ਚਾਹ ਵਾਲੇ ਦਾ ਕੋਲਾ, ਲੱਕੜਾਂ ਅਤੇ ਜੂਠੇ ਭਾਂਡੇ ਧੋਣ ਵਾਸਤੇ ਹੱਥ ਨਲਕਾ ਪਿਛੇ ਹੀ ਸੀ। ਚਾਹ ਵਾਲਾ ਭਾਈ ਜਿਹੜਾ ਅਫ਼ੀਮ ਦੇ ਨਸ਼ੇ ਕਾਰਨ ਕਾਲਾ ਧੁਆਹਾਂ ਹੋਇਆ ਪਿਆ ਸੀ, ਪੁਲੀਸ ਦੀ ਦਬਸ਼ ਨਾਲ ਠਠੰਬਰ ਗਿਆ। ਮਿਹਰ ਸਿੰਘ ਪਿਛੇ ਹੀ ਛਾਲਾਂ ਮਾਰਦਾ ਸਰਕੜੇ ਵਿਚ ਵੜ ਗਿਆ। ਸਵਰਨ ਸਿੰਘ ਨੇ ਸਾਹਬ ਨੂੰ ਹੋਰ ਇਕੱਲਿਆਂ ਛਡਣਾ ਚੰਗਾ ਨਾ ਸਮਝਿਆ। ਬਸ ਨੂੰ ਉਡੀਕਦੀਆਂ ਦੋ ਸਵਾਰੀਆਂ ਜ਼ਨਾਨੀ ਤੇ ਮਰਦ ਅਸਲੋਂ ਘਬਰਾ ਕੇ ਉਠ ਖਲੋਤੇ। ਏਨੇ ਸਮੇਂ ਵਿਚ ਗੁਰਦੇਵ ਨੇ ਪਾਸਾ ਵੱਟਦਿਆਂ ਕ੍ਰਿਪਾਨ ਮਿਆਨ ਵਿਚੋਂ ਧੂਹ ਲਈ। ਉਹ ਵੀ ਨੱਠਣ ਵਾਸਤੇ ਦਾਅ ਹੀ ਭਾਲਦਾ ਸੀ। ਪਰ ਡੀ. ਐਸ. ਪੀ. ਉਸ ਨੂੰ ਪਿੱਠ ਭੁਆ ਕੇ ਭੱਜਣ ਦਾ ਮੌਕਾ ਨਹੀਂ ਦੇ ਰਿਹਾ ਸੀ। ਪੈਰ ਪੈਰ ਉਹ ਗੁਰਦੇਵ ਦੇ ਨਾਲ ਹੀ ਲਮਕਦਾ ਰਿਹਾ। ਅਖ਼ੀਰ ਗੁਰਦੇਵ ਨੇ ਚੁਸਤੀ ਨਾਲ ਕ੍ਰਿਪਾਨ ਦਾ ਭਰਵਾਂ ਵਾਰ ਕੀਤਾ ਅਤੇ ਡੀ. ਐਸ. ਪੀ. ਦੀ ਅੱਧੀ ਪੱਗ ਵੱਢ ਸੁੱਟੀ। ਉਹ ਜ਼ਖ਼ਮੀ ਹੋਣੋਂ ਤਾਂ ਬਚ ਗਿਆ, ਪਰ ਥੋੜਾ ਡਰ ਜ਼ਰੂਰ ਗਿਆ। ਓਦੋਂ ਤੱਕ ਥਾਣੇਦਾਰ ਮਿਹਰ ਸਿੰਘ ਦਾ ਪਿੱਛਾ ਛਡ ਕੇ ਦੁਕਾਨ ਦੇ ਉਤੋਂ ਦੀ ਗੁਰਦੇਵ ਦੇ ਪਿਛੇ ਆ ਗਿਆ। ਨੰਗੀ ਤਲਵਾਰ ਸਾਹਬ ਦੇ ਸਿਰ ਵੱਜੀ ਵੇਖ ਕੇ ਉਸ ਆਪਣਾ ਰਿਵਾਲਵਰ ਤਾਣ ਲਿਆ।

"ਨਹੀਂ!" ਸਾਹਬ ਨੇ ਸੱਟ ਖਾ ਕੇ ਵੀ ਹੋਸ਼ ਨਹੀਂ ਤਿਆਗੀ ਸੀ। ਉਸ ਸਵਰਨ ਸਿੰਘ ਨੂੰ ਹੱਥ ਚੁਕ ਕੇ ਗੋਲੀ ਮਾਰਨੋਂ ਰੋਕ ਦਿੱਤਾ।

ਹੁਣ ਗੁਰਦੇਵ ਦੋਹਾਂ ਦੇ ਮੂੰਹ ਨੰਗੀ ਕ੍ਰਿਪਾਨ ਲਈ ਖਲੋਤਾ ਸੀ। ਉਸ ਉਨ੍ਹਾਂ ਦੀ ਗੋਲੀ ਨਾ

ਮਾਰਨ ਵਾਲੀ ਕਮਜ਼ੋਰੀ ਨੂੰ ਭਾਪ ਲਿਆ। ਉਹ ਹੋਰ ਦਲੇਰ ਹੋ ਗਿਆ। ਪਾਸੇ ਛਾਲ ਮਾਰ ਕੇ ਉਸ ਇਕ ਟੋਏ ਨੂੰ ਆਪਣਾ ਮੋਰਚਾ ਬਣਾ ਲਿਆ। ਉਸ ਨੂੰ ਆਪੂੰ ਭਰੋਸਾ ਬੱਝ ਗਿਆ ਸੀ; ਇਹ ਦੋਵੇਂ ਜਾਰੀ ਵਾਹ ਲਾ ਕੇ ਵੀ ਮੈਨੂੰ ਫੜ ਨਹੀਂ ਸਕਦੇ। ਗੋਲੀ ਮਾਰਨ ਦਾ ਇਨ੍ਹਾਂ ਜੇਰਾ ਨਹੀਂ ਕਰਨਾ। ਉਹ ਟੋਏ ਵਿਚ ਪੈਂਤਰੇ ਬਦਲ ਬਦਲ ਦੋਹਾਂ ਉਤੇ ਖ਼ਾਲੀ ਵਾਰ ਕਰਦਾ ਅਤੇ ਨਾਲੋਂ ਨਾਲ ਹਰਫ਼ਲਿਆ 'ਇਨਕਲਾਬ ਜ਼ਿੰਦਾਬਾਦ' ਦੇ ਨਾਅਰੇ ਵੀ ਮਾਰੀ ਜਾਂਦਾ! ਡੀ. ਐਸ. ਪੀ. ਦੀ ਬੈਂਤ ਨੂੰ ਕ੍ਰਿਪਾਨ ਦੇ ਕਈ ਟੱਕ ਪੈ ਗਏ ਸਨ, ਪਰ ਉਹ ਬਹੁਤੇ ਡੂੰਘੇ ਨਹੀਂ ਸਨ। ਸਾਹਬ ਉਤੇ ਇਕ ਹਮਲੇ ਸਮੇਂ ਸਵਰਨ ਸਿੰਘ ਨੇ ਮੌਕਾ ਸਾਂਭਦਿਆਂ ਟੋਏ ਵਿਚ ਛਾਲ ਮਾਰ ਦਿੱਤੀ ਅਤੇ ਗੁਰਦੇਵ ਨੂੰ ਜੱਟ ਜੱਫੇ ਵਿਚ ਲੈ ਲਿਆ। ਗੁਰਦੇਵ ਦੀ ਕ੍ਰਿਪਾਨ ਵਾਲੀ ਸੱਜੀ ਬਾਂਹ ਜੱਫੇ ਵਿਚੋਂ ਬਾਹਰ ਰਹਿ ਗਈ। ਜਦੋਂ ਉਹ ਭੁਆ ਕੇ ਵਾਰ ਕਰਦਾ, ਬਹੁਤਾ ਖ਼ਾਲੀ ਹੀ ਜਾਂਦਾ। ਪਰ ਸਵਰਨ ਸਿੰਘ ਦੇ ਦੋ ਤਿੰਨ ਛੋਟੇ ਮੋਟੇ ਚੰਡ ਹੋ ਈ ਗਏ। ਸਾਹਬ ਨੇ ਬਾਹਾਂ ਵਿਚ ਆਏ ਗੁਰਦੇਵ ਦੇ 'ਸਾੜ ਸਾੜ' ਬੈਂਤਾਂ ਮਾਰਨੀਆਂ ਸ਼ੁਰੂ ਕਰ ਦਿੱਤੀਆਂ। ਇਕ ਦੋ ਬੈਂਤਾਂ ਘੁਲਦਿਆਂ ਤੇ ਘੁੰਮਦਿਆਂ ਥਾਣੇਦਾਰ ਦੇ ਵੀ ਵੱਜ ਗਈਆਂ। ਡੀ. ਐਸ. ਪੀ. ਨੇ ਸਾਰੇ ਜ਼ੋਰ ਨਾਲ ਇਕ ਬੈਂਤ ਕ੍ਰਿਪਾਨ ਸੁਟਵਾਣ ਲਈ ਬਾਂਹ ਉਤੇ ਖਿੱਚ ਮਾਰੀ। ਕੂਹਣੀ ਕੋਲੋਂ ਬਾਂਹ ਦਾ ਤੜਾਕਾ ਪੈ ਗਿਆ ਅਤੇ ਨਾਲ ਹੀ ਸੋਟੀ ਟੁਟ ਕੇ ਬਾਂਹ ਵਾਂਗ ਲਮਕ ਪਈ। ਥਾਣੇਦਾਰ ਨੇ ਝਟ ਕ੍ਰਿਪਾਨ ਵਾਲੀ ਟੁੱਟੀ ਬਾਂਹ ਵੀ ਜੱਫੇ ਵਿਚ ਸਮੇਟ ਲਈ। ਸਾਹਬ ਨੇ ਮਰੋੜਾ ਚਾੜ੍ਹ ਕੇ ਕ੍ਰਿਪਾਨ ਖੋਂਹਦਿਆਂ ਆਖਿਆ :

"ਪੁੱਤਰਾ! ਹੁਣ ਅਸੀਲ ਕੁੱਕੜ ਬਣ ਜਾਹ। ਐਵੇਂ ਵਾਧੂ ਮਾਰ ਨਾ ਖਾਹ।" ਸਾਹਬ ਦਾ ਮਤਲਬ ਸੀ, ਉਹ ਵਿਰੋਧਤਾ ਛਡ ਦੇਵੇ; ਕਿਉਂਕਿ ਹਰ ਤਰ੍ਹਾਂ ਕਾਬੂ ਆ ਚੁੱਕਾ ਹੈ।

ਕ੍ਰਿਪਾਨ ਖੋਹ ਲੈਣ ਪਿਛੋਂ ਗੁਰਦੇਵ ਦੀ ਸਰੋਂ ਫੁਲੀ ਪੱਗ ਨਾਲ ਹੀ ਉਸ ਦੀਆਂ ਦੋਵੇਂ ਬਾਹਾਂ ਕੱਸ ਕੇ ਪਿੱਠ ਪਿਛੇ ਬੰਨ੍ਹ ਦਿੱਤੀਆਂ। ਉਨ੍ਹਾਂ ਗੁਰਦੇਵ ਦਾ ਇਕ ਤਰ੍ਹਾਂ ਮੋਰ ਬਣਾ ਦਿੱਤਾ। ਜਮਾਂਦਾਰ ਮੁੰਡੇ ਨੂੰ ਕਾਬੂ ਆਇਆ ਵੇਖ ਜੀਪ ਦੇ ਪਿਛੋਂ ਦੀ ਉਤਰ ਕੇ ਪਹਿਲਾਂ ਹੀ ਚਾਹ ਵਾਲੀ ਦੁਕਾਨ ਵਿਚ ਜਾ ਵੜਿਆ। ਉਹ ਚੁਸਤ ਬਣਦਾ ਸੀ ਅਤੇ ਮੁਖ਼ਬਰ ਦੇ ਤੌਰ ਤੇ ਲੁਕਿਆ ਰਹਿਣਾ ਚਾਹੁੰਦਾ ਸੀ। ਉਸ ਥਾਣੇਦਾਰ ਨੂੰ ਹੱਥ ਮਾਰ ਦਿੱਤਾ ਕਿ ਮੇਰਾ ਫ਼ਿਕਰ ਨਾ ਕਰੋ। ਉਨ੍ਹਾਂ ਗੁਰਦੇਵ ਨੂੰ ਜੀਪ ਵਿਚ ਚਾੜ੍ਹ ਲਿਆ। ਹੁਣ ਉਸ ਵੀ ਵਿਰੋਧਤਾ ਛੱਡ ਦਿੱਤੀ। ਸਵਰਨ ਸਿੰਘ ਗੁਰਦੇਵ ਨਾਲੋਂ ਜ਼ੋਰ ਵਿਚ ਵੀ ਤਕੜਾ ਸੀ। ਉਸ ਜੀਪ ਪਿਛੇ ਉਹਨੂੰ ਕਾਬੂ ਕਰੀ ਰਖਿਆ ਅਤੇ ਜੀਪ ਬਾਕੀ ਸਵਾਰੀਆਂ ਉਤੇ ਧੂੜ ਦਾ ਬੱਦਲ ਸੁਟ ਕੇ ਵਾਪਸ ਪਰਤ ਗਈ।

"ਮੇਰੇ ਦੋਂਹ ਕੇਕੇ ਕੋਲਿਆਂ ਦੇ ਪੈਸੇ ਤਾਂ...।" ਦੁਕਾਨ ਵਾਲੇ ਨੇ ਸੁਭਾਵਿਕ ਪੁੱਛ ਵਿਚਾਲੇ ਛਡ ਦਿੱਤੀ।

"ਤੂੰ ਨਾਲ ਤਾਂ ਨਹੀਂ ਜਾਣਾ ਅਮਲੀਆ?" ਜਮਾਂਦਾਰ ਨੇ ਰੁਅਬ ਨਾਲ ਦਬਕਾਇਆ।

"ਸਰਦਾਰ ਜੀ ਕੁਕੜੀ ਨੂੰ ਤਾਂ ਤੱਕਲ ਦਾ ਦਾਗ ਈ ਮਾਰ ਜਾਂਦਾ ਏ।" ਅਮਲੀ ਦੀ ਹਾਲਤ ਅਸਲੋਂ ਨਸ਼ਾ ਟੁੱਟ ਜਾਣ ਵਰਗੀ ਸੀ।

ਜ਼ਨਾਨੀ ਤੇ ਉਹਦਾ ਮਰਦ ਮੁਸਕਾ ਪਏ, ਪਰ ਉਨ੍ਹਾਂ ਨੂੰ ਅਮਲੀ ਨਾਲ ਦਿਲੋਂ ਹਮਦਰਦੀ ਸੀ। ਫਿਰ ਉਹ ਜਮਾਂਦਾਰ ਸਮੇਤ ਬਸ ਦੀ ਗੂੰਜ ਸੁਣ ਕੇ ਸੜਕ ਤੇ ਆ ਗਏ। ਬਸ ਵਿਚੋਂ ਕੋਈ ਸਵਾਰੀ ਨਾ ਉਤਰੀ। ਵਿਚਾਰਾ ਅਮਲੀ ਇਕੱਲਾ ਰਹਿ ਗਿਆ। ਜਿਸ ਨਾਲ ਹੁਣੇ ਗਰੀਬ-ਮਾਰ ਹੋਈ ਸੀ।

# 8

## ਚੋਟ ਪਈ ਦਮਾਮੇ, ਦਲਾਂ ਮੁਕਾਬਲਾ

ਗੁਰਦੇਵ ਨੂੰ ਥਾਣੇ ਲੈ ਜਾ ਕੇ ਬੁਰੀ ਤਰ੍ਹਾਂ ਮੱਛੀਓਂ ਮਾਸ ਕੀਤਾ ਗਿਆ। ਡਿਪਟੀ ਹਰਿੰਦਰ ਸਿੰਘ ਨੂੰ ਸਿਰ ਦੇ ਵਾਰ ਦਾ ਗੁੱਸਾ ਸੀ; ਜਿਸ ਨਾਲ ਉਹ ਬੁਰੀ ਤਰ੍ਹਾਂ ਮਰਨਾਊ-ਘਾਇਲ ਵੀ ਹੋ ਸਕਦਾ ਸੀ। ਗੁਰਦੇਵ ਖਾਂਦੇ ਪੀਂਦੇ ਘਰ ਦਾ ਸੁਹਲ ਮੁੰਡਾ ਸੀ। ਪੁਲੀਸ ਦੀ ਕੁੱਟ ਨਾਲ ਦੁਸ਼ਮਣਾਂ ਵਾਂਗ ਰੋਹ ਖਾ ਗਿਆ। ਉਹਦੀ ਕਿਸਮਤ ਚੰਗੀ, ਪੁਲੀਸ ਦੇ ਝਾਤ ਪੁਆ ਦੇਣ ਤੇ ਵੀ ਭਜਨਾ ਉਸ ਨੂੰ ਸ਼ਨਾਖ਼ਤ ਨਾ ਕਰ ਸਕਿਆ। ਭਜਨਾ ਦਿਲੋਂ ਚਾਹੁੰਦਾ ਸੀ, ਮੇਰੇ ਕੇਸ ਵਿਚ ਬੇਗੁਨਾਹ ਕੋਈ ਨਾ ਧਾਇਆ ਜਾਵੇ। ਹੁਣ ਜਦੋਂ ਮੁਦੱਈ ਆਖਦਾ ਸੀ, ਇਹ ਮੇਰਾ ਮੁਲਜ਼ਮ ਨਹੀਂ; ਪੁਲੀਸ ਗੁਰਦੇਵ ਨੂੰ ਕਿਵੇਂ ਫੜ ਰਖਦੀ। ਨਿਰਾ ਨਕਸਲੀ ਹੋਣਾ ਕਾਨੂੰਨ ਦੀ ਨਜ਼ਰ ਵਿਚ ਕੋਈ ਜੁਰਮ ਨਹੀਂ ਬਣਦਾ ਸੀ। ਡਿਪਟੀ ਦੇ ਆਖਣ ਉਤੇ ਸਵਰਨ ਸਿੰਘ ਥਾਣੇਦਾਰ ਨੇ ਗੁਰਦੇਵ ਉਤੇ ਇਕ ਚੋਰੀ ਦਾ ਕੇਸ ਪਾ ਦਿੱਤਾ। ਮੈਜਿਸਟਰੇਟ ਨੇ ਉਸ ਦੀ ਜ਼ਮਾਨਤ ਲੈ ਲਈ।

ਥਾਣਾ ਉਸਦੇ ਪਿਉ ਦਾਦੇ ਨੇ ਕਦੇ ਨਹੀਂ ਵੇਖਿਆ ਸੀ। ਪੁਲੀਸ ਦੀ ਹੱਡਭੰਨਵੀਂ ਮਾਰ ਅਤੇ ਚੋਰੀ ਦੇ ਝੂਠੇ ਕੇਸ ਨੇ ਗੁਰਦੇਵ ਅੰਦਰ ਗੁੱਸੇ ਦੀ ਜੁਆਲਾ ਲਾਟੀਂ ਬਾਲ ਦਿੱਤੀ। ਜਵਾਨੀ ਆਪੇ ਵਿਚ ਨਿਰੇ ਜੋਸ਼ ਤੇ ਤਾਕਤ ਨਾਲੋਂ ਕੁਦਰਤੀ ਤਬਦੀਲੀ ਦੀ ਭਾਵਨਾ ਵੀ ਰੱਖਦੀ ਹੈ। ਜੇ ਐਨ ਮੌਕੇ ਸਿਰ ਇਸ ਨੂੰ ਵਿਚਾਰਾਂ ਦੀ ਸਾਣ ਉਤੇ ਰਗੜ ਦਿੱਤਾ ਜਾਵੇ, ਆਪਣਾ ਚਮਤਕਾਰ ਵਖਾਉਣੋਂ ਰੋਕਿਆਂ ਵੀ ਨਹੀਂ ਰੁਕ ਸਕਦੀ। ਸਾਥੀਆਂ ਦੇ ਹਾਣ, ਦੋਸਤੀ ਅਤੇ ਇਨਕਲਾਬੀ ਸਾਹਿਤ ਪੜ੍ਹ ਪੜ੍ਹ, ਉਹ ਪਹਿਲੋਂ ਹੀ ਮਚਾਕੇ ਵਿਚ ਆਇਆ ਹੋਇਆ ਸੀ; ਪੁਲੀਸ ਦੀ ਮਾਰ ਨੇ ਬਲਦੀ ਉਤੇ ਤੇਲ ਪਾ ਦਿੱਤਾ। ਉਹ ਸਾਥੀਆਂ ਵਿਚ ਲਕੀਰ ਖਿੱਚ ਕੇ ਖਲੋ ਗਿਆ।

''ਸਭ ਤੋਂ ਪਹਿਲਾਂ ਸਵਰਨੇ ਤੇ ਡਿਪਟੀ ਹਰਿੰਦਰ ਨੂੰ ਮਾਰਨਾ ਏਂ।''

''ਬਿਲਕੁਲ ਠੀਕ।'' ਪੀਤੂ ਨੇ ਸਾਰੇ ਦਿਲ ਨਾਲ ਹਿੱਕ ਨੂੰ ਹੱਥ ਲਾ ਕੇ ਹਵਾ ਵਿਚ ਮੁੱਕਾ ਤਾਣ ਲਿਆ। ਉਸ ਦੇ ਅੰਦਰਲਾ ਜ਼ਖਮ ਉਚੜ ਪਿਆ ਸੀ। ''ਦੇਸ ਭਗਤਾਂ ਨੂੰ ਮਾਰਨ ਅਤੇ ਇਨਕਲਾਬ ਦਾ ਰਾਹ ਰੋਕਣ ਲਈ ਸਭ ਤੋਂ ਪਹਿਲਾਂ ਪੁਲੀਸ ਹੀ ਹਰਕਤ ਵਿਚ ਆਉਂਦੀ ਐ। ਲੋਕਾਂ ਉਤੇ ਜ਼ੁਲਮ ਵੀ ਪੁਲੀਸ ਹੀ ਕਰਦੀ ਹੈ।''

ਮਿਹਰ ਸਿੰਘ ਨੇ ਸੋਚਦਿਆਂ ਆਖਿਆ :

''ਵੇਖੋ ਬਈ, ਪੁਲੀਸ ਨੇ ਆਪਣੀ ਡਿਊਟੀ ਵਜਾਉਣੀ ਦੇ ਤੇ...।''

''ਅਸੀਂ ਇਨਕਲਾਬ ਦੀ ਡਿਊਟੀ ਵਜਾਉਣੀ ਏ।'' ਗੁਰਦੇਵ ਨੇ ਭਾਵੁਕ ਹੁੰਦਿਆਂ ਮਿਹਰ ਸਿੰਘ ਦੀ ਗੱਲ ਕੱਟ ਦਿੱਤੀ। ''ਡਿਊਟੀਆਂ ਦੀ ਟੱਕਰ ਬਿਨਾਂ ਇਨਕਲਾਬ ਨਹੀਂ ਆਉਣਾ।''

''ਟੱਕਰ ਇਕ ਨਹੀਂ ਲਗਾਤਾਰ ਹੋਣਗੀਆਂ।'' ਮਿਹਰ ਸਿੰਘ ਨੇ ਸੈਕਟਰੀ ਦੀ ਹੈਸੀਅਤ ਵਿਚ ਝਟ ਗੱਲ ਮੁੜ ਆਪਣੇ ਹੱਥ ਲੈ ਲਈ ''ਅਸਾਂ ਐਕਸ਼ਨ ਅਜਿਹੇ ਕਰਨੇ ਹਨ, ਜਿਹੜੇ ਲੋਕਾਂ ਨੂੰ ਪ੍ਰੇਰ ਕੇ ਸਾਡੇ ਨਾਲ ਜੋੜ ਸਕਣ। ਲੋਕ ਅਸਲ ਤਾਕਤ ਹਨ ਤੇ ਉਨ੍ਹਾਂ ਨੂੰ ਜੋੜਨਾ ਸਾਡੀ ਮੁੱਢਲੀ ਲੋੜ ਹੈ। ਤੁਹਾਨੂੰ ਇਹ ਗੱਲ ਹਮੇਸ਼ਾਂ ਲਈ ਸਿਰ ਵਿਚ ਪਾ ਲੈਣੀ ਚਾਹੀਦੀ ਹੈ।''

''ਲੋਕ ਹਮੇਸ਼ਾ ਪੁਲੀਸ ਤੋਂ ਦੁਖੀ ਹੁੰਦੇ ਹਨ।'' ਪੀਤੂ ਨੇ ਮਿਹਰ ਸਿੰਘ ਦੀ ਗੱਲ ਬੋਚ ਲਈ। ''ਕਿਸੇ ਦਾ ਮੁੰਡਾ ਕਤਲ ਹੋ ਜਾਵੇ, ਗ਼ਰੀਬ ਦੇ ਚੋਰੀ ਹੋਵੇ; ਇਹ ਆਉਂਦੇ ਸਾਰ ਮੁਰਗੇ ਭਾਲਣਗੇ। ਤੇ ਰਿਸ਼ਵਤ ਬਿਨਾਂ ਕਿਸੇ ਦੀ ਗੱਲ ਨਹੀਂ ਸੁਣਦੇ। ਤਕੜੇ ਤਾਂ ਵੱਢੀ ਦੇ ਕੇ ਵੀ ਕੰਮ

ਕਢ ਲੈਂਦੇ ਐ; ਪਰ ਮਾੜਿਆਂ ਦੀ ਕੋਈ ਨਹੀਂ ਸੁਣਦਾ। ਇਨਕਲਾਬ ਕਮਜ਼ੋਰਾਂ ਨੂੰ ਛੇਤੀ ਚਾਹੀਦਾ ਹੈ। ਪੁਲੀਸ ਉਤੇ ਐਕਸ਼ਨ ਸਮਾਜ ਦੇ ਆਰਥਕ ਪੱਖੋਂ ਟੁੱਟੇ ਤਬਕੇ ਨੂੰ ਸਾਡੇ ਨਾਲ ਜੋੜੇਗਾ।"

ਮੀਟਿੰਗ ਵਿਚ ਬਹਿਸ ਲੰਮੀ ਹੁੰਦੀ ਗਈ। ਮਿਹਰ ਸਿੰਘ ਹਾਲਾਤ ਦੀ ਜਾਚ ਕਰੇ ਬਿਨਾਂ ਕੁਝ ਨਹੀਂ ਕਰਨਾ ਚਾਹੁੰਦਾ ਸੀ। ਦੂਜੇ ਪਾਸੇ ਬੈਂਤਾਂ ਦੀ ਮਾਰ ਹੇਠ ਆਇਆ ਗੁਰਦੇਵ ਦਾ ਕੂਲਾ ਪਿੰਡਾ ਚਿਣਗਾਂ ਛੱਡ ਰਿਹਾ ਸੀ। ਪੀਰੂ ਉਸ ਨਾਲੋਂ ਕਾਹਲਾ ਸੀ। ਮਿਹਰ ਸਿੰਘ ਨੇ ਅਣਮੰਨੇ ਦਿਲ ਨਾਲ ਸਾਥੀਆਂ ਦੀ ਬਹੁਸੰਮਤੀ ਅਗੇ ਦਲੀਲ ਦੇ ਹਥਿਆਰ ਸੁੱਟ ਦਿੱਤੇ। ਫੈਸਲਾ ਇਹ ਹੋਇਆ ਕਿ ਪਾਰਟੀ ਦੇ ਦੋ ਵਿੰਗ ਬਣਾ ਦਿੱਤੇ ਜਾਣ: ਸਿੱਧਾ ਐਕਸ਼ਨ ਕਰਨ ਵਾਲਾ ਅਤੇ ਪਾਰਟੀ ਨੂੰ ਜੱਥੇਬੰਦੀ ਨਾਲ ਸਕੂਲਿੰਗ ਦੇਣ ਵਾਲਾ। ਇਹ ਵੀ ਤੈਅ ਹੋਇਆ, ਮਿਹਰ ਸਿੰਘ ਸਕੱਤਰ ਦੀ ਹੈਸੀਅਤ ਵਿਚ ਦੋਹਾਂ ਗਰੁੱਪਾਂ ਦੀਆਂ ਮੀਟਿੰਗਾਂ ਕਰਵਾਇਆ ਕਰੇਗਾ। ਸੂਬਾ ਪੱਧਰ ਉਤੇ ਹੋਰ ਗਰੁੱਪ ਆਪਣੇ ਆਪਣੇ ਇਲਾਕਿਆਂ ਵਿਚ ਸਰਗਰਮ ਸਨ। ਪਰ ਅਹੁਦੇਦਾਰੀ ਦਾ ਤਾਲਮੇਲ ਕਾਇਮ ਸੀ। ਪਾਰਟੀ ਸਾਹਿਤ ਸਾਰੇ ਸੂਬੇ ਦਾ ਇਕੋ ਥਾਂ ਛਪਦਾ ਅਤੇ ਵੰਡਿਆ ਜਾਂਦਾ। ਹਦਾਇਤਾਂ ਚਾਰੂ ਮੌਜ਼ਮਦਾਰ ਅਤੇ ਕਾਹਨੂੰ ਸਾਨਿਆਲ ਵਲੋਂ ਆਉਂਦੀਆਂ ਸਨ। ਪਾਰਟੀ ਨਾਲ ਗ਼ਦਾਰੀ, ਭੇਤ ਦੇਣ ਜਾਂ ਪਾਰਟੀ ਦਾ ਅਸੂਲ ਤੋੜਨ ਵਾਲੇ ਲਈ ਇਕੋ ਈ ਸਜ਼ਾ ਮਿਥੀ ਗਈ ਸੀ, ਗੋਲੀ। ਸਹੁੰ ਚੁੱਕ ਕੇ ਪਾਰਟੀ ਵਿਚੋਂ ਨਿਕਲਣ ਵਾਲਾ ਵੀ ਨਹੀਂ ਬਖ਼ਸ਼ਿਆ ਜਾ ਸਕਦਾ ਸੀ। ਇਸ ਲਈ ਜਣਾ-ਖਣਾ ਪਾਰਟੀ ਮੈਂਬਰ ਬਣਨ ਦਾ ਜੇਰਾ ਹੀ ਨਹੀਂ ਕਰਦਾ ਸੀ। ਇਹ ਤੱਤ ਖ਼ਾਲਸਾ, ਸਰਕਾਰ ਦੀ ਸਰਮਾਏਦਾਰਾਂ ਨੂੰ ਲੁੱਟ ਕਰਨ ਦੀ ਖੁਲ੍ਹੀ ਛੁੱਟੀ ਅਤੇ ਚਿੱਟੀਆਂ ਪੀਲੀਆਂ ਕਮਿਊਨਿਸਟ ਪਾਰਟੀਆਂ ਦੇ ਧੋਵਾਹ ਹੋ ਜਾਣ ਦੇ, ਪ੍ਰਤਿਕਰਮ ਵਜੋਂ ਉਭਰ ਕੇ ਅਗੇ ਆਇਆ ਸੀ। ਪਾਰਟੀ ਦੇ ਬਹੁਤੇ ਮੈਂਬਰ ਸੁਭਾਵਿਕ ਹੀ ਗਰਮ ਸਨ: ਅਸੀਂ ਮੀਟਿੰਗਾਂ ਹੀ ਕਰਦੇ ਆਂ, ਹੋਰ ਕੱਖ ਨਹੀਂ ਸਵਾਰਦੇ। ਸਾਨੂੰ ਅਜਿਹਾ ਕਾਰਨਾਮਾ ਕਰਨਾ ਚਾਹੀਦਾ ਹੈ; ਜਿਸ ਨਾਲ ਝਟ ਲੋਕਾਂ ਦੀਆਂ ਨਜ਼ਰਾਂ ਵਿਚ ਆ ਜਾਈਏ। ਉਂਜ ਪੰਜਾਬ ਦੀ ਮਿੱਟੀ ਹੀ ਐਨੀ ਜ਼ਰਖ਼ੇਜ਼ ਹੈ, ਜੇ ਇਸ ਨੂੰ ਵਾਹਿਆ ਸਵਾਰਿਆ ਨਾ ਜਾਵੇ, ਬਹੁਤ ਛੇਤੀ ਜੰਗਲ ਵਿਚ ਬਦਲ ਜਾਂਦੀ ਹੈ। ਮਿਹਰ ਸਿੰਘ ਨੌਜਵਾਨਾਂ ਨੂੰ ਕਾਬੂ ਰਖ ਕੇ ਸੂਝਵਾਨ ਇਨ-ਕਲਾਬੀ ਬਣਾਉਣਾ ਚਾਹੁੰਦਾ ਸੀ। ਵਧੀਆ ਚਲਣ ਨਾਲ ਆਪਣੇ ਸਮਾਜ ਸਾਹਮਣੇ ਸਚਿਆਰੇ ਮਨੁੱਖ ਸਜਾ ਕੇ ਪ੍ਰਭਾਵ ਦੇਣਾ ਚਾਹੁੰਦਾ ਸੀ। ਉਹਦਾ ਮਨ ਆਖਦਾ ਸੀ, ਪੁਲੀਸ ਬਾਰੇ ਐਕਸ਼ਨ ਦਾ ਫ਼ੈਸਲਾ ਕਾਹਲੀ ਹੈ, ਪਰ ਉਹ ਜਮਾਤ ਨੂੰ ਇਕ ਹੀਣੀ ਭੁੱਲ ਕਰ ਕੇ ਵੀ ਜੁੜਵੀਂ ਸ਼ਕਤੀ ਬਣਾਈ ਰਖਣਾ ਚਾਹੁੰਦਾ ਸੀ। ਡਿਪਟੀ ਨੂੰ ਛੱਡ ਕੇ ਸਵਰਨੇ ਉਤੇ ਐਕਸ਼ਨ ਦਾ ਫ਼ੈਸਲਾ ਸਰਬ-ਸੰਮਤੀ ਨਾਲ ਹੋ ਗਿਆ। ਉਨ੍ਹਾਂ ਡਿਊਟੀਆਂ ਲਾ ਦਿੱਤੀਆਂ ਅਤੇ ਸੂਹੇ ਛਡ ਦਿੱਤੇ। ਐਕਸ਼ਨ ਨੂੰ ਕੰਟਰੋਲ ਕਰਨ ਦਾ ਜ਼ੁਮਾ ਮਿਹਰ ਸਿੰਘ ਨੇ ਆਪ ਲਿਆ। ਉਹ ਨਹੀਂ ਚਾਹੁੰਦਾ ਸੀ, ਪਹਿਲਾ ਹੀ ਐਕਸ਼ਨ ਫ਼ੇਲ੍ਹ ਹੋ ਜਾਵੇ ਜਾਂ ਕੋਈ ਸਾਥੀ ਫਹਿ ਜਾਵੇ। ਧੀਰੋ ਰਾਮ ਚਾਹੁੰਦਾ ਸੀ, ਐਕਸ਼ਨ ਦਾ ਇਨਚਾਰਜ ਮੈਂ ਹੋਵਾਂ। ਉਹਦੇ ਖ਼ਿਆਲ ਵਿਚ ਮਿਹਰ ਸਿੰਘ ਅਜਿਹੇ ਕੰਮਾਂ ਵਿਚ ਅਨਾੜੀ ਸੀ। ਉਸ ਕੰਮ ਨਾਲ ਮਿਹਰ ਸਿੰਘ ਨੂੰ ਰੋਲ ਦੇਣ ਦੀ ਲਗਨ ਜਾਰੀ ਰਖੀ।

ਹਮਲੇ ਤੋਂ ਇਕ ਦਿਨ ਪਹਿਲਾਂ ਧੀਰੋ ਨੇ ਸ਼ਾਮ ਨੂੰ ਥਾਣੇ ਆ ਕੇ ਰੀਪੋਰਟ ਦਰਜ ਕਰਵਾਈ ਕਿ ਸਾਡੀ ਜੰਵ ਖੋਹੀ ਗਈ ਹੈ। ਰੀਪੋਰਟ ਵਿਚ ਉਸ ਆਪਣਾ ਨਾਂ ਵੱਟਵਾਂ ਦਰਜ ਕਰਵਾਇਆ ਅਤੇ ਖੋਹ ਦਾ ਟਿਕਾਣਾ ਥਾਣੇ ਦੀ ਮੁਕਦੀ ਹੱਦ ਉਤੇ ਲਿਖਵਾਇਆ। ਉਸ ਤਾੜਿਆ, ਮੇਨ ਦਰਵਾਜ਼ਾ ਖੂੰਜੇ ਵਿਚ ਹੈ ਅਤੇ ਵਿਹੜਾ ਲੰਘ ਕੇ ਦਫ਼ਤਰ ਵੀ ਸਾਹਮਣੇ ਖੂੰਜੇ ਵਿਚ ਪੈਂਦਾ ਹੈ। ਦਫ਼ਤਰ ਅਗੇ ਸਤ ਅੱਠ ਫੁੱਟ ਵਰਾਂਡਾ ਅਤੇ ਖੱਬੇ ਹੱਥ ਹਵਾਲਾਤਾਂ ਦੇ ਦੋ ਕਮਰੇ ਖ਼ਾਲੀ ਪਏ ਸਨ।

ਸੱਜੇ ਪਾਸੇ ਦਫ਼ਤਰ ਲਾਗੇ ਅਸਲ੍ਹਾਖਾਨਾ ਅਤੇ ਸਿਪਾਹੀਆਂ ਦੀਆਂ ਰਿਹਾਇਸ਼ੀ ਕੋਠੜੀਆਂ ਹਨ। ਥਾਣੇ ਤੋਂ ਬਾਹਰ ਨਿਕਲ ਕੇ ਉਸ ਸਵਰਨ ਸਿੰਘ ਦੇ ਕਵਾਟਰ ਨੂੰ ਵੀ ਜਾਚ ਲਿਆ ; ਜਿਹੜਾ ਥੋੜੀ ਵਿਥ ਨਾਲ ਹੀ ਸੀ। ਧੀਰੋ ਆਪਣੀ ਤਸੱਲੀ ਕਰਕੇ ਵਾਪਸ ਆ ਗਿਆ। ਗੁਰਦੇਵ ਅਤੇ ਪੀਤੂ ਤੋਂ ਪਿਛੋਂ ਐਕਸ਼ਨ ਦੇ ਹੱਕ ਵਿਚ ਉਹ ਬਹੁਤਾ ਤੱਤਾ ਸੀ। ਉਹ ਚਾਹੁੰਦਾ ਸੀ, ਕਿਹੜਾ ਵੇਲੇ ਹੋਵੇ, ਜਦੋਂ ਪੰਜਾਬ ਵਿਚ ਵੀ ਬੰਗਾਲ ਵਾਂਗ ਇਨਕਲਾਬ ਦਾ ਮੂੰਹ ਮੱਥਾ ਨਿਖਾਰ ਕੇ ਲੋਕਾਂ ਨੂੰ ਮਾਰੋ-ਮਾਰ ਕਰਦੇ ਜੋਸ਼ ਨਾਲ ਭਰ ਦਿੱਤਾ ਜਾਵੇ। ਉਹ ਸਮਝਦਾ ਸੀ, ਲਹੂ ਡੋਲ੍ਹੇ ਬਿਨਾਂ ਕੁਝ ਨਹੀਂ ਬਣਨਾ। ਪਾਰਟੀ ਵਲੋਂ ਹਥਿਆਰ ਸਪਲਾਈ ਕਰਨ ਦੀ ਜ਼ੁੰਮੇਵਾਰੀ ਉਸ ਆਪ ਹਿੱਕ ਥਾਪੜ ਕੇ ਲਈ ਸੀ। ਉਸ ਚੀਨੀ ਦੂਤਾਵਾਸ ਨਾਲ ਆਪਣੇ ਸੰਬੰਧਾਂ ਬਾਰੇ ਵੀ ਸਾਥੀਆਂ ਵਿਚ ਬੜ੍ਹ ਮਾਰ ਦਿੱਤੀ ਸੀ।

ਐਕਸ਼ਨ ਵਾਲੇ ਮਿਥੇ ਦਿਨ ਥਾਣੇਦਾਰ ਸਵਰਨ ਸਿੰਘ ਸਵੇਰੇ ਹੀ ਬਸ ਚੜ੍ਹ ਕੇ ਕਿਤੇ ਬਾਹਰ ਚਲਿਆ ਗਿਆ। ਪਾਰਟੀ ਦੇ ਸੂਹੇ ਮਿੱਤੂ ਨੇ ਅੱਡੇ ਉਤੇ ਚਾਹ ਪੀਂਦੇ ਸਿਪਾਹੀ ਕੋਲੋਂ ਪੰਜਾਬੀ ਅਖ਼ਬਾਰ ਦੇ ਵਰਕੇ ਫੋਲਦਿਆਂ ਸੁਭਾਵਕ ਹੀ ਪੁੱਛ ਲਿਆ।

"ਜਮਾਂਦਾਰ ਜੀ ! ਸਰਦਾਰ ਹੋਰੀਂ ਵਾਪਸ ਮੁੜ ਆਉਣਗੇ ?"

"ਸ਼ਹਾਦਤ ਤੇ ਗਏ ਐ, ਹੋਰ ਤਾਂ ਕੋਈ ਕੰਮ ਲਗਦਾ ਨਹੀਂ।" ਸਿਪਾਹੀ ਨੇ ਸਰਸਰੀ ਉੱਤਰ ਦੇ ਦਿੱਤਾ।

ਮਿੱਤੂ ਨੇ ਆਪੇ ਨੂੰ ਅਵੇਸਲਾ ਬਣਾਈ ਰੱਖਿਆ, ਜਿਸ ਨੂੰ ਸਿਪਾਹੀ ਕਿਵੇਂ ਵੀ ਨਾ ਭਾਂਪ ਸਕਿਆ। ਸਿਪਾਹੀ ਦੇ ਤੁਰ ਜਾਣ ਪਿਛੋਂ ਵੀ ਉਹ ਆਰਾਮ ਨਾਲ ਬੈਠਾ ਰਿਹਾ। ਅਖ਼ਬਾਰ ਉਸ ਨੂੰ ਪੜ੍ਹਨਾ ਨਹੀਂ ਸੀ ਆਉਂਦਾ। ਉਸ ਪਾੜ੍ਹਿਆਂ ਵਾਲੀ ਪੋਚਵੀਂ ਪੱਗ ਬੰਨ੍ਹੀ ਹੋਈ ਸੀ। ਉਹ ਪਲ ਝਟ ਪਿਛੋਂ ਭਵਾਂ ਸਕੋੜ ਕੇ ਅਖ਼ਬਾਰ ਦੀਆਂ ਛੋਟੀਆਂ ਸੁਰਖ਼ੀਆਂ ਨੂੰ ਪੂਰੇ ਗਹੁ ਨਾਲ ਵੇਖ ਲੈਂਦਾ। ਦੁਕਾਨ ਵਾਲੇ ਨੂੰ ਚਾਹ ਦੇ ਪੈਸੇ ਦੇ ਕੇ ਬਸ ਚੜ੍ਹਨ ਵਾਲੀਆਂ ਸਵਾਰੀਆਂ ਵਿਚ ਉਹ ਦੋ ਕੁ ਮਿੰਟ ਆਪਣੀ ਹੋਂਦ ਘੁੰਝਾਂਦਾ ਰਿਹਾ। ਫਿਰ ਆਪਣੇ ਟਿਕਾਣੇ ਪਹੁੰਚ ਕੇ ਉਸ ਮਿਹਰ ਸਿੰਘ ਨੂੰ ਸਾਰੀ ਰੀਪੋਰਟ ਦੇ ਦਿੱਤੀ ਕਿ ਸ਼ਾਮ ਤੋਂ ਪਹਿਲਾਂ ਸਵਰਨੇ ਨੇ ਵਾਪਸ ਨਹੀਂ ਆਉਣਾ।

ਰਾਹ ਰੋਕਣ ਜਾਂ ਮੋਰਚਾ ਮੱਲ ਕੇ ਬੈਠਣ ਦੀ ਉਨ੍ਹਾਂ ਨੂੰ ਕੋਈ ਸਬੀਲ ਨਹੀਂ ਸੁੱਝਦੀ ਸੀ। ਅੱਡੇ ਉਤੇ ਭਾਂਤ ਭਾਂਤ ਦੀਆਂ ਪੱਚੀ ਤੀਹ ਦੁਕਾਨਾਂ ਸਨ। ਬਾਜ਼ਾਰ ਵਿਚ ਗਾਹਕਾਂ ਅਤੇ ਆਉਣ ਜਾਣ ਵਾਲਿਆਂ ਦੀ ਹਮੇਸ਼ਾ ਭਰਪੂਰ ਰੌਣਕ ਰਹਿੰਦੀ ਸੀ। ਇਤਿਹਾਸਕ ਗੁਰਦਵਾਰਾ, ਬੈਂਕ, ਦੇਸੀ ਸ਼ਰਾਬ ਦਾ ਠੇਕਾ, ਐਨ ਬਾਜ਼ਾਰ ਦੇ ਵਿਚਕਾਰ ਪੈਂਦੇ ਸਨ। ਬਾਜ਼ਾਰ ਅਤੇ ਥਾਣੇ ਦੇ ਵਿਚਕਾਰ ਬਲਾਕ ਸੰਮਤੀ ਦਾ ਦਫ਼ਤਰ ਸੀ। ਵਿੱਥ ਬਹੁਤੀ ਤੋਂ ਬਹੁਤੀ ਸੌ ਕਰਮ ਦੀ ਹੋਵੇਗੀ। ਸੂਹੇ ਸਮੇਤ ਉਹ ਦਸ ਜਣੇ ਸਨ। ਵੱਖ-ਵੱਖ ਗਰੁੱਪਾਂ ਵਿਚ ਉਨ੍ਹਾਂ ਏਧਰ ਓਧਰ ਸਮਾਂ ਲੰਘਾ ਛਡਿਆ। ਅਧਿਆਂ ਰੋਟੀ ਢਾਬਿਆਂ ਤੋਂ ਖਾ ਲਈ ਅਤੇ ਬਾਕੀਆਂ ਅੱਗੇ ਪਿਛੇ ਹੋ ਕੇ ਗੁਰਦਵਾਰਿਓਂ। ਉਨ੍ਹਾਂ ਆਪਣੀ ਵਲੋਂ ਪੂਰੀ ਵਾਹ ਲਾਈ, ਢਾਣੀ ਦੇ ਤੌਰ ਤੇ ਉਨ੍ਹਾਂ ਨੂੰ ਕੋਈ ਤਾੜ ਨਾ ਲਵੇ। ਦੁਪਹਿਰ ਲੰਘ ਗਈ ਅਤੇ ਸ਼ਾਮ ਪੈ ਗਈ ; ਪਰ ਥਾਣੇਦਾਰ ਵਾਪਸ ਨਾ ਆਇਆ। ਨਾਜਾਇਜ਼ ਹਥਿਆਰਾਂ ਕਾਰਨ ਉਨ੍ਹਾਂ ਨੂੰ ਔਖਵੀ ਲੱਗੀ ਹੋਈ ਸੀ : ਕਿਹੜਾ ਵੇਲਾ ਹੋਵੇ, ਜਦੋਂ ਕਾਰਾ ਕਰਕੇ ਪੱਤੇ ਵਾਹ ਜਾਈਏ। ਦਿਨ ਛਿਪ ਜਾਣ ਪਿਛੋਂ ਉਨ੍ਹਾਂ ਸਵਰਨ ਸਿੰਘ ਦੇ ਕੁਆਰਟਰ ਨੂੰ ਆਪਣਾ ਮੁੱਖ ਨਿਸ਼ਾਨਾ ਮਿਥ ਲਿਆ। ਹੋਰ ਛੋਟੀ-ਜਗ੍ਹਾ ਲੁਕਣ ਲਈ ਥੋੜਾ ਬਹੁਤਾ ਅਤਤਲਾ ਵੀ ਨਹੀਂ ਦੇਂਦੀ ਸੀ।

ਥਾਣੇਦਾਰ ਸਵਰਨ ਸਿੰਘ ਨੂੰ ਸ਼ਹਾਦਤ ਦੇਣ ਪਿਛੋਂ ਉਸ ਦੇ ਦੋਸਤਾਂ ਘੇਰ ਲਿਆ। ਉਹ ਉਸ ਨੂੰ ਜੀਪ ਵਿਚ ਬਹਾ ਕੇ ਮੱਲੋਮੱਲੀ ਦਰਿਆ ਉਤੇ ਮੁਰਗਾਬੀਆਂ ਦੇ ਸ਼ਿਕਾਰ ਨੂੰ ਲੈ ਗਏ।

ਆਥਣ ਹੁੰਦਾ ਵੇਖ ਸਵਰਨ ਸਿੰਘ ਨੇ ਹਾਲ ਦੁਹਾਈ ਪਾ ਦਿੱਤੀ ਕਿ ਮੇਰਾ ਥਾਣੇ ਪਹੁੰਚਣਾ ਬਹੁਤ ਜ਼ਰੂਰੀ ਹੈ। ਉਹਦੇ ਦੋਸਤਾਂ ਜੀਪ ਭਜਾ ਕੇ ਉਸ ਨੂੰ ਆਖ਼ਰੀ ਬਸ ਲਿਆ ਚੜ੍ਹਾਇਆ। ਉਹ ਪੌਣੇ ਅੱਠ ਵਜਦੇ ਨੂੰ ਵਾਪਸ ਆਇਆ। ਸਾਰੇ ਬਾਜ਼ਾਰ ਦੀਆਂ ਬੱਤੀਆਂ ਝਮਝਮ ਜਗ ਰਹੀਆਂ ਸਨ। ਨਿੱਕੀਆਂ, ਪਰ ਤਿੱਖੀਆਂ ਅੱਖਾਂ ਵਾਲੇ ਮਿੱਠੂ ਨੇ ਥਾਣੇਦਾਰ ਨੂੰ ਖੱਬੇ ਹੱਥ ਪੁੱਠੀਆਂ ਲਟਕਦੀਆਂ ਦੋ ਮੁਰਗਾਬੀਆਂ ਲਈ ਜਾਂਦੇ ਨੂੰ ਵੇਖ ਲਿਆ। ਸਵਰਨ ਸਿੰਘ ਥਾਣੇ ਜਾ ਕੇ ਝਟ ਹੀ ਖ਼ਾਲੀ ਹੱਥ ਮੁੜ ਆਇਆ ਅਤੇ ਸਿੱਧਾ ਆਪਣੇ ਕੁਆਰਟਰ ਨੂੰ ਤੁਰ ਗਿਆ। ਮਿੱਠੂ ਨੇ ਨਹਿਰ ਵਾਲੇ ਪਾਸੇ ਬੈਠੇ ਸਾਥੀਆਂ ਨੂੰ ਖ਼ਬਰ ਕਰ ਦਿੱਤੀ ਕਿ ਸ਼ਿਕਾਰ ਕੁਆਟਰ ਵਿਚ ਜਾ ਵੜਿਆ ਏ।

ਸਵਰਨੇ ਦੀ ਘਰ ਵਾਲੀ ਪੇਕੇ ਗਈ ਹੋਈ ਸੀ। ਉਸ ਵਰਦੀ ਲਾਹ ਕੇ ਪਸਤੌਲ ਵੀ ਕਿੱਲੀ ਤੇ ਟੰਗ ਦਿੱਤਾ। ਸਾਦਾ ਕਮੀਜ਼ ਚਾਦਰਾ ਲਾ ਕੇ ਉਹ ਥਾਣੇ ਆ ਗਿਆ। ਇਹ ਥਾਣਾ ਜੀ. ਟੀ. ਰੋਡ ਤੋਂ ਕੋਹਾਂ ਪਾਸੇ ਪੈਂਦਾ ਸੀ। ਕਿਸੇ ਅਫ਼ਸਰ ਦੇ ਅਚਾਨਕ ਦਬਸ਼ ਮਾਰਨ ਦਾ ਕੋਈ ਖ਼ਤਰਾ ਨਹੀਂ ਸੀ। ਜਿਹੜਾ ਥਾਣੇਦਾਰ ਜਾਂ ਉਸ ਦੇ ਕਰਮਚਾਰੀ ਏਥੇ ਆ ਲਗਦੇ ; ਬਸ ਢੋਲੇ ਦੀਆਂ ਹੀ ਲਾਉਂਦੇ। ਇਕ ਦੋ ਦਿਨ ਦੀ ਫਰਲੋ ਮਾਰਨੀ ਤਾਂ ਹਰ ਮੁਲਾਜ਼ਮ ਆਪਣਾ ਹੱਕ ਹੀ ਸਮਝਦਾ ਸੀ। ਥਾਣੇਦਾਰ ਸਵਰਨ ਸਿੰਘ ਨੇ ਏਥੇ ਆ ਕੇ ਸਰਦਾਰੀ ਹੀ ਕੀਤੀ ਸੀ। ਅਜ ਮੁਰਗ਼ਾਬੀਆਂ ਬਣਾ ਕੇ ਉਹ ਐਸ਼ ਨਾਲ ਰੋਟੀ ਖਾਣਾ ਚਾਹੁੰਦਾ ਸੀ। ਉਸ ਮੁਰਗ਼ਾਬੀਆਂ ਸਾਫ਼ ਕਰਦੇ ਸਿਪਾਹੀ ਨੂੰ ਆਖਿਆ :

"ਚੇਤੂ, ਇਨ੍ਹਾਂ ਨੂੰ ਬਣਦੀਆਂ ਕਰਦੀਆਂ ਨੂੰ ਤਾਂ ਦਸ ਵਜ ਜਾਣਗੇ। ਮੈਨੂੰ ਭੁੱਖ ਬੜੀ ਲੱਗੀ ਏ, ਤੂੰ ਬਾਜ਼ਾਰੋਂ ਥੋੜੀ ਜਿੰਨੀ ਰੋਟੀ ਪੁਆ ਲਿਆ ?"

"ਲਿਆਇਆ ਜਨਾਬ !" ਸਿਪਾਹੀ ਢਾਬੇ ਨੂੰ ਦੌੜ ਗਿਆ। ਮੁਰਗਾਬੀਆਂ ਨੇ ਉਸ ਵਿਚ ਤੇਜ਼ੀ ਲੈ ਆਂਦੀ ਸੀ।

ਸਵਰਨ ਸਿੰਘ ਨੇ ਦਫ਼ਤਰ ਆ ਕੇ ਪੱਖਾ ਖੋਲ੍ਹ ਲਿਆ ਅਤੇ ਨੀਵੀਂ ਕੁਰਸੀ ਵਿਚ ਪੈਂਦਿਆਂ ਲੱਤਾਂ ਮੇਜ਼ ਉਤੇ ਪਸਾਰ ਲਈਆਂ। ਅਪ੍ਰੈਲ ਮਹੀਨੇ ਦੇ ਆਖ਼ਰੀ ਦਿਨਾਂ ਵਿਚ ਹਾਲੇ ਗਰਮੀ ਬਹੁਤੀ ਨਹੀਂ ਵਧੀ ਸੀ, ਪਰ ਉਹ ਥਕਿਆ ਥਕਿਆ ਗਰਮੀ ਮਹਿਸੂਸ ਕਰ ਰਿਹਾ ਸੀ। ਸੌ ਵਾਟ ਦੇ ਬਲਬ ਵਲ ਝਾਕ ਕੇ ਉਸ ਅੱਖਾਂ ਮੀਟ ਲਈਆਂ। ਉਹਦਾ ਸਰੀਰ ਸੁਸਤੀ ਫੜਦਾ ਗਿਆ। ਪੰਜਾਂ ਸੱਤਾਂ ਮਿੰਟਾਂ ਵਿਚ ਹੀ ਚੇਤ ਰਾਮ ਰੋਟੀ ਲੈ ਆਇਆ।

"ਲਓ ਜਨਾਬ, ਤੁਸੀਂ ਕਾਲਜਾ ਧਾਫੜੋ, ਮੈਂ ਸਟੋਵ ਉਤੇ ਬਿੰਦ ਲਾਵਾਂਗਾ।" ਸਿਪਾਹੀ ਨਾਲ ਹੀ ਚੁਟਕੀ ਮਾਰ ਗਿਆ।

"ਚੰਗਾ, ਮੁਨਸ਼ੀ ਨੂੰ ਭੇਜ। ਉਹ ਸਾਰੇ ਦਿਨ ਦੀ ਡਾਕ ਤੇ ਰੀਪੋਰਟ ਦੇਵੇ।" ਸਵਰਨ ਸਿੰਘ ਨੇ ਅਖ਼ਬਾਰ ਦਾ ਕਾਗਜ਼ ਪਾਸੇ ਕੀਤਾ ਅਤੇ ਰੋਟੀ ਵਾਲੀ ਥਾਲੀ ਆਪਣੇ ਵੱਲ ਖਿੱਚ ਲਈ। "ਸਰਦਾਰ ਦੀ ਬੀਮਾਰੀ ਬਾਰੇ ਕੋਈ ਖ਼ਬਰਸਾਰ ? ਛੁੱਟੀ ਹੋਰ ਵਧਾਈ ਏ ? ਥਾਣਾ ਸੁੰਨਾ ਈ ਕਿਉਂ ਪਿਆ ਏ ? ਪਹਿਰੇ ਉਤੇ ਵੀ ਡੰਡਾ ਲਈ ਖਲੋਤਾ ਏ ?" ਉਸ ਗਰਾਹੀ ਤੋੜ ਕੇ ਮੂੰਹ ਪਾ ਲਈ।

"ਜਨਾਬ ਸਰਦਾਰ ਬਾਰੇ ਕੋਈ ਅਤਾ ਪਤਾ ਨਹੀਂ ਆਇਆ। ਮੁਨਸ਼ੀ ਕਿਸ਼ੋਰੀ ਲਾਲ ਤੇ ਦੋ ਕੁ ਸਾਥੀ ਆਹ ਨੇੜੇ ਲਾਲਿਆਂ ਦੇ ਮੁੰਡੇ ਤੋਂ ਵਿਆਹ ਦੀ ਦਾਅਵਤ ਖਾਣ ਗਏ ਐ। ਮੈਂ ਵੀ ਝਟ ਕੁ ਹੋਇਆ ਇਤਲਾਹਾਂ ਤੋਂ ਵਾਪਸ ਆਇਆ ਹਾਂ। ਏਥੇ ਤਾਂ ਇਕੱਲਾ ਦਿਆਲ ਈ ਐ।"

"ਉਸ ਨੂੰ ਹੀ ਬੁਲਾ ? ਤੂੰ ਫਟਾਫਟ ਮੁਰਗਾਬੀਆਂ ਬਣਾ ?"

"ਬਸ ਜੀ ਐਨਾ ਚਿਰ।" ਉਸ ਮੁੜ ਚੁਟਕੀ ਮਾਰ ਕੇ ਫੁਰਤੀ ਦਰਸਾਈ।

ਥਾਣੇਦਾਰ ਨੇ ਹਾਲੇ ਅੱਧੀ ਰੋਟੀ ਹੀ ਖਾਧੀ ਸੀ, ਜਦੋਂ ਦਿਆਲ ਸਿੰਘ ਸਿਪਾਹੀ ਨੇ ਆ ਸੈਲੂਟ

"ਜਨਾਬ, ਬਾਹਰ ਚਾਰ ਪੰਜ ਜਣੇ ਖਲੋਤੇ ਐ ; ਮਿਲਣਾ ਚਾਹੁੰਦੇ ਐਂ।"

"ਕੌਣ ਏ ?"

"ਮੈਨੂੰ ਤਾਂ ਮਝੈਲਾਂ ਵਰਗੇ ਲਗਦੇ ਐ, ਧੂੰਹਵੇਂ ਚਾਦਰਿਆਂ ਨਾਲ ਲੰਮੇ ਲੰਮੇ ਕੁਰਤੇ : ਆਂਹਦੇ, ਸਾਡਾ ਸਾਈਕਲ ਖੋਹ ਹੋ ਗਿਆ ਏ।" ਸਰੀਰ ਦੇ ਭਾਰੇ ਦਿਆਲ ਨੇ ਖਲੋਤਿਆਂ ਖਲੋਤਿਆਂ ਉੱਤਰ ਦਿੱਤਾ। ਉਸ ਨੂੰ ਪਤਾ ਸੀ, ਮੈਨੂੰ ਇਕ ਵਾਰ ਉਨ੍ਹਾਂ ਕੋਲ ਫਿਰ ਜਾਣਾ ਪਵੇਗਾ।

"ਉਨ੍ਹਾਂ ਨੂੰ ਆਖ ਮੈਂ ਹੌਂਥਲੀ-ਰੋਟੀ ਖਾ ਲਵਾਂ।"

ਦਿਆਲ ਉਹਨੀਂ ਪੈਰੀਂ ਵਾਪਸ ਜਾ ਕੇ ਮੁੜ ਆਇਆ। ਸਵਰਨ ਸਿੰਘ ਨੇ ਹੀ ਉਸ ਨੂੰ ਮੁੜ ਪੁੱਛਿਆ।

"ਅੱਜ ਕੋਈ ਹੋਰ ਵਾਰਦਾਤ ? ਬਹਿ ਜਾਹ ?"

"ਕੋਈ ਨਹੀਂ ਜਨਾਬ !" ਦਿਆਲ ਟੁੱਟੀ ਬਾਂਹ ਵਾਲੀ ਕੁਰਸੀ ਵਿਚ ਸਹਿਜ ਨਾਲ ਬਹਿ ਗਿਆ।

"ਡਾਕ ਵਿਚ ਕੋਈ ਹਦਾਇਤ ?"

"ਇਹ ਤਾਂ ਜਨਾਬ ਕਿਸ਼ੋਰੀ ਲਾਲ ਨੂੰ ਹੀ ਪਤਾ ਹੋਵੇਗਾ। ਉਸ ਸਾਨੂੰ ਕੁਝ ਨਹੀਂ ਦਸਿਆ, ਸਭ ਅੱਛਾ ਹੀ ਸਮਝੋ।"

"ਉਹ ਹਰਾਮ ਦੇ ਰੋਕਿਆਂ ਵੀ ਰੁਕੇ ਨਹੀਂ।" ਬੁਰਕੀ ਲੰਘਾਉਂਦਿਆਂ ਥਾਣੇਦਾਰ ਨੇ ਬਾਹਰ ਵਲ ਵੇਖਿਆ।

ਮਿਹਰ ਸਿੰਘ ਨੇ ਥਾਣੇਦਾਰ ਦੇ ਰੋਟੀ ਖਾਣ ਵਿਚ ਉਲਝੇ ਹੋਣ ਨੂੰ ਇਕ ਵਧੀਆ ਮੌਕਾ ਸਮਝਿਆ ਅਤੇ ਸਾਥੀਆਂ ਨੂੰ ਸੈਨਤ ਮਾਰਦਿਆਂ ਬੰਦ ਬਾਰ ਦੀ ਖੁੱਲ੍ਹੀ ਤਾਕੀ ਲੰਘਣ ਵਿਚ ਅਗਵਾਈ ਕੀਤੀ। ਡੰਡਾ ਲਈ ਖਲੋਤੇ ਸਿਪਾਹੀ ਨੇ ਰੋਨ੍ਹਾਂ ਨੂੰ ਅੰਦਰ ਜਾਂਦਿਆਂ ਨੂੰ ਦੁਬਿਧਾ ਜਿਹੀ ਵਿਚੋਂ ਮਨਾਹ ਕੀਤਾ। ਮਿਹਰ ਸਿੰਘ ਨੇ ਮਿੱਤਰਾਂ ਵਾਲੀ ਭਾਵਨਾ ਨਾਲ ਆਖਿਆ :

"ਥਾਈ ਜੀ, ਸਰਦਾਰ ਸਵਰਨ ਸਿੰਘ ਮੇਰਾ ਦੋਸਤ ਐ।"

ਮਿਹਰ ਸਿੰਘ ਦੇ ਪਿਛੇ ਹਮੀਰ ਅਤੇ ਜਲਵੰਤ ਵੀ ਲੰਘ ਗਏ। ਧੀਰੋ ਬਿਜਲੀ ਦਾ ਕੋਨੈਕਟਰ ਖਿੱਚਣ ਲਈ ਤਿਆਰ ਖਲੋਤਾ ਸੀ। ਐਕਸ਼ਨ ਪਿਛੋਂ ਫ਼ਰਾਰ ਹੋਣ ਲਈ ਫੌਰੀ ਅਨ੍ਹੇਰੇ ਦੀ ਲੋੜ ਸੀ। ਉਸ ਐਕਸ਼ਨ ਵਾਲੇ ਤਿੰਨਾਂ ਦੇ ਗਰੁੱਪ ਨੂੰ ਦਸਿਆ ਸੀ, ਤੁਹਾਡੇ ਪਹਿਲੇ ਫ਼ਾਇਰ ਸਮੇਂ ਹੀ ਬਿਜਲੀ ਬੁਝ ਜਾਵੇਗੀ। ਮਿਹਰ ਸਿੰਘ ਹੋਰੀਂ ਧੀਰੋ ਦੇ ਦਸੇ ਅਨੁਸਾਰ ਬਿਜਲੀ ਜਗਦੇ ਦਫ਼ਤਰ ਨੂੰ ਨਿਝੱਕ ਸਿਧੇ ਤੁਰੇ ਗਏ; ਜਿਵੇਂ ਪਹਿਲਾਂ ਵੀ ਕਈ ਵਾਰ ਆਏ ਹੋਣ।

"ਤੁਸੀਂ ਅਟਕ ਨਹੀਂ ਸਕਦੇ ਸੀ ਭਲਾ ?" ਥਾਣੇਦਾਰ ਨੇ ਮੱਥੇ ਤਿਊੜੀਆਂ ਚਾੜ੍ਹ ਲਈਆਂ। "ਕਿਥੇ ਖੋਹਿਆ ਗਿਆ ਸਾਈਕਲ ?"

"ਜੀ ਮਹਿਲਾਂ ਵਾਲੇ ਪੁਲ ਉਤੇ।" ਜਲਵੰਤ ਸਿੰਘ ਨੇ ਘੜਿਆ ਘੜਾਇਆ ਉੱਤਰ ਦਿੱਤਾ।

"ਖੋਹਣ ਵਾਲੇ ਕਿੰਨੇ ਜਣੇ ਸਨ ? ਕੋਲ ਹਥਿਆਰ ?" ਸਵਰਨ ਸਿੰਘ ਨੇ ਅਗੇ ਖਲੋਤੇ ਮਿਹਰ ਸਿੰਘ ਦਾ ਹੱਥ ਲੰਮੇ ਕੁਰਤੇ ਵਿਚ ਹਿਲਦਾ ਤੇ ਮੁੜ ਰੀਵਾਲਵਰ ਬਾਹਰ ਆਉਂਦਾ ਵੇਖ ਲਿਆ।

ਉਸ ਪਲ ਦੋਵੇਂ ਧਿਰਾਂ ਘਬਰਾ ਚੁੱਕੀਆਂ ਸਨ। ਮਿਹਰ ਸਿੰਘ ਤੇ ਉਸ ਦੇ ਦੋਹਾਂ ਸਾਥੀਆਂ ਪਹਿਲਾਂ ਬੰਦਾ ਕਦੇ ਨਹੀਂ ਮਾਰਿਆ ਸੀ। ਥਾਣੇਦਾਰ ਸਾਈਕਲ ਖੋਹ ਹੋ ਜਾਣ ਕਾਰਨ ਥੋੜਾ ਹੈਰਾਨ ਸੀ। ਪਰ ਆਪਣੇ ਵਲ ਉਠਦਾ ਰੀਵਾਲਵਰ ਦੇਖ ਕੇ ਉਸ ਦੀਆਂ ਸੱਤੇ ਮਾਰੀਆਂ ਗਈਆਂ। ਬੰਦਾ ਸਾਰੀਆਂ ਸੁਸਤੀਆਂ ਵਗਾਹ ਕੇ ਮੌਤ ਤੋਂ ਬਚਣ ਲਈ ਜਿੰਨੀ ਫੁਰਤੀ ਕਰਦਾ ਏ, ਸ਼ਾਇਦ ਹੋਰ ਕਿਸੇ

ਮੋਹ ਨਾ ਕਰਦਾ ਹੋਵੇ । ਸਵਰਨ ਸਿੰਘ, ਮਿਹਰ ਸਿੰਘ ਦੇ ਰੀਵਾਲਵਰ ਦਾ ਘੋੜਾ ਨੱਪਦਿਆਂ-ਨੱਪਦਿਆਂ ਮੇਜ਼ ਹੇਠਾਂ ਹੋ ਗਿਆ । 'ਠਾਅਤ ਠਾਅਤ' ਦੋ ਫ਼ਾਇਰ ਹੋ ਗਏ । ਬਿਜਲੀ ਝਟ ਹੀ ਬੁਝ ਗਈ । ਰੋਟੀ ਵਾਲੀ ਥਾਲੀ, ਕੌਲੀ ਅਤੇ ਪਾਣੀ ਵਾਲਾ ਗਲਾਸ ਖੜਕਾਰ ਕਰਦੇ ਆਉਣ ਵਾਲਿਆਂ ਦੇ ਪੈਰਾਂ ਵਿਚ ਜਾ ਪਏ । ਅੰਨ੍ਹੇਰੇ ਵਿਚ ਦੋ ਫ਼ਾਇਰ ਹੋਰ ਹੋ ਗਏ । ਰੀਵਾਲਵਰ ਦੇ ਮੂੰਹ ਦੀ ਲਾਟ ਦੂਰ ਦਿਸਣ ਤੋਂ ਪਹਿਲਾਂ ਹੀ ਬੁਝ ਜਾਂਦੀ । ਸਵਰਨ ਸਿੰਘ ਨੇ ਮੇਜ਼ ਉਲਟਾ ਦਿੱਤਾ ਸੀ ।

ਸੁੰਨ-ਮੁੰਨ ਬੈਠੇ ਦਿਆਲੇ ਨੇ ਹੜਬੜ ਕੇ ਭੱਜਣ ਦਾ ਯਤਨ ਕੀਤਾ । ਜਲਵੰਤ ਸਿੰਘ ਨੇ ਸਮਝਿਆ, ਮੈਨੂੰ ਜੱਫੀ ਮਾਰਨ ਲੱਗਾ ਹੈ । ਉਸ ਅੰਨ੍ਹੇ ਵਾਹ ਉਹਦੇ ਪੱਟ ਵਿਚ ਦੋ ਗੋਲੀਆਂ ਮਾਰ ਦਿੱਤੀਆਂ । ਪਰ ਦਿਆਲ ਹਮੀਰ ਨੂੰ ਧੱਕਾ ਮਾਰ ਕੇ ਭੱਜ ਗਿਆ । ਭਜਦੇ ਪਿੱਛੇ ਜਾਣਾ ਹਮੀਰ ਨੇ ਵੀ ਠੀਕ ਨਾ ਸਮਝਿਆ । ਕਿਉਂਕਿ ਅਸਲ ਸ਼ਿਕਾਰ ਤਾਂ ਕਮਰੇ ਵਿਚ ਹੀ ਸੀ ।

ਧੀਰੋ ਰਾਮ ਨੇ ਤੈਅ ਪ੍ਰੋਗਰਾਮ ਅਨੁਸਾਰ ਬਾਹਰੋਂ ਬਿਜਲੀ ਦਾ ਮੇਨ ਸਵਿੱਚ ਹੀ ਕੱਟ ਦਿੱਤਾ ਸੀ । ਉਸ ਕਲਕੱਤੇ ਵਰਕਸ਼ਾਪ ਵਿਚ ਕੁਝ ਸਮਾਂ ਟੱਕਰਾਂ ਮਾਰੀਆਂ ਸਨ । ਬਿਜਲੀ ਬੁਝ ਜਾਣ ਨਾਲ ਸਾਰੇ ਬਾਜ਼ਾਰ ਵਿਚ ਹਫੜਾ ਦਫੜੀ ਪੈ ਗਈ । ਉਪਰੋਥਲੀ ਹੋ ਰਹੇ ਫ਼ਾਇਰਾਂ ਨੇ ਸਾਰੇ ਕਸਬੇ ਦੀ ਧੜਕਣ ਵਿਚ ਉੱਥਲ ਪੱਥਲ ਪਾ ਦਿੱਤੀ । ਮੁਤਗਾਰੀਆਂ ਵਿਚਾਲੇ ਛੱਡ ਕੇ ਚੇਤੂ ਨੇ ਬਿਨਾਂ ਕੁਝ ਜਾਣੇ ਲਲਕਾਰਾ ਮਾਰ ਦਿੱਤਾ । ਗੇਟ ਉਤੇ ਖਲੋਤੇ ਸਾਥੀਆਂ ਬਾਹਰਲੀ ਵਾਹਰ ਨੂੰ ਰੋਕਣ ਲਈ ਕਿੰਨੇ ਹੀ ਫ਼ਾਇਰਾਂ ਦਾ ਮੀਂਹ ਵਰ੍ਹਾ ਦਿੱਤਾ । ਬਾਜ਼ਾਰ ਵਾਲੇ ਸਮਝਦੇ ਸਨ, ਥਾਣੇ ਵਲ ਕੋਈ ਵਾਰਦਾਤ ਹੋਈ ਜਾ ਰਹੀ ਹੈ । ਪਰ ਉਸ ਪਾਸੇ ਵਲ ਮੂੰਹ ਕਰਨ ਦੀ ਕਿਸੇ ਵਿਚ ਹਿੰਮਤ ਨਹੀਂ ਸੀ ।

ਡੰਡਾ ਫੜ ਕੇ ਪਹਿਰਾ ਦੇ ਰਿਹਾ ਸਿਪਾਹੀ ਜਾਨ ਬਚਾਉਣ ਲਈ ਫੁੱਲਾਂ ਵਾਲੀਆਂ ਕੋਲੀਆਂ ਵਿਚ ਮੂਧਾ ਜਾ ਡਿੱਗਾ । ਅੰਨ੍ਹੇਰਾ ਸੰਘਣਾ ਹੋ ਜਾਣ ਕਾਰਨ ਉਸ ਨੂੰ ਕਿਸੇ ਨਹੀਂ ਵੇਖਿਆ ਸੀ । ਡਰ ਨਾਲ ਉਹ ਐਨਾ ਤਰਹਿ ਗਿਆ ਕਿ ਉਸ ਦੇ ਮੂੰਹੋਂ 'ਵਾਹਿਗੁਰੂ' ਤੱਕ ਨਹੀਂ ਨਿਕਲਦਾ ਸੀ । ਕੋਲੀਆਂ ਵਿਚ ਦੜ ਵੱਟੀ ਪਿਆ, ਉਹ ਸਾਹ ਲੈਣੋਂ ਵੀ ਡਰਦਾ ਸੀ ।

ਦਫ਼ਤਰ ਵਿਚ ਵਰਾਂਡੇ ਤੋਂ ਅਗਾਂਹ ਲੰਘ, ਅੰਨ੍ਹੇਰਾ ਹੋ ਜਾਣ ਕਾਰਨ ਕਿਸੇ ਨੂੰ ਵੀ ਕੁਝ ਨਹੀਂ ਦਿਸਦਾ ਸੀ । ਡੌਰ ਭੌਰ ਹੋਇਆ ਸਵਰਨ ਸਿੰਘ ਮੇਜ਼ ਦੇ ਓਹਲੇ ਵਿਚੋਂ ਉਠ ਖਲੋਤਾ । ਮਿਹਰ ਸਿੰਘ ਤੇ ਜਲਵੰਤ ਸਿੰਘ ਪਿਛਾਂਹ ਹਟ ਗਏ ਸਨ । ਉਨ੍ਹਾਂ ਸਮਝਿਆ ਦੋ ਗੋਲੀਆਂ ਖਾ ਕੇ ਸਵਰਨ ਸਿੰਘ ਦਮ ਤੋੜ ਚੁੱਕਾ ਹੈ । ਪਰ ਹਮੀਰ ਸਿੰਘ ਥਾਣੇਦਾਰ ਦੇ ਹਿੱਕ ਵਿਚ ਗੋਲੀ ਮਾਰ ਕੇ ਤਸੱਲੀ ਨਾਲ ਵਾਪਸ ਮੁੜਨਾ ਚਾਹੁੰਦਾ ਸੀ । ਕੁਦਰਤੀ ਅਗਾਂਹ ਵਧਦਿਆਂ ਸਵਰਨੇ ਦਾ ਹੱਥ ਹਮੀਰ ਸਿੰਘ ਦੇ ਰੀਵਾਲਵਰ ਦੀ ਨਾਲੀ ਨੂੰ ਪੈ ਗਿਆ । ਉਸ ਲਈ ਅੰਦਰੋਂ ਬਾਹਰ ਨੂੰ ਵੇਖਣਾ ਸੁਖਾਲਾ ਸੀ । ਹਮੀਰ ਨੇ ਛੋਹ ਨਾਲ ਉਪਰੋਥੱਲੀ ਤਿੰਨ ਫ਼ਾਇਰ ਕਰ ਦਿੱਤੇ । ਥਾਣੇਦਾਰ ਨੇ ਨਾਲੀ ਨੂੰ ਹੱਥ ਪੈਣ ਸਾਰ ਰੀਵਾਲਵਰ ਦਾ ਮੂੰਹ ਛੱਤ ਵਲ ਚੁੱਕ ਦਿੱਤਾ । ਲਗਾਤਾਰ ਫ਼ਾਇਰਾਂ ਨਾਲ ਨਾਲੀ ਇਕਦਮ ਤਪ ਗਈ; ਪਰ ਉਸ ਹੱਥ ਦੀ ਪਕੜ ਭੋਰਾ ਨਾ ਢਿੱਲੀ ਕੀਤੀ । ਥਾਣੇਦਾਰ ਸਮਝਦਾ ਸੀ, ਆਹਮਣੇ-ਸਾਹਮਣੇ ਘੁਲਦਿਆਂ ਜੇ ਨਾਲੀ ਛੱਡ ਦਿੱਤੀ, ਬਚਾਅ ਕੋਈ ਨਹੀਂ । ਉਸ ਹਮੀਰ ਦੇ ਹਝੋਕਾ ਮਾਰ ਲੈਣ ਤੇ ਵੀ ਨਾਲੀ ਨਾ ਛੱਡੀ । ਦੋਵੇਂ ਜ਼ਿੰਦਗੀ ਮੌਤ ਨਾਲ ਘੁਲ ਰਹੇ ਸਨ ।

ਮਿਹਰ ਸਿੰਘ ਤੇ ਜਲਵੰਤ ਸਿੰਘ ਥਾਣੇ ਦੇ ਬਾਰ ਦੀ ਖੁਲ੍ਹੀ ਤਾਕੀ ਵਿਚੋਂ ਬਾਹਰ ਹੋ ਗਏ । ਬਾਹਰ ਨਿਕਲਦਿਆਂ ਓਟ ਵਜੋਂ ਉਨ੍ਹਾਂ ਤਾਕੀ ਮਾਰ ਦਿੱਤੀ । ਉਨ੍ਹਾਂ ਦਾ ਖ਼ਿਆਲ ਸੀ, ਹਮੀਰ ਸਿੰਘ ਪਹਿਲਾਂ ਬਾਹਰ ਜਾ ਚੁੱਕਾ ਹੈ । ਪਰ ਹਮੀਰ ਤੇ ਸਵਰਨ ਸਿੰਘ ਇਕ ਦੂਜੇ ਤੋਂ ਰੀਵਾਲਵਰ ਖੋਹਣ ਲਈ ਜ਼ੋਰ-ਅਜ਼ਮਾਈ ਕਰਦੇ ਵਿਹੜੇ ਵਿਚ ਆ ਗਏ । ਹਮੀਰ ਨੂੰ ਵਿਹੜੇ ਵਿਚ ਇਕੱਲਾ ਘੁਲਦਾ

ਵੇਖ ਕੇ ਚੇਤਰਾਮ ਸਿਪਾਹੀ ਵੀ ਸ਼ੀਂਹ ਬਣ ਗਿਆ । ਸਿਪਾਹੀ ਦੀ ਮਦਦ ਨਾਲ ਸਵਰਨ ਸਿੰਘ ਹੋਰ ਹੌਸਲਾ ਫੜ ਗਿਆ । ਚੇਤੂ ਨੇ ਹਮੀਰ ਦੀ ਪਿੱਠ ਵਿਚ ਮੁੱਕੇ ਠੋਕਣੇ ਸ਼ੁਰੂ ਕਰ ਦਿੱਤੇ। ਇਹ ਸਾਰੀ ਘਟਨਾ ਦੋ ਮਿੰਟ ਵਿਚ ਐਨੀ ਛੇਤੀ ਵਾਪਰ ਜਾਵੇਗੀ; ਮਨੁੱਖੀ ਮਨ ਯਕੀਨ ਨਹੀਂ ਕਰ ਸਕਦਾ।

ਰੀਵਾਲਵਰ ਦੀ ਖੋਹ-ਖੁਹਾਈ ਵਿਚ ਥਾਣੇਦਾਰ ਦੇ ਹੱਥ ਵਧਦੇ ਵਧਦੇ ਗਰਾਰੀ ਤੱਕ ਪਹੁੰਚ ਗਏ। ਦੋਹਾਂ ਦੇ ਸਾਰਾ ਜ਼ੋਰ ਲਾਉਣ ਕਾਰਨ ਗਰਾਰੀ ਵਿੰਗੀ ਹੋ ਗਈ। ਹੁਣ ਘੋੜਾ ਨੱਪਿਆਂ ਵੀ ਫ਼ਾਇਰ ਨਹੀਂ ਹੁੰਦਾ ਸੀ । ਹਮੀਰ ਨੇ ਰੀਵਾਲਵਰ ਵਿਚੇ ਛੱਡ ਕੇ ਭੱਜਣਾ ਮਿਹਣੇ ਵਾਲੀ ਗੱਲ ਸਮਝੀ। ਉਸ ਨੀਵੀਂ ਪਾ ਕੇ ਸਵਰਨੇ ਦੇ ਹੱਥ ਉੱਤੇ ਪੂਰੇ ਜ਼ੋਰ ਨਾਲ ਦੰਦੀ ਭਰ ਲਈ। ਦੰਦੀ ਦੀ ਪੀੜ ਛੁਡਾਣ ਲਈ ਥਾਣੇਦਾਰ ਨੇ ਹੇਠੋਂ ਗੋਡਾ ਮਾਰਿਆ। ਇਸ ਤਰ੍ਹਾਂ ਰੀਵਾਲਵਰ ਦੀ ਨਾਲੀ ਦਾ ਸਿਰਾ ਵੱਜ ਕੇ ਹਮੀਰ ਦਾ ਉਤਲਾ ਬੁੱਲ੍ਹ ਪਾਟ ਗਿਆ ਅਤੇ ਨਾਲ ਹੀ ਲਹੂ ਦੀ ਧਾਰ ਵਗ ਤੁਰੀ। ਹਮੀਰ ਦੇ ਬੁੱਲ੍ਹ ਉੱਤੇ ਸੱਟ ਐਨੇ ਜ਼ੋਰ ਦੀ ਵੱਜੀ ਕਿ ਪਸਤੌਲ ਆਪਣੇ ਆਪ ਸਵਰਨੇ ਦੇ ਹੱਥ ਚਲਿਆ ਗਿਆ। ਰੀਵਾਲਵਰ ਨਕਾਰਾ ਹੋ ਚੁੱਕਾ ਸੀ। ਉਹ ਫ਼ਾਇਰ ਨਹੀਂ ਕਰ ਰਿਹਾ ਸੀ। ਹੁਣ ਹਮੀਰ ਨੇ ਫਸ ਜਾਣ ਦੇ ਡਰੋਂ ਬਾਹਰ ਨੂੰ ਨੱਠ ਜਾਣ ਵਿਚ ਹੀ ਭਲਾਈ ਸਮਝੀ। ਪਰ ਅਨ੍ਹੇਰੇ ਵਿਚ ਬਾਰ ਦੀ ਤਾਕੀ ਉਸ ਤੋਂ ਕਾਹਲੀ ਵਿਚ ਖੋਲ੍ਹਿਆਂ ਨਹੀਂ ਖੁਲ੍ਹਦੀ ਸੀ । ਸਵਰਨੇ ਨੇ ਰੀਵਾਲਵਰ ਵਗਾਹ ਕੇ ਜਾਲੇ ਸਾਫ਼ ਕਰਨ ਵਾਲੀ ਡਾਂਗੀ ਚੁਕ ਲਈ ਜਿਹੜੀ ਅੰਨ੍ਹੇਰੇ ਵਿਚ ਹਮੀਰ ਨਾਲ ਲੜਦਿਆਂ ਉਸ ਦੇ ਪੈਰਾਂ ਹੇਠ ਰੜਕ ਪਈ ਸੀ। ਉਹ ਸੋਟੀ ਥਾਣੇਦਾਰ ਨੇ ਘੁਮਾ ਕੇ ਪੂਰੇ ਬਲ ਨਾਲ ਹਮੀਰ ਦੇ ਸਿਰ ਵਿਚ ਠੋਕ ਦਿੱਤੀ। ਹਮੀਰ ਦੀ ਪੱਗ ਗੋਡਾ ਵਜਣ ਸਮੇਂ ਸਿਰੋਂ ਲੱਥ ਗਈ ਸੀ। ਸੋਟੀ ਦੀ ਸੱਟ ਨੇ ਨੰਗੇ ਸਿਰ ਵਿਚ ਲੰਮੇ ਦਾਅ ਅੱਧੀ ਗਿੱਠ ਫੱਟ ਖੋਲ੍ਹ ਦਿੱਤਾ ਅਤੇ ਨਾਲ ਹੀ ਮੁੰਡਾ ਵਿਹੜੇ ਵਿਚ ਗੇੜਾ ਖਾ ਕੇ ਡਿੱਗ ਪਿਆ। ਥਾਣੇਦਾਰ ਅਤੇ ਚੇਤੂ ਨੇ ਉਸ ਨੂੰ ਬਾਹਾਂ ਤੋਂ ਫੜ ਕੇ ਘਸੀਟਦਿਆਂ ਹਵਾਲਾਤ ਵਿਚ ਲਿਆ ਸੁੱਟਿਆ ਅਤੇ ਬਾਹਰੋਂ ਅਰਲ ਮਾਰ ਦਿੱਤੀ।

ਮੁਨਸ਼ੀ ਕਸ਼ੌਰੀ ਲਾਲ ਦੇ ਦਾਅਵਤ ਖਾਣ ਜਾਣ ਕਾਰਨ ਅਸਲ੍ਹਾਖ਼ਾਨੇ ਨੂੰ ਬਿੱਲੇ ਜੇਡਾ ਜਿੰਦਰਾ ਲਮਕ ਰਿਹਾ ਸੀ। ਥਾਣੇਦਾਰ ਕੁਆਰਟਰ ਜਾ ਕੇ ਵੀ ਆਪਣਾ ਰੀਵਾਲਵਰ ਨਹੀਂ ਲਿਆ ਸਕਦਾ ਸੀ। ਬਾਹਰ ਫ਼ਾਇਰਾਂ ਕਾਰਨ ਤਾਰੇ ਨਾਲ ਤਾਰਾ ਜੁੜਿਆ ਪਿਆ ਸੀ। ਉਸ ਅਸਲ੍ਹਾਖ਼ਾਨੇ ਦਾ ਜਿੰਦਰਾ ਇਕ ਵਾਰ ਹੋਰ ਖਿੱਚ ਕੇ ਵੇਖਿਆ । ਪਰ ਜਿੰਦਰਾ ਉਹਨਾਂ ਦਾ ਮੂੰਹ ਚਿੜਾ ਕੇ ਰਹਿ ਗਿਆ। ਕੋਈ ਵਾਹ ਨਾ ਜਾਂਦੀ ਵੇਖ ਕੇ ਸਵਰਨੇ ਅਤੇ ਚੇਤੂ ਨੇ ਪਿਛਾਂਹ ਹਟ ਕੇ ਬਾਰ ਨੂੰ ਸਾਹਨ ਦੇ ਜ਼ੋਰ ਸਾਂਝੀ ਢੁੱਡ ਮਾਰੀ। ਉਨ੍ਹਾਂ ਟੋਹਿਆ ਲੋਹੇ ਦੀ ਚਾਰ ਸੂਤ ਮੋਟੀ ਅਰਲ ਆਪਣੀ ਥਾਂ ਤੋਂ ਵਿੰਗੀ ਹੋ ਗਈ ਹੈ। ਤੀਜੇ ਚੌਥੇ ਧੱਕੇ ਨਾਲ ਅਰਲ ਨੇ ਤਖ਼ਤਾ ਖੁਲ੍ਹਣ ਲਈ ਰਾਹ ਦੇ ਦਿੱਤਾ। ਉਨ੍ਹਾਂ ਝਟ ਪਟ ਅਨ੍ਹੇਰੇ ਵਿਚ ਹੱਥ ਮਾਰਦਿਆਂ ਥਰੀ ਨਾਟ ਥਰੀ ਦੀਆਂ ਰਾਈਫ਼ਲਾਂ ਪੇਟੀਆਂ ਸਮੇਤ ਬਾਹਰ ਕੱਢ ਲਈਆਂ। ਹੁਣ ਉਹ ਬੱਗੇ ਸ਼ੇਰ ਹੋ ਗਏ ਸਨ। ਪਹਿਲਾਂ ਵੀ ਇਕ ਤਰ੍ਹਾਂ ਮੈਦਾਨ ਉਨ੍ਹਾਂ ਦੇ ਹੱਥ ਰਿਹਾ ਸੀ। ਪਰ ਉਹ ਅਸਲੋਂ ਹਰਾਸੇ ਹੋਏ ਸਨ। ਉਨ੍ਹਾਂ ਮੋੜਵੇਂ ਫ਼ਾਇਰਾਂ ਨਾਲ ਅਸਮਾਨੇ ਚੰਗਿਆੜੇ ਬਾਲ ਦਿੱਤੇ। ਸਭ ਤੋਂ ਪਹਿਲਾਂ ਬਲਾਕ ਸੰਮਤੀ ਦਾ ਚਪੜਾਸੀ ਪਿਆਰਾ ਮਹਿਰਾ ਉਨ੍ਹਾਂ ਦੀ ਮਦਦ ਨੂੰ ਬਹੁੜਿਆ। ਹੁਣ ਪਹਿਰੇ ਉੱਤੇ ਖਲੋਤਾ ਸਿਪਾਹੀ ਕੋਲੀਆਂ ਵਿਚੋਂ ਨਿਕਲ ਕੇ ਕੰਬਦਾ ਕੰਬਦਾ ਅੰਦਰ ਆ ਗਿਆ। ਉਸ ਜ਼ਿੰਦਗੀ ਵਿਚ ਅਜਿਹਾ ਕੌਤਕ ਕਦੇ ਨਹੀਂ ਵੇਖਿਆ ਸੀ ਕਿ ਜਵਾਨ ਮੁੰਡੇ ਹਥਿਆਰ ਚੁੱਕ ਕੇ ਥਾਣਿਆਂ ਨੂੰ ਹੀ ਪੈ ਜਾਣ। ਉਸ ਦੀ ਸੁਰਤ ਮਾਰੀ ਪਈ ਸੀ। ਸਵਰਨੇ ਦੇ ਗਾਲ੍ਹ ਦੇਣ ਉੱਤੇ ਉਹ ਵੀ ਅਸਲ੍ਹਾਖ਼ਾਨੇ ਵਿਚੋਂ ਰਾਈਫ਼ਲ ਭਾਲ ਕੇ ਲੈ ਆਇਆ। ਦਿਆਲ ਵਰਾਂਡੇ

ਵਿਚ ਡਿੱਗਾ ਪਿਆ ਸੀ । ਉਸ ਆਪਣੀ ਪੱਗ ਨਾਲ ਪੱਟ ਬੰਨ੍ਹ ਕੇ ਖ਼ੂਨ ਵਗਣੋਂ ਬੰਦ ਕਰ ਲਿਆ । ਕਾਹਲੀ ਵਿਚ ਸਵਰਨੇ ਨੇ ਉਸ ਦਾ ਹਾਲ ਪੁੱਛਿਆ ।

"ਕਿਉਂ ਕਿਵੇਂ ਐ ਦਿਆਲ ?"

"ਮੇਰਾ ਕੋਈ ਨਹੀਂ, ਉਹ ਫੇਰ ਨਾ ਆ ਜਾਣ ।" ਦੋਹਾਂ ਹੱਥਾਂ ਨਾਲ ਉਸ ਜ਼ਖ਼ਮੀ ਪੱਟ ਫੜਿਆ ਹੋਇਆ ਸੀ ।

ਬਾਹਰ ਜਾ ਕੇ ਮਿਥੇ ਥਾਂ ਉਤੇ ਮਿਹਰ ਸਿੰਘ ਤੇ ਉਸ ਦੇ ਸਾਥੀ ਇਕੱਠੇ ਹੋਏ; ਉਨ੍ਹਾਂ ਦੀਆਂ ਖ਼ਾਨਿਉਂ ਗਵਾਚ ਗਈਆਂ, ਜਦੋਂ ਹਮੀਰ ਉਥੇ ਨਾ ਪਹੁੰਚਿਆ । ਉਹ ਤਾਂ ਸਮਝਦੇ ਸਨ, ਹਮੀਰ ਸਾਡੇ ਨਾਲੋਂ ਪਹਿਲਾਂ ਬਾਹਰ ਆ ਗਿਆ; ਕਿਉਂਕਿ ਓਦੋਂ ਗੇਟ ਦੀ ਤਾਕੀ ਖੁਲ੍ਹੀ ਸੀ । ਬਿਜਲੀ ਬੁਝ ਕੇ ਅੰਨ੍ਹੇਰਾ ਪਸਰ ਜਾਣ ਨਾਲ ਸਭ ਨੂੰ ਆਪੋ ਧਾਪ ਪੈ ਗਈ ਸੀ ।

"ਸ਼ਾਇਦ ਹਮੀਰ ਢਹਿ ਗਿਆ ਏ, ਬਹੁਤ ਹੀ ਮਾੜੀ; ਸਾਨੂੰ ਥਾਣੇ ਤੇ ਪੈ ਕੇ ਬੰਦਾ ਛੁਡਵਾਉਣਾ ਚਾਹੀਦਾ ਹੈ ।" ਜਲਵੰਤ ਨੇ ਤੱਤੇ-ਤਾਅ ਮੁੜ ਹਮਲੇ ਦੀ ਨੀਅਤ ਨਾਲ ਆਖਿਆ ।

"ਦੋਬਾਰਾ ਜਾਣਾ ਕਦੇ ਚੰਗਾ ਸਾਬਤ ਨਹੀਂ ਹੋਇਆ ।" ਧੀਰੋ ਰਾਮ ਨੇ ਸੋਚੀ ਸਮਝੀ ਰਾਇ ਦਿੱਤੀ ।

"ਅਸਾਂ ਬੰਦਾ ਜ਼ਰੂਰ ਛੁਡਵਾ ਕੇ ਲਿਆਉਣਾ ਏ ।" ਮਿਹਰ ਸਿੰਘ ਅੱਗੇ ਲੱਗ ਕੇ ਤੁਰ ਪਿਆ ।

ਉਹ ਸਾਰੇ ਵਾਹੋ ਦਾਹ ਥਾਣੇ ਨੂੰ ਸਿੱਧੇ ਹੋ ਕੇ ਤੁਰੇ ਅਤੇ ਜਾਂਦਿਆਂ ਹੀ ਫ਼ਾਇਰਿੰਗ ਸ਼ੁਰੂ ਕਰ ਦਿੱਤੀ । ਜਦੋਂ ਥਾਣੇ ਵਿਚੋਂ ਵੀ ਤਿੰਨ ਸੌ ਤਿੰਨ ਦੇ ਚੰਗਿਆੜੇ ਛਡਦੇ ਫ਼ਾਇਰ ਨਿਕਲੇ; ਸਾਰੇ ਇਕਦਮ ਘਬਰਾ ਗਏ । ਉਨ੍ਹਾਂ ਜਾਣਿਆ ਸੀ, ਥਾਣਾ ਇਕ ਤਰ੍ਹਾਂ ਸੁੰਨਾ ਪਿਆ ਹੈ, ਭਾਵੇਂ ਨਜ਼ਾਮ ਸੱਕੇ ਵਾਂਗ ਚੰਮ ਦੀਆਂ ਚਲਾ ਲਵੇ । ਪਰ ਹੁਣ ਦੋ ਪੈਰ ਅਗਾਂਹ ਹੋਣਾ ਵੀ ਬੰਦੇ ਮਰਵਾਉਣ ਵਾਲੀ ਗੱਲ ਜਾਪਦੀ ਸੀ ।

"ਕਿਉਂ ਮੈਂ ਤੁਹਾਨੂੰ ਆਖਿਆ ਨਹੀਂ ਸੀ, ਦੋਬਾਰਾ ਨਾ ਚਲੀਏ ।" ਧੀਰੋ ਨੇ ਸੈਕਟਰੀ ਦੇ ਅਨਾੜੀਪਣ ਨੂੰ ਕਨੌੜਿਆ । "ਖ਼ਬਰੇ ਹਮੀਰ ਰਾਤ ਦੇ ਟਿਕਾਣੇ ਪਹੁੰਚ ਈ ਜਾਵੇ ।"

"ਨਹੀਂ ਉਹ ਜ਼ਰੂਰ ਅੰਦਰ ਰਹਿ ਗਿਆ ਏ ।" ਮਿਹਰ ਸਿੰਘ ਦੀ ਸ਼ਕ ਯਕੀਨ ਵਿਚ ਬਦਲਦੀ ਜਾ ਰਹੀ ਸੀ ।

"ਜੇ ਅੰਦਰ ਹੀ ਰਹਿ ਗਿਆ ਹੋਇਆ, ਤੇਰਾ ਖ਼ਿਆਲ ਐ, ਹੁਣ ਅਸੀਂ ਉਸ ਨੂੰ ਅੰਦਰੋਂ ਛੁਡਵਾ ਲਿਆਵਾਂਗੇ ?" ਧੀਰੋ ਉਹਨਾਂ ਨੂੰ ਪਿਛਾਂਹ ਮੋੜ੍ਹ ਸੀ । "ਉਸ ਨੂੰ ਕਿਸੇ ਨਵੀਂ ਵਿਧੀ ਨਾਲ ਛੁਡਾਵਾਂਗੇ । ਸਾਹਮਣੀ ਟੱਕਰ ਵਿਚ ਹੋਰ ਬੰਦੇ ਨਾ ਮਰਵਾਓ । ਏਥੇ ਏਹੋ ਦਾਅ ਪੇਚ ਵਰਤਣਾ ਚਾਹੀਦਾ ਹੈ ।"

ਗੁਰਦੇਵ ਨੇ ਅਗਾਂਹ ਵਧ ਕੇ ਥਾਣੇ ਦੇ ਬਾਰ ਵਿਚ ਕਿੰਨੇ ਹੀ 'ਠਾਹ-ਠਾਹ' ਫ਼ਾਇਰ ਕਰ ਮਾਰੇ । ਉਸ ਤੋਂ ਦੂਣੇ ਅੰਦਰੋਂ ਉਠ ਪਏ ।

"ਨਕਸਲਵਾੜੀ, ਜ਼ਿੰਦਾਬਾਦ ! ਇਨਕਲਾਬ, ਜ਼ਿੰਦਾਬਾਦ ! ਲਗਾਤਾਰ ਨਾਅਰੇ ਮਾਰਦੇ ਉਹ ਨਹਿਰ ਦੀ ਪੱਟੀ ਨੂੰ ਪਹਾੜੀ ਅੱਕਾਂ ਦੀ ਆੜ ਵਿਚ ਤੁਰ ਗਏ ।

ਸਾਰਾ ਬਾਜ਼ਾਰ ਹਾਲੇ ਪੂਰੀ ਤਰ੍ਹਾਂ ਜਾਗਦਾ ਸੀ । ਪਰ ਫ਼ਾਇਰਾਂ ਦੀ ਛਾਂ ਹੇਠਾਂ ਕੋਈ ਕੁਸਕਿਆ ਤੱਕ ਨਹੀਂ ਸੀ । ਦਾਅਵਤ ਵਿਚਾਲੇ ਛੱਡ ਕੇ ਕਿਸ਼ੋਰੀ ਲਾਲ ਤੇ ਉਸ ਦੇ ਸਾਥੀ ਹਉਂਕਦੇ ਥਾਣੇ ਪਹੁੰਚ ਗਏ । ਜਦੋਂ ਥਾਣੇ ਵਾਹਵਾ ਰੌਣਕ ਹੋ ਗਈ ਉਹਨਾਂ ਬਾਰੀ ਦੀ ਕੁੰਡੀ ਅੰਦਰੋਂ ਚਾੜ੍ਹ ਲਈ ।

ਹਵਾਲਾਤ ਵਿਚੋਂ ਹਮੀਰ ਸਿੰਘ ਨੂੰ ਬਾਹਰ ਧੂਹ ਲਿਆਂਦਾ। ਲਹੂ ਸਿਰ ਵਿਚੋਂ ਵਗ ਵਗ ਉਸ ਦਾ ਬੁਰਾ ਹਾਲ ਹੋ ਚੁਕਾ ਸੀ।

**ਕੀ ਨਾਂ ਏ ਤੇਰਾ** ਓਏ ਹਰਾਮਦਿਆ ?" ਸੁਵਰਨਾ ਸ਼ੇਰ ਵਾਂਗ ਉਸ ਦੇ ਸਿਰ ਉੱਤੇ ਗੱਜ ਪਿਆ।

ਹਮੀਰ ਨੂੰ ਪੂਰੀ ਹੋਸ਼ ਆ ਚੁੱਕੀ ਸੀ। ਉਹਦੇ ਜੀ ਵਿਚ ਆਈ ਮੋੜਵੀਂ ਤੱਤੀ ਤੱਤੀ ਗਾਲ੍ਹ ਕਢ ਦੇਵਾਂ। ਪਰ ਇਸ ਦਾ ਹੁਣ ਲਾਭ ਕੋਈ ਨਹੀਂ ਹੋਣਾ ਸੀ।

"ਦਸਦਾ ਏਂ ਕਿ ਛਿੱਤਰ ਖਾ ਕੇ ਈ ਬਕੇਂਗਾ ?"

"ਮੇਰਾ ਨਾਂ ਹਮੀਰ ਐ, ਮੈਂ ਤਾਂ ਗੁਰਦਵਾਰੇ ਦੀ ਯਾਤਰਾ ਨੂੰ ਆਇਆ ਸੀ।" ਹਮੀਰ ਨੇ ਇਕ ਬਹਾਨਾ ਖੜਾ ਕਰ ਲਿਆ।

"ਤੇ ਮਾਂ ਵਾਲਾ ਪਸਤੌਲ ਵੀ ਨਾਲ ਈ ਲੈ ਆਇਆ ਸੀ, ਹੈ ਨਾ ?"

ਹਮੀਰ ਫਿਰ ਚੁੱਪ ਹੋ ਗਿਆ। ਥਾਣੇਦਾਰ ਨੇ ਇਕ ਲੱਤ ਮਾਰ ਕੇ ਉਸ ਨੂੰ ਥਾਵੇਂ ਨਸਾਲ ਦਿਤਾ। ਖ਼ੂਨ ਵਧੇਰੇ ਵਗ ਜਾਣ ਕਾਰਨ ਸਵਰਨਾ ਚਿੰਤਾਤੁਰ ਸੀ। ਹਮੀਰ ਜਾਣ ਨੇ ਨਿਢਾਲ ਹੁੰਦਾ ਜਾ ਰਿਹਾ ਸੀ।

"ਕਿਸ਼ੋਰੀ ਲਾਲ ! ਇਸ ਦਾ ਸਿਰ ਪੱਗ ਨਾਲ ਘੁਟ ਕੇ ਬੰਨ੍ਹ ਦੇਵੋ; ਤਾਕਿ ਲਹੂ ਬੰਦ ਹੋ ਜਾਵੇ।" ਫਿਰ ਉਸ ਚੇਤੂ ਨੂੰ ਆਖਿਆ : "ਫੋਨ ਚੁੱਕ ਕੇ ਲੈ ਆ; ਐੱਸ. ਪੀ. ਤੇ ਡੀ. ਐੱਸ. ਪੀ. ਨੂੰ ਇਤਲਾਹਾਂ ਭੇਜੀਏ। ਦਿਆਲ ਤੂੰ ਕਾਇਮ ਏਂ ?"

"ਜਨਾਬ ਕਾਇਮ ਕੁਮ ਕੁਝ ਨਹੀਂ, ਖ਼ੂਨ ਈ ਬੰਦ ਹੋਣ ਵਿਚ ਨਹੀਂ ਆਉਂਦਾ।" ਉਸ ਤੋਂ ਉਠਿਆ ਨਹੀਂ ਜਾ ਰਿਹਾ ਸੀ।

"ਘਬਰਾ ਨਾ ਸਭ ਕੁਝ ਈ ਠੀਕ ਠਾਕ ਹੋ ਜਾਵੇਗਾ।" ਥਾਣੇ ਬੰਦਾ ਢਾਹ ਲੈਣ ਨਾਲ ਉਸ ਨੂੰ ਮੋਢੇ ਨਵਾਂ ਸਟਾਰ ਚਮਕਦਾ ਦਖਾਈ ਦੇ ਰਿਹਾ ਸੀ।

## 9

## ਕੱਚੀ ਪੱਕੀ ਕੈਂਚੀ-ਕਾਟ

ਕਾਮਰੇਡ ਹੀਰਾ ਸਿੰਘ ਆਪਣੀ ਲੜਕੀ ਦੇ ਵਿਆਹ ਲਈ ਮੰਡੀਓਂ ਖੰਡ ਲੈਣ ਗਿਆ ਬਾਣੀਏ ਨਾਲ ਔਂਟਾ ਪਾ ਬੈਠਾ। ਖੰਡ ਦਾ ਪਰਮਿਟ ਲੈਣ ਲਈ ਪਹਿਲਾਂ ਉਸ ਦਰਖ਼ਾਸਤ ਪਿੰਡ ਦੇ ਸਰਪੰਚ ਤੋਂ ਤਸਦੀਕ ਕਰਵਾਈ। ਫਿਰ ਦੋ ਵਾਰ ਸਿਵਲ ਸਪਲਾਈ ਅਫ਼ਸਰ ਕੋਲ ਚੱਕਰ ਮਾਰੇ। ਪਹਿਲੀ ਵਾਰ ਅਫ਼ਸਰ ਦੀ ਘਰ ਵਾਲੀ ਦਾ ਸਿਰ ਦੁਖਦਾ ਸੀ ; ਉਹ ਦਫ਼ਤਰ ਹਾਜ਼ਰੀ ਲਾ ਕੇ ਘਰੋਂ ਨਹੀਂ ਆਇਆ ਸੀ। ਹੀਰਾ ਸਿੰਘ ਨੇ ਕਈ ਵਾਰ ਚਾਹ ਪੀ ਪੀ ਉਸ ਨੂੰ ਉਡੀਕਿਆ ; ਭਲਾ ਲੋਕ ਨਾ ਹੀ ਬਹੁੜਿਆ। ਅਫ਼ਸਰ ਦਾ ਘਰ ਉਹ ਜਾਣਦਾ ਨਹੀਂ ਸੀ। ਦੂਜੇ ਦਿਨ ਕੁਰਸੀ ਖ਼ਾਲੀ ਵੇਖ ਕੇ ਕਾਮਰੇਡ ਦਾ ਮੱਥਾ ਮੁੜ ਠਣਕਿਆ ਉਸ ਕਲਰਕ ਤੋਂ ਪੁੱਛਿਆ :

"ਬਾਬੂ ਜੀ ਵੱਡੇ ਸਾਹਬ.........ਅਜ ?" ਉਸ ਨੂੰ ਡਰ ਸੀ ਮਤਾ ਬਰੰਗ ਹੀ ਮੁੜਨਾ ਪਵੇ।

"ਸ਼ਾਬਾ ਜੀ ਮੀਟਿੰਗ ਤੇ ਗਏ ਐ।" ਕਲਰਕ ਨੇ ਪਲ ਕੁ ਹੀਰਾ ਸਿੰਘ ਵਲ ਝਾਕ ਕੇ ਰਜਿਸਟਰ ਫਰੋਲਣਾ ਸ਼ੁਰੂ ਕਰ ਦਿਤਾ। ਉਹ ਚਾਹੁੰਦਾ ਸੀ, ਆਉਣ ਵਾਲਾ ਬਹੁਤਾ ਸਿਰ ਨਾ ਖਾਵੇ।

"ਕਾਹਦੀ ਮੀਟਿੰਗ।"

"ਡੀ. ਸੀ. ਸਾਹਬ ਦੀ ਮਾਹਵਾਰੀ।"

"ਕਦੋਂ ਆਉਣਗੇ ?" ਕਾਮਰੇਡ ਡੂੰਮਣੇ ਮਖ਼ੀਰ ਵਾਂਗ ਗਲ ਪੈ ਜਾਣਾ ਚਾਹੁੰਦਾ ਸੀ। ਉਹਦੇ ਅੰਦਰ ਕਲ੍ਹ ਦੀ ਦਿਹਾੜੀ ਮਾਰੇ ਜਾਣ ਦਾ ਗੁੱਸਾ ਰਿਝ ਰਿਹਾ ਸੀ।

"ਬਾਬਾ, ਸਾਹਬ ਮਾਲਕ ਹੈ, ਨੌਕਰ ਤਾਂ ਅਸੀਂ ਆਂ। ਉਹ ਨਾ ਆਵੇ ਤਾਂ ਨਾ ਈ ਆਵੇ। ਉਸ ਨੂੰ ਕਿਸੇ ਪੁੱਛਣਾ ਥੋੜ੍ਹੇ ਈ ਏ।" ਕਲਰਕ ਆਪਣੀ ਥਾਂ ਕੰਮ ਤੋਂ ਅੱਕਿਆ ਪਿਆ ਸੀ।

ਉਡੀਕ ਕਰਦੇ ਲੋਕ ਔਖੇ ਤਾਂ ਸਾਰੇ ਹੀ ਸਨ; ਪਰ ਘਿਉ, ਖੰਡ ਆਦਿ ਵਧ ਲੈਣ ਦੇ ਲਾਲਚ ਕਾਰਨ ਪੁੱਛ-ਦੱਸ ਤੋਂ ਝਿਜਕਦੇ ਸਨ। ਹੀਰਾ ਸਿੰਘ ਨੇ ਚਿੱਤੋਂ ਔਖਿਆਈ, ਪਰ ਬਾਹਰੋਂ ਜ਼ਬਤ ਨਾਲ ਆਖਿਆ:

"ਲੋਕ ਨਿੱਤ ਹੀ ਆ ਕੇ ਮੁੜ ਜਾਂਦੇ ਐ ? ਇਉਂ ਕੰਮ ਕਿਵੇਂ ਚਲਣਾ ਏ ?"

"ਬਾਬਾ ਮੇਰਾ ਸਿਰ ਲੋਹੇ ਦਾ ਨਹੀਂ। ਔਹ ਬੈਂਚ ਪਈ ਏ ਵਰਾਂਡੇ ਵਿਚ, ਆਰਾਮ ਨਾਲ ਬਹਿ ਜਾ, ਜਾ ਕੇ।"

"ਕਲ੍ਹ ਦੀ ਸਾਰੀ ਦਿਹਾੜੀ ਓਸੇ ਬੈਂਚ ਉਤੇ ਬੈਠਾ ਤੈਨੂੰ ਰੋਂਦਾ ਰਿਹਾ ਆਂ।'

"ਰੋ ਬੁੜ੍ਹਿਆ ਜਣਦਿਆਂ ਨੂੰ, ਸਰਕਾਰ ਨੂੰ ਜਾਂ ਸਰਕਾਰ ਬਣਾਉਣ ਵਾਲਿਆਂ ਨੂੰ। ਮੈਨੂੰ ਰੋਂ ਬੈ ਤਾਂ ਤੇਰੇ ਪੱਲੇ ਖੰਡ ਦੀ ਥਾਂ ਸੁਆਹ ਵੀ ਨਹੀਂ ਪੈਣੀ।"

ਹੀਰਾ ਸਿੰਘ ਦੇ ਮਨ ਇਕ ਚੜ੍ਹਦੀ ਤੇ ਇਕ ਉਤਰਦੀ ਸੀ; ਇਹ ਕਾਹਦਾ ਰਾਜ ਐ, ਫ਼ਰਿਆਦੀ ਆਵੇ. ਅਗੋਂ ਖ਼ਾਲੀ ਕੁਰਸੀ ਹੀ ਵੱਢ ਵੱਢ ਖਾਵੇ। ਫਿਰ ਉਸ ਨੂੰ ਕਮਿਊਨਿਸਟ ਪਾਰਟੀ ਉਤੇ ਗੁੱਸਾ ਛਾਲਾਂ ਮਾਰ ਕੇ ਚੜ੍ਹ ਆਇਆ। ਲੋਕ ਦੁਸ਼ਮਣ ਸਰਕਾਰ ਤੇ ਸਮਾਜ ਦੁਸ਼ਮਣ ਕਾਂਗਰਸ ਨਾਲ ਭਿਆਲੀ, ਲੱਖ ਲਾਹਨਤ ! ਉਸ ਇਕ ਪਲ ਨਰਮ ਪੈ ਕੇ ਮੁੜ ਪੁੱਛਿਆ:

"ਮੈਨੂੰ ਖੰਡ ਦਾ ਪਰਮਿਟ ਕਿਵੇਂ ਮਿਲ ਸਕਦਾ ਹੈ ? ਸਾਹਬ ਦੀ ਗ਼ੈਰ ਹਾਜ਼ਰੀ ਵਿਚ ਸਾਰਾ ਕੰਮ ਠੱਪ ਈ ਰਹਿੰਦਾ ਏ ?"

"ਬਾਬਾ ਕਿਉਂ ਬੁੱਢੀ ਜੋਕ ਵਾਂਗ ਚੰਬੜਿਆਂ ਏਂ। ਜੇ ਮੈਂ ਪਰਮਿਟ ਦੇ ਸਕਦਾ ਹੁੰਦਾ ਕਲ੍ਹ ਹੀ ਦੇ ਦਿੰਦਾ।" ਕਲਰਕ ਨੇ ਮੱਥੇ ਵਿਚ ਹੱਥ ਮਾਰਦਿਆਂ ਮਨ ਵਿਚ ਆਖਿਆ, ਇਨ੍ਹਾਂ ਲੋਕਾਂ ਨੂੰ ਜੀਣਾ ਆਵੇ ਨਾ ਮਰਨਾ। ਸਾਰੀ ਉਮਰ ਈ ਖ਼ੁਆਰ ਹੋਈ ਜਾਣਗੇ।

ਕਾਮਰੇਡ ਪਿਛਾਂਹ ਹਟ ਗਿਆ। ਉਸ ਨੂੰ ਯਕੀਨ ਆ ਗਿਆ, ਕਲਰਕ ਦੇ ਵੱਸ ਕੁਝ ਨਹੀਂ। ਉਹ ਮਨ ਦੇ ਉਤਰਾਵਾਂ ਚੜ੍ਹਾਵਾਂ ਵਿਚ ਕਰਿੱਝਦਾ ਰਿਹਾ। ਉਸ ਦੂਜੇ ਲੋਕਾਂ ਵਾਂਗ ਵਰਾਂਡੇ ਵਿਚ ਉਬਾਸੀਆਂ ਲੈਂਦਿਆਂ, ਚਾਹਾਂ ਪੀਂਦਿਆਂ ਤੇ ਅਫ਼ਸਰ ਨੂੰ ਉਡੀਕਦਿਆਂ ਸ਼ਾਮ ਪਾ ਦਿਤੀ। ਜਦੋਂ ਕਲਰਕਾਂ ਸਾਈਕਲਾਂ ਉਤੇ ਲੱਤਾਂ ਦੇ ਲਈਆਂ, ਹੀਰਾ ਸਿੰਘ ਵੀ ਮੋਢੇ ਦਾ ਦੁਪੱਟਾ ਝਾੜ ਕੇ ਉਠ ਖਲੋਤਾ ਅਤੇ ਘਰ ਤੱਕ ਸਿਵਲ ਅਫ਼ਸਰ, ਸਰਕਾਰ, ਕਾਂਗਰਸ ਤੇ ਆਪਣੀ ਪਾਰਟੀ ਨੂੰ ਗਾਲ੍ਹਾਂ ਦੇਂਦਾ ਆਇਆ।

ਤੀਜੇ ਦਿਨ, ਉਸ ਦਫ਼ਤਰ ਦਾ ਬੂਹਾ ਫਿਰ ਆ ਠਕੋਰਿਆ। ਖ਼ਾਲੀ ਕੁਰਸੀ ਨੇ ਅਜ ਵੀ ਉਹਦਾ ਮੱਥਾ ਵੱਟੋ ਵੱਟ ਕਰ ਦਿਤਾ। ਪਰ ਸਾਰਾ ਗੁੱਸਾ ਅੰਦਰ ਦੱਬ ਕੇ ਉਹ ਬੈਂਚ ਤੇ ਬਹਿ ਗਿਆ। ਅਜ ਉਹ ਕਲ੍ਹ ਨਾਲੋਂ ਥੋੜ੍ਹਾ ਸਵਖਤੇ ਆ ਗਿਆ ਸੀ। ਉਸ ਨੂੰ ਚਾਹ ਇਕ ਵਾਰ ਹੀ ਪੀਣੀ ਪਈ, ਜਦੋਂ ਅਫ਼ਸਰ ਇਕ ਘੰਟਾ ਲੇਟ ਆ ਗਿਆ। ਹੀਰਾ ਸਿੰਘ ਇਕ ਤਰ੍ਹਾਂ ਧੱਕਾ ਦੇ ਕੇ ਅਗੇ ਜਾ ਹੋਇਆ ਅਤੇ ਦਰਖ਼ਾਸਤ ਮੇਜ਼ ਉਤੇ ਰਖਦਿਆਂ ਬੋਲਿਆ:

"ਅਜ ਤਿੰਨ ਦਿਨ ਹੋ ਗਏ ਮੂੰਹ ਦੀ ਖਾ ਕੇ ਮੁੜਦੇ ਨੂੰ।"

"ਬਾਬਾ ਇਕੱਲੀ ਤੇਰੀ ਦਰਖਾਸਤ ਤੇ ਹੀ ਨਹੀਂ ਬੈਠੇ।" ਸਿਵਲ ਸਪਲਾਈ ਅਫ਼ਸਰ ਨੇ ਹੀਰਾ ਸਿੰਘ ਵਲ ਝਾਕਣ ਤੋਂ ਬਿਨਾਂ ਹੀ ਰੁਖਾਈ ਨਾਲ ਉੱਤਰ ਦਿਤਾ। "ਸਰਕਾਰ ਦੇ ਹੋਰ ਕੰਮ ਠੱਪ ਕਰ ਦੇਈਏ?" ਉਸ ਦੇ ਚੋਪੜੇ ਪਟਿਆਂ ਤੋਂ ਨਜ਼ਰਾਂ ਤਿਲ੍ਹਕ ਤਿਲ੍ਹਕ ਜਾਂਦੀਆਂ ਸਨ। ਪਾਊਡਰ ਦੀ ਸੁਗੰਧ ਨਾਲ ਸਾਰਾ ਦਫ਼ਤਰ ਲਪਟਾਂ ਮਾਰ ਰਿਹਾ ਸੀ।

ਕਾਮਰੇਡ ਦਾ ਜੀ ਕਰਦਾ ਸੀ, ਸੱਲ੍ਹੀ ਜੁੱਤੀ ਲਾਹ ਕੇ ਖੰਡ ਅਫ਼ਸਰ ਦੇ ਚੋਪੜੇ ਸਿਰ ਵਿਚ ਮਾਰੀ ਜਾਵਾਂ ਤੇ ਜਦੋਂ ਸੌ ਹੋਣ ਲਗੇ, ਭੁੱਲ ਕੇ ਇਕ ਤੋਂ ਮੁੜ ਗਿਣਤੀ ਸ਼ੁਰੂ ਕਰ ਦੇਵਾਂ। ਉਹ ਕਹਿਣਾ ਚਾਹੁੰਦਾ ਸੀ, ਪਰਸੋਂ ਮਾਂ ਦਾ ਸਿਰ ਹਟਾਉਂਦਾ ਵੀ ਸਰਕਾਰੀ ਕੰਮ ਕਰ ਰਿਹਾ ਸੀ। ਪਰ ਵਧ ਖੰਡ ਲੈਣ ਦੇ ਲਾਲਚ ਨੇ ਆਪੇ ਨੂੰ ਰੋਕ ਲਿਆ। ਉਹ ਇਹ ਵੀ ਗ਼ਨੀਮਤ ਸਮਝਦਾ ਸੀ, ਅਜ ਸਾਰੀ ਦਿਹਾੜੀ ਖ਼ੁਆਰ ਨਹੀਂ ਹੋਣਾ ਪਿਆ।

"ਜੀ ਲੜਕੀ ਦਾ ਵਿਆਹ ਐ, ਦੋ ਬੋਰੀਆਂ ਬਿਨਾਂ ਕਿਵੇਂ ਵੀ ਨਹੀਂ ਸਰਨਾ?"

"ਬਾਬਾ ਖੰਡ ਦੀ ਸ਼ਾਰਟੇਜ ਹੈ। ਸਰਕਾਰ ਆਖਦੀ ਹੈ, ਪੱਚੀ ਬਰਾਤੀਆਂ ਤੋਂ ਬਹੁਤੇ ਨਾ ਸੱਦੋ। ਸਾਡੇ ਪੰਜਾਬ ਨੇ ਤਾਂ ਵਿਆਹਾਂ ਨਾਲ ਈ ਪੱਟ ਹੋ ਜਾਣਾ ਏ। ਲੈ ਇਕ ਬੋਰੀ ਲਿਖ ਦਿਤੀ।" ਮੱਥੇ ਬਲ ਪਾਏ ਅਫ਼ਸਰ ਨੇ ਹੀਰਾ ਸਿੰਘ ਵਲ ਝਾਕਦਿਆਂ ਦਰਖਾਸਤ ਫੜਾ ਦਿਤੀ। "ਦੂਜੇ ਕਮਰੇ ਵਿਚ ਕਲਰਕ ਕੋਲ ਲੈ ਜਾਹ?"

"ਜੀ ਇਕ ਬੋਰੀ ਤਾਂ ਬਹੁਤ ਹੀ ਥੋੜ੍ਹੀ ਐ।" ਉਸ ਦੋਬਾਰਾ ਬੇਨਤੀ ਨਾਲ ਆਖਿਆ।

"ਕੰਟਰੋਲ ਰੇਟ ਦੀ ਇਕ ਬੋਰੀ ਹੀ ਮਿਲੇਗੀ। ਬਾਕੀ ਬਾਜ਼ਾਰੋਂ ਜਿੰਨੀ ਮਰਜ਼ੀ ਲੈ ਲਈਂ।" ਅਫ਼ਸਰ ਨੇ ਹੋਰ ਭੀੜ ਨੂੰ ਭੁਗਤਾਉਣ ਲਈ ਉਸ ਨੂੰ ਹੋਰ ਵੀ ਕਾਹਲੀ ਨਾਲ ਤੋਰਨਾ ਚਾਹਿਆ।

"ਤੁਸੀਂ ਤਾਂ ਕੰਟਰੋਲ ਰੇਟ ਦੀ ਉੜਦੂ ਲਾਓ, ਸਾਡੇ ਵਾਰੀ ਵਿਆਹਾਂ ਨੂੰ ਵੀ ਸ਼ਾਰਟੇਜ ਆ ਜਾਂਦੀ ਐ।" ਮਨ ਵਿਚ ਬੁੜਬੁੜ ਕਰਦਾ ਹੀਰਾ ਸਿੰਘ ਓਸੇ ਕਲਰਕ ਕੋਲ ਆ ਗਿਆ; ਜਿਸ ਨਾਲ ਕਲ੍ਹ 'ਤੂੰ ਤੂੰ ਮੈਂ ਮੈਂ' ਹੋਇਆ ਸੀ।

"ਲੈ ਬਈ ਸ਼ੇਰਾ ਮਾਰ ਝਰੀਟ।" ਉਹ ਇਸ ਲਈ ਮਿੱਠਾ ਕੂਲਾ ਹੋ ਗਿਆ, ਕਿਤੇ ਕਲਰਕ ਈ ਕੋਈ ਅੜੀ ਪਾ ਕੇ ਆਥਣ ਨਾ ਕਰ ਦਵੇ। ਇਉਂ ਪਿੰਡ ਦੀ ਟਰਾਲੀ ਦੇ ਤੁਰ ਜਾਣ ਦਾ ਵੀ ਵਰੋਂਚਾ ਹੋਣਾ ਸੀ। ਹੁਣ ਹੀਰਾ ਸਿੰਘ ਕਾਹਲਾ ਸੀ: ਕਿਹੜਾ ਵੇਲਾ ਹੋਵੇ, ਜਦੋਂ ਜਮਦੂਤਾਂ ਕੋਲੋਂ ਪੱਤੇ ਤੋੜ ਹੋ ਜਾਵਾਂ।

"ਕਿਉਂ ਬਾਬਾ ਪਤਾ ਲਗ ਗਿਆ, ਸਰਕਾਰ ਕਿਵੇਂ ਚਲਦੀ ਏ।" ਕਲਰਕ ਨੇ ਬਾਬੇ ਦਾ ਦਿਲੋਂ ਜੰਗ ਲਾਹੁਣ ਵਾਲੀ ਚੋਟ ਮਾਰੀ।

"ਤੂੰ ਫਾਹਾ ਵੱਢ। ਏਸ ਸਰਕਾਰ ਦਾ ਤਾਂ ਬਾਲਣ ਫੂਕਣ ਈ ਕਰਨਾ ਪੈਣਾ ਏ।"

"ਬਾਬਾ ਘਰ ਜਾ ਕੇ ਤੂੰ ਇਹ ਵੀ ਭੁੱਲ ਜਾਣਾ ਏਂ।" ਕਲਰਕ ਉਨ੍ਹਾਂ ਬੁਜ਼ਦਿਲਾਂ ਵਿਚੋਂ ਆਪ ਸੀ, ਜਿਹੜੇ ਤੀਲੀ ਲਾ ਕੇ ਆਪਣੇ ਵਿਹੜੇ ਨਲਕਾ ਗੇੜਨ ਲਗ ਜਾਂਦੇ ਹਨ।

"ਜਿਹੜਾ ਤੁਹਾਡੀਆਂ ਯੂਨੀਅਨਾਂ ਸੁਆਰਦੀਆਂ ਏ, ਮੈਨੂੰ ਚੰਗੀ ਤਰ੍ਹਾਂ ਪਤਾ ਏ। ਤਨਖਾਹਾਂ ਵਧਾਉਣ ਤੋਂ ਬਿਨਾਂ ਕੱਖ ਨਹੀਂ ਕਰਦੀਆਂ। ਤੇ ਤੁਸੀਂ ਆਪ ਲੋਕਾਂ ਦੇ ਲੀੜੇ ਲਾਹ ਲਏ ਜਾਂ ਸਰਕਾਰ ਦੀ ਝੋਲੀ ਚੁੱਕ ਲਈ। ਪਿੰਡਾ ਅਗਾਂਹ, ਪੁੱਤਾ ਪਿਛਾਂਹ। ਹੈ ਨਾ?" ਹੀਰਾ ਸਿੰਘ ਮਨ ਦਾ ਰੋਸ ਰੋਕ ਨਾ ਸਕਿਆ।

''ਬਾਬਾ ਬਾਬਾ ! ਕੀਹਦੇ ਨਾਲ ਗੱਲਾਂ ਕਰਦਾ ਏਂ।'' ਚਪੜਾਸੀ ਨੇ ਦਰਖਾਸਤਾਂ ਕਲਰਕ ਅਗੇ ਰਖਦਿਆਂ ਆਖਿਆ, ''ਸੁਸ਼ੀਲ ਬਾਬੂ ਜ਼ਿਲਾ ਯੂਨੀਅਨ ਦਾ ਸਕੱਤਰ ਹੈ।''

''ਤਾਂਹੀਏ ਲੋਕਾਂ ਨੂੰ ਵੱਢ ਵੱਢ ਖਾਂਦਾ ਏ।'' ਕਲਰਕ ਦੇ ਯੂਨੀਅਨ ਸਕੱਤਰ ਹੋਣ ਨੇ ਬਾਬੇ ਨੂੰ ਇਕ ਦਮ ਬੱਗਾ ਸ਼ੇਰ ਬਣਾ ਦਿਤਾ।

''ਡਿੱਗੀ ਖੋਤੇ ਤੋਂ, ਗੁੱਸਾ ਘੁਮਿਆਰ ਤੇ।'' ਕਲਰਕ ਨੇ ਪਰਮਿਟ ਵਾਲੀ ਕਾਪੀ ਚਪੜਾਸੀ ਨੂੰ ਦੇਂਦਿਆਂ ਚੋਟ ਮਾਰੀ। ''ਸਾਹਬ ਤੋਂ ਦਸਖ਼ਤ ਕਰਵਾ ਲਿਆ।'' ਜਦ ਚਪੜਾਸੀ ਚਲਾ ਗਿਆ ਤਦ ਸੁਸ਼ੀਲ ਨੇ ਨੀਝ ਲਾ ਕੇ ਹੀਰਾ ਸਿੰਘ ਤੋਂ ਪੁਛਿਆ, ''ਬਾਬਾ ਕੀ ਕਰਦਾ ਹੁੰਦਾ ਏਂ ?''

''ਭੱਠ ਝੋਕਦਾ ਹੁੰਦਾ ਆਂ। ਕਿਉਂ ਦਿਹਾੜੀ ਲਾਉਣੀ ਏਂ ?'' ਕਾਮਰੇਡ ਆਪਣੇ ਟੌਅਰ ਵਿਚ ਮਿੰਨਾ ਜਿਹਾ ਮੁਸਕਾ ਪਿਆ।

ਸੁਸ਼ੀਲ ਜੀਅ ਖੋਲ੍ਹ ਕੇ ਹੱਸ ਪਿਆ।

''ਬਾਬਾ ਤੇਰੇ ਵੱਸ ਨਹੀਂ ; ਜਿਨ੍ਹਾਂ ਸਾਰੀ ਉਮਰ ਈ ਭੱਠ ਝੋਕਿਆ ਹੋਵੇ, ਉਹ ਭੱਠ ਝੋਕਣ ਈ ਲਾ ਸਕਦੇ ਐ।'' ਕਲਰਕ ਨੂੰ ਬਾਬੇ ਦੇ ਪਾਰਟੀ ਮੈਂਬਰ ਅਥਵਾ ਹਮਦਰਦ ਹੋਣ ਵਿਚ ਕੋਈ ਸ਼ੱਕ ਨਾ ਰਿਹਾ।

''ਜਿਹੜਾ ਤੁਹਾਡੇ ਕੋਲੋਂ ਭਾਂਬੜ ਬਲਦਾ ਏ, ਤੁਸੀਂ ਬਾਲ ਲਓ।'' ਕਾਮਰੇਡ ਨੂੰ ਚੱਜ ਦਾ ਜਵਾਬ ਨਹੀਂ ਅਹੁੜਿਆ ਸੀ। ਥੋੜ੍ਹੀ ਚੁੱਪ ਪਿਛੋਂ ਉਹ ਫਿਰ ਬੋਲਿਆ, ਜਿਵੇਂ ਪਹਿਲੇ ਉੱਤਰ ਨਾਲ ਤਸੱਲੀ ਨਹੀਂ ਹੋਈ ਸੀ; ''ਆਹ ਤੇਰੇ ਸਾਹਮਣੇ ਈਮਾਨਦਾਰੀ ਦੇ ਹੱਡ ਲਈ ਖਲੋਤਾ ਆਂ, ਬਾਕੀ ਸਭ ਸਿਫ਼ਰ ਈ ਐ।''

ਸੁਸ਼ੀਲ ਬਾਬੇ ਦੀ ਗੱਲ ਸੁਣ ਕੇ ਠਠਿੰਬਰ ਗਿਆ। ਉਹਦੇ ਸਾਹਮਣੇ ਬੁੱਢੇ ਹੱਡਾਂ ਨਾਲ ਕੁੱਬਾ ਹੋਇਆ ਹਿੰਦੁਸਤਾਨ ਖਲੋਤਾ ਸੀ। ਚਪੜਾਸੀ ਪਰਮਿਟਾਂ ਵਾਲੀ ਕਾਪੀ ਲੈ ਆਇਆ। ਸੁਸ਼ੀਲ ਨੇ ਖੰਡ ਦੀ ਬੋਰੀ ਦਾ ਪਰਮਿਟ ਪਾੜ ਕੇ ਦੇਂਦਿਆਂ ਬਾਬੇ ਨੂੰ ਆਖਿਆ :

''ਬਾਬਾ, ਬੇੜੀ ਭੰਵਰ ਵਿਚ ਆ ਪਈ ਆ। ਹੁਣ ਇਹ ਕਿਸੇ ਗੱਲ ਨਾਲ ਈ ਕਿਨਾਰੇ ਲਗੇਗੀ।''

''ਜਦੋਂ ਜਵਾਨੀ ਪੜ੍ਹ ਲਿਖ ਕੇ ਹੀਜੜੀ ਹੋ ਜਾਵੇ, ਇਹੋ ਜਿਹੀਆਂ ਨਸੀਹਤਾਂ ਹੀ ਕਰਦੀ ਹੁੰਦੀ ਐ।'' ਬਾਬੇ ਨੂੰ ਪਾਰਟੀ ਦੇ ਬਾਬੂਆਂ ਨਾਲ ਵੀ ਸਖ਼ਤ ਨਫ਼ਰਤ ਸੀ, ਜਿਹੜੇ ਮਾਰਕਸ, ਲੈਨਿਨ ਦੀਆਂ ਦੋ ਕਿਤਾਬਾਂ ਪੜ੍ਹ ਕੇ ਪਾਰਟੀ ਦਾ ਫ਼ੰਡ ਸਿਗਰਟਾਂ ਰਾਹੀਂ ਹੀ ਹੜੱਪ ਕਰੀ ਜਾਂਦੇ ਸਨ। ਸੁਸ਼ੀਲ ਉਸ ਨੂੰ ਉਨ੍ਹਾਂ ਬਾਬੂ ਕਾਮਰੇਡਾਂ ਦਾ ਹੀ ਮਸੇਰ ਜਾਪਿਆ।

ਦਫ਼ਤਰੀ ਬਾਬੂ ਨੂੰ ਬੁਜ਼ਦਿਲੀ ਦੇ ਭੰਵਰ ਬੁਆਟਣੀਆਂ ਖਾਂਦਿਆਂ ਛੱਡ ਕੇ ਉਹ ਚੁਕਵੇਂ ਪੈਰੀਂ ਟਰਾਲੀ ਦੀ ਭਾਲ ਵਿਚ ਮੰਡੀ ਨੂੰ ਤੁਰ ਪਿਆ। ਉਸ ਨੂੰ ਆਸ ਸੀ ਕਣਕ ਸੁੱਟਣ ਆਈ ਕੋਈ ਨਾ ਕੋਈ ਪਿੰਡ ਦੀ ਟਰਾਲੀ ਜ਼ਰੂਰ ਮਿਲ ਜਾਵੇਗੀ। ਆੜ੍ਹਤੀਆਂ ਦੇ ਖਲੋਤੀ ਟਰਾਲੀ ਵੇਖ ਕੇ ਉਹ ਹਰਾ ਹੋ ਗਿਆ। ਟਰਾਲੀ ਵਾਲੇ ਨਾਲ ਪੱਕੀ ਕਰ ਕੇ ਉਹ ਖੰਡ ਦੇ ਡੀਪੂ ਉਤੇ ਚਲਿਆ ਗਿਆ। ਇਕ ਰੁਪਿਆ ਅਠਾਨਵੇਂ ਪੈਸੇ ਫ਼ੀ ਕਿਲੋ ਦੇ ਹਿਸਾਬ ਉਸ ਪੈਸੇ ਜਮ੍ਹਾਂ ਕਰਵਾ ਦਿਤੇ। ਜਿਸ ਮਿੱਲ ਦੀ ਇਹ ਖੰਡ ਸੀ ਉਸ ਉਤੇ ਸਵਾ ਸੱਤ ਰੁਪਏ ਕੁਇੰਟਲ ਦੇ ਹਿਸਾਬ ਚਾਰ ਕਨਾਲ ਦਾ ਗੰਨਾ ਹੀਰਾ ਸਿੰਘ ਨੇ ਵੀ ਸੁਟਿਆ ਸੀ। ਇਕ ਬੋਰੀ ਕੰਟਰੋਲ ਰੇਟ ਦੀ ਚੁਕਵਾ ਕੇ ਦੂਜੀ ਖੰਡ ਦੀ ਬੋਰੀ ਖੁਲ੍ਹੇ ਬਾਜ਼ਾਰ ਵਿਚੋਂ ਖ਼ਰੀਦਣ ਲਈ ਉਸ ਪੁੱਛ ਪੜਤਾਲ ਸ਼ੁਰੂ ਕਰ ਦਿਤੀ। ਦੁਪਹਿਰ ਦੀ ਲੋਅ ਤੇ ਸ਼ਹਿਰ ਦੀ ਗਰਮੀ ਨੇ ਉਸ ਦੀ ਸੁਰਤ ਮਾਰ ਕੇ ਰਖ ਦਿਤੀ। ਹਾੜ੍ਹ ਦੇ ਮਹੀਨੇ ਪਿੰਡੋਂ ਆਇਆ

ਕਿਸਾਨ ਉਂਜ ਹੀ ਹਾਬਲਬਾਕਲ ਹੋ ਜਾਂਦਾ ਹੈ। ਜਦੋਂ ਦਸਾਂ ਨਹੁੰਆਂ ਦੀ ਹੱਡ ਭੰਨਵੀਂ ਕਮਾਈ ਬਾਜ਼ਾਰ ਤੇ ਮੰਡੀ ਦਾਆਂ ਕਾਲੀਆਂ ਕੀਮਤਾਂ ਹੱਥੋਂ ਹੱਥੀ ਖੋਹ ਰਹੀਆਂ ਹੋਣ, ਹੀਰਾ ਸਿੰਘ ਵਰਗੇ ਸਾਊ ਬੰਦੇ ਦਾ ਬੌਂਦਲ ਜਾਣਾ ਅਚੰਭੇ ਵਾਲੀ ਗੱਲ ਨਹੀਂ।

"ਸੇਠਾ ਕੀ ਭਾਅ-ਭੱਤਾ ਏ ਦਾਣਾ ਖੰਡ ਦਾ?" ਕਾਮਰੇਡ ਨੇ ਖੰਡ ਦੀਆਂ ਵੰਨਗੀਆਂ ਜਾਚਦਿਆਂ ਬਾਣੀਏਂ ਤੋਂ ਪੁੱਛਿਆ।

"ਮਖਾਂ ਸਰਦਾਰ ਜੀ. ਪਸੰਦ ਕਰੋ, ਭਾਅ ਦਾ ਕੀ ਏ।" ਬਾਣੀਏਂ ਨੇ ਮੁਰਗੀ ਫਸਦੀ ਵੇਖਕੇ ਖ਼ੁਸ਼ ਹੁੰਦਿਆਂ ਗਾਹਕ ਨੂੰ ਉਠ ਕੇ ਵਲਿਆ।

"ਮੋਟਾ ਦਾਣਾ, ਖਰਾ?"

"ਕਿੰਨੀ ਕੁ ਲੈਣੀ ਏਂ?" ਬਾਣੀਆਂ ਪੇਂਡੂ ਸਾਮੀਂ ਨੂੰ ਅੰਦਰੋਂ ਬਾਹਰੋਂ ਟੋਹੀ ਜਾ ਰਿਹਾ ਸੀ।

"ਜੋ ਬਣ ਕੇ ਦੇਵੇਂਗਾ, ਬੋਰੀ ਲੈ ਲਵਾਂਗਾ।"

"ਤੁਹਾਡੇ ਕੋਲੋਂ ਚਾਰ ਸੌ ਦਸ ਲਾ ਲਵਾਂਗੇ।" ਦੁਕਾਨਦਾਰ ਨੇ ਹੇਜ ਅਤੇ ਅਪਣੱਤ ਜਤਾਉਂ-ਦਿਆਂ ਮੁੱਲ ਦਸਿਆ।

"ਹੈਂ, ਚਾਰ ਸੌ ਦਸ!" ਕਾਮਰੇਡ ਨੂੰ ਹੈਰਾਨੀ ਵਿਚ ਚੱਕਰ ਆ ਗਿਆ। "ਦੂਣਿਆਂ ਤੋਂ ਵੀ ਬਹੁਤੇ। ਸੇਠਾ; ਤੂੰ ਚਾਰ ਸੌ ਵੀਹ ਨਾ ਆਖੇ?" ਗਾਹਕ ਨੂੰ ਸਿਰ ਮਾਰਦਿਆਂ ਵੇਖ ਬਾਣੀਆਂ ਹੋਰ ਤਿੱਖਾ ਹੋ ਕੇ ਬੋਲਿਆ:

"ਮਖਾ ਸਰਦਾਰ ਦਾਣਾ ਬੇਰਾਂ ਵਰਗਾ ਵੇਖ। ਸਾਰੀ ਮੰਡੀ ਵਿਚੋਂ ਕਿਸੇ ਦੁਕਾਨ ਤੋਂ ਮਿਲ ਜਾਵੇ, ਮੈਨੂੰ ਸ਼ਿਵਨਾਥ ਨਾ ਆਖੀਂ।" ਉਹਦੇ ਕੰਨਾਂ ਦੀਆਂ ਭਾਰੀਆਂ ਨੱਤੀਆਂ ਲੌਲਾਂ ਤੋੜਨ ਤੇ ਆਈਆਂ ਹੋਈਆਂ ਸਨ।

"ਦਾਣਾ ਤੇਰਾ ਪਸੰਦ ਐ, ਠੀਕ ਠੀਕ ਲਾ ਲੈ।"

"ਭਾਅ ਘਟ ਵਧ ਨਾ ਆਖੋ। ਤੁਹਾਨੂੰ ਸਾਵੇਂ ਵਜ੍ਹੋਂ ਦੇ ਰਹੇ ਆਂ। ਹੋਰ ਸਾਰਿਓਂ ਪੰਦਰਾਂ ਵੀਹ ਤੇ ਮਿਲੇਗੀ।" ਜਦ ਹੀਰਾ ਸਿੰਘ ਵੰਨਗੀ ਖੰਡ ਦੇ ਢੇਰ ਉਤੇ ਸੁੱਟ ਕੇ ਅਗਾਂਹ ਜਾਣ ਲੱਗਾ, ਸ਼ਿਵਨਾਥ ਨੇ ਉਸ ਨੂੰ ਬਾਹੋਂ ਫੜ ਲਿਆ। "ਮਖਾ ਸਰਦਾਰ ਤੂੰ ਗੱਲ ਤਾਂ ਸੁਣ, ਆਪਣਾ ਦੌਲਤ-ਖ਼ਾਨਾ?" ਗਾਹਕ ਹੱਥੋਂ ਖਿਸਕਦਾ ਵੇਖ ਕੇ ਬਾਣੀਏ ਦੀ ਜਾਨ ਟੁੱਟਣ ਲਗ ਪਈ ਤੇ ਉਸ ਭਾਈ-ਚਾਰਕ ਭਲੇਸੀਆਂ ਦੇ ਦਾਅ ਵਰਤਣੇ ਸ਼ੁਰੂ ਕਰ ਦਿਤੇ।

"ਦੌਲਤਖਾਨੇ ਤੁਹਾਡੇ ਬਪਾਰੀਆਂ ਦੇ ਜਾਂ ਅਫ਼ਸਰਾਂ ਦੇ, ਸਾਡੇ ਤਾਂ ਗਰੀਬਖਾਨੇ ਵੀ ਨਹੀਂ ਰਹੇ।" ਹੀਰਾ ਸਿੰਘ ਨੇ ਪੈਰ ਮਲਦਿਆਂ ਮਲਦਿਆਂ ਆਖਿਆ। "ਮੇਰਾ ਪਿੰਡ ਦੀਨੇ ਵਾਲਾ ਏ।"

"ਲਓ, ਤੁਸੀਂ ਤਾਂ ਗੁਆਂਢੀ ਓ। ਸਾਡਾ ਉੱਚੀ ਭੈਣੀ, ਜਾਗੀਰਦਾਰ ਮੁਖਬੈਨ ਸਿੰਘ ਵਾਲੀ। ਤੁਸੀਂ ਜਾਓ ਨਾ, ਖੰਡ ਜਿਸ ਭਾਅ ਮਰਜ਼ੀ ਲੈ ਲਓ। ਮਖਾ ਇਹ ਸਾਡੀ ਹੱਤਕ ਐ, ਸਾਡੇ ਪਿੰਡਾਂ ਦੇ ਹੋ ਕੇ ਕਿਸੇ ਹੋਰ ਦੁਕਾਨੋਂ ਸੌਦਾ ਖ਼ਰੀਦੋ।" ਸੇਠ ਨੇ ਮਿੱਠੇ ਲੱਲ੍ਹੇ ਮਾਰ ਕੇ ਤਿੱਖੇ ਕਾਮਰੇਡ ਨੂੰ ਵੀ ਟਿਕਾਅ ਲਿਆ। "ਮੁਖਬੈਨ ਕੇ ਸਾਰਾ ਸੌਦਾ ਏਥੋਂ ਜਾਂਦਾ ਏ।"

"ਤੇਰੀ ਮਰਜ਼ੀ ਐ ਸੇਠਾ!" ਹੀਰਾ ਸਿੰਘ ਢੋਲਾ ਪੈ ਗਿਆ।

"ਆਪਣੇ ਕਾਕੇ ਦਾ ਵਿਆਹ ਏ?"

"ਨਹੀਂ ਬੀਬੀ ਦਾ।"

"ਮਖਾ ਧੀਆਂ ਧਿਆਣੀਆਂ ਦਾ ਭਾਰ ਤਾਂ ਲੱਥਾ ਈ ਚੰਗਾ ਏ। ਸਮੇਂ ਮਾੜੀ ਆ ਗਈ ਏ।"

ਸ਼ਿਵਨਾਥ ਨੇ ਮਨੁੱਖੀ ਹਮਦਰਦੀ ਪ੍ਰਗਟ ਕਰਦਿਆਂ ਆਪਣਾ ਬਪਾਰੀ ਨਿਸ਼ਾਨਾ ਨਹੀਂ ਛਡਿਆ ਸੀ, "ਇਕ ਬੋਰੀ ਨਾਲ ਕੀ ਬਣੇਗਾ ?"

"ਤੂੰ ਇਕ ਬੋਰੀ ਚੁਕਵਾ ਦੇ, ਬਹੁਤ ਐ।" ਹੀਰਾ ਸਿੰਘ ਨੇ ਸਾਰੇ ਵਿਆਹ ਲਈ ਦੋ ਬੋਰੀਆਂ ਦਾ ਪੜਤਾ ਲਾਇਆ ਸੀ। ਬਾਜ਼ਾਰ ਵਿਚ ਉਹ ਵੰਨ-ਸੁਵੰਨੀ ਖੰਡ ਦੇ ਢੇਰ ਵੇਖ ਕੇ ਪੁੱਛਣ ਲੱਗਾ। "ਸਿਵਲ ਸਪਲਾਈ ਵਾਲਾ ਅਫ਼ਸਰ ਤਾਂ ਆਂਹਦਾ ਸੀ, ਖੰਡ ਦੀ ਸ਼ਾਰਟੇਜ ਐ. ਆਹ ਐਨੀ ਕਿਥੋਂ ਆ ਗਈ ?"

"ਇਹ ਮਿੱਲਾਂ ਵਾਲਿਆਂ ਦੀ ਐ ਨਾ।"

"ਬਿਨਾਂ ਮਿੱਲਾਂ ਤੋਂ ਕਿਹੜੀ ਐ ?"

ਪਾਂਡੀ ਨੇ ਖੰਡ ਦੀ ਬੋਰੀ ਕੰਡੇ ਉਤੇ ਕਰ ਦਿਤੀ।

"ਲੈ ਸਰਦਾਰਾ ਪਾਈਆ ਵਧ ਐ। ਗਵਾਂਢੀ ਕਰ ਕੇ ਤੇਰੇ ਕੋਲੋਂ ਪਾਈਆ ਦਾ ਰੁਪਈਆ ਨਹੀਂ ਲੈਣਾ।"

"ਉਨ੍ਹਾਂ ਦੋਹਾਂ ਹਲ ਕੇ ਬੋਰੀ ਟਰਾਲੀ ਵਿਚ ਸੁੱਟਣ ਲਈ ਪਾਂਡੀ ਨੂੰ ਚੁਕਵਾ ਦਿਤੀ। ਸੇਠ ਦਾ ਮੁੰਡਾ ਰਕਮ ਦਾ ਹਿਸਾਬ ਕਰਨ ਲਗ ਪਿਆ। ਕਾਮਰੇਡ ਖੁਲ੍ਹੀ ਤੇ ਕੰਟਰੋਲ ਰੇਟ ਦੀ ਖੰਡ ਦੇ ਭਾਵਾਂ ਬਾਰੇ ਦੁਬਿਧਾ ਵਿਚ ਪਿਆ ਹੋਇਆ ਸੀ। ਵਜ਼ੀਰ ਨਿੱਤ ਦਿਹਾੜੇ ਸਟੇਜਾਂ ਤੋਂ ਹੋਕਰੇ ਮਾਰ ਰਹੇ ਐ, ਅਸੀਂ ਸੋਸ਼ਲਿਜ਼ਮ ਲਿਆ ਰਹੇ ਆਂ, ਕੀ ਇਕੋ ਚੀਜ਼ ਦੇ ਸੋਸ਼ਲਿਜ਼ਮ ਵਿਚ ਦੋ ਭਾਅ ਹੁੰਦੇ ਐ ?"

"ਭਲਾ ਸੇਠਾ! ਇਹ ਦੱਸ, ਜਿਹੜੀ ਸਿਵਲ ਸਪਲਾਈ ਵਾਲੇ ਦਿੰਦੇ ਐ, ਉਹ ਮਿੱਲਾਂ ਦੀ ਖੰਡ ਨਹੀਂ ਹੁੰਦੀ ?"

"ਤੂੰ ਸਮਝਿਆ ਨਹੀਂ ਸਰਦਾਰਾ! ਸਰਕਾਰ ਆਪਣਾ ਕੋਟਾ ਲੈ ਕੇ ਮਿੱਲਾਂ ਵਾਲਿਆਂ ਨੂੰ ਖੁਲ੍ਹੀ ਛੁੱਟੀ ਦੇ ਦਿੰਦੀ ਐ ਕਿ ਹੱਥ ਰੰਗ ਲਓ। ਅਸਲ ਗੱਲ ਤਾਂ ਇਹ ਐ, ਰਾਜਸੀ ਪਾਰਟੀਆਂ ਇਲੈਕਸ਼ਨ ਲੜਨ ਵਾਸਤੇ ਕਰੋੜਾਂ ਰੁਪਿਆ ਖੰਡ ਮਿੱਲਾਂ ਤੋਂ ਫ਼ੰਡ ਵਜੋਂ ਲੈ ਲੈਂਦੀਆਂ ਏਂ। ਉਹ ਸਾਰੇ ਹਮਾਤੜਾਂ ਸਿਰੋਂ ਹੀ ਨਿਕਲਣੇ ਹਨ।"

ਸ਼ਿਵਨਾਥ ਨੇ ਖੰਡ ਦੀ ਪਰਚੀ ਮੁੰਡੇ ਹੱਥੋਂ ਫੜ ਲਈ।

"ਤੁਸੀਂ ਅਗਾਂਹ ਸਾਨੂੰ ਮੁੰਨ ਲਿਆ, ਤੁਹਾਡੇ ਕੋਲੋਂ ਕਾਹਦੇ ਗਏ। ਤੁਸੀਂ ਸਾਰੇ ਰਲ ਕੇ ਬਲਦ ਬਰਾਬਰ ਕਿਸਾਨ ਦੇ ਦੁਆਲੇ ਛੁਰੀਆਂ ਫੜ ਕੇ ਹੋਏ ਓ।"

"ਰਾਮ ਰਾਮ ਆਖ ਸਰਦਾਰਾ! ਜੱਟ ਦਾ ਜੇਰਾ ਮਹਿੰ ਵਰਗਾ। ਮਖਾ ਸਾਰੀ ਰਕਮ ਚਾਰ ਸੌ ਦਸ ਬਣਦੀ ਐ।" ਉਸ ਪਰਚੀ ਹੀਰਾ ਸਿੰਘ ਨੂੰ ਦੇ ਦਿਤੀ।

"ਪਾਈਏ ਦਾ ਰੁਪਈਆ ਛੱਡ ਕੇ, ਹੈ ਨਾ ? ਸੇਠਾ ਤੂੰ ਪੂਰੀ ਚਾਰ ਸੌ ਵੀਹ ਹੀ ਬਣਾ ਲੈਣੀ ਸੀ।" ਕਾਮਰੇਡ ਨੇ ਜਾਣ ਕੇ ਵਿਅੰਗ ਨਾਲ ਆਖਿਆ।

ਬਾਣੀਆਂ ਜੱਟ ਦੀ ਚੋਟ ਅਣਗੌਲੀ ਕਰ ਕੇ ਆਖਣ ਲਗਾ :

"ਜਦੋਂ ਬਣਦੇ ਈ ਚਾਰ ਸੌ ਦਸ ਐ, ਆਪਾਂ ਵਧ ਜ਼ਰੂਰ ਲਾਉਣੇ ਐ। ਵਧ ਤਾਂ ਗਊ ਦੀ ਰੱਤ ਐ।" ਸ਼ਿਵਨਾਥ ਨੇ ਆਪਣੀ ਈਮਾਨਦਾਰੀ ਨੂੰ ਧਰਮ ਨਾਲ ਲਿਆ ਜੋੜਿਆ।

"ਵੇਖ ਸੇਠਾ, ਕਾਮੇ ਕਿਸਾਨ ਨਾਲ ਚਾਰ ਸੌ ਵੀਹ ਤਾਂ ਦਿਨ ਦੀਵੀਂ ਹੋਈ ਜਾਂਦੀ ਐ।" ਬਾਣੀਆਂ ਢੰਦੀਆਂ ਕੱਢਣ ਲਗ ਪਿਆ। "ਓਹੀ ਗੰਨਾ ਸਵਾ ਸੱਤ ਰੁਪਏ ਕਵੰਟਲ ਦਾ; ਓਹੀ ਮਿੱਲ, ਫੇਰ ਦੋ ਭਾਅ ਕਿਉਂ ? ਖੰਡ ਵੀ ਓਹੀ ਹੈ ?"

"ਸਰਦਾਰ ਜੀ, ਇਹ ਸਾਡੇ ਕੀ ਵੱਸ ਐ। ਜਿਵੇਂ ਮਹਿੰਗਾ ਸੱਸਤਾ ਸੌਦਾ ਆਉਂਦਾ ਏ,

ਅਸੀਂ ਅਗੋਂ ਵੇਚੀ ਜਾਂਦੇ ਆਂ। ਅਸੀਂ ਤਾਂ ਨਾਲ ਅਮਾਨ ਦੇ ਪੰਜ ਰੁਪਏ ਬੋਰੀ ਪਿਛੇ ਲੈਂਦੇ ਆਂ।" ਸ਼ਿਵਨਾਥ ਨੇ ਆਪਣੀ ਵਲੋਂ ਪੂਰਾ ਯਕੀਨ ਦਿਵਾਉਣ ਦਾ ਜਤਨ ਕੀਤਾ।

"ਤੁਸੀਂ ਪੰਜ.ਦੇ ਲਓ ਦਸ। ਪਰ ਆਹ ਤਾਂ ਦੁਗਣਿਆਂ ਤੋਂ ਵੀ ਬਹੁਤੇ ਐ, ਨਿਰੀ ਠੱਗੀ, ਨਿਰੀ ਗਰੀਬ ਦੀ ਰੱਤ।"

ਬਾਣੀਆਂ ਥੋੜਾ ਆਪਣੇ ਜਲਾਲ ਵਿਚ ਆ ਗਿਆ। ਉਸ ਸਮਝਿਆ : ਜੱਟ ਮਚਲਾ ਖ਼ੁਦਾ ਨੂੰ ਲੈ ਗਏ ਚੋਰ ਵਾਲੀ ਗੱਲ ਕਰਦਾ ਏ। ਜਿਸ ਟਰਾਲੀ ਵਿਚ ਪਾਂਡੀ ਖੰਡ ਦੀ ਬੋਰੀ ਸੁੱਟ ਕੇ ਆਇਆ ਸੀ; ਉਹ ਪਿੰਡ ਨੂੰ ਤੁਰ ਗਈ ਸੀ। ਅੰਦਰੋਂ ਫ਼ਿਕਰ ਅਨੁਭਵ ਕਰਦਿਆਂ ਸੇਠ ਨੇ ਥੋੜਾ ਕਰੜਾ ਹੋ ਕੇ ਆਖਿਆ :

"ਬਾਬਾ ਅਸੀਂ ਭਕਾਈ ਨਹੀਂ ਜਾਣਦੇ, ਤੂੰ ਰੁਪਈਆ ਰੱਖ ਏਥੇ। ਅਸੀਂ ਹੋਰ ਵੀ ਗਾਹਕ ਤੋਰਨੇ ਐ।" ਸ਼ਿਵਨਾਥ ਨੂੰ ਗਵਾਂਢ ਦਾ ਭਾਈਚਾਰਾ ਅਸਲੋਂ ਭੁੱਲ ਗਿਆ।

ਹੀਰਾ ਸਿੰਘ ਦੀਆਂ ਖਰੀਆਂ ਖਰੀਆਂ ਗੱਲਾਂ ਨੇ ਰਾਹ ਜਾਂਦੇ ਗਾਹਕਾਂ ਨੂੰ ਰੋਕ ਲਿਆ। ਕਿਸਾਨਾਂ ਨੂੰ ਆਪਣੇ ਲਾਭ ਦੀ ਇਕ ਦਿਲਚਸਪੀ ਜਾਗ ਪਈ ਸੀ। ਅਸਲ ਵਿਚ ਕਾਮਰੇਡ ਦਿਲੋਂ ਚਾਹੁੰਦਾ ਸੀ, ਸੇਠ ਕੁਝ ਰਿਆਇਤ ਕਰ ਦੇਵੇ।

"ਸੇਠ ਜੀ, ਪੈਸਿਆਂ ਵਲੋਂ ਨਾਂਹ ਨਹੀਂ, ਖਰੇ ਦੁੱਧ ਵਰਗੇ। ਮੈਨੂੰ ਇਕੋ ਚੀਜ਼ ਦੇ ਦੋ ਭਾਵਾਂ ਦੀ ਗੱਲ ਸਮਝਾ ਦੇਵੋ।" ਕਾਮਰੇਡ ਨੇ ਵੀ ਜਾਣ ਕੇ ਅੜੀ ਫੜ ਲਈ।

"ਗੱਲ ਸਮਝ ਜਾ ਕੇ ਸਰਕਾਰ ਤੋਂ, ਜਿਸ ਦੇ ਭਾਅ ਬੰਨ੍ਹੇ ਐ। ਅਸੀਂ ਠੇਕਾ ਨਹੀਂ ਲਿਆ ਤੈਨੂੰ ਸਮਝਾਣ ਦਾ।" ਸੇਠ ਦਾ ਮੁੰਡਾ ਤੱਤੇ ਤਾਅ ਗੱਦੀ ਤੋਂ ਉਠ ਕੇ ਅਗੇ ਵਧ ਆਇਆ। ਵਿਉਂ ਜਾਪਦਾ ਸੀ, ਜਿਵੇਂ ਉਹ ਹੀਰਾ ਸਿੰਘ ਦਾ ਗਲਮਾ ਫੜ ਲਏਗਾ ਤੇ ਨਾਵਾਂ ਰਖਵਾ ਕੇ ਛੱਡੇਗਾ।

"ਸਰਕਾਰ ਤੁਹਾਡੀ ਐ ਜਾਂ ਮਿੱਲਾਂ ਵਾਲਿਆਂ ਦੀ। ਮੇਰਾ ਸਿਰ ਤਾਂ ਤੁਸੀਂ ਮੁੰਨਦੇ ਓ। ਮੈਂ ਸਕੀ ਛੱਡ ਕੇ ਮਤੇਈ ਤੋਂ ਕਾਹਨੂੰ ਪੁੱਛਾਂ।" ਹੀਰਾ ਸਿੰਘ ਨੂੰ ਆਪਣੀ ਗ਼ਲਤੀ ਦਾ ਅਹਿਸਾਸ ਸੀ। ਪਰ ਸਿੱਧੀ ਦੁੱਗਣੀ ਲੁਟਾਈ ਉਤੇ ਉਹ ਇਕ ਤਰ੍ਹਾਂ ਵਿਹਰ ਬੈਠਾ।

ਬੋਲ ਬੁਲਾਰਾ ਸੁਣ ਕੇ ਗਵਾਂਢੀ ਦੁਕਾਨਾਂ ਵਾਲੇ ਵੀ ਆ ਗਏ। ਦੋਹਾਂ ਧਿਰਾਂ ਦੀ ਗੱਲ ਸੁਣ ਕੇ ਉਹ ਸਾਰੇ ਹੀਰਾ ਸਿੰਘ ਨੂੰ ਗ਼ਲਤ ਆਖ ਰਹੇ ਸਨ। ਸੇਠ ਦਾ ਮੁੰਡਾ ਮਿੱਡੀਆਂ ਨਾਸਾਂ ਫੁਰਕਾਰਦਾ ਕਾਮਰੇਡ ਸਾਹਮਣੇ ਆ ਖਲੋਤਾ।

"ਤੂੰ ਪੈਸੇ ਦੇਣੇ ਐ ਜਾਂ ਨਹੀਂ ?"

"ਧੌਂਸ ਨਾਲ ਲੈਣ ਨੂੰ ਫਿਰਦਾ ਏਂ ?" ਹੀਰਾ ਸਿੰਘ ਅੰਦਰਲਾ ਜੱਟ ਤੇ ਕਾਮਰੇਡ ਅੜੀ ਫੜ ਖਲੋਤੇ।

"ਤੈਨੂੰ ਮੈਂ ਦਸਦਾ ਆਂ, ਕੁੱਤਾ ਜੱਟ !" ਉਸ ਕਾਮਰੇਡ ਨੂੰ ਗਲਮਿਓਂ ਫੜ ਕੇ ਝੰਜੋੜਾ ਮਾਰਿਆ।

"ਤੇਰੀ ਕੁੱਤੇ ਕਰਾੜ ਦੀ।" ਉਸ ਫਾਇਰ ਕਰਦਾ ਥੱਪੜ ਮੁੰਡੇ ਦੀ ਛਤਿਆਂ ਵਾਲੀ ਫੁੱਲੀ ਗੱਲ੍ਹ ਉਤੇ ਧਰ ਦਿਤਾ।

ਸੇਠ ਨੇ ਗਰਮੀ ਵਿਚ ਆ ਕੇ ਵੀ ਸਿਆਣਪ ਵਰਤੀ। ਉਸ ਆਪਣੇ ਮੁੰਡੇ ਦੇ ਹੀ ਇਕ ਚਪੇੜ ਮਾਰ ਕੇ ਉਸ ਨੂੰ ਪਾਸੇ ਕਰ ਦਿਤਾ। ਉਸ ਜਾਣਿਆ, ਲੜਾਈ ਨਾਲ ਤਾਂ ਰਕਮ ਹੀ ਗੁਗਲ ਹੋ ਜਾਵੇਗੀ। ਸਾਰੇ ਲੋਕਾਂ ਹੀਰਾ ਸਿੰਘ ਨੂੰ ਝੂਠਾ ਆਖਿਆ, ਪਰ ਉਹ ਦਲੀਲ ਨਾਲ ਪੈਰਾਂ ਉਤੇ ਪਾਣੀ

ਨਹੀਂ ਪੈਣ ਦਿੰਦਾ ਸੀ। ਰੌਲਾ ਹੋਰ ਵਧ ਗਿਆ। ਮੁਫ਼ਤ ਦਾ ਤਮਾਸ਼ਾ ਵੇਖਣ ਵਾਲੇ ਹੋਰ ਜੁੜ ਗਏ।

"ਗੱਲਾਂ ਬਾਬੇ ਦੀਆਂ ਸੋਲਾਂ ਆਨੇ ਐ, ਮੰਨੋਂ ਭਾਵੇਂ ਨਾ ਮੰਨੋਂ।" ਇਕ ਸਿਧੜ ਜਿਹੇ ਕਿਸਾਨ ਨੇ ਕਾਮਰੇਡ ਦੀ ਪ੍ਰੋੜ੍ਹਤਾ ਵਿਚ ਸੁਤੇਸਿਧ ਹੀ ਆਖਿਆ।

ਕੁਦਰਤੀ ਪੁਲੀਸ ਦੀ ਗਸ਼ਤ ਕਰਦੀ ਜੀਪ, ਭੀੜ ਵੇਖ ਕੇ ਰੁਕ ਗਈ। ਇਨਸਪੈਕਟਰ ਜੀਪ ਵਿਚੋਂ ਉਤਰ ਆਇਆ।

"ਲਓ ਸਰਦਾਰ ਹਰਮੇਲ ਸਿੰਘ ਜੀ ਆ ਗਏ। ਹੁਣ ਝਗੜਾ ਮੁਕਾ ਦੇਣਗੇ ਝਟ ਵਿਚ।" ਗਵਾਂਢੀ ਦੁਕਾਨਦਾਰ ਨੇ ਆਉਂਦੇ ਸਰਦਾਰ ਨੂੰ ਵੇਖ ਲਿਆ ਸੀ।

ਸਾਰਿਆਂ ਸਰਦਾਰ ਨੂੰ ਅਗੇ ਵਧਣ ਲਈ ਰਾਹ ਦੇ ਦਿਤਾ।

"ਕੀ ਰੌਲਾ ਪਾਇਆ ਏ ਓਏ?" ਇਨਸਪੈਕਟਰ ਹਰਮੇਲ ਸਿੰਘ ਨੇ ਸ਼ਿਵਨਾਥ ਨੂੰ ਦਬਕਾੜਾ ਮਾਰਿਆ।

"ਸਤਿ ਸ੍ਰੀ ਅਕਾਲ ਜੀ! ਮਖਾਂ ਹਜ਼ੂਰ ਕੋਈ ਗੱਲ ਨਹੀਂ...।"

"ਫੇਰ ਇਹ ਮਜਮਾ ਕਿਹਾ ਲਾਇਆ ਏ?" ਉਹ ਨਾਲ ਹੀ ਹੱਸ ਪਿਆ।

"ਜਨਾਬ ਇਸ ਸਰਦਾਰ ਨੇ ਖੰਡ ਦੀ ਬੋਰੀ ਚੁਕਵਾ ਕੇ ਟਰਾਲੀ ਤੋਰ ਦਿਤੀ ਏ, ਹੁਣ ਪੈਸੇ ਨਹੀਂ ਦੇਂਦਾ।"

"ਕਿਉਂ ਓਇ ਭਲਿਆ ਮਾਣਸਾ?" ਇਨਸਪੈਕਟਰ ਹੀਰਾ ਸਿੰਘ ਵਲ ਔਹਲ ਪਿਆ।

"ਬੋਰੀ ਜਨਾਬ ਦੁੱਧ ਧੋਤੀ ਪੈਸੇ ਵੀ ਖਰੇ। ਪੈਸਿਆਂ ਵਲੋਂ ਇਨ੍ਹਾਂ ਨੂੰ ਪੁੱਛ, ਮੈਂ ਮੁਕਰਿਆ ਕਦੋਂ ਆਂ?" ਹੀਰਾ ਸਿੰਘ ਆਪਣੀ ਥਾਂ ਸੱਚਾ ਸੀ।

"ਫੇਰ ਰੌਲਾ ਕਿਉਂ ਵਧਾਇਆ ਏ?" ਇਨਸਪੈਕਟਰ ਇਕ ਪਲ ਹੈਰਾਨ ਹੋ ਗਿਆ।

"ਰੌਲਾ ਏ ਖੰਡ ਦੇ ਦੋ ਭਾਵਾਂ ਦਾ।" ਹੀਰਾ ਸਿੰਘ ਨੇ ਵਿਸਥਾਰ ਨਾਲ ਦਸਣਾ ਸ਼ੁਰੂ ਕਰ ਦਿਤਾ। "ਖੰਡ ਇਕੋ ਔ, ਇਕੋ ਮਿੱਲ ਦੀ ਐ। ਸਾਨੂੰ ਗੰਨੇ ਦਾ ਮੁੱਲ ਸਵਾ ਸੱਤ ਰੁਪਏ ਕਵੇਂਟਲ; ਇਕ ਰੁਪਿਆ ਅਠਾਨਵੇਂ ਪੈਸੇ ਕਿਲੋ ਖੰਡ ਦੇ ਹਿਸਾਬ ਜੋੜ ਕੇ ਮਿਲਿਆ ਏ। ਪਰ ਹੁਣ ਸਾਨੂੰ ਹੀ ਖੰਡ ਖ਼ਰੀਦਣ ਵੇਲੇ ਚਾਰ ਰੁਪਏ ਦਸ ਪੈਸੇ ਕਿਲੋ ਦੇ ਹਿਸਾਬ ਮੁੱਲ ਤਾਰਨਾ ਪੈ ਰਿਹਾ ਏ। ਕਿਉਂ? ਅਸਾਂ ਗੰਨਾ ਪੈਦਾ ਕਰਨ ਵਾਲਿਆਂ ਰੱਬ ਦੇ ਕੀ ਮਾਂਹ ਮਾਰੇ ਐ?"

ਸਾਦਾ ਕਿਸਾਨ ਤੋਂ ਗਿਣਤੀ ਮਿਣਤੀ ਸੁਣ ਕੇ ਇਨਸਪੈਕਟਰ ਹਰਮੇਲ ਦੇ ਦੰਦ ਜੁੜ ਗਏ। ਉਸ ਨੂੰ ਠੀਕ ਮੌਕੇ ਦਾ ਕੋਈ ਉੱਤਰ ਨਾ ਅਹੁੜਿਆ।

"ਬਾਬਾ ਕੀ ਕੰਮ ਕਰਦਾ ਹੁੰਦਾ ਏਂ?"

"ਖੇਤਾਂ ਵਿਚ ਸਾਰੀ ਉਮਰ ਹੱਡ ਤੁੜਾਏ ਐ ਤੇ ਫੇਰ ਮੰਡੀ ਆ ਕੇ ਸਿਰ ਮੁਨਾਉਂਦਾ ਰਿਹਾ ਆਂ।"

ਆਲੇ ਦੁਆਲੇ ਦੇ ਲੋਕ ਇਕ ਵਾਰ ਹੀ ਵਾਹਯਾਤ ਢੰਗ ਨਾਲ ਹੱਸ ਪਏ। ਜਦੋਂ ਇਨਸਪੈਕਟਰ ਨੇ ਅੱਖਾਂ ਵਖਾਈਆਂ, ਸਾਰੇ ਸੁਸਰੀ ਵਾਂਗ ਸੌਂ ਗਏ। ਹਰਮੇਲ ਨੇ ਕਦੇ ਸੋਚਿਆ ਹੀ ਨਹੀਂ ਸੀ, ਪੇਂਡੂ ਕਿਸਾਨ ਇਕ ਦਿਨ ਐਨਾ ਸਿਆਣਾ ਹੋ ਆਵੇਗਾ। ਇਕ ਪਲ ਉਸ ਨੂੰ ਜਾਪਿਆ, ਮੇਰਾ ਆਪਣਾ ਬਾਪ ਮੰਡੀ ਵਿਚ ਲਾਲਿਆਂ ਹੱਥੋਂ ਲੁਟਾਈ ਖਾਧੀ ਖਲੋਤਾ ਏ। ਉਹ ਬਾਬੇ ਦੇ ਚਿਹਰੇ ਤੋਂ ਉਸ ਦੇ ਅੰਦਰਲੇ ਘੋਲ ਨੂੰ ਜਾਣਿਆਂ ਚਾਹੁੰਦਾ ਸੀ। ਕਾਮਰੇਡ ਹੀ ਮੁੜ ਬੋਲ ਪਿਆ:

"ਮੈਂ ਤਾਂ ਆਖਾਂਗਾ, ਗ਼ਰੀਬੀ ਹਟਾਉਣ ਦੇ ਨਾਂ ਉਤੇ ਕਾਂਗਰਸ ਨੇ ਵੋਟਾਂ ਲੈ ਕੇ ਲੋਕਾਂ ਨਾਲ

ਦਿਨ ਦਿਹਾੜੇ ਠੱਗੀ ਮਾਰੀ ਐ। ਸੋਸ਼ਲਿਜ਼ਮ ਦਾ ਲਾਰਾ ਦਿਤਾ। ਜਨਾਬ ਤੁਸੀਂ ਹੀ ਦਸੋ, ਜਿਥੇ ਸੋਸ਼ਲਿਜ਼ਮ ਆਉਂਦੀ ਏ, ਉਥੇ ਇਕੋ ਚੀਜ਼ ਦੇ ਦੋ ਭਾਅ ਦੁਗਣੇ ਤੋਂ ਵੀ ਬਹੁਤੇ ਫਰਕ ਨਾਲ ਹੁੰਦੇ ਐ ? ਕਿਸਾਨ ਦੀ ਰੀੜ੍ਹ ਤੋੜ ਕੇ ਇਹ ਕਾਂਗਰਸ ਕਿਥੇ ਖਲੋਵੇਗੀ ? ਇਹ ਦੇਸ਼ ਬਚ ਜਾਵੇਗਾ ?''

ਮੈਲ ਭਰੇ ਕਪੜਿਆਂ ਵਾਲਾ ਮੁੜ੍ਹਕੋ ਮੁੜ੍ਹਕੀ ਹੋਇਆ ਕਿਸਾਨ, ਜਿਸ ਦੀਆਂ ਖਰੀਆਂ ਖਰੀਆਂ ਗੱਲਾਂ ਉਤੇ ਹੁਣੇ ਲੋਕ ਹੱਸੇ ਸਨ; ਇਕ ਦਮ ਲੋਕ ਨੇਤਾ ਉਭਰ ਪਏਗਾ; ਕਿਸੇ ਦੇ ਵਹਿਮ ਨੇ ਵੀ ਨਹੀਂ ਸੋਚਿਆ ਸੀ।

''ਬਾਬਾ ਜੋ ਤੂੰ ਆਖਦਾ ਏਂ, ਸਾਰਾ ਈ ਸੱਚ ਏ ; ਪਰ ਪੈਸੇ ਤੈਨੂੰ ਦੇਣੇ ਪੈਣਗੇ।'' ਹਰਮੇਲ ਸਿੰਘ ਨੇ ਇਕ ਲੰਮੀ ਪੀੜ ਅੰਦਰੇ ਅੰਦਰ ਡਕਾਰ ਲਈ। ਪਰ ਦਸਾਂ ਨਹੁੰਆਂ ਦੀ ਕਮਾਈ ਕਰਨ ਵਾਲੇ ਧੰਨੇ ਜੱਟ ਦੀ ਕੌਡੀ ਵੀ ਮਦਦ ਕਰਨੋਂ ਉਸ ਆਪੇ ਨੂੰ ਅਸਮਰਥ ਪਾਇਆ।

ਕਾਮਰੇਡ ਦਾ ਸੱਚ ਸਰਕਾਰੀ ਸਹਾਇਤਾ ਬਿਨਾਂ ਹੀਣਾ ਹੋ ਗਿਆ। ਉਹ ਲਾ ਕੇ ਆਖਣੋਂ ਨਾ ਰਹਿ ਸਕਿਆ :

''ਪੈਸਿਆਂ ਦੀ ਤਾਂ ਗੱਲ ਕੀ ਐ; ਭਾਵੇਂ ਕਪੜਿਆਂ ਨਾਲ ਚਮੜੀ ਲੁਹਾ ਕੇ ਵੀ ਕੁੱਤਿਆਂ ਨੂੰ ਨੂੰ ਖੁਆ ਦਿਓ। ਕਾਨੂੰਨ ਦਾ ਡੰਡਾ ਏਸੇ ਲਈ ਤੁਹਾਡੇ ਹੱਥ ਫੜਾਇਆ ਏ ਕਿ ਲੁਟੇਰਿਆਂ ਦੀ ਡੱਟ ਕੇ ਰਾਖੀ ਕਰੋ।'' ਆਪਣੇ ਤਾਅ ਵਿਚ ਆਇਆ ਹੀਰਾ ਸਿੰਘ ਇਹ ਵੀ ਭੁੱਲ ਗਿਆ ਕਿ ਮੈਂ ਕੀਹਦੇ ਨਾਲ ਬਹਿਸ ਕਰ ਰਿਹਾ ਆਂ।

''ਚੋਰਿਆ ! ਤੈਨੂੰ ਕਾਨੂੰਨ ਦੇ ਡੰਡੇ ਦਾ ਪਤਾ ਦੱਸਾਂ ?'' ਇਨਸਪੈਕਟਰ ਨੇ ਆਪਣੀ ਹੱਤਕ ਅਨੁਭਵ ਕਰ ਕੇ ਤਿੰਨ ਪੋਰੀ ਦੀ ਬੈਂਤ ਬਾਬੇ ਦੇ ਮੌਰਾਂ ਵਿਚ ਕੁਆ ਮਾਰੀ। ਲੋਕ ਇਕ ਦੂਜੇ ਉਤੇ ਡਿੱਗਦੇ ਪਿਛਾਂਹ ਹਟ ਗਏ।

ਹੀਰਾ ਸਿੰਘ ਥੋੜ੍ਹਾ ਜਿੰਨਾ ਝੁਕ ਕੇ ਹਉਕਾ ਭਰ ਖਲੋਤਾ। ਮੌਰਾਂ ਦੀ ਲਾਟ ਇਕਦਮ ਸਿਰ ਨੂੰ ਚੜ੍ਹ ਕੇ ਪੈਰਾਂ ਦੀਆਂ ਤਲੀਆਂ ਤੱਕ ਪੀੜ ਪੀੜ ਉਤਰ ਗਈ। ਅੱਗ ਦਾ ਵਰੋਲਾ ਉਸ ਦੀਆਂ ਅੱਖਾਂ ਵਿਚੋਂ ਉਠਦਾ ਹਰਮੇਲ ਨੇ ਦੇਖ ਲਿਆ। ਉਹਦੇ ਅੰਦਰ ਖੁੰਢੀ ਛੁਰੀ ਚੁਭ ਕੇ ਟੁੱਟ ਗਈ।

''ਕਿਸੇ ਆਫਰੇ ਸਰਦਾਰ ਦਾ ਪੁੱਤ ਹੋਏਂਗਾ; ਗਰੀਬ ਜੱਟ ਦਾ ਹੁੰਦਾ, ਪਿਉ ਵਰਗੇ ਨੂੰ ਇਉਂ ਨਾ ਆਖਦਾ, ਇਉਂ ਨਾ ਮਾਰਦਾ।'' ਜੱਟ ਆਖਣੋਂ ਨਾ ਰਹਿ ਸਕਿਆ। ਉਸ ਸਮਝ ਲਿਆ ਸੀ ਪਾਣਪੱਤ ਤਾਂ ਹੁਣ ਲਹਿ ਹੀ ਗਈ ਐ; ਵਧ ਤੋਂ ਵਧ ਦੋ ਹੋਰ ਮਾਰ ਲਏਗਾ।

''ਬਹੁਤੀ ਬਕਵਾਸ ਨਾ ਕਰ, ਬਾਣੀਆਂ ਦੇ ਪੈਸੇ ਦੇਹ ?'' ਹਰਮੇਲ ਲੋਕਾਂ ਸਾਹਮਣੇ ਆਪਣਾ ਅਫਸਰੀ ਰੁਅਬ ਪਤਲਾ ਨਹੀਂ ਪਾ ਸਕਦਾ ਸੀ। ਉਂਜ ਉਹਦਾ ਦੁਖੀ ਮਨ ਬਾਬੇ ਨੂੰ ਮਾਰ ਕੇ ਪਛਤਾ ਰਿਹਾ ਸੀ।

ਹੀਰਾ ਸਿੰਘ ਨੇ ਲੱਕੋਂ ਦੁਪੱਟਾ ਖੋਹਲਿਆ ਅਤੇ ਨੋਟਾਂ ਦੀ ਥਹੀ ਇਨਸਪੈਕਟਰ ਨੂੰ ਫੜਾਉਂਦਿਆਂ ਬੋਲਿਆ :

''ਲੈ ਤੂੰ ਹੀ ਦੇ ਦੇ, ਨਾਲੇ ਆਪਣਾ ਕਮਿਸ਼ਨ ਕੱਟ ਲਈਂ।''

''ਬਹੁਤ ਗੱਲਾਂ ਆਉਂਦੀਆਂ ਏਂ ? ਕਮਿਊਨਿਸਟ ਹੋਏਂਗਾ।'' ਇਨਸਪੈਕਟਰ ਇਕ ਵਾਰ ਮੁੜ ਤਮਕਿਆ।

''ਸਰਕਾਰ ਨੇ ਆਪਣਾ ਹਿੱਸਾ ਕਾਨੂੰਨ ਦੇ ਮੂੜ ਲੈ ਲਿਆ। ਮਿੱਲ ਵਾਲਿਆਂ ਹਿੱਕ ਦੇ ਧੱਕੇ ਲੈ ਲਿਆ, ਬਪਾਰੀਆਂ ਨੂੰ ਤੁਹਾਡੀ ਬੈਂਤ ਨੇ ਦੁਆ ਦਿੱਤਾ। ਘੱਟ ਘੱਟ ਤੁਸੀਂ ਪਿਛੇ ਕਿਉਂ ਰਹੋ।'' ਹੀਰਾ ਸਿੰਘ ਦਾ ਗੁੱਸਾ ਸਹਿੰਦਾ ਸਹਿੰਦਾ ਭੜਕ ਰਿਹਾ ਸੀ।

"ਬਾਬਾ ਤੂੰ ਟੁੱਟੇ ਛਿੱਤਰ ਵਾਂਗ ਵਧਦਾ ਜਾਨਾ ਏਂ ; ਤੇਰੀ ਹੋਸ਼ ਟਿਕਾਣੇ ਲਿਆਵਾਂ ?" ਹਰਮੇਲ ਨੇ ਬੈਂਤ ਨੂੰ ਆਪਣੇ ਕਾਲੇ ਚਿਲਕਦੇ ਬੂਟ ਦੇ ਪਾਸੇ ਨਾਲ ਠਕੋਰਿਆ, "ਏਥੇ ਲੈਕਚਰ ਕੀਹਨੂੰ ਦੇਂਦਾ ਏਂ ; ਸਰਕਾਰ ਬਦਲਣ ਵੇਲੇ ਜ਼ੋਰ ਲਾਇਆ ਕਰੋ ।" ਉਸ ਚਾਰ ਸੌ ਗਿਣ ਕੇ ਸ਼ਿਵਨਾਥ ਨੂੰ ਦੇ ਦਿੱਤਾ । ਬਾਕੀ ਹੀਰਾ ਸਿੰਘ ਨੂੰ ਮੋੜਦਿਆਂ ਆਖਿਆ : "ਲੈ, ਦਸ ਘਟ ਦਿੱਤੇ ਐ ।"

ਬਪਾਰੀ ਸ਼ਿਵਨਾਥ ਨੋਟ ਇਨਸਪੈਕਟਰ ਦੇ ਹੱਥ ਆ ਜਾਣ ਸਮੇਂ ਘਬਰਾ ਗਿਆ ਸੀ । ਉਹਦਾ ਖ਼ਿਆਲ ਸੀ, ਹੁਣ ਦੋਹਾਂ ਨੂੰ ਥਾਣੇ ਜਾਣਾ ਪਵੇਗਾ ਤੇ ਰਕਮ ਵੱਟੇ ਖਾਤੇ ਜ਼ਰੂਰ ਪਵੇਗੀ । ਉਸ ਚਾਰ ਸੌ ਰੁਪਈਆ ਗੱਲੇ ਸੁਟ ਕੇ ਲਛਮੀ ਦੇਵੀ ਨੂੰ ਪਰਣਾਮ ਕੀਤਾ ਜਿਹੜੀ ਦੋ ਹਾਥੀਆਂ ਵਿਚਕਾਰ ਕੰਵਲ ਫੁੱਲ ਉਤੇ ਸਜੀ ਫਬੀ, ਦੋਹਾਂ ਹੱਥਾਂ ਨਾਲ ਸੋਨੇ ਦੇ ਸਿੱਕੇ ਕੇਰ ਰਹੀ ਸੀ ।

"ਚਲੋ ਓਏ ਸਭ, ਵਿਹਲ ਕਰੋ ।" ਇਨਸਪੈਕਟਰ ਨੇ ਬੈਂਤ ਘੁਮਾ ਕੇ ਲੋਕਾਂ ਨੂੰ ਛਿਛਕੇਰਿਆ ਅਤੇ ਆਪ ਜੀਪ ਵਿਚ ਬਹਿ ਕੇ ਅਗਾਂਹ ਤੁਰ ਗਿਆ । ਜੱਟ ਹੁੰਦਿਆਂ ਹੋਇਆਂ ਬਾਬੇ ਨਾਲ ਕੀਤੇ ਵਰਤਾਅ ਉਤੇ ਉਸ ਨੂੰ ਸਖ਼ਤ ਅਫ਼ਸੋਸ ਸੀ ।

ਕਾਮਰੇਡ ਹੀਰਾ ਸਿੰਘ ਬੱਸਾਂ ਦੇ ਅੱਡੇ ਨੂੰ ਜਾਂਦਾ, ਗਾਂਧੀ ਦੇ ਰਾਮ ਰਾਜ ਕਾਂਗਰਸ ਦੇ ਸਮਾਜ-ਵਾਦ ਅਤੇ ਝੋਲੀ ਚੁੱਕ ਹੋ ਗਈ ਕਮਿਊਨਿਸਟ ਪਾਰਟੀ ਨੂੰ ਨੰਗੀਆਂ ਚਿੱਟੀਆਂ ਗਾਲ੍ਹਾਂ ਦੇਂਦਾ ਸੋਚ ਰਿਹਾ ਸੀ ; ਜੇ ਮੈਂ ਪਾਰਟੀ ਨਹੀਂ ਛੱਡ ਸਕਦਾ, ਹਰਮੇਲ ਸਿਹੁੰ ਇਨਸਪੈਕਟਰੀ ਕਿਉਂ ਛੱਡੇ ? ਸੱਚ ਲੋਕਾਂ ਵਿਚ ਰੱਖਣ ਲਈ ਵੀ ਕੁਰਬਾਨੀ ਕਰਨੀ ਪੈਂਦੀ ਹੈ ।

## 10

## ਧਰਮ ਦੀ ਜੈ, ਪਾਪ ਦੀ ਖੈ

ਭਜਨ ਸਿੰਘ ਬਨਾਮ ਸੰਤਾ ਸਿੰਘ ਮੁਜ਼ਾਰਾ ਵਗੈਰਾ ਫ਼ੌਜਦਾਰੀ ਮੁਕੱਦਮਾ ਸ਼ਨਾਖ਼ਤਾਂ ਤੇ ਠੀਕ ਢੰਗ ਨਾਲ ਗਵਾਹੀਆਂ ਨਾ ਆ ਸਕਣ ਕਾਰਨ ਲਗਪਗ ਬਹਿ ਹੀ ਗਿਆ । ਕੇਵਲ ਪਛਾਣੇ ਜਾਣ ਕਾਰਨ ਸੰਤਾ ਸਿੰਘ ਨੌਂ ਮਹੀਨੇ ਦੀ ਸਜ਼ਾ ਖਾ ਗਿਆ । ਕੇਸ ਤਿੰਨ ਸੌ ਛੱਬੀ ਤੋਂ ਟੁਟ ਕੇ ਪੱਚੀ ਰਹਿ ਗਿਆ ਸੀ । ਪਰ ਥਾਣੇਦਾਰ ਸਵਰਨ ਸਿੰਘ ਉਤੇ ਥਾਣੇ ਵਿਚ ਕੀਤੇ ਐਕਸ਼ਨ ਵਾਲਾ ਮੁਕੱਦਮਾ ਦਿਨੋ ਦਿਨ ਕਰੜਾ ਹੀ ਹੁੰਦਾ ਗਿਆ । ਸਟੇਟ ਵਿਚ ਇਹ ਆਪਣੀ ਕਿਸਮ ਦੀ ਪਹਿਲੀ ਮਿਸਾਲ ਸੀ ਕਿ ਲੋਕ ਹਥਿਆਰਬੰਦ ਹੋ ਕੇ ਥਾਣਿਆਂ ਨੂੰ ਪੈ ਗਏ ਸਨ । ਸਾਰੇ ਪੁਲੀਸ ਅਫ਼ਸਰ ਅਗਾਊਂ ਚੌਕੰਨੇ ਹੋ ਗਏ । ਉੱਚ ਪੱਧਰ ਦੇ ਅਫ਼ਸਰਾਂ ਹੋਮ ਮਨਿਸਟਰ ਨਾਲ ਮਾਹਵਾਰੀ ਮੀਟਿੰਗ ਵਿਚ ਇਸ ਮਸਲੇ ਉਤੇ ਵਿਚਾਰ ਵਟਾਂਦਰਾ ਕੀਤਾ ਕਿ ਇਸ ਤਰ੍ਹਾਂ ਤਾਂ ਸਾਰੇ ਸੂਬੇ ਵਿਚ ਭਗਦੜ ਹੀ ਮੱਚ ਜਾਵੇਗੀ । ਮਨਿਸਟਰ ਦੀ ਸੰਮਤੀ ਨਾਲ ਮੁਲਾਜ਼ਮਾਂ ਨੂੰ ਹਰ ਹੀਲੇ ਕਰੜੀਆਂ ਸਜ਼ਾਵਾਂ ਦੁਆਣ ਦੀ ਪੱਕੀ ਮਿਥੀ ਗਈ । ਜ਼ਖ਼ਮੀ ਹੋਣ ਵਾਲੇ ਸਿਪਾਹੀ ਦਿਆਲ ਨੂੰ ਹਵਾਲਦਾਰ ਬਣਾ ਦਿੱਤਾ । ਸਵਰਨ ਸਿੰਘ ਐਕਸ਼ਨ ਵਾਲੇ ਮਹੀਨੇ ਵਿਚ ਹੀ ਵੱਡਾ ਥਾਣੇਦਾਰ ਹੋ ਗਿਆ ਸੀ । ਉਹਦੇ ਮੋਢੇ ਦੂਜਾ ਸਟਾਰ ਲਾਉਂਦਿਆਂ ਆਈ. ਜੀ. ਸ਼ਰਮੇ ਨੇ ਆਪ ਥਾਪੀ ਦਿੱਤੀ ਤੇ ਬਹਾਦਰੀ ਦਾ ਸਰਟੀਫ਼ਿਕੇਟ ਇਕ ਨਮੂਨਾ ਸੀ । ਵੱਡੇ ਥਾਣੇਦਾਰ ਦੇ ਬੀਮਾਰ ਹੋਣ ਕਾਰਨ ਉਸ ਨੂੰ ਥਾਣੇ ਦਾ ਇਨਚਾਰਜ ਲਾ ਦਿੱਤਾ । ਬਲਾਕ ਸੰਮਤੀ ਦੇ ਚਪੜਾਸੀ ਪਿਆਰੇ ਨੂੰ ਦੋ ਸੌ ਰੁਪਏ ਨਕਦ ਇਨਾਮ ਮਿਲਿਆ । ਹੋਰ ਕਈ ਸਹਾਇਕਾਂ ਨੂੰ ਸਰਟੀਫ਼ਿਕੇਟਾਂ ਨਾਲ ਸਨਮਾਨਿਆ ਗਿਆ । ਨਕਦ ਇਨਾਮ ਤੇ ਪ੍ਰਸੰਸਾ ਪੱਤਰ ਲੈਣ

ਵਾਲਿਆਂ ਵਿਚ ਅਸਲੋਂ ਝੂਠਾ ਗਵਾਹ ਜਮਾਂਦਾਰ ਸੁਰੈਣ ਸਿੰਘ ਸੀ। ਉਸ ਨੂੰ ਗੁਰਦੇਵ ਦੀ ਮੁਖਬਰੀ ਵਿਚੋਂ ਕੁਝ ਨਹੀਂ ਮਿਲਿਆ ਸੀ। ਇਸ ਤਰਥੱਲ ਮਚਾਂਦੀ ਘਟਨਾ ਵਿਚ ਡੀ. ਐਸ. ਪੀ. ਹਰਿੰਦਰ ਸਿੰਘ ਅਤੇ ਸਵਰਨ ਸਿੰਘ ਨੇ ਸਲਾਹ ਮਸ਼ਵਰੇ ਨਾਲ ਜਾਣ ਕੇ ਉਸ ਨੂੰ ਸ਼ਾਮਲ ਕਰ ਲਿਆ ਸੀ। ਇਸ ਤਰ੍ਹਾਂ ਇਕ ਤਾਂ ਪਹਿਲੀ ਮੁਖਬਰੀ ਦਾ ਘੁੱਸਾ ਨਿਕਲ ਜਾਂਦਾ ਸੀ, ਦੂਜੇ ਪੁਲੀਸ ਨੂੰ ਪੱਕਾ ਗਵਾਹ ਮਿਲਦਾ ਸੀ। ਡੀ. ਐਸ. ਪੀ. ਦੀ ਹੱਲਾਸ਼ੇਰੀ ਉਤੇ ਜਮਾਂਦਾਰ ਇਸ ਕੇਸ ਵਿਚ ਚਸ਼ਮਦੀਦ ਗਵਾਹ ਬਣ ਗਿਆ।

ਅਖ਼ਬਾਰਾਂ ਵਾਲਿਆਂ ਥਾਣੇ ਉਤੇ ਹਮਲੇ ਨੂੰ ਪਹਿਲੇ ਸਫ਼ੇ ਦੀਆਂ ਮੁੱਢਲੀਆਂ ਸੁਰਖ਼ੀਆਂ ਨਾਲ ਕੁਝ ਅਜਿਹੀ ਪਬਲਿਸਟੀ ਦਿੱਤੀ ਕਿ ਪੜ੍ਹਨ ਵਾਲਿਆਂ ਦੇ ਰੌਂਗਟੇ ਖੜੇ ਹੋ ਗਏ! ਇਸ ਹਮਲੇ ਨਾਲ ਲੋਕਾਂ ਨੂੰ ਹੀ ਹੈਰਾਨੀ ਨਹੀਂ ਹੋਈ ਸਗੋਂ ਸਾਰੀਆਂ ਰਾਜਸੀ ਪਾਰਟੀਆਂ ਦੇ ਸਿਰ ਐਟਮ ਬੰਬ ਆ ਫਟਿਆ ਸੀ। ਅਗਾਂਹ-ਵਧੂ ਪਾਰਟੀਆਂ ਨੇ ਇਸ ਹਮਲੇ ਨੂੰ ਟੈਰਾਰਿਸਟਾਂ ਦਾ ਇਕ ਗ਼ਲਤ ਕਦਮ ਕਹਿ ਕੇ ਬਿਆਨਿਆ। ਪਿਛਾਖੜੀ ਪਾਰਟੀਆਂ ਨੇ ਜੰਮਦੀਆਂ ਸਮਾਜ ਦੁਸ਼ਮਣ ਸੂਲਾਂ ਆਖਿਆ ਤੇ ਸਰਕਾਰ ਨੂੰ ਜ਼ੋਰ ਪਾਇਆ ਕਿ ਮੁਲਜ਼ਮਾਂ ਨੂੰ ਥਾਏਂ ਕੁਚਲ ਦਿੱਤਾ ਜਾਵੇ। ਕਚਹਿਰੀ, ਬਾਜ਼ਾਰ, ਹੋਟਲ, ਬੱਸ ਅੱਡਿਆਂ ਅਥਵਾ ਪਿੰਡਾਂ ਦੇ ਪਰ੍ਹਿਆਂ ਵਿਚ ਹਰ ਥਾਂ ਥਾਣੇ ਉਤੇ ਹਮਲੇ ਦੀ ਚਰਚਾ ਗਰਮ ਸੀ। ਇਹ ਸ਼ੁਹਰਤ ਐਕਸ਼ਨ ਕਰਨ ਵਾਲਿਆਂ ਤੱਕ ਵੀ ਪੁੱਜ ਗਈ। ਉਨ੍ਹਾਂ ਦੇ ਦਲੇਰ ਹੌਸਲਿਆਂ ਵਿਚ ਅੰਗੜਾਈਆਂ ਉਠ ਪਈਆਂ। ਵਾਰੰਟ, ਮੁਕੱਦਮਾ ਤੇ ਸਜ਼ਾਵਾਂ ਵਰਗੀਆਂ ਨਿਗੂਣੀਆਂ ਆਫ਼ਤਾਂ ਤੋਂ ਉਹ ਅਸਲੋਂ ਬੇਪਰਵਾਹ ਸਨ। ਧੀਰੋ ਰਾਮ ਨੇ ਅਖ਼ਬਾਰਾਂ ਦੀਆਂ ਸੁਰਖ਼ੀਆਂ ਵੇਖ ਕੇ ਆਪਣੀ ਛਾਤੀ ਠੋਕੀ।

"ਤੁਸੀਂ ਵੇਖੋਗੇ, ਲੋਕ ਕਿਵੇਂ ਛਾਲਾਂ ਮਾਰ ਕੇ ਤੁਹਾਡੇ ਨਾਲ ਰਲਦੇ ਐ। ਲੋਕੀਂ ਅਸਲੀ ਮੈਦਾਨ ਵਿਚ ਜੂਝਣ ਵਾਲਿਆਂ ਦਾ ਸਾਥ ਦਿੰਦੇ ਐਂ; ਕਾਗਜ਼ੀ ਮਤੇ ਪਾਸ ਕਰਨ ਵਾਲਿਆਂ ਦਾ ਨਹੀਂ। ਚੀਨ ਦੀ ਇਕ ਕਹੌਤ ਐ, ਵੈਰੀ ਦਾ ਵੈਰੀ, ਦੋਸਤ ਹੁੰਦਾ ਏ ਤੇ ਦੁਸ਼ਮਣ ਦਾ ਦੋਸਤ ਵੀ ਦੁਸ਼ਮਣ ਹੁੰਦਾ ਏ। ਅਸੀਂ ਇਉਂ ਹੀ ਸਰਕਾਰ ਵਿਰੋਧੀਆਂ ਦੇ ਦੋਸਤਾਂ ਅਤੇ ਸਰਕਾਰੀ ਪਿੱਠੂਆਂ ਦੇ ਦੁਸ਼ਮਣ ਬਣ ਕੇ ਐਕਸ਼ਨ ਜਾਰੀ ਰਖਣੇ ਹਨ। ਮੈਂ ਆਖਿਆ ਸੀ, ਐਕਸ਼ਨ ਤੁਹਾਨੂੰ ਸੱਚੇ ਸੁੱਚੇ ਕਰਾਂਤੀਕਾਰੀ ਹੀ ਨਹੀਂ ਬਣਾਏਗਾ; ਸਗੋਂ ਲੋਕਾਂ ਨਾਲ ਜੋੜਨ ਦਾ ਬੁਨਿਆਦੀ ਪੱਖ ਵੀ ਪੂਰੇਗਾ। ਅਸਾਂ ਲੋਕਾਂ ਦੇ ਜੰਗਲਾਂ ਵਿਚ ਲੁਕਣਾ ਹੀ ਨਹੀਂ, ਜੋੜ-ਤੋੜ ਵਾਲੇ ਕੰਮਾਂ ਨੂੰ ਵੀ ਨੇਪਰੇ ਚਾੜ੍ਹਨਾ ਹੈ।"

ਧੀਰੋ ਰਾਮ ਸਾਥੀਆਂ ਨੂੰ ਜੋਸ਼ ਅਤੇ ਹੌਸਲੇ ਨਾਲ ਚੜ੍ਹਦੀ ਕਲਾ ਵਿਚ ਕਰ ਕੇ ਆਪ ਬੰਗਾਲ ਨੂੰ ਗੱਡੀ ਚੜ੍ਹ ਗਿਆ। ਉਹ ਬੰਗਾਲ ਦਾ ਹਰ ਤਰ੍ਹਾਂ ਵਾਕਫ਼ਕਾਰ ਸੀ। ਉਸ ਸਾਥੀਆਂ ਨੂੰ ਆਖਿਆ, ਹਥਿਆਰ, ਲਿਟਰੇਚਰ ਅਤੇ ਮਾਇਆ ਲੈ ਆਵਾਂ। ਉਹ ਬਿਨਾਂ ਕਿਸੇ ਵਚੋਲੇ ਸਿਧਾ ਚਾਰੂ ਮੋਜ਼ਮਦਾਰ ਨੂੰ ਮਿਲਣਾ ਚਾਹੁੰਦਾ ਸੀ। ਚੀਨੀ ਦੂਤਾਵਾਸ ਨਾਲ ਉਸ ਦੀ ਕੋਈ ਅੱਟੀ ਸੱਟੀ ਨਹੀਂ ਸੀ। ਉਹ ਸਾਥੀਆਂ ਉਤੇ ਰੁਹਬ ਪਾਉਣ ਲਈ ਵੀ ਫੜ੍ਹਾਂ ਮਾਰ ਜਾਂਦਾ ਸੀ। ਭਾਵੇਂ ਉਨ੍ਹਾਂ ਦੇ ਸੈੱਲ ਦਾ ਸਕੱਤਰ ਮਿਹਰ ਸਿੰਘ ਸੀ; ਪਰ ਇਸ ਤਹਿਰੀਕ ਦਾ ਅਸਲ ਆਗੂ ਉਹ ਆਪਣੇ ਆਪ ਨੂੰ ਸਮਝਦਾ ਸੀ। ਮਿਹਰ ਸਿੰਘ ਨੂੰ ਲੋਕ ਜ਼ਿਲ੍ਹੇ ਅਥਵਾ ਯੂਨੀਵਰਸਿਟੀ ਦੇ ਮੁਲਾਜ਼ਮਾਂ ਤੱਕ ਹੀ ਜਾਣਦੇ ਸਨ। ਪਰ ਧੀਰੋ ਆਪੇ ਨੂੰ ਕੌਮਾਂਤਰੀ ਵਾਕਫ਼ੀ ਤੇ ਤਾਲਮੇਲ ਵਾਲਾ ਚੰਟ ਬੰਦਾ ਸਮਝਦਾ ਸੀ।

ਧੀਰੋ ਦੇ ਜਾਣ ਪਿਛੋਂ ਮਿਹਰ ਸਿੰਘ ਤੇ ਪੀਰੂ ਬਿਨਾਂ ਸਾਰੇ ਹੀ ਫੜੇ ਗਏ। ਥਾਣੇ ਢਹਿ ਗਏ ਮਾਸਟਰ ਹਮੀਰ ਸਿੰਘ ਨੇ ਕੋਈ ਥਹੁ-ਪਤਾ ਨਾ ਦਿੱਤਾ। ਥਾਣੇਦਾਰ ਨੇ ਉਸ ਨੂੰ ਪੋਰੀ ਪੋਰੀ ਭੰਨ

ਸੁੱਟਿਆ। ਅਨੀਂਦਰੇ ਚਾੜ੍ਹੀ ਰੱਖਿਆ। ਬਾਹਾਂ ਪਿਛੇ ਬੰਨ੍ਹ, ਲੱਤਾਂ ਚੌੜੀਆਂ ਕਰ ਕੇ ਮਾਰਦੇ ਰਹੇ। ਅੰਤ ਗੰਦਾ ਮੂੰਹ ਉਤੇ ਰਖ ਕੇ ਵੀ ਜ਼ੋਰ ਲਾ ਚੁੱਕੇ; ਪਰ ਉਸ ਪਿਉ ਦੇ ਪੁੱਤ ਨੇ ਸਾਥੀਆਂ ਬਾਰੇ ਕੋਈ ਭਿਣਕ ਨਾ ਕੱਢੀ। ਅਖੀਰ ਪੁਲੀਸ ਅਫਸਰਾਂ ਉਸ ਨਾਲ ਨਰਮ ਵਰਤਾਅ ਸ਼ੁਰੂ ਕਰ ਦਿੱਤਾ, ਉਸ ਨੂੰ ਵਾਅਦਾ ਮੁਆਫ ਗਵਾਹ ਬਣਾਉਣ ਦੀ ਵਾਹ ਵੀ ਲਾਈ; ਪਰ ਹਮੀਰ ਆਪਣੇ ਮਨ ਦੇ ਸਿਰੜ ਤੋਂ ਤੋਰਾ ਨਾ ਜਰਕਿਆ। ਜਿਸ ਸਿਪਾਹੀ ਨੇ ਮਿੱਤੂ ਜਾਸੂਸ ਨੂੰ ਥਾਣੇਦਾਰ ਦੇ ਸ਼ਹਾਦਤ ਉਤੇ ਜਾਣ ਬਾਰੇ ਦਸਿਆ ਸੀ; ਉਸ ਸਿਪਾਹੀ ਨੇ ਚੁੰਨ੍ਹੀਆਂ ਅੱਖਾਂ ਵਾਲੇ ਮਸੰਲੇ ਤੇ ਮਧਰੇ ਬੰਦੇ ਦਾ ਚੇਤਾ ਰੱਖਿਆ। ਕਿਉਂਕਿ ਉਸ ਸ਼ਾਮ ਹੀ ਵਕੂਆ ਹੋ ਗਿਆ ਸੀ। ਉਸ ਦੇ ਦਿਲ ਪੱਕੀ ਬਹਿ ਗਈ ਸੀ, ਚੁੰਨੀਆਂ ਅੱਖਾਂ ਵਾਲਾ ਮੁਲਜ਼ਮਾਂ ਦਾ ਭੇਤੀ ਸੀ। ਦਸ ਕੁ ਦਿਨਾਂ ਪਿਛੋਂ ਮਿੱਤੂ ਉਸ ਸਿਪਾਹੀ ਨੂੰ ਉਸੇ ਦੁਕਾਨ ਉਤੇ ਚਾਹ ਪੀਂਦਾ ਮਿਲ ਪਿਆ। ਬਸ ਫਿਰ ਕੀ ਸੀ, ਸਿਪਾਹੀ ਨੇ ਝਲੇਸਾ ਦੇ ਕੇ ਮਿੱਤੂ ਨੂੰ ਜੱਫਾ ਮਾਰ ਲਿਆ ਅਤੇ ਧੂਹ ਕੇ ਥਾਣੇ ਲੈ ਗਿਆ। ਤੱਤ-ਭੜੱਤੀ ਮਾਰ ਦੀਆਂ ਉਸ ਜਿਵੇਂ ਕਿਵੇਂ ਦੋ ਤੇਣੀਆਂ ਸਹਿ ਲਈਆਂ ਅਤੇ ਤੀਜੀ ਵਿਚ ਦਿਲ ਛੱਡ ਬੈਠਾ। ਅਸਲ ਵਿਚ ਮਿੱਤੂ ਅਨਾੜੀ ਸੀ। ਥਾਣੇਦਾਰ ਸਵਰਨ ਸਿੰਘ ਨੇ ਉਸ ਨਾਲ ਚੁਸਤੀ ਵਰਤੀ ਕਿ ਫੜਿ ਗਏ ਸਾਥੀ ਨੇ ਸਾਰਿਆਂ ਦੇ ਨਾਂ ਦੱਸ ਦਿੱਤੇ ਤੇ ਜਿਵੇਂ ਸਕੀਮ ਬਣਾਈ ਉਹ ਵੀ ਭੁਟ ਭੁਟ ਬਕ ਦਿੱਤੀ। ਤੂੰ ਆਪਣਾ ਚੰਮ ਲੁਹਾਉਣਾ ਏਂ, ਲੁਹਾਈ ਜਾਹ, ਨਾਲੇ ਤੈਨੂੰ ਬਰਾਬਰ ਕੇਸ ਵਿਚ ਪਾ ਦੇਣਾ ਏਂ। ਮਿੱਤੂ ਮਾਰ ਤਾਂ ਸ਼ਾਇਦ ਸਹਿ ਈ ਜਾਂਦਾ, ਪਰ ਪੁਲੀਸ ਦੇ ਹੱਥਕੰਡਿਆਂ ਅੱਗੇ ਨਾ ਅੜ ਸਕਿਆ। ਉਸ ਸਾਰੀ ਕਹਾਣੀ, ਜਿੰਨੀ ਦਾ ਉਸ ਨੂੰ ਪਤਾ ਸੀ, ਕਹਿ ਸੁਣਾਈ। ਪੁਲੀਸ ਫੋਰਸ ਵਧਾ ਕੇ ਥੋੜੇ ਦਿਨਾਂ ਵਿਚ ਹੀ ਗ੍ਰਿਫਤਾਰੀਆਂ ਪਾ ਲਈਆਂ। ਹਰੇਕ ਮੁਲਜ਼ਮ ਦੇ ਘਰਦਿਆਂ ਦੀ ਪਰ੍ਹਿਆਂ ਵਿਚ, ਛਿੱਤਰ ਪਤਾਣ ਨਾਲ ਬੇਇੱਜ਼ਤੀ ਕੀਤੀ। ਏਥੋਂ ਤੱਕ ਧੌਲੀ ਦਾਹੜੀ ਵਾਲੇ ਬਜ਼ੁਰਗਾਂ ਨੂੰ ਅਲਫ ਨੰਗਿਆਂ ਕਰ ਕੇ ਕੁੱਟਿਆ। ਪੁਲੀਸ ਮਾਰ ਕੁਟਾਈ ਨਾਲ ਲੋਕਾਂ ਵਿਚ ਦਹਿਸ਼ਤ ਕਾਇਮ ਰਖਣਾ ਚਾਹੁੰਦੀ ਸੀ। ਉਹ ਥਾਣੇ ਉਤੇ ਹੋਏ ਹਮਲੇ ਦੀ ਹੱਤਕ ਦਾ ਬਦਲਾ ਇਕ ਤਰ੍ਹਾਂ ਲੋਕਾਂ ਤੋਂ ਲੈ ਰਹੀ ਸੀ। ਮਾਰ ਦੀ 'ਹਾਏ ਬੂ' ਵਿਚੋਂ ਲੋਕ ਪੁਲੀਸ ਨੂੰ ਮਨ ਵਿਚ ਅਤੇ ਆਪਣੇ ਅਲੱਥ ਮੁੰਡਿਆਂ ਨੂੰ ਵਡੀਆਂ ਵਡੀਆਂ ਗਾਲ੍ਹਾਂ ਕੱਢ ਰਹੇ ਸਨ।

ਮਿਹਰ ਸਿੰਘ ਤੇ ਪੀਰੂ ਨੇ ਆਪਣੀ ਥਾਂ ਅਗਵਾਹਾਂ ਨੂੰ ਭੰਨਣ ਦੀ ਪੂਰੀ ਵਾਹ ਲਾਈ; ਗੋਲੀ ਮਾਰ ਦੇਣ ਦੇ ਸੁਨੇਹੇ ਭੇਜੇ। ਲਾਲ ਸਿਆਹੀ ਨਾਲ ਗਰਮ ਗਰਮ ਅੱਖਰਾਂ ਵਿਚ ਘਰਾਂ ਅੱਗੇ ਇਸ਼ਤਿਹਾਰ ਵੀ ਚਮੋੜੇ। ਪਰ ਪੁਲੀਸ ਦੇ ਟਾਊਟ ਦਰਿਆ ਵਿਚ ਰਹਿ ਕੇ ਮਗਰਮੱਛ ਨਾਲ ਵੈਰ ਨਹੀਂ ਪਾ ਸਕਦੇ ਸੀ। ਅਗਵਾਹਾਂ ਪੁਲੀਸ ਦੇ ਪੈਂਤੜ ਵਿਚੋਂ ਪੈਰ ਭੋਰਾ ਬਾਹਰ ਨਾ ਕੱਢੀ। ਉਨ੍ਹਾਂ ਮੁੰਡਿਆਂ ਦੇ ਲਾਲ ਇਸ਼ਤਿਹਾਰਾਂ ਨੂੰ ਛੋਹਰਾਂ ਦੇ ਫੋਕੇ ਦਬਕਾੜੇ ਸਮਝਿਆ। ਪੁਲੀਸ ਨੇ ਇਕ ਹਫਤੇ ਦੇ ਅੰਦਰ ਅੰਦਰ ਸਾਰੇ ਅਗਵਾਹਾਂ ਦੇ ਗਲ ਲਾਈਸੈਂਸ ਦੀਆਂ ਬੰਦੂਕਾਂ ਪਾ ਦਿੱਤੀਆਂ। ਹੁਣ ਉਹ ਆਪੇ ਨੂੰ ਅਬਦਾਲੀ ਦੇ ਸਿਪਾਹੀ ਸਮਝਦੇ ਸਨ। ਮਾਸਟਰ ਹਮੀਰ ਸਿੰਘ ਵਗੈਰਾ ਨੂੰ ਸਜ਼ਾਵਾਂ ਹੋ ਜਾਣ ਪਿਛੋਂ ਮਿਹਰ ਸਿੰਘ ਤੇ ਉਸ ਦੇ ਸਾਥੀਆਂ ਆਪਣੇ ਆਪ ਨੂੰ ਲੋਕਾਂ ਵਿਚ ਹੌਲੇ ਪੈ ਗਏ ਅਨੁਭਵ ਕੀਤਾ। ਨਿੱਗਰ ਸਾਥੀਆਂ ਦੀ ਘਾਟ ਨੇ ਇਕ ਤਰ੍ਹਾਂ ਕੰਮ ਵਿਚ ਵੀ ਘੜਿਆਲ ਪਾ ਦਿੱਤੀ। ਉਨ੍ਹਾਂ ਸਮਝਿਆ, ਹੋਰ ਸਾਥੀ ਪੈਦਾ ਕੀਤੇ ਬਿਨਾਂ ਗੁਜ਼ਾਰਾ ਨਹੀਂ ਅਤੇ ਛੇਤੀ ਕੋਈ ਐਕਸ਼ਨ ਵੀ ਹੋਣਾ ਚਾਹੀਦਾ ਹੈ। ਨਹੀਂ ਤਾਂ ਸਾਥੀਆਂ ਦੇ ਹੌਸਲੇ ਟੁੱਟ ਜਾਣਗੇ ਅਤੇ ਜੋਸ਼ ਮੱਠਾ ਪੈ ਜਾਵੇਗਾ। ਇਸ ਦੋਚਿੱਤੀ ਵਿਚ ਸਰਵੱਤੂ ਨੇ ਮੀਟਿੰਗ ਬੁਲਾ ਲਈ। ਐਕਸ਼ਨ ਵਾਲੀ ਗੱਲ ਜੁਆਲੇ ਮਜ਼੍ਹਬੀ ਨੇ ਸਾਂਭ ਲਈ। ਉਹਦੇ ਯਾਰ ਜੇਲ੍ਹ ਹੋ ਗਏ ਸਨ। ਉਹ ਆਪਣੀ ਥਾਂ ਸਮਝਦਾ ਸੀ, ਯਾਰ ਸਾਰੀ ਉਮਰ, ਮਿਹਣੇ ਮਾਰਨਗੇ:

ਸਾਡੇ ਪਿਛੋਂ ਕੀ ਕੀਤਾ ? ਮੀਟਿੰਗ ਵਿਚ ਜਮਾਂਦਾਰ ਸੁਰੈਣ ਸਿੰਘ ਦਾ ਧੰਦਾ ਭੁਗਤਾਣ ਦਾ ਫੈਸਲਾ ਹੋ ਗਿਆ । ਪੁਲੀਸ ਦੇ ਟਾਊਟਾਂ ਅਤੇ ਮੁਖਬਰਾਂ ਨੂੰ ਇਕ ਤਰ੍ਹਾਂ ਭਾਜ ਦੇਣੀ ਜ਼ਰੂਰੀ ਸੀ ; ਤਾਂਕਿ ਮੁੜ ਕੋਈ ਮੁਖਬਰੀ ਕਰਨ ਅਤੇ ਗਵਾਹੀ ਦੇਣ ਦਾ ਜੇਰਾ ਹੀ ਨਾ ਕਰੇ । ਹੋਰ ਸਾਥੀ ਧੰਦਾ ਕਰਨ ਦਾ ਜ਼ੁੰਮਾ ਮਿਹਰ ਸਿੰਘ ਨੇ ਆਪ ਓਟ ਲਿਆ ।

ਐਕਸ਼ਨ ਦੀ ਸਰਦਾਰੀ ਹੱਥ ਆ ਜਾਣ ਨਾਲ ਮਜ਼੍ਹਬੀ ਜੁਆਲੇ ਨੂੰ ਤਾਅ ਦਰਾਟੇ ਮਾਰ ਕੇ ਚੜ੍ਹ ਗਿਆ । ਨਿੰਮ ਚੜ੍ਹੇ ਕਰੇਲੇ ਵਾਂਗ ਉਸ ਕੋਲੋਂ ਆਪਣਾ ਰੋਹ ਝੱਲਿਆ ਨਹੀਂ ਜਾਂਦਾ ਸੀ । ਦੇਸੀ ਸਾਖਤ ਦਾ ਬਾਰਾਂ ਬੋਰ ਪਸਤੌਲ ਹੱਥ ਲੈ ਕੇ ਉਸ ਦਾ ਜੀ ਬੱਖਾਂ ਮਾਰਨ ਨੂੰ ਕਰਦਾ ਸੀ । ਜੁਆਲੇ ਨੇ ਪਾਰਟੀ ਦੇ ਦਿੱਤੇ ਕੰਮ ਅਤੇ ਯਾਰੀ ਦਾ ਤਾਣ ਭੁਗਤਾਣ ਲਈ ਆਪਣੀ ਜਵਾਨ ਬਲਬੀਰੋ ਅਤੇ ਇਕੋ ਇਕ ਸਾਲ ਭਰ ਦੇ ਪੁੱਤਰ ਵਲ ਭਉਂ ਕੇ ਨਾ ਵੇਖਿਆ । ਉਹਦੇ ਭਾਫ਼ਾਂ ਛਡਦੇ ਜੋਸ਼ ਨੇ ਇਕ ਸੂਟ ਧਰ ਲਈ ਅਤੇ ਦਮ ਉਹ ਆਪਣੇ ਮਿਥੇ ਨਿਸ਼ਾਨੇ ਉਤੇ ਜਾ ਕੇ ਹੀ ਲੈਣਾ ਚਾਹੁੰਦਾ ਸੀ । ਮਿਹਰ ਸਿੰਘ ਨੇ ਉਸ ਨਾਲ ਵਿਦਿਆਰਥੀ ਸਤਿਨਾਮ ਅਤੇ ਭੋਲੇ ਭਲਵਾਨ ਨੂੰ ਜੋੜ ਦਿੱਤਾ । ਉਹ ਨਹੀਂ ਚਾਹੁੰਦਾ ਸੀ, ਐਕਸ਼ਨ ਕੱਚਾ ਰਹਿ ਜਾਵੇ । ਜੁਆਲੇ ਨੇ ਮਨ ਵਿਚ ਆਪਣੇ ਉਤੇ ਬੇਵਸਾਹੀ ਸਮਝੀ, ਪਰ ਮੂੰਹੋਂ ਕੁਝ ਨਾ ਬੋਲਿਆ । ਉਸ ਸਤਿਨਾਮ ਤੇ ਭੋਲੇ ਨੂੰ ਜਰਕਾਇਆ :

''ਪਹਿਲੀ ਵਾਰ ਦੀ ਜੋਧੇ ਬਣਨ ਲੱਗੇ ਓ ਕਿ ਅੱਗੇ ਵੀ ਹੱਥ ਸਿੱਧੇ ਕੀਤੇ ਐ ?'' ਜੁਆਲਾ ਉਨ੍ਹਾਂ ਨੂੰ ਇਉਂ ਪੁੱਛ ਗਿਆ, ਜਿਵੇਂ ਆਪ ਢੋਲੇ ਨਾਲ ਸਾਂਦਲਬਾਰ ਵਿਚ ਤੀਰ ਮਾਰਦਾ ਰਿਹਾ ਸੀ ।

ਸਤਿਨਾਮ ਉਸ ਦੇ ਲਾਚੜਪੁਣੇ ਉਤੇ ਮੁਸਕਾ ਪਿਆ । ਉਹ ਬੀ. ਐਸ. ਸੀ. ਦੇ ਤੀਜੇ ਸਾਲ ਵਿਚ ਸੀ । ਉਸ ਦੇ ਬਾਪ ਦਾ ਮਨ ਸੀ, ਮੇਰਾ ਪੁੱਤਰ ਡਾਕਟਰ ਬਣੇ, ਲੋਕਾਂ ਨੂੰ ਲੰਮੀ ਉਮਰ ਦੇਵੇ ਅਤੇ ਕਮਾਈ ਕਰਕੇ ਘਰ ਦੀ ਸਾਰੀ ਕੰਗਾਲੀ ਧੋ ਸੁੱਟੇ । ਪਰ ਸਤਿਨਾਮ ਨੇ ਸਾਰੇ ਦੇਸ਼ ਦੀ ਕੰਗਾਲੀ ਮੁਕਾਣ ਦਾ ਬੀੜਾ ਚੁੱਕ ਲਿਆ । ਉਹ ਐਮ. ਬੀ. ਬੀ. ਐਸ. ਲਈ ਸੀਲੈੱਕਟ ਨਹੀਂ ਹੋ ਸਕਿਆ ਸੀ । ਪਰ ਇਕ ਮਨਿਸਟਰ ਦਾ ਭਤੀਜਾ ਕਮਜ਼ੋਰ ਮੈਰਿਟ ਨਾਲ ਹੋਰ ਰਾਹਾਂ ਥਾਣੀਂ ਸੀਟ ਮਾਰ ਗਿਆ ਸੀ । ਇਸ ਕੁਨਬਾ-ਪਰਵਰੀ ਉਤੇ ਉਸ ਵਿਹੁਲੀ ਮੁਸਕਾਣ ਭਰ ਲਈ । ਹੁਣ ਉਹ ਖ਼ਿਆਲ ਕਰ ਰਿਹਾ ਸੀ । ਚੰਗਾ ਹੋਇਆ, ਮੈਂ ਚੁਣਿਆ ਨਹੀਂ ਗਿਆ । ਇਸ ਤਰ੍ਹਾਂ ਮੈਂ ਪੂਰੇ ਸਮਾਜ ਦਾ ਬੇਟਾ ਨਹੀਂ ਸੀ ਬਣ ਸਕਣਾ । ਬਿਨਾਂ ਕਾਰਨ ਕੋਈ ਪ੍ਰਤਿਕਰਮ ਨਹੀਂ ਜਾਗਦਾ ਤੇ ਸਤਿਨਾਮ ਵੀ ਐਵੇਂ ਸਿਰਲੱਥਾਂ ਦੇ ਜਥੇ ਵਿਚ ਨਹੀਂ ਆ ਗਿਆ ਸੀ । ਉਸ ਨੂੰ ਪੈਂਦੀ ਸੱਟੇ, ਮਿਹਰ ਸਿੰਘ ਦੇ ਬੁਨਿਆਦੀ ਵਿਚਾਰਾਂ ਨੇ ਸੰਜੀਦਾ ਅਤੇ ਦਲੇਰ ਬਣਾ ਦਿੱਤਾ ।

''ਅਸੀਂ ਤਾਂ ਤੇਰੇ ਕੋਲੋਂ ਹੱਥ ਲੈਣ ਆਏ ਆਂ ।'' ਭੋਲੇ ਜੱਟ ਨੇ ਗੁੱਝੀ ਚੋਟ ਮਾਰੀ । ਉਸ ਦਾ ਖ਼ਿਆਲ ਸੀ, ਸਤਿਨਾਮ ਜੁਆਲੇ ਨੂੰ ਟੋਕਵਾਂ ਉੱਤਰ ਦੇਵੇਗਾ । ਉਸ ਦੀ ਵੱਟੀ ਚੁੱਪ ਦੇਖ ਕੇ ਉਹ ਆਖਣੋਂ ਨਾ ਰਹਿ ਸਕਿਆ । ''ਭਾਈ ਅੱਗਾ ਤੇਰਾ ਪਿੱਛਾ ਸਾਡਾ ।''

''ਸੋਚ ਲਓ, ਕਈ ਵਾਰ ਅੱਗੇ ਨਾਲੋਂ ਪਿੱਛਾ ਸਾਂਭਣਾ ਔਖਾ ਹੋ ਜਾਂਦਾ ਏ ?'' ਜੁਆਲਾ ਮੁੰਡਿਆਂ ਉਤੇ ਦਾਬਾ ਪਾਇਆ ਚਾਹੁੰਦਾ ਸੀ ।

''ਮੇਰੇਆਰ, ਫੇਰ ਤੂੰ ਸਾਨੂੰ ਅਗੇ ਲਾ ਦੇ ।'' ਭੋਲਾ ਜੁਆਲੇ ਦਾ ਹਰ ਰਾਹ ਮੱਲ ਖਲੋਤਾ । ਉਹਦਾ ਦੋਹਰੇ ਬੰਦ ਦਾ ਸਰੀਰ ਬਲੀ ਦੇ ਊਠ ਵਾਂਗ ਝੂਲ ਰਿਹਾ ਸੀ । ਉਹ ਤਿੰਨ ਭਰਾਵਾਂ ਵਿਚੋਂ ਛੋਟਾ ਸੀ । ਸਾਰੇ ਪੁਹਾਣੇ ਵਿਚ ਕੌਡੀ ਖੇਲਦੇ ਦੀ ਕੋਈ ਬਾਂਹ ਨਹੀਂ ਫੜਦਾ ਸੀ । ਅਖਾੜੇ ਵਿਚ ਉਹਦੇ ਪੱਟਾਂ ਦੀਆਂ ਘੁੱਗੀਆਂ ਉਤੇ ਉਕਰੇ ਚੰਦ ਲਿਸ਼ਕਾਂ ਮਾਰਿਆ ਕਰਦੇ ਸਨ ।

"ਪੁੱਤਰਾ ! ਇਹ ਕੌਡੀ ਦਾ ਖਾਤਾ ਨਹੀਂ, ਹੱਥ ਲਾ ਕੇ ਭੱਜ ਆਏਂਗਾ ।"

"ਤੇਰੀ ਬੱਦਲਵਾਈ ਵੀ ਹੁਣ ਵੇਖੀ ਜਾਣੀ ਏਂ ।" ਭੋਲੇ ਨੇ ਖਿਝ ਕੇ ਤਾਹਨਾ ਮਾਰਿਆ ।

"ਬੱਦਲਵਾਈ ! ਬਾਈ ਨੂੰ ਆਹਨਾਂ, ਸ਼ਿਵ ਜੀ ਸਾਡਾ ਵੱਡਾ ਵਡੇਰਾ ਤੇ ਬਾਸ਼ਕ ਨਾਗ ਦੀ ਸਾਨੂੰ ਥਾਪਨਾ, ਤੂੰ ਜੱਟਾ ਹੱਥ ਵੇਖੀਂ ਭੈਰੋਂ ਦੇ ।" ਉਸ ਤਿੰਨ ਵਾਰੀ ਹਿੱਕ ਨੂੰ ਠਕੋਰਿਆ । "ਸਾਡੇ ਬਿਨਾਂ ਜੱਟ ਕਾਣੀ ਕੌਡੀ ਦਾ ਨਹੀਂ । ਅਸੀਂ ਹੁੰਦੀਏ ਨਾ ਤਾਂ ਗੁਰੂਕਿਆਂ ਦਾ ਸਿਰ ਦਿੱਲੀਉਂ ਲਿਆਂਦੀਏ ਨਾ । ਓਦੋਂ ਚੁਗੱਤਿਆਂ ਦੇ ਰਾਜ ਵਿਚ ਚਿੜੀ ਪਰ ਨਹੀਂ ਝਾੜਦੀ ਸੀ ।"

ਸਤਿਨਾਮ ਨੇ ਤਾਅ ਵਿਚ ਆਏ ਜੁਆਲੇ ਨੂੰ ਜੱਫੀ ਮਾਰ ਲਈ । ਉਹ ਅੰਬ ਹੇਠਾਂ ਬੈਠੇ ਭੂਪੀ ਨੂੰ ਉਡੀਕ ਰਹੇ ਸਨ । ਭੂਪੀ ਚਮਾਰਾਂ ਦਾ ਮੁੰਡਾ ਸੀ । ਦੋ ਸਾਲ ਲਗਾਤਾਰ ਜੁਆਲੇ ਨਾਲ ਰਲ ਕੇ ਇਕ ਤੱਜੇ ਜੱਟ ਦੇ ਸੀਰ ਕਮਾ ਚੁੱਕਾ ਸੀ । ਇਨ੍ਹਾਂ ਦੋ ਸਾਲਾਂ ਵਿਚ ਜੁਆਲੇ ਦੀ ਭੂਪੀ ਨਾਲ ਸੰਘਣੀ ਹੋ ਗਈ ਸੀ । ਮੇਲੇ ਮਸਾਵੇ ਉਹ ਪੀ ਵੀ ਲਿਆ ਕਰਦੇ ਸਨ । ਜੁਆਲੇ ਨੇ ਉਸ ਨੂੰ ਆਪਣੀ ਹਿੱਕ ਦਾ ਵਾਲ ਸਮਝ ਕੇ ਹੀ ਜਮਾਂਦਾਰ ਬਾਰੇ ਭੇਤ ਲੈਣ ਭੇਜਿਆ ਸੀ । ਉਹ ਮਹੇੜੀ ਦੇ ਬੱਸ ਅੱਡੇ ਤੋਂ ਤਿੰਨ ਫ਼ਰਲਾਂਗ ਦੀ ਵਿੱਥ ਨਾਲ ਬੈਠੇ ਸਨ । ਉਨ੍ਹਾਂ ਦੇ ਸੰਨ੍ਹ ਪੁਰਾਣਾ ਭੱਠਾ ਸੀ, ਜਿਹੜਾ ਕਈ ਸਾਲਾਂ ਤੋਂ ਨਹੀਂ ਚਾੜ੍ਹਿਆ ਗਿਆ ਸੀ । ਸੜਕ ਤੋਂ ਲੰਘਦੇ ਲੋਕਾਂ ਦੀਆਂ ਨਜ਼ਰਾਂ ਉਸ ਉਜਾੜ ਵਲ ਘੱਟ ਹੀ ਜਾਂਦੀਆਂ ਸਨ ।

"ਚੰਗਾ ਹੋਵੇ, ਭੂਪੀ ਦਿਨ ਛਿਪਦੇ ਕਰਦੇ ਤੋਂ ਪਹਿਲਾਂ ਪਹਿਲਾਂ ਬਹੁੜ ਪਵੇ ।" ਜੁਆਲੇ ਨੇ ਅਕੇਵਾਂ ਮਹਿਸੂਸ ਕੀਤਾ । ਸੂਰਜ ਟਾਹਲੀਆਂ ਦੀ ਓਟ ਵਿਚ ਹੁੰਦਾ ਜਾ ਰਿਹਾ ਸੀ । "ਅਨ੍ਹੇਰਾ ਪਏ ਤੋਂ ਤਾਂ ਕਿਤੇ ਦੀ ਕਿਤੇ ਪਹੁੰਚ ਜਾਵਾਂਗੇ ।" ਉਸ ਨੂੰ ਅੱਚਵੀ ਲੱਗੀ ਹੋਈ ਸੀ । ਫਿਰ ਉਹ ਇਕ ਵਾਰ ਹੀ ਮੁਸਕਾ ਪਿਆ । "ਕਿਉਂ ਭੋਲਿਆ ! ਭਰਜਾਈਆਂ ਤਾਂ ਨਹੀਂ ਚੇਤੇ ਆਉਂਦੀਆਂ ?"

"ਯਾਦ ਤੈਨੂੰ ਬਲਬੀਰੋ ਆਉਂਦੀ ਏ, ਠੂਣੇ ਸਾਡੇ ਜਤੀਆਂ ਸਤੀਆਂ ਸਿਰ ਭੰਨਦਾ ਏਂ ।" ਭੋਲੇ ਨੇ ਆਪਣੀ ਕ੍ਰਿਪਾਨ ਮੁੜ ਮਿਆਨ ਵਿਚ ਧੱਕਦਿਆਂ ਜੁਆਲੇ ਨੂੰ ਚਿੜਾਇਆ ।

"ਜੱਟਾ ਤੈਨੂੰ ਫੁਰਦੀ ਐ ।" ਜੁਆਲਾ ਬੇੜੀ ਝੇਪ ਮੰਨ ਗਿਆ । "ਜਾਪਦਾ ਏ ਭਰਜਾਈਆਂ ਵਾਰੀ ਵਾਰੀ ਚੜ੍ਹਿਆ ਏਂ । ਸਤਿਨਾਮ, ਤੂੰ ਆਪਣੀ ਵਾਈ ਧਾਈ ਸੁਣਾ ?"

"ਨਾ ਚੋਰ ਲਗੇ, ਨਾ ਕੁੱਤਾ ਭੌਂਕੇ ।" ਸਤਿਨਾਮ ਨੇ ਚੁਟਕੀ ਮਾਰਦਿਆਂ ਭੇਣ ਉਤੋਂ ਵੱਢ ਦਿੱਤੀ ।

"ਕਿਉਂ ਛੜਾ ਈ ਏਂ ? ਮੰਗਿਆ ਵੀ ਨਹੀਂ ? ਵਾਹ ਮੇਰੇਆਰ ! ਮਾਂ ਪਿਓ, ਭੈਣ ਭਰਾ ?"

"ਸਭ ਸੁਖ ਸਾਂਦ ਦੀ ਐ ।" ਸਤਿਨਾਮ ਨੇ ਕੁਝ ਵੀ ਦਸਣਾ ਮੁਨਾਸਿਬ ਨਾ ਸਮਝਿਆ ।

"ਲੈ ਤੇਰਾ ਭੂਪੀ ਤਾਂ ਆ ਗਿਆ ।" ਭੋਲੇ ਤੋਂ ਸੁਭਾਵਿਕ ਹੀ ਕਹਿ ਹੋ ਗਿਆ ।

ਜੁਆਲਾ ਇਕਦਮ ਉਠ ਕੇ ਖਲੋ ਗਿਆ । ਉਹਦਾ ਦਿਲ ਤੇਜ਼ ਤੇਜ਼ ਧੜਕਨ ਲਗਾ । ਚਾਦਰੇ ਦੀ ਡੱਬ ਵਿਚੋਂ ਪਸਤੌਲ ਕਢ ਕੇ ਉਸ ਸੱਜੇ ਹੱਥ ਕਰ ਲਿਆ । ਰਾਤੀਂ ਕਾਲੀ ਕਿੱਕਰ ਤੇ ਦੋ ਤਿੰਨ ਫ਼ਾਇਰ ਕਰ ਕੇ ਉਸ ਨੂੰ ਜੋਹ ਲਿਆ ਸੀ । ਮਜ਼੍ਹਬੀ ਨੂੰ ਕੋਈ ਪਤਾ ਨਹੀਂ ਸੀ, ਸਤਿਨਾਮ ਕੋਲ ਵੀ ਗੋਲੀ ਦਾ ਵੀਸਲੇ ਸਕਾਟ ਹੈ ।

"ਕਿਉਂ ਮੇਰੇਆਰ, ਮੋਲਦਾ ਏਂ ਕੁੰਡੇ ।"

"ਅੰਨ, ਸਾਈ ਨੂੰ ਆਹਨਾਂ, ਐਸ ਵੇਲੇ ਚੱਕੀ ਦੇ ਥੜ੍ਹੇ ਉਤੇ ਮੂੜ੍ਹਾ ਮੱਲੀ ਅਖਬਾਰ ਪੜ੍ਹੀ ਜਾ

ਰਿਹਾ ਏ।" ਭੂਪੀ ਦਾ ਸਾਹ ਕਾਹਲਾ ਸੀ। ਉਹਦਾ ਖੰਡਾ ਬੁੱਲ੍ਹ ਫਰਕੀ ਜਾ ਰਿਹਾ ਸੀ, "ਆਪਣੀ ਵਾਹ ਲਾ ਕੇ ਵੇਖ ਲਓ।"

"ਹੱਛਾ, ਤੂੰ ਏਥੋਂ ਈ ਆਪਣੇ ਟਿਊਬਵੈੱਲ ਨੂੰ ਖਿਸਕ ਜਾਹ।" ਜੁਆਲੇ ਨੇ ਆਪਣੀ ਵਲੋਂ ਸਿਆਣਪ ਵਰਤੀ, ਮਤਾ ਭ੍ਰਾਰਸ ਭੂਪੀ ਨੂੰ ਕਾਤਲਾਂ ਵਿਚ ਸ਼ਾਮਲ ਕਰ ਲੈਣ।

ਭੂਪੀ ਜਾਣ ਵਾਸਤੇ ਪਹਿਲਾਂ ਹੀ ਤਿਆਰ ਸੀ। ਉਹ ਪੱਤੇ ਵਾਹ ਗਿਆ। ਜੁਆਲੇ ਨੇ ਆਪਣਾ ਭਰਿਆ ਪਸਤੌਲ ਧਰਤੀ ਉੱਤੇ ਰਖ ਕੇ ਪ੍ਰਾਰਥਨਾ ਕੀਤੀ।

"ਜਾਅ ਚਿੱਟਿਆਂ ਬਾਜ਼ਾਂ ਵਾਲਿਆ, ਹੁਣ ਮੈਦਾਨ ਵਿਚ ਬਹੁੜ। ਧਰਮ ਦੀ ਜੈ ਪਾਪ ਦੀ ਖੈ। ਪੁਲਸੀਆਂ, ਮੁਖ਼ਬਰਾਂ ਦਾ ਨਾਸ, ਸਰਬਨਾਸ। ਤੇਰੇ ਬਲਕਾਰੀ ਸਿੰਘਾਂ ਦੀ ਜੈ ਜੈਕਾਰ!" ਉਸ ਸੱਜਾ ਹੱਥ ਹਥਿਆਰ ਨੂੰ ਛੁਹ ਕੇ ਤਿੰਨ ਵਾਰ ਕੰਨ ਨੂੰ ਲਾਇਆ। ਪਸਤੌਲ ਚੁਕ ਕੇ ਉਸ ਛਾਲ ਮਾਰੀ ਅਤੇ ਪਗ ਦੇ ਲਮਕਦੇ ਲੜ ਨਾਲ ਆਪਣਾ ਮੂੰਹ ਚੰਗੀ ਤਰ੍ਹਾਂ ਲਪੇਟ ਲਿਆ। ਉਹ ਨਹੀਂ ਚਾਹੁੰਦਾ ਸੀ, ਪਿੰਡ ਦਾ ਹੋਣ ਕਾਰਨ ਉਸ ਨੂੰ ਕੋਈ ਪਛਾਣੇ। "ਕਿਉਂ ਬਈ ਜਵਾਨੋਂ ਬੋਲੀਏ ਵਾਹਿਗੁਰੂ?"

"ਹਾਂ, ਹੁਣ ਅਚਨੇ ਮਚਨੇ ਨਾ ਕਰ। ਅੱਗਾ ਸਾਂਭਣਾ ਏਂ ਕਿ ਪਿੱਛਾ?" ਭੋਲੇ ਨੇ ਇਕ ਤਰ੍ਹਾਂ ਜੁਆਲੇ ਨੂੰ ਵੰਗਾਰਿਆ।

"ਭਲਵਾਨਾ! ਗੋਲੀ ਮੈਂ ਮਾਰਾਂਗਾ। ਤੂੰ ਕਿਸੇ ਛੁਡਾਵੇ ਨੂੰ ਨੇੜੇ ਨਾ ਢੁਕਣ ਦੇਈਂ। ਤੂੰ ਸਤਿਨਾਮ?" ਉਸ ਦਾ ਮਤਲਬ ਸੀ, ਤੂੰ ਕੀ ਕੰਮ ਕਰੇਂਗਾ।

"ਤੂੰ ਫ਼ਿਕਰ ਨਾ ਕਰ, ਜਿਵੇਂ ਵੀ ਹੋਇਆ, ਮੌਕਾ ਸਾਂਭਾਂਗਾ।" ਸਤਿਨਾਮ ਨੇ ਆਪਣੀ ਤਰ੍ਹਾਂ ਦੀ ਗੰਭੀਰਤਾ ਦਾ ਜਵਾਬ ਦਿਤਾ।

ਉਹ ਸੜਕ ਤਕ ਅਵੇਸਲੇ ਤੁਰੇ ਆਏ। ਅੱਡੇ ਉੱਤੇ ਆ ਕੇ ਜੁਆਲੇ ਨੇ ਜਮਾਂਦਾਰ ਸੁਰੈਣੇ ਨੂੰ ਕਾਨਿਆਂ ਦੇ ਮੂਹੜੇ ਉੱਤੇ ਬੈਠਾ ਤਕ ਲਿਆ। ਸਾਥੀਆਂ ਨੂੰ ਹੱਥ ਦੇ ਕੇ ਉਹ ਨੱਠ ਪਿਆ। ਸਤਿਨਾਮ ਤੇ ਭੋਲਾ ਵੀ ਨਾਲ ਨਾਲ ਭੱਜ ਪਏ।

"ਓਏ ਪੁਲਿਸ ਦਿਆ ਮੁਖ਼ਬਰਾ, ਤੇਰੇ ਜਮ ਆ ਗਏ।" ਮਜ਼੍ਹਬੀ ਨੇ ਸੁਰੈਣੇ ਨੂੰ ਲਲਕਾਰਿਆ। ਭੋਲੇ ਨੇ ਝਟ ਪਟ ਕ੍ਰਿਪਾਨ ਮਿਆਨੋਂ ਧੂਹ ਲਈ। ਕੋਲ ਬੈਠਾ ਇਕ ਅਧਖੜ ਬੰਦਾ ਤਰਹਿ ਕੇ ਚੌਕੜੀ ਤੋਂ ਡਿੱਗ ਪਿਆ। ਲੋਕੀਂ ਡਰ ਕੇ ਪਿਛਾਂਹ ਹਟ ਗਏ।

ਜਮਾਂਦਾਰ ਨੇ ਮੂਹੜੇ ਤੋਂ ਉਠ ਕੇ ਹੱਥ ਉੱਚਾ ਕਰਦਿਆਂ ਧਾਹ ਮਾਰੀ:

"ਵੇਖਿਓ ਭਰਾਓ ਮਾਰ ਘੱਤਦੇ। ਮੈਂ ਤੁਹਾਡੀ ਕੈਲੀ ਗਊ ਆਂ, ਮੈਂ ਕੋਈ ਮੁਖ਼ਬਰ ਨਹੀਂ, ਭਾਵੇਂ ਗੁਰਦਵਾਰੇ ਚਾੜ੍ਹ ਲਓ।"

"ਗਵਾਹੀ ਦੇ ਕੇ ਜਿਹੜੇ ਪਤੰਦਰਾਂ ਨੂੰ ਬੰਨ੍ਹਾ ਆਇਆ ਏਂ?" ਜੁਆਲੇ ਨੇ ਪਸਤੌਲ ਵਾਲੀ ਬਾਂਹ ਤਾਣ ਲਈ।

"ਮੈਂ ਬੇਗੁਨਾਹ......।" ਉਸ ਐਨੀ ਹੀ ਆਖੀ ਸੀ ਕਿ 'ਦਾਅੜ' ਕਰਦੀ ਗੋਲੀ ਉਹਦੀ ਹਿੱਕ ਪਾੜ ਗਈ। ਜਮਾਂਦਾਰ ਨੇ ਗੋਲੀ ਤੋਂ ਬਚਣ ਲਈ ਪਾਸਾ ਵੱਟਣ ਦਾ ਯਤਨ ਕੀਤਾ, ਪਰ ਹੋਣੀ ਉਸ ਨੂੰ ਬਾਹਾਂ ਅੱਡ ਕੇ ਆ ਮਿਲੀ।

ਜਦੋਂ ਜੁਆਲਾ ਘੋੜਾ ਪੁੱਟ ਕੇ ਦੋਬਾਰਾ ਗੋਲੀ ਭਰਨ ਲੱਗਾ, ਜਮਾਂਦਾਰ ਤੱਤੇ-ਘਾ ਉਸ ਨੂੰ ਜੱਫਾ ਮਾਰਨ ਲਈ ਅਹੁਲਿਆ। ਉਦੋਂ ਹੀ 'ਦਾਅੜ-ਦਾਅੜ' ਦੋ ਗੋਲੀਆਂ ਸਤਿਨਾਮ ਨੇ ਬਰਾਬਰੋਂ ਜਮਾਂਦਾਰ ਨੂੰ ਆ ਮਾਰੀਆਂ। ਗੋਲੀਆਂ ਜੁਆਲੇ ਦੀ ਬਾਂਹ ਲਾਗੋਂ ਦੀ ਲੰਘ ਗਈਆਂ ਸਨ।

ਜੁਆਲਾ ਅਚਾਨਕ ਭਮੱਤਰ ਗਿਆ। ਉਸ ਨੂੰ ਆਸ ਈ ਨਹੀਂ ਸੀ ਸਤਿਨਾਮ ਕੱਛ ਵਿਚੋਂ ਮੂੰਗਲੀ ਕੱਢ ਮਾਰੇਗਾ। ਜਿਸ ਕਿਸੇ ਵੀ ਗੋਲੀਆਂ ਚਲਦੀਆਂ ਵੇਖੀਆਂ ਪੈਰ ਤੋਂ ਹੀ ਘਰ ਨੂੰ ਨੱਠ ਗਿਆ।

"ਵਾਹ ਮੇਰੇਆਰ, ਸਦਕੇ ਜਾਵਾਂ।" ਜੁਆਲਾ ਸਤਿਨਾਮ ਦੀ ਫੁਰਤੀ ਉਤੇ ਅਵਾਕ ਹੀ ਕਹਿ ਗਿਆ।

ਸਤਿਨਾਮ ਨੇ ਡਿੱਗੇ ਪਏ ਸੂਰੈਣੇ ਉਤੇ ਭੋਲੇ ਨੂੰ ਕ੍ਰਿਪਾਨ ਦਾ ਵਾਰ ਕਰਨੋਂ ਰੋਕ ਦਿਤਾ।

"ਕਿਉਂ ਸਾਲਿਆ ਮੇਰਿਆ, ਦੇ ਲੈ ਜਵਾਈਆਂ ਉਤੇ ਗਵਾਹੀਆਂ, ਕਰ ਲੈ ਮੁਖ਼ਬਰੀਆਂ।" ਜੁਆਲੇ ਨੇ ਜਮਾਂਦਾਰ ਦੀ ਪਿੱਠ ਵਿਚ ਲੱਤ ਧਰ ਦਿਤੀ। ਹੁਣ ਲਹੂ ਦੀਆਂ ਪਰਨਾਲੇ-ਧਾਰਾਂ ਵਹਿ ਤੁਰੀਆਂ ਸਨ।

ਜੁਆਲਾ ਏਨੇ ਜੋਸ਼ ਵਿਚ ਆ ਗਿਆ ਸੀ ਕਿ ਉਸ ਨੂੰ ਭੁਲ ਈ ਗਿਆ, ਮੈਂ ਪਛਾਣਿਆ ਨਾਂ ਜਾਵਾਂ। ਉਸ ਲਲਕਾਰ ਕੇ ਪੁਕਾਰਿਆ :

"ਜਿਹੜਾ ਸਾਲਾ ਮੇਰਾ, ਸਾਡੇ ਉਤੇ ਗਵਾਹੀ ਦੇਵੇਗਾ, ਉਸ ਨੂੰ ਏਸੇ ਤਰ੍ਹਾਂ ਕੁੱਤੇ ਦੀ ਮੌਤ ਮਾਰਾਂਗੇ। ਸਾਡਾ ਹੋਕਾ ਸੁਣ ਲਓ; ਅਸਾਂ ਪੁਲਸ ਦਾ ਟਾਊਟ ਇਕ ਨਹੀਂ ਛੱਡਣਾ। ਸਾਰੇ ਜਾਗੀਰਦਾਰਾਂ, ਸਰਮਾਏਦਾਰਾਂ ਨੂੰ ਗੋਲੀਆਂ ਨਾਲ ਭੁੰਨਣਾ ਏਂ। ਅਸਾਂ ਇਹ ਰਾਜ ਬੰਦੂਕ ਨਾਲ ਬਦਲਣਾ ਏਂ। ਸੁਣ ਲਓ ਓਏ ਲੋਕੋ! ਅਸੀਂ ਤੁਹਾਡੇ ਲਈ ਅੱਕ ਚੱਬ ਰਹੇ ਆਂ।"

ਲੋਕਾਂ ਡਰ ਵਿਚ ਥਾਓਂ ਥਾਈਂ ਓਟਾਂ ਮੱਲ ਲਈਆਂ। ਬਾਰ ਢੋ ਲਏ। ਸਾਰਿਆਂ ਦੇ ਕਾਲਜੇ 'ਫੜਕ ਫੜਕ' ਵਜ ਰਹੇ ਸਨ। ਜੀਭਾਂ ਤਾਲੂ ਨਾਲ ਠਾਕੀਆਂ ਜਾ ਚੁੱਕੀਆਂ ਸਨ। ਜਮਾਂਦਾਰ ਦੇ ਅੱਡੇ ਜਾ ਚੁੱਕੇ ਮੂੰਹ ਵਿਚ ਮਿੱਟੀ ਚੜ੍ਹ ਗਈ ਸੀ। ਉਸਦਾ ਵਗਦਾ ਲਹੂ ਕਾਲਾ ਪੈਂਦਾ ਜਾ ਰਿਹਾ ਸੀ। ਮੱਖੀਆਂ ਦੇ ਢੇਰ ਆਹਣ ਦੇ ਵਰੋਲਿਆ ਵਾਂਗ ਉਤਰ ਪਏ। ਮਾਰਨ ਵਾਲੇ ਕਦੋਂ ਦੇ ਪੁਰਾਣਾ ਭੱਠਾ ਲੰਘ ਗਏ ਸਨ। ਇਕ ਲੰਮੀ ਦਹਿਸ਼ਤ ਨੇ ਸਾਰੇ ਪਿੰਡ ਦੇ ਹੋਸ਼ ਹਵਾਸ ਸੂਤ ਲਏ।

## 11

## ਚਾਣਕ ਦੇ ਚੇਲੇ

ਰਾਜਧਾਨੀ ਦੇ ਚੜ੍ਹਦੇ ਪਾਸੇ ਚਾਰ ਕਨਾਲਾਂ ਦੇ ਪਲਾਟ ਵਿਚ ਇਕ ਦੁੱਧ ਚਿੱਟੀ ਕੋਠੀ ਸੀ। ਉਸ ਦੇ ਸ਼ੁੱਧ ਖੱਦਰ ਦੇ ਕਾਸ਼ਣੀ ਪਰਦੇ 'ਵਾ ਦੇ ਹਰ ਬੁੱਲੇ ਨਾਲ ਮਹਿਕ ਮਹਿਕ ਜਾਂਦੇ। ਵਰਾਂਡੇ, ਕਿਚਨ ਤੇ ਬਾਥਰੂਮ ਵਿਚ ਮਕਰਾਣੇ ਦਾ ਧਾਰੀਦਾਰ ਸੰਗਮਰਮਰ ਲਛਾਂ ਮਾਰ ਰਿਹਾ ਸੀ। ਡਰਾਇੰਗ ਰੂਮ ਵਿਚ ਸਾਗਵਾਨ ਦੀ ਵੇਲਦਾਰ ਪਲਾਈ ਚੜ੍ਹੀ ਹੋਈ ਸੀ। ਜਿਸ ਨੂੰ ਮੌਰੀਆ ਖ਼ਾਨਦਾਨ ਸਮੇਂ ਦੇ ਸੂਰਜਬੰਸੀ ਆਰਫ ਨੇ ਨੂਰੀ ਪਰਭਾਤ ਵਿਚ ਬਦਲਿਆ ਹੋਇਆ ਸੀ। ਜਿਥੇ ਪੌਰਸ ਦੀਆਂ ਤਸਵੀਰਾਂ ਛਬ ਰਹੀਆਂ ਸਨ, ਓਥੇ ਸ਼ਿਵਜੀ ਦੀਆਂ ਜਟਾਂ ਵਿਚੋਂ ਗੰਗਾ ਦੀ ਚਾਂਦੀ ਚਿੱਟੀ ਧਾਰ ਵੀ ਝਰ ਰਹੀ ਸੀ ਅਤੇ ਹੇਠਾਂ ਚਿੱਟੇ ਹਾਥੀਆਂ ਵਿਸ਼ਨੂੰ ਦੀ ਅਰਦਾਸ ਵਿਚ ਕੰਵਲ ਫੁੱਲ ਚੁੱਕੇ ਹੋਏ ਸਨ। ਬਾਹਰੋਂ ਕੋਠੀ ਦੇ ਸਾਰੇ ਨਕਸ਼ ਮਾਡਰਨ ਸਨ; ਪਰ ਅੰਦਰੋਂ ਢਾਈ ਹਜ਼ਾਰ ਸਾਲ ਪੁਰਾਣਾ ਮੰਦਰ ਜਾਪਦਾ ਸੀ। ਸੜਕੋਂ ਪਾਰ ਟੇਢੀਆਂ ਸਿਧੀਆਂ ਕਤਾਰਾਂ ਵਿਚ ਅੰਬਾਂ ਦੇ ਬੂਟੇ ਖਲੋਤੇ ਸਨ। ਇਉਂ ਲਗਦੇ, ਜਿਵੇਂ ਮੁਆਇਨੇ ਤੇ ਆਏ ਅਫ਼ਸਰ ਨੇ ਪਰੇਡ ਕਰ ਰਹੇ ਫ਼ੌਜੀ ਜਵਾਨਾਂ ਨੂੰ 'ਹਾਲਟ' ਕਹਿ ਕੇ ਥਾਏਂ ਰੋਕ ਲਿਆ ਹੋਵੇ। ਅੰਬਾਂ ਤੋਂ ਖੱਬੇ ਪੂਰਬ ਵਲ ਹੀ ਇਕ ਖ਼ੂਬਸੂਰਤ ਟਿੱਬੀ ਸੀ; ਜਿਸ ਨੂੰ ਫੁੱਲਾਂ

ਵਾਲੇ ਬੂਟਿਆਂ ਨੇ ਭਗਵਾਨ ਕ੍ਰਿਸ਼ਨ ਦੇ ਗੋਪੀਆਂ ਨਾਲ ਰਾਸ ਰਚਾਉਣ ਵਾਲਾ ਮਧੂ ਬਨ ਸਜਾ ਰੱਖਿਆ ਸੀ। ਮਧੂ ਬਨ ਦੇ ਸਾਹਮਣੇ ਸਾਉਣ ਭਾਦੋਂ ਦੀ ਮਸਤੀ ਵਿਚ ਆਈ ਝੀਲ ਹੁਲਾਰੇ ਖਾ ਰਹੀ ਸੀ। ਝੀਲ ਉਤੇ ਨੀਲੇ ਆਕਾਸ਼ ਵਿਚ ਚਿੱਟੇ ਬਗਲੇ ਕਿਲਕਾਰੀਆਂ ਮਾਰ ਰਹੇ ਸਨ।

ਇਸ ਕੋਠੀ ਨੁਮਾ ਮੰਦਰ ਦੇ ਪਿਛਵਾੜਲੇ ਬੂਹਿਓਂ ਦੋ ਪੁਜਾਰੀ ਨਹੀਂ ਉਚ ਅਧਿਕਾਰੀ ਬਾਹਰ ਆਏ। ਸ਼ਾਮ ਸੁਹਾਵਣੀ ਸੀ। ਪੂਰਬ ਦੇ ਮੁੱਢਲੇ ਪਹਾੜਾਂ ਉੱਤੋਂ ਉੱਚਾ ਬੱਦਲ ਮਸਤ ਹਾਥੀ ਵਾਂਗ ਪਲ ਪਲ ਪਿਛੋਂ ਚੰਘਾੜ ਪੈਂਦਾ। ਇਕ ਗੋਰਾ ਨਸ਼ੋਹ ਅਧਿਕਾਰੀ ਐਸ. ਪੀ. ਦੀ ਵਰਦੀ ਵਿਚ ਸੀ। ਦੂਜਾ ਖੁਲ੍ਹੇ ਕੁਰਤੇ ਪਜਾਮੇ ਤੇ ਗਾਂਧੀ ਚੱਪਲਾਂ ਵਿਚ ਆਈ. ਜੀ. ਪੁਲੀਸ ਸੀ। ਆਈ. ਜੀ. ਪਰਸਰਾਮ, ਐਸ. ਪੀ. ਰਘੂਨੰਦਨ ਨੂੰ ਖ਼ਾਸ ਗੱਲਾਂ ਤੇ ਹਦਾਇਤਾਂ ਲਈ ਅਜ ਮੀਟਿੰਗ ਤੋਂ ਨਾਲ ਲੈ ਆਇਆ ਸੀ।

"ਮੁਕਰੀ ?" ਆਈ.ਜੀ. ਨੇ ਆਪਣੇ ਨੌਕਰ ਨੂੰ ਪੁਕਾਰਿਆ।

ਫ਼ਿਲਮ ਸਟਾਰ ਮੁਕਰੀ ਦੇ ਨਾਂ ਉਤੇ, ਮਧਰੇ ਨੌਕਰ ਦਾ ਨਾਂ ਪਰਸਰਾਮ ਤੇ ਉਸ ਦੀ ਲਾਡਲੀ ਧੀ ਨੇ ਪਕਾਅ ਲਿਆ ਸੀ। ਉਹ ਨੱਠਾ ਨੱਠਾ ਅੰਦਰੋਂ ਆਇਆ ਤੇ ਹੁਕਮ ਦੀ ਉਡੀਕ ਵਿਚ ਖਲੋ ਗਿਆ।

"ਬੱਚੂ ! ਘਾਹ ਪਲਾਟ ਵਿਚ ਤਪਾਈ ਤੇ ਕੁਰਸੀਆਂ ਲਾ ਦੇ। ਬਾਹਰੋਂ ਕੋਈ ਆਵੇ, ਭਾਵੇਂ ਕਿਸੇ ਮਨਿਸਟਰ ਦਾ ਪੀ.ਏ. ਹੋਵੇ ; ਆਖਣਾ ਸਾਹਬ ਘਰ ਨਹੀਂ। ਤੇ ਫਰਿੱਜ ਵਿਚੋਂ...ਜਾਹ, ਸ਼ਾਬਾਸ਼।" ਆਈ. ਜੀ. ਪਰਸਰਾਮ ਐਸ. ਪੀ. ਰਘੂਨੰਦਨ ਦੀ ਬਾਂਹ ਫੜ ਕੇ ਉਸ ਨੂੰ ਕੋਠੀ ਦੇ ਪਿਛਵਾੜੇ ਵੰਨ-ਸੁਵੰਨੇ ਗੁਲਾਬ ਵਖਾਉਣ ਲੱਗਾ।

"ਰਘੂਨੰਦਨ ਜੀ ! ਇਸ ਸੂਹੇ ਗੁਲਾਬ ਨੂੰ ਵੇਖਦੇ ਹੋ, ਇਸ ਨੂੰ ਤਾਰੀਖ਼ੀ ਹੈਸੀਅਤ ਦਾ ਮਾਣ ਹਾਸਲ ਹੈ। ਇਸ ਦੇ ਫੁੱਲ ਦੋ ਵਾਰ ਸਾਡੇ ਸਵਰਗੀ ਪ੍ਰਧਾਨ ਮੰਤਰੀ ਪੰਡਤ ਜਵਾਹਰ ਲਾਲ ਜੀ ਦੀ ਬਿਸਕੁਟੀ ਅਚਕਨ ਨੂੰ ਚੁੰਬੜ-ਚੁਕੇ ਐ।"

"ਕਮਾਲ ਐ ਸਾਹਬ ਬਹਾਦਰ !" ਐਸ. ਪੀ. ਰਘੂਨੰਦਨ ਦਾ ਮੂੰਹ ਖੁਲ੍ਹਾ ਹੀ ਰਹਿ ਗਿਆ। "ਇਹਦੀ ਕਲਮ ਦੇਣ ਦੀ ਮੈਨੂੰ ਜ਼ਰੂਰ ਮਿਹਰਬਾਨੀ ਕਰਨੀ।"

/ "ਇਕ ਦਿਨ ਕਾ ਰਾਜਾ, ਗਵਰਨਰ ਸਾਹਿਬ ਨੇ ਹੱਥੀਂ ਲਾਇਆ ਸੀ।" ਆਈ. ਜੀ. ਪਰਸਰਾਮ ਨੇ ਮੁਸਕਰਾ ਕੇ ਮਾਣ ਨਾਲ ਆਖਿਆ। "ਛੋਟੇ ਤੋਂ ਲੈ ਕੇ ਹਰ ਵਡੇ ਬੂਟੇ ਦੀ ਆਪਣੀ ਵਖਰੀ ਹੈਸੀਅਤ ਹੈ। ਕਈਆਂ ਨਾਲ ਕਹਾਣੀਆਂ ਅਤੇ ਬਹੁਤਿਆਂ ਨਾਲ ਗੁੱਝੀਆਂ ਯਾਦਾਂ ਜੁੜੀਆਂ ਹੋਈਆਂ ਏਂ।"

"ਤੁਸਾਂ ਜਨਾਬ, ਚੰਗੇ ਮੌਕੇ ਤੇ ਪਲਾਟ ਲੈ ਲਿਆ, ਕੋਠੀ ਬਣਵਾ ਲਈ, ਹਮਾਤੜ ਤਾਂ ਸੁਪਨਾ ਵੀ ਨਹੀਂ ਲੈ ਸਕਦਾ।" ਰਘੂਨੰਦਨ ਪਰਸਰਾਮ ਦੀ ਦੂਰਦਰਸ਼ਤਾ ਦੇ ਵਾਰੇ ਵਾਰੇ ਜਾ ਰਿਹਾ ਸੀ।

"ਰਘੂਨੰਦਨ !" ਆਈ. ਜੀ. ਨੇ ਫਿਲਮ ਐਕਟਰ ਸੁਹਰਾਬ ਮੋਦੀ ਵਾਂਗ ਸਿਰ ਹਿਲਾ ਕੇ ਪੁਕਾਰਿਆ ਅਤੇ ਆਪਣੇ ਸਾਥੀ ਦੀ ਪਿੱਠ ਥਾਪੜੀ। "ਮੈਂ ਛੇਤੀ ਤੈਨੂੰ ਆਪਣੀ ਥਾਂ ਵੇਖਣਾ ਚਾਹੁੰਦਾ ਹਾਂ। ਤੈਨੂੰ ਇਸ ਤਰ੍ਹਾਂ ਦੀਆਂ ਕਈ ਕੋਠੀਆਂ ਬਾਹਾਂ ਅੱਡੀ ਉਡੀਕ ਰਹੀਆਂ ਏਂ।" ਉਹ ਦੋਵੇਂ ਬਰਾਬਰ ਬਰਾਬਰ ਹੱਥ ਫੜੀ ਆਸਟਰੇਲੀਅਨ ਘਾਹ ਮਿੱਧਦੇ ਕੁਰਸੀਆਂ ਉਤੇ ਆ ਬਰਾਜੇ। ਤਪਾਈ ਉਤੇ ਵਿਸਕੀ ਦੀ ਪੌਣੀ ਬੋਤਲ ਦੋ ਕਾਲੀਆਂ ਬਿੱਲੀਆਂ ਦੀਆਂ ਅੱਖਾਂ ਵਿਚੋਂ ਫਲੈਸ਼ ਮਾਰ ਰਹੀ ਸੀ। ਫਰਿੱਜ ਦੀ ਜੰਮੀ ਬਰਫ਼, ਰਿਖੀਕੇਸ਼ ਵਰਗੇ ਸਾਫ਼ ਪਾਣੀ ਦੀ ਬੋਤਲ ਤੇ ਸਲਾਦ ਆਪਣੀ ਆਪਣੀ ਥਾਂ ਛੋਹ ਦੀ ਇੰਤਜ਼ਾਰ ਵਿਚ ਮਚਲੇ ਪਏ ਸਨ।

''ਜਨਾਬ ਮੈਨੂੰ ਤਾਂ......?'' ਰਘੂਨੰਦਨ ਨੇ ਝਿਜਕਦਿਆਂ ਫਿਕਰਾ ਵੀ ਪੂਰਾ ਨਾ ਕੀਤਾ।

''ਨਕਾਰਾ !'' ਪਰਸਰਾਮ ਨੇ ਆਪਣੀ ਵਡਿੱਤਣ ਵਿਚੋਂ ਹਲਕਾ ਜਿਹਾ ਨਹੋਰਿਆ, ''ਅਸੀਂ ਮੁਸਲਮ ਕਲਚਰ ਤੋਂ ਇਸ ਲਈ ਮਾਰ ਖਾਧੀ ਸੀ ਕਿ ਇੰਤਹਾ ਦਰਜੇ ਦੇ ਸੰਜਮੀ ਹੋ ਗਏ ਸਾਂ। ਅਸਾਂ ਥੋਥੀਆਂ ਪਰੰਪਰਾਵਾਂ ਖ਼ਾਤਰ ਸਭ ਕੁਝ ਹਾਰ ਦਿਤਾ। ਵਰਨਾ ਸਾਡੇ ਸਿਪਾਹੀ ਕਾਸਮ, ਗੌਰੀ ਤੇ ਮਹਿਮੂਦ ਨਾਲੋਂ ਕਿਵੇਂ ਵੀ ਘਟ ਬਹਾਦਰ ਨਹੀਂ ਸਨ।''

ਰਘੂਨੰਦਨ ਚੋਰੀ ਪੀ ਲੈਂਦਾ ਸੀ, ਪਰ ਆਪਣੇ ਸਾਹਬ ਅਗੇ ਬ੍ਰਾਹਮਣ ਧਰਮ ਨੂੰ ਨੀਵਾਂ ਨਹੀਂ ਕਰਨਾ ਚਹੁੰਦਾ ਸੀ। ਪਰਸਰਾਮ ਨੇ ਫਾਰਨ ਦੇ ਗਲਾਸਾਂ ਵਿਚ ਵਿਸਕੀ ਪਾਈ ਜਿਹੜੇ ਉਸ ਸਮਗਲਰਾਂ ਰਾਹੀਂ ਲਾਹੌਰ ਤੋਂ ਮੰਗਵਾਏ ਸਨ।

''ਲੈ ਹੁਣ 'ਹਰੀ ਓਮ' ਆਖ।'' ਆਈ.ਜੀ. ਨੇ ਭੇਪਰੇ ਐੱਸ. ਪੀ. ਨਾਲ ਜਾਮ ਟਕਰਾਇਆ। ਵਿਸਕੀ ਦੀ ਮਹਿਕ ਆਲੇ ਦੁਆਲੇ ਦੇ ਫੁੱਲਾਂ ਨੂੰ ਛਿੱਬੀਆਂ ਦੇ ਰਹੀ ਸੀ। ਉਸ ਘੁਟ ਭਰਕੇ ਗਲਾਸ ਤਪਾਈ ਉਤੇ ਰਖ ਦਿਤਾ। ''ਤੂੰ ਸੁਗੜਿਆ ਸੁਗੜਿਆ ਨਾ ਰਹਿ। ਮੈਂ ਤੈਨੂੰ ਖ਼ਾਸ ਜ਼ੁਮੇਂਵਾਰੀਆਂ ਸੌਂਪਣ ਲਈ ਘਰ ਲੈ ਆਇਆ ਹਾਂ।''

''ਜੀ ਜਨਾਬ !'' ਰਘੂਨੰਦਨ ਗਲਾਸਾਂ ਉਤੇ ਅੰਗੂਰਾਂ ਦੇ ਉਕਰੇ ਗੁੱਛਿਆਂ ਨੂੰ ਮੁੜ ਮੁੜ ਰਸ਼ਕ ਨਾਲ ਤੱਕੀ ਜਾ ਰਿਹਾ ਸੀ।

''ਇਹ ਬੜੀ ਹੀ ਖ਼ੁਸ਼ਕਿਸਮਤੀ ਦੀ ਗੱਲ ਐ ਕਿ ਅਸੀਂ ਦੋ ਸ਼ਰਮੇ ਜ਼ੁਮੇਂਵਾਰ ਅਹੁਦਿਆਂ ਉਤੇ ਆਂ। ਇਹ ਵੀ ਇਕ ਚਾਨਸ ਹੀ ਸਮਝੋ, ਕਿ ਹਿੰਦੋਸਤਾਨ ਹਿੰਗ ਲਗੀ ਨਾ ਫਟਕੜੀ ਆਜ਼ਾਦ ਹੋ ਗਿਆ ; ਵਰਨਾ ਅੰਗਰੇਜ਼ ਵੀਹ ਸਾਲ ਹੋਰ ਧੱਸੀ ਰਖਦਾ, ਤਾਂ ਪੁੱਛਣਾ ਕਿਸੇ ਲੰਡੀ ਬੁਚੀ ਨੇ ਨਹੀਂ ਸੀ। ਹੁਣ ਇਸ ਦੀ ਆਜ਼ਾਦੀ ਨੂੰ ਸੰਭਾਲਣਾ ਸਾਡਾ ਪਹਿਲਾ ਧਰਮ ਹੈ।'' ਪਰਸਰਾਮ ਨੇ ਗਲਾਸ ਫਿਰ ਮੂੰਹ ਨੂੰ ਲਾ ਕੇ ਰਖ ਦਿਤਾ। ਉਸ ਦੀਆਂ ਮੁੱਛਾਂ ਦੇ ਕੱਟੇ ਹੋਏ ਕਰੜ ਬਰੜੇ ਵਾਲ ਨਸ਼ੇ ਕਾਰਨ ਕੰਡੇਰਨੇ ਦੀ ਪਿੱਠ ਵਾਂਗ ਵਿਖਰਦੇ ਜਾ ਰਹੇ ਸਨ। ''ਦੁਨੀਆਂ ਵਿਚ ਬਾਦਸ਼ਾਹਤ ਹੋਵੇ, ਡਿਕਟੇਟਰਸ਼ਿਪ ਜਾਂ ਜਮਹੂਰੀਅਤ ਰਾਜ ਹਮੇਸ਼ਾ ਇਕ ਆਦਮੀ ਹੀ ਕਰਦਾ ਹੁੰਦਾ ਏ ; ਵਿਚਾਰ ਭਾਵੇਂ ਕਿਸੇ ਚਾਣਕ ਤੋਂ ਉਧਾਰੇ ਲੈ ਲਵੋ ਭਾਵੇਂ ਕੋਟੱਲਿਆ ਤੋਂ। ਇਸ ਤੱਤ ਨੂੰ ਨਹੀਂ ਭੁੱਲਣਾ। ਰੂਸ ਵਿਚ ਸਟਾਲਿਨ ਦੀ ਬੱਧੀ ਨਹੀਂ ਛੁੱਟਦੀ ਸੀ। ਹਿਟਲਰ ਦੀਆਂ ਤਾਂ ਬਾਤਾਂ ਹੀ ਕਿਆ ਨੇ। ਉਸ ਸਾਡਾ ਸਵਾਸਤਕਾ ਅਪਣਾ ਕੇ ਹੀ ਐਨੀ ਭੱਲ ਖੱਟੀ ਸੀ, ਚੀਨ ਵਿਚ ਸਿੱਧੀ ਪੁੱਠੀ, ਜੋ ਕਰੇ, ਮਾਓ ਕਰੇ। ਅਜ ਸਾਡਾ ਰਾਜ ਪ੍ਰਬੰਧ ਬੜੇ ਹੀ ਸਯੋਗ ਹੱਥਾਂ ਵਿਚ ਐ। ਇਸ ਨੂੰ ਕਾਇਮ ਅਸਾਂ ਰਖਣਾ ਹੈ। ਪੱਛਮੀ ਸਭਿਅਤਾ ਦੇ ਮੁਕਾਬਲੇ ਵੈਦਿਕ ਸੰਸਕ੍ਰਿਤੀ ਦਾ ਸਿਰ ਉੱਚਾ, ਅਸਾਂ ਕਰਨਾ ਹੈ।'' ਪਰਸਰਾਮ ਨੇ ਲੰਮਾ ਸਾਹ ਖਿੱਚ ਕੇ ਫੁੰਕਾਰਾ ਮਾਰਿਆ।

''ਤੁਸੀਂ ਬਿਲਕੁਲ ਠੀਕ ਫ਼ਰਮਾਇਆ ਏ।'' ਰਘੂਨੰਦਨ ਨੇ ਖ਼ਾਲੀ ਗਲਾਸ ਵਿਚ ਉਂਗਲ ਦਾ ਠੌਲਾ ਮਾਰ ਕੇ ਹੁੰਗਾਰਾ ਭਰਿਆ।

''ਦੂਜੇ ਤੱਤ ਦੀ ਸੁਣ ਲੈ !'' ਪਰਸਰਾਮ ਨੇ ਨਵਾਂ ਪੈਗ ਪਾ ਕੇ ਸਟੀਲ ਦੀ ਚਿਮਟੀ ਨਾਲ ਬਰਫ਼ ਦੀਆਂ ਡਲੀਆਂ ਗਲਾਸਾਂ ਵਿਚ ਪਾਉਣੀਆਂ ਸ਼ੁਰੂ ਕਰ ਦਿੱਤੀਆਂ। ''ਮੈਂ ਇਹ ਗੱਲਾਂ ਇਸ ਲਈ ਨਹੀਂ ਕਹਿ ਰਿਹਾ ਕਿ ਤੁਹਾਨੂੰ ਆਉਂਦੀਆਂ ਨਹੀਂ, ਸਗੋਂ ਅਹਿਸਾਸ ਕਰਵਾ ਰਿਹਾ ਹਾਂ ਕਿ ਅਸੀਂ ਤਾਰੀਖ਼ ਦੇ ਬੇਹੱਦ ਕ੍ਰਿਟੀਕਲ ਦੌਰ ਵਿਚੋਂ ਲੰਘ ਰਹੇ ਆਂ। ਸਾਨੂੰ ਬਹੁਤ ਹੀ ਚੇਤੰਨ ਹੋ ਕੇ ਹਿੰਦੋਸਤਾਨ ਦੀ ਵਾਗ ਡੋਰ ਸੰਭਾਲਣੀ ਚਾਹੀਦੀ ਹੈ। ਚਾਣਕ ਦਾ ਰੋਲ ਸਾਨੂੰ ਕਰਨਾ ਪੈਣਾ ਹੈ। ਅਗਲੀ ਗੱਲ ਮੈਂ ਦਸਣ ਵਾਲਾ ਸਾਂ, ਅੱਜ ਦੇ ਦੌਰ ਵਿਚ ਹਮੇਸ਼ਾ ਬਹੁਗਿਣਤੀ ਡੋਮੀਨੇਟ ਕਰਦੀ ਏ।

ਮਜ਼ਹਬ, ਜ਼ਬਾਨ ਤੇ ਕਲਚਰ ਉੱਤੇ ਪ੍ਰਭਾਵ ਪਾਉਂਦੀ ਏ। ਸੁਖ ਨਾਲ ਤੇਰੀ ਕੌਮ ਨੂੰ ਗੁਪਤਿਆਂ ਪਿਛੋਂ ਵਧਣ ਫੁੱਲਣ ਦਾ ਮਸੀਂ ਮੌਕਾ ਹੱਥ ਲੱਗਾ ਏ। ਸਾਡੇ ਕਲਚਰ ਤੇ ਧਰਮ ਨੂੰ ਤੋੜਨ ਮਰੋੜਨ ਵਿਚ ਯੂਨਾਨੀਆਂ, ਮੰਗੋਲਾਂ, ਈਰਾਨੀਆਂ, ਤੁਰਕਾਂ ਤੇ ਅਫ਼ਗਾਨਾ ਆਦਿ ਨੇ ਕਸਰ ਨਹੀਂ ਛੱਡੀ।''

''ਜਨਾਬ ਮੁਆਫ਼ ਕਰਨਾਂ।'' ਰਘੂਨੰਦਨ ਨੇ ਗਲ ਦੇ ਬਟਨ ਖੋਲ੍ਹਦਿਆਂ ਗਰਮੀ ਮਹਿਸੂਸ ਕੀਤੀ।'' ਅਸੀਂ ਆਰੀਅਨ ਵੀ ਤਾਂ ਬਾਹਰੋਂ ਹੀ ਆਏ ਸਾਂ?'' ਉਹਦੀਆਂ ਮੱਖੀ ਮੁੱਛਾਂ ਸੁੰਗੜ ਕੇ ਮੁੜ ਫੈਲ ਗਈਆਂ।

''ਆਹੋ!'' ਪਰਸਰਾਮ ਨੇ ਹੁੰਗਾਰਾ ਭਰਦਿਆਂ ਹੱਸ ਕੇ ਪੁਕਾਰਿਆ: ''ਮੁਕਰੀ ਅੰਦਰੋਂ ਪੱਖਾ ਕੱਢ ਕੇ ਲਾਂ ਦੇ?''

''ਲਿਆਇਆ ਸਾਹਬ!'' ਮੁਕਰੀ ਨੇ ਤੱਤ ਫੱਟ ਅੰਦਰੋਂ ਜਵਾਬ ਮੋੜਿਆ।

''ਦੇਖ ਬਈ ਅਸੀਂ ਬਾਹਰੋਂ ਜੇਤੂ ਬਣ ਕੇ ਆਏ ਸਾਂ। ਅਸਾਂ ਦਰਾਵੜਾਂ ਨੂੰ ਹਿੰਦ ਦੇ ਪੈਰਾਂ ਵਿਚ ਧਕ ਦਿਤਾ। ਇਸ ਦੇਸ਼ ਨੂੰ ਆਪਣਾ ਬਣਾਇਆ, ਦਰਾਵੜਾਂ ਦੇ ਸ਼ਿਵਜੀ ਨੂੰ ਆਪਣੇ ਵਿਸ਼ਨੂੰ ਨਾਲ ਸਾਂਝਿਆ ਕਰ ਲਿਆ। ਨਾਲੇ ਉਦੋਂ ਜੰਗਲੀ ਜ਼ਮਾਨਾ ਸੀ। ਮੈਂ ਕਹਿ ਰਿਹਾ ਸਾਂ; ਸਾਨੂੰ ਆਪਣੇ ਕਲਚਰ ਨੂੰ ਸਮੁੱਚੇ ਹਿੰਦੋਸਤਾਨ ਦਾ ਬਣਾਉਣ ਲਈ ਪੂਰਾ ਤਾਣ ਲਾਉਣਾ ਚਾਹੀਦਾ ਹੈ। ਨਹੀਂ ਤਾਂ ਇਹ ਰਾਜ ਸਥਿਰ ਨਹੀਂ ਰਹਿ ਸਕੇਗਾ।''

''ਉਹ ਕਿਵੇਂ ਸਰ?'' ਐਸ. ਪੀ. ਨੇ ਸ਼ਿਸ਼ ਵਾਂਗ ਇਕ ਸ਼ੰਕਾ ਖੜੀ ਕਰ ਦਿਤੀ।

ਪੱਖੇ ਨੇ ਘੁੰਮਦਿਆਂ ਇਕ ਰਫਤਾਰ ਫੜ ਲਈ। ਬੱਦਲ ਤੁਰਦਾ, ਗੱਜਦਾ ਕੋਠੀ ਦੇ ਸਿਰ ਉੱਤੇ ਆ ਗਿਆ। ਬਗਲੇ ਰਾਤ ਦੇ ਟਿਕਾਣੇ ਲਭਣ ਲਈ ਚੀਕਾਂ ਮਾਰ ਰਹੇ ਸਨ। ਪੱਖੇ ਦੀ ਗਰੂੰਨ ਵਿਸਕੀ ਦੇ ਨਸ਼ੇ ਨੂੰ ਲੋਰੀਆਂ ਦੇਣ ਲਗੀ।

''ਜਿਨਾ ਚਿਰ ਇਕ ਵਿਚਾਰ ਤੇ ਸੰਸਕ੍ਰਿਤੀ ਨੂੰ ਲੋਕਾ ਦੇ ਮਨਾਂ ਵਿਚ ਨਾ ਬੈਠਾਇਆ ਜਾਵੇ; ਕੋਈ ਰਾਜ ਬਹੁਤਾ ਸਮਾਂ ਸਥਿਰ ਨਹੀਂ ਰਹਿ ਸਕਦਾ। ਅਕਬਰ ਔਰੰਗਜ਼ੇਬ ਨਾਲੋਂ ਕਿਤੇ ਵਧ ਖ਼ਤਰਨਾਕ ਸੀ। ਜਿਸ ਹਰ ਅਣਖੀਲੇ ਰਾਜਪੂਤ ਘਰਾਣਿਆਂ ਤੋਂ ਕੁੜੀਆਂ ਦੇ ਡੋਲੇ ਲੈ ਕੇ ਆਪਣਾ ਦੀਨ ਇਲਾਹੀ ਉਨ੍ਹਾਂ ਸਿਰ ਮੜ੍ਹ ਦਿਤਾ ਅਤੇ ਸਾਡੀ ਸੰਸਕ੍ਰਿਤੀ ਦਾ ਸੱਤਿਆਨਾਸ ਪੁੱਟ ਦਿਤਾ। ਔਰੰਗਜ਼ੇਬ ਦਾ ਸਾਰਿਆਂ ਨੂੰ ਮੁਸਲਮਾਨ ਬਣਾ ਕੇ ਅਸਲਾਮੀ ਬੰਧਨ ਵਿਚ ਲਿਆਉਣਾ ਵੀ ਮੁਗ਼ਲ ਰਾਜ ਨੂੰ ਸਥਿਰ ਕਰਨਾ ਹੀ ਸੀ। ਅੱਜ ਸਮੁੱਚੇ ਹਿੰਦੋਸਤਾਨ ਨੂੰ ਮਜ਼੍ਹਬਾਂ, ਜ਼ਬਾਨਾਂ ਤੇ ਕਲਚਰਾਂ ਤੋਂ ਬਿਨਾਂ ਕਮਿਊਨਿਜ਼ਮ ਤੋਂ ਵੱਡਾ ਖ਼ਤਰਾ ਹੈ। ਜੇ ਉਹ ਨਿਰੋਲ ਹਿੰਦੂ ਸੰਸਕ੍ਰਿਤੀ ਦਾ ਜਾਮਾ ਪਾ ਕੇ ਆਵੇ; ਸਾਨੂੰ ਕੋਈ ਇਤਰਾਜ਼ ਨਹੀਂ। ਜੇ ਰੂਸ ਤੇ ਚੀਨ ਦੇ ਕਲਚਰ ਨੇ ਪ੍ਰਧਾਨ ਹੋ ਕੇ ਆਉਣਾ ਏ; ਫਿਰ ਆਪਣੀ ਵੈਦਿਕ ਸੰਸਕ੍ਰਿਤੀ ਅਤੇ ਗੀਤਾ ਦੀ ਅਧਿਆਤਮਕਤਾ ਹਮੇਸ਼ਾ ਹਮੇਸ਼ਾ ਲਈ ਖ਼ਤਮ ਸਮਝ।'' ਪਰਸਰਾਮ ਨੇ ਗਲਾਸ ਚੁੱਕ ਕੇ ਕੁਰਸੀ ਨਾਲ ਢੋਅ ਲਾ ਲਈ। ਉਸ ਝੂਲਦਿਆਂ ਐਸ. ਪੀ. ਨੂੰ ਘੋਖਣਾ ਸ਼ੁਰੂ ਕਰ ਦਿਤਾ।

''ਵਾਅਕਈ!'' ਰਘੂਨੰਦਨ ਨੇ ਇਕ ਡੂੰਘਾ ਸਾਹ ਭਰਿਆ; ਜਿਵੇਂ ਖ਼ਤਰਾ ਛਾਲਾਂ ਮਾਰਦਾ ਵਧਿਆ ਆ ਰਿਹਾ ਸੀ।

''ਪਿਆਰੇ ਇਸ ਤੋਂ ਵੱਡੇ ਖ਼ਤਰੇ ਵਾਲੀ ਗੱਲ ਹੋਰ ਐ।'' ਆਈ. ਜੀ. ਨੇ ਪੀ ਕੇ ਖੰਘੂਰਾ ਮਾਰਿਆ।'' ''ਉਹ ਹੈ ਪੰਜਾਬੀਆਂ ਦੇ ਖ਼ਤਰਨਾਕ ਇਰਾਦੇ। ਤਾਰੀਖ਼ ਦਸਦੀ ਐ ਬਗ਼ਾਵਤ ਹਮੇਸ਼ਾਂ

ਪੰਜਾਬ ਅਥਵਾ ਪੱਛਮ ਵਿਚੋਂ ਉਠਦੀ ਰਹੀ ਹੈ। ਜੇ ਉਸ ਬਗ਼ਾਵਤ ਕੋਲ ਕਮਿਊਨਿਜ਼ਮ ਦੀ ਵਿਚਾਰਧਾਰਾ ਦੇ ਹਥਿਆਰ ਵੀ ਹੋਏ; ਕੀ ਦੇਸ ਨੂੰ ਡਬਲ ਖ਼ਤਰਾ ਨਹੀਂ ਹੋ ਜਾਏਗਾ ?"

"ਜਨਾਬ, ਤੁਹਾਡੀ ਦੂਰ ਅੰਦੇਸ਼ੀ ਕਮਾਲ ਐ। ਹਾਅ, ਇਹ ਕੁਝ ਹੋ ਸਕਦਾ ਏ।" ਛੋਟਾ ਸ਼ਰਮਾ ਸਿਰ ਹਲਾ ਹਲਾ ਵੱਡੇ ਸ਼ਰਮੇ ਦੀ ਖ਼ੁਸ਼ਾਮਦ ਕਰ ਰਿਹਾ ਸੀ ਤੇ ਦੂਜੇ ਪਾਸੇ ਰਾਜਨੀਤੀ ਸਮੇਤ ਦੋਹਰਾ ਨਸ਼ਾ ਪੀ ਰਿਹਾ ਸੀ।

"ਤੈਨੂੰ ਪਤਾ ਏ, ਉਸ ਫੰਨੇ ਖ਼ਾਂ ਪੰਜਾਬੀ ਦਾ ਕਿਵੇਂ ਕੰਡਾ ਕਢਿਆ ਸੀ। ਪਾਕਿਸਤਾਨੀ ਹਮਲੇ ਦੀ ਆੜ ਵਿਚ ਉਹ ਆਪਣੀ ਵੰਨ ਗਾਰਡ ਖੜੀ ਕਰਨਾ ਚਾਹੁੰਦਾ ਸੀ। ਜ਼ੁਮੇਂਵਾਰਾਂ ਮੈਨੂੰ ਖੁਲ੍ਹੀ ਛੁੱਟੀ ਦੇ ਦਿਤੀ ਤੇ ਮੈਂ ਆਪਣੇ ਖ਼ਾਸ ਉਲਖ਼ਾਸ ਬਦਮਾਸ਼ ਨੂੰ ਇਸ਼ਾਰਾ ਕਰ ਦਿਤਾ। ਉਸ ਬਹਾਦਰ ਨੇ ਤਿੰਨ ਗੋਲੀਆਂ ਮਾਰ ਕੇ ਸੜਕ ਵਿਚ ਰੋੜ੍ਹ ਸੁੱਟਿਆ। ਵੱਡੇ ਸਰਦਾਰ ਦੀ ਹੁਣ ਤਕ ਚੂਕ ਨਹੀਂ ਨਿਕਲੀ।" ਪਰਸਰਾਮ ਨੇ ਪੂਰੇ ਸੰਕੇਤ ਨਾਲ ਇਕ ਕਹਾਣੀ ਦਸਦਿਆਂ ਜਲਾਲ ਫੜ ਲਿਆ; ਜਿਵੇਂ ਸਾਰੇ ਹਿੰਦੋਸਤਾਨ ਵਿਚੋਂ ਉਠਦੀ ਬਗ਼ਾਵਤ ਦਾ ਸਿਰ ਥਾਏਂ ਕੁਚਲ ਸੁੱਟਿਆ ਸੀ।

ਐਸ. ਪੀ. ਨੂੰ ਅੰਦਰੋ ਅੰਦਰ ਚਲੀ ਇਸ ਸੁਰੰਗ-ਕਹਾਣੀ ਦਾ ਪਤਾ ਸੀ। ਪਰ ਉਸ ਦੇ ਖ਼ਤਰਨਾਕ ਪਿਛਵਾੜੇ ਤੋਂ ਉਹ ਅਸਲੋਂ ਅਣਜਾਣ ਸੀ।

"ਜਨਾਬ ਹੁਣ ਮੈਨੂੰ ਕੀ ਹਦਾਇਤ ਐ ? ਅੱਜ ਤੁਸਾਂ ਕਈ ਪੱਖਾਂ ਤੋਂ ਅਨ੍ਹੇਰਾ ਚੁਕਿਆ ਏ।"

"ਦੇਖ, ਤੇਰੇ ਇਲਾਕੇ ਵਿਚ ਪੁਲੀਸ ਦਾ ਮੁਖ਼ਬਰ ਕਤਲ ਹੋ ਗਿਆ ਏ।"

"ਉਹ ਤੁਸੀਂ ਫ਼ਿਕਰ ਨਾ ਕਰੋਂ; ਗੁੰਡਿਆਂ ਦੀ ਅਹੀ ਤਹੀ ਫੇਰ ਦਿਤੀ ਜਾਵੇਗੀ।" ਐਸ. ਪੀ. ਨੇ ਆਪਣੇ ਸਾਹਬ ਦੀ ਗੱਲ ਮੂੰਹੋਂ ਬੋਲ ਲਈ।

"ਨਹੀਂ ਉਨ੍ਹਾਂ ਨੂੰ ਥਾਏਂ ਉਡਾ ਦੇਣਾ ਏਂ। ਗ੍ਰਿਫ਼ਤਾਰੀ ਸ਼ੋਅ ਨਹੀਂ ਕਰਨੀ।" ਆਈ. ਜੀ. ਸ਼ਰਮੇ ਨੇ ਮੁੱਕਾ ਮਾਰ ਕੇ ਸਨਮਾਈਕਾ ਦੀ ਵੇਲਦਾਰ ਤਪਾਈ ਜਰਕਾ ਸੁੱਟੀ। "ਮੁਖ਼ਬਰ ਨੂੰ ਸਪੋਰਟ ਨਾ ਦਿਤੀ ਜਾਵੇ; ਉਹ ਖਲੋਤਾ ਨਹੀਂ ਰਹਿ ਸਕਦਾ। ਉਸ ਦੇ ਕਤਲ ਹੋ ਜਾਣ ਪਿਛੋਂ ਉਹਦਾ ਮੁੱਲ ਨਾ ਪਾਇਆ ਜਾਵੇ; ਕੋਈ ਮੁੜ ਮੁਖ਼ਬਰ ਹੋਣ ਦਾ ਹੌਸਲਾ ਨਹੀਂ ਕਰੇਗਾ। ਲੋਕਾਂ ਵਿਚ ਬਗ਼ਾਵਤ ਦਾ ਹੌਸਲਾ ਵਧੇਗਾ। ਤੈਨੂੰ ਭੁਲੇਖਾ ਨਾ ਰਹੇ, ਰਾਜ ਮਿਲਟਰੀ ਤੇ ਪੁਲੀਸ ਦੇ ਨਹੀਂ, ਸਗੋਂ ਸਿੱਧੀ ਜ਼ਬਾਨ ਵਿਚ ਗ਼ਦਾਰਾਂ ਦੇ ਸਿਰ ਤੇ ਚਲਦੇ ਹਨ। ਭਾਂਤ ਭਾਂਤ ਦੀਆਂ ਜ਼ਬਾਨਾਂ, ਕਲਚਰਾਂ ਤੇ ਮਜ਼ਬਾਂ ਦਾ ਐਨਾ ਵੱਡਾ ਦੇਸ ਕਾਬੂ ਰਖਣ ਲਈ ਭਾਂਤ ਭਾਂਤ ਦੇ ਹਮਾਇਤੀ ਚਾਹੀਦੇ ਹਨ। ਗ਼ਦਾਰ ਨੂੰ ਅਹੁਦੇ ਜਾਂ ਬਖ਼ਸ਼ੀਸ਼ ਨਾਲ ਨਾ ਨਵਾਜ਼ਿਆ ਜਾਵੇ; ਕਿਸੇ ਦਾ ਦਿਮਾਗ਼ ਖ਼ਰਾਬ ਹੋਇਆ ਏ, ਆਪਣੇ ਕੌਮੀ ਹਿਤਾਂ ਦੇ ਵਿਰੁਧ ਸਾਡਾ ਸਾਥ ਦੇਵੇਗਾ ?" ਵੱਡੇ ਸ਼ਰਮੇ ਦਾ ਰਾਜਨੀਤਕ ਜੋਸ਼ ਵਿਚ ਗਰੂਰ ਦੀ ਨਾਲ ਨਾਲ ਨਸ਼ੇ ਦੀਆਂ ਪੌੜੀਆਂ ਚੜ੍ਹੀ ਜਾ ਰਿਹਾ ਸੀ।

"ਜਿਸ ਭੂਪੀ ਨਾਂ ਦੇ ਚਮਾਰ ਮੁੰਡੇ ਨੇ ਸਾਡੇ ਮੁਖ਼ਬਰ ਨੂੰ ਮਰਵਾਉਣ ਵਿਚ ਦੱਸ ਪਾਈ ਸੀ, ਉਸ ਨੂੰ ਕਾਬੂ ਕੀਤਾ ਹੋਇਆ ਏ। ਉਸ ਲਾਲਚ ਵਿਚ ਆ ਕੇ ਕਾਤਲ ਫੜਾਉਣ ਲਈ ਹਾਮੀ ਭਰ ਲਈ ਹੈ। ਉਹਦੇ ਨਾਲ ਆਪਣੇ ਬੰਦੇ ਲਾ ਕੇ ਛਡ ਦਿਤੇ ਹਨ। ਬਸ ਆਥਣ ਸਵੇਰ ਫੜੇ ਹੀ ਸਮਝੋ।" ਐਸ. ਪੀ. ਰਘੂਨੰਦਨ ਨੇ ਪੇਸ਼ਬੰਦੀ ਵਜੋਂ ਆਪਣੀ ਕਾਰਗੁਜ਼ਾਰੀ ਕਹਿ ਸੁਣਾਈ।

"ਭਾਈ ਸਾਹਬ ! ਫੜਨੇ ਨਹੀਂ। ਕਿਸੇ ਨਹਿਰ, ਛੱਪੜ ਜਾਂ ਝਿੰਗੀ ਦੀ ਆੜ ਵਿਚ ਮੁਕਾਬਲਾ ਬਣਾ ਕੇ ਖ਼ਤਮ ਕਰਨੇ ਹਨ। ਉਨ੍ਹਾਂ ਮੁਕਾਬਲੇ ਵਿਚ ਮੋਇਆਂ ਨੂੰ ਆਲੇ ਦੁਆਲੇ ਦੇ ਲੋਕਾਂ ਨੂੰ ਵਖਾਉਣਾ ਏਂ, ਦਹਿਸ਼ਤ ਪਾਉਣੀ ਏਂ। ਤਾਂ ਜੋ ਮੁੜ ਕੋਈ ਹਥਿਆਰ ਚੁੱਕ ਕੇ ਸਾਡੇ ਮੁਖ਼ਬਰ ਨੂੰ

ਮਾਰਨ ਦਾ ਹੀਆ ਨਾ ਕਰੇ।'' ਪਰਸਰਾਮ ਨੇ ਆਪਣੀ ਗੱਲ ਦੀ ਨੇਠੀ ਵਿਚ ਦੋਹਰੀ ਮੁੱਕੀ ਨਾਲ ਤਪਾਈ ਨੂੰ ਠਕੋਰਿਆ।

ਕਾਤਲਾਂ ਨੂੰ ਉਡਾ ਦੇਣਾ ਸੁਣਾ ਕੇ ਐੱਸ. ਪੀ. ਦੇ ਅੰਦਰ ਇਕ ਗੜਬੜ ਉਠ ਪਈ। ਇਹ ਸਿੱਧੀ ਬੇਕਾਨੂੰਨੀ ਸੀ। ਉਸ ਸੋਚ ਸੋਚ ਆਖਿਆ :

''ਮੇਰਾ ਖ਼ਿਆਲ ਐ ਸਰ, ਇਸ ਮਾਮਲੇ ਵਿਚ ਹੋਮ ਮਨਿਸਟਰ ਨੂੰ ਕਾਨਫੀਡੈਂਸ ਵਿਚ ਲੈ ਲਿਆ ਜਾਵੇ।'' ਇਕ ਕਾਂਬਾ ਅੰਦਰੋ ਅੰਦਰ ਉਸ ਦੀ ਪੋਜ਼ੀਸ਼ਨ ਨੂੰ ਖਾਈ ਜਾ ਰਿਹਾ ਸੀ।

''ਡੈਮ ਪੰਜਾਬ ਦੀ ਬੌਂਗਾ ਮਨਿਸਟਰੀ। ਅਸੀਂ ਸੈਂਟਰ ਦੇ ਅੰਡਰ ਆਂ। ਮੇਰੀ ਹਰ ਤਰ੍ਹਾਂ ਤੈਅ ਹੋਈ ਹੋਈ ਐ; ਤੂੰ ਕੋਈ ਫ਼ਿਕਰ ਨਾ ਕਰ।'' ਪਰਸਰਾਮ ਨੇ ਇਕ ਹੁੰਕਾਰਾ ਮਾਰਿਆ, ਜਿਵੇਂ ਸੀ. ਐਮ. ਉਹਦਾ ਚਪੜਾਸੀ ਸੀ। ''ਭਾਈ ਸਾਹਬ!'' ਉਸ ਸਾਹਬ ਉਤੇ ਸਾਰਾ ਜ਼ੋਰ ਲਾ ਦਿਤਾ। ''ਇਹ ਗੱਲਾਂ ਸਿਰਫ਼ ਤੇਰੇ ਨਾਲ ਹੀ ਕੀਤੀਆਂ ਜਾ ਸਕਦੀਆਂ ਏ। ਹੋਰ ਕਿਸੇ ਉਤੇ ਮੈਂ ਕਿਵੇਂ ਵੀ ਭਰੋਸਾ ਨਹੀਂ ਕਰ ਸਕਦਾ। ਸਾਰੇ ਸੀਕਰਿਟ ਸਮੇਂ ਤੋਂ ਪਹਿਲਾਂ ਮੈਂ ਤੇਰੇ ਅਗੇ ਨਹੀਂ ਰਖ ਸਕਦਾ। ਪਰ ਮੋਟੇ ਤੌਰ ਤੇ ਸੁਣ ਲੈ; ਸਾਡੇ ਇਨਟੈਲੀਜੈਂਨਸੀਆ ਤੇ ਸੀ. ਆਈ. ਡੀ. ਦੀਆਂ ਰੀਪੋਰਟਾਂ ਦੇ ਤੱਤ ਹਨ : ਬੰਗਾਲ, ਬਿਹਾਰ, ਪੰਜਾਬ ਤੇ ਆਂਧਰਾ ਵਿਚ ਦੋਹਾਂ ਕਮਿਊਨਿਸਟ ਪਾਰਟੀਆਂ ਨੂੰ ਬੁਰ-ਜੁਆ ਤੇ ਗ਼ਦਾਰ ਆਖਣ ਵਾਲਾ ਰੁੱਸਿਆ ਗਰੁਪ, ਹਥਿਆਰਬੰਦ ਇਨਕਲਾਬ ਦੇ ਨਾਅਰੇ ਨਾਲ ਖਲੋ ਗਿਆ ਹੈ। ਇਹ ਉਨ੍ਹਾਂ ਤੱਤੇ ਕਮਿਊਨਿਸਟਾਂ ਦਾ ਹੀ ਟੋਲਾ ਹੈ; ਜਿਹੜਾ 1962 ਵਿਚ ਚੀਨ ਨੂੰ ਗਾਲ੍ਹਾਂ ਕਢਦਾ ਸੀ ਕਿ ਉਹ ਨੇਫ਼ਾ ਤੋਂ ਆਪਣੇ ਆਪ ਲੜਾਈ ਬੰਦ ਕਰਕੇ ਪਿਛੇ ਕਿਉਂ ਮੁੜ ਗਿਆ। ਹੁਣ ਚੀਨ ਨੇ ਇਨ੍ਹਾਂ ਨੂੰ ਹੱਲਾਸ਼ੇਰੀ ਦੇ ਦਿਤੀ ਹੈ, ਉਸ ਇਕ ਲੱਖ ਲਾਲ ਕਿਤਾਬ ਕਲਕੱਤੇ ਭੇਜੀ ਏ। ਚੀਨ ਬਾਰਡਰ ਏਰੀਏ ਦੇ ਇਲਾਕੇ ਹੜੱਪ ਕਰਨ ਲਈ ਹਿੰਦੁਸਤਾਨ ਵਿਚ ਅੰਦਰੋਂ ਬਾਹਰੋਂ ਗੜਬੜ ਪੈਦਾ ਕਰਵਾਈ ਰਖਣਾ ਚਾਹੁੰਦਾ ਏ। ਏਸੇ ਲਈ ਪਾਕਿਸਤਾਨ ਦੀ ਪਿੱਠ ਠੋਕੀ ਆ ਰਿਹਾ ਹੈ। ਸਾਮਰਾਜ ਸਾਨੂੰ ਆਪਣੀ ਮੰਡੀ ਬਣਾਈ ਰਖਣ ਲਈ ਬੁਨਿਆਦੀ ਇੰਡਸਟਰੀ ਵਿਚ ਪੈਰਾਂ ਤੇ ਖਲੋਤਾ ਨਹੀਂ ਵੇਖ ਸਕਦਾ। ਰੂਸ ਤੋਂ ਅਸਾਂ ਹਥਿਆਰ ਤੇ ਟੈਕਨਾਲੋਜੀ ਦੀ ਸਹਾਇਤਾ ਤਾਂ ਲੈਣੀ ਹੈ; ਖੰਡ ਵਿਚ ਜ਼ਹਿਰ ਕਮਿਊਨਿਜ਼ਮ ਨਹੀਂ ਲੈਣਾ। ਇਨ੍ਹਾਂ ਹਾਲਾਤ ਵਿਚ ਚੌਕਸੀ ਵਰ-ਤਣੀ ਜ਼ਰੂਰੀ ਹੈ। ਇਹ ਟੋਲਾ ਹਾਲੇ ਬਹੁਤਾ ਵਖਤ ਨਹੀਂ ਪਾ ਸਕਦਾ। ਪਰ ਇਸ ਦਾ ਖ਼ਤਰਨਾਕ ਪਹਿਲੂ ਇਹ ਹੈ ਕਿ ਜਵਾਨ ਮੁੰਡੇ ਹੀ ਇਨਕਲਾਬ ਲਈ ਵਰਗਲਾਏ ਗਏ ਹਨ। ਅਸਾਂ ਪੂਰੀ ਸਾਵ-ਧਾਨੀ ਨਾਲ ਇਨ੍ਹਾਂ ਵਿਚ ਆਪਣੇ ਬੰਦੇ ਉਤਾਰ ਦਿੱਤੇ ਹਨ। ਯੂਨੀਵਰਸਿਟੀ ਸੈੱਲਾਂ ਵਿਚ ਪ੍ਰੋਫੈਸਰ ਗੰਢ ਲਏ ਹਨ। ਮੁਜ਼ਾਰਿਆਂ ਵਿਚ ਇਨ੍ਹਾਂ ਦੀ ਥੋੜੀ ਬਹੁਤ ਪਹੁੰਚ ਜ਼ਰੂਰ ਹੋਈ ਹੈ; ਪਰ ਮਜ਼ਦੂਰਾਂ ਵਿਚ ਉੱਕਾ ਨਹੀਂ। ਹੀਰੋਇਜ਼ਮ ਇਨ੍ਹਾਂ ਦੇ ਸਿਰ ਨੂੰ ਜਨੂੰਨ ਬਣ ਕੇ ਚੜ੍ਹ ਗਿਆ ਏ। ਲੋਕਾਂ, ਖ਼ਾਸ ਤੌਰ ਤੇ ਕਿਸਾਨਾਂ ਨੂੰ ਗੰਢਣ ਤੋਂ ਪਹਿਲਾਂ ਪਹਿਲਾਂ ਇਨ੍ਹਾਂ ਨੂੰ ਕੁਚਲ ਦਿਤਾ ਜਾਵੇ। ਇਨ੍ਹਾਂ ਨੂੰ ਹਰ ਹਾਲਤ ਵਿਚ ਖ਼ਤਮ ਕਰਨਾ, ਸਕਰੀਟ ਕੀਤੀ ਪਾਲਿਸੀ ਦੀ ਮੁੱਢਲੀ ਹਦਾਇਤ ਐ। ਸਮਝ ਗਏ ਨਾ? ਮੈਂ ਕਿਹਾ ਸੀ, ਇਹ ਸਾਰਾ ਕੁਝ ਇਕ ਸ਼ਰਮੇ ਐੱਸ. ਪੀ. ਨਾਲ ਹੀ ਸਾਂਝਾ ਕੀਤਾ ਜਾ ਸਕਦਾ ਹੈ।'' ਪਰਸਰਾਮ ਨੇ ਬਾਕੀ ਬਚਦੀ ਵਿਸਕੀ ਵੀ ਗਲਾਸਾਂ ਵਿਚ ਪਾ ਲਈ ਅਤੇ ਖ਼ਾਲੀ ਬੋਤਲ ਤਪਾਈ ਦੇ ਪਾਸੇ ਰਖ ਦਿਤੀ।

ਐੱਸ. ਪੀ. ਸ਼ਰਮੇ ਲਈ ਬਹੁਤਾ ਕੁਝ ਨਵਾਂ ਨਹੀਂ ਸੀ। ਪਰ ਹਥਿਆਰ ਚੁੱਕਣ ਵਾਲੇ ਮੁੰਡਿਆਂ ਨੂੰ ਮੁਕਾ ਦੇਣ ਦੀ ਪਾਲਿਸੀ ਦਾ ਉਸ ਨੂੰ ਪਹਿਲੀ ਵਾਰ ਪਤਾ ਲੱਗਾ ਸੀ। ਆਈ. ਜੀ.

ਦੀ ਹੱਲਾਸ਼ੇਰੀ ਵਿਚ ਉਸ ਪੰਜਾਬ ਸਰਕਾਰ ਤੋਂ ਪਤਵਾਹਰਾ ਹੋਣ ਦਾ ਮਨ ਬਣਾ ਲਿਆ। ਉਸ ਨੂੰ ਵਿਸ਼ਵਾਸ ਆ ਗਿਆ, ਪਰਸਰਾਮ ਸੈਂਟਰ ਦੀ ਹਮਾਇਤ ਬਿਨਾਂ ਕਾਤਲਾਨਾ ਕਦਮ ਨਹੀਂ ਚੁੱਕ ਸਕਦਾ। ਉਸ ਜੀ ਕਰੜਾ ਕਰ ਕੇ ਆਖ ਦਿਤਾ :

"ਠੀਕ ਹੈ ਜਨਾਬ ! ਬੰਦਾ ਹਰ ਖ਼ਿਦਮਤ ਅੰਜਾਮ ਦੇਵੇਗਾ। ਮੈਨੂੰ ਤਾਂ ਜਨਾਬ ਦਾ ਇਸ਼ਾਰਾ ਈ ਕਾਫ਼ੀ ਐ।" ਉਹ ਇਹ ਵੀ ਸੋਚ ਰਿਹਾ ਸੀ. ਮੈਂ ਨਸ਼ਈ ਤਾਂ ਨਹੀਂ ?

"ਆਖ਼ਰੀ ਗੱਲ ਐ ਪਿਆਰੇ......।" ਪਰਸਰਾਮ ਨੇ ਹੱਥਲਾ ਪੈੱਗ ਮੂੰਹ ਨੂੰ ਲਾਉਣ ਤੋਂ ਪਹਿਲਾਂ ਰਘੂਨੰਦਨ ਨੂੰ ਮੁਸਕਰਾਂਦੀਆਂ ਤੇ ਥੋੜਾ ਝੇਪਦੀਆਂ ਨਜ਼ਰਾਂ ਨਾਲ ਤਾੜਿਆ। "ਦੇਖੋ, ਸੰਕੋਚ ਨੂੰ ਪਾਸੇ ਰੱਖ ਕੇ ਗੱਲ ਕਰਨ ਲੱਗਾ ਹਾਂ।"

"ਲਓ ਸਾਹਬ, ਸੰਕੋਚ ਕਾਹਦੀ।" ਛੋਟੇ ਸ਼ਰਮੇ ਨੇ ਆਪਣੇ ਸ੍ਰੀਮਾਨ ਦੀ ਅੰਦਰੋ ਅੰਦਰ ਅੰਗੜਾਈ ਭਰੀ ਤੇ ਮਨ ਵਿਚ ਆਖਿਆ, 'ਅਸਲ ਗੱਲ ਤਾਂ ਹੁਣੇ ਹੋਣੀ ਐ।' ਮੀਟਿੰਗ ਤੋਂ ਨਾਲ ਆਉਣ ਸਮੇਂ ਹੀ ਉਹ ਸਿਰ ਹੋ ਗਿਆ ਸੀ।

"ਹਾਂਅ, ਮੈਂ ਆਪਣੀ ਅੰਜਨਾ ਧੀ ਤੁਹਾਡੀ ਧੀ ਬਣਾਉਣਾ ਚਾਹੁੰਦਾ ਆਂ।" ਪਰਸਰਾਮ ਨੇ ਪਹਿਲੀ ਵਾਰ ਆਪੇ ਨੂੰ ਛੋਟਾ ਅਨੁਭਵ ਕੀਤਾ। ਪਰ ਉਹ ਮਨ ਦਾ ਭਾਰ ਲਾਹ ਕੇ ਹੌਲਾ ਹੋ ਗਿਆ। ਉਸ ਰਘੂਨੰਦਨ ਦੇ ਚਿਹਰੇ ਉਤੇ ਨੀਝ ਗੱਡ ਦਿਤੀ। ਉਸ ਦੇ ਆਖਣ ਢੰਗ ਵਿਚ ਬਾਪ ਵਲੋਂ ਬੇਨਤੀ ਅਤੇ ਆਈ. ਜੀ. ਪੁਲੀਸ ਵਲੋਂ ਹੁਕਮ ਦੀ ਖਿੱਚੜੀ ਰਲੀ ਹੋਈ ਸੀ।

"ਸਾਹਬ ਬਹਾਦਰ ! ਮੇਰੇ ਲਈ ਇਸ ਤੋਂ ਵਡੀ ਖ਼ੁਸ਼ੀ ਹੋਰ ਕੀ ਹੋ ਸਕਦੀ ਹੈ।" ਇਸ ਉੱਤਰ ਲਈ ਉਹ ਪਹਿਲੋਂ ਹੀ ਤਿਆਰ ਸੀ। "ਤੁਸੀਂ ਬਿਨੇਪਾਲ ਨਾਲ ਨਸੰਗ ਸਿੱਧੀ ਗਲ ਕਰ ਲਵੋ।" ਇਕ ਪਲ ਲਈ ਉਸ ਆਪਣੇ ਲੜਕੇ ਦੀ ਥਾਂ ਖ਼ੁਦ ਨੂੰ ਕੋਠੀ ਦਾ ਮਾਲਕ ਮਹਿਸੂਸ ਕੀਤਾ। ਉਸ ਨੂੰ ਇਕ ਸ਼ੱਕ ਵੀ ਸੀ, ਬਿਨੇਪਾਲ ਅੰਜਨਾ ਨੂੰ ਵਧੇਰੇ ਖੁਲ੍ਹ ਖ਼ਲਾਸੀ ਸਮਝ ਕੇ ਸ਼ਾਇਦ ਪਰਵਾਨ ਹੀ ਨਾ ਕਰੇ।

"ਅੰਜਨਾ ਦਸਦੀ ਸੀ, ਬਿਨੇਪਾਲ ਉਸ ਨੂੰ ਬੋਟ ਕਲੱਬ ਮਿਲਿਆ ਸੀ। ਉਹ ਦੋਵੇਂ ਇਕ ਦੂਜੇ ਨੂੰ ਚਾਹੁੰਦੇ ਹਨ। ਰਘੂਨੰਦਨ ਜੀ ! ਮੈਂ ਆਪਣੀ ਇਕੋ ਇਕ ਲੜਕੀ ਦੀ ਖ਼ੁਸ਼ੀ ਲਈ ਜਹਾਨ ਕੁਰਬਾਨ ਕਰ ਸਕਦਾ ਹਾਂ।" ਨਸ਼ੇ ਵਿਚ ਆਏ ਆਈ. ਜੀ. ਸਾਹਬ ਦਾ ਮਨ ਭਰ ਆਇਆ।

ਐੱਸ. ਪੀ. ਨੇ ਦਿਲ ਵਿਚ ਸੋਚਿਆ, ਤਾਂ ਅੰਜਨਾ ਤੇ ਬਿਨੇਪਾਲ ਵੀ ਠੀਕ ਠਾਕ ਹੈ।

"ਸਰ, ਤੁਹਾਨੂੰ ਕੁਝ ਵੀ ਕੁਰਬਾਨ ਨਹੀਂ ਕਰਨਾ ਪਏਗਾ। ਬਿਨੇਪਾਲ ਅਜ ਤੋਂ ਤੁਹਾਡਾ ਬੇਟਾ। ਤੁਹਾਡੀ ਹਰ ਆਗਿਆ ਦਾ ਪਾਲਣ ਕਰੇਗਾ।" ਉਸ ਬਾਹਰ ਆਉਂਦੀ ਆਫ਼ਰੀ ਖ਼ੁਸ਼ੀ ਨੂੰ ਲੰਮਾ ਸਾਹ ਭਰ ਕੇ ਡਕਾਰ ਲਿਆ।

ਦੋਹਾਂ ਸ਼ਰਮਿਆਂ **ਇਕ ਦੂਜੇ** ਦਾ ਹੱਥ ਮਜ਼ਬੂਤੀ ਨਾਲ ਘੁਟ ਲਿਆ।

"ਆਈ. ਏ. ਐੱਸ. ਉਸ ਕੁੜੀ ਲਈ ਹੈ। ਵਿਆਹ ਉਸ ਨੂੰ ਅਫ਼ਸਰ ਲਾ ਕੇ ਹੀ ਕਰਾਂਗਾ।" ਪਰਸਰਾਮ ਦਾ ਸੂਹਾ ਚਿਹਰਾ ਦਮਕਾ ਮਾਰ ਉਠਿਆ। "ਤੁਸੀਂ ਭੋਰਾ ਫ਼ਿਕਰ ਨਾ ਕਰਨੀ। ਉਸ ਨੂੰ ਮੈਂ ਸੀ. ਬੀ. ਆਈ. ਵਿਚ ਫ਼ਿਟ ਕਰਾਵਾਂਗਾ। **ਲਓ ਅਜ ਤੋਂ ਅਸੀਂ ਸੰਬੰਧੀ**। ਬਲੈਕ ਐਂਡ ਵ੍ਹਾਈਟ ਦਾ ਇਕ ਕੁੜਮਾਚਾਰੀ ਹੋ ਜਾਵੇ।" ਉਸ ਮੁਕਰੀ ਨੂੰ **ਆਵਾਜ਼ ਮਾਰੀ**: "ਓਦੇ ਮੁਕਰੀ ਸੂਅਰ ?" ਪਰਸਰਾਮ ਅਜ ਦੀ ਖ਼ੁਸ਼ੀ ਵਿਚ ਮੁਕਰੀ ਨੂੰ ਪੈੱਗ ਪਿਆ ਕੇ ਸਿਨਮੇ ਤੋਰਨਾ ਚਾਹੁੰਦਾ ਸੀ।

ਸਰ੍ਹ ਉੱਗੇ ਸ਼ੀਸ਼ਿਆਂ ਵਾਲਾ ਬਾਰ ਖੁਲ੍ਹਿਆ। ਮੁਕਰੀ ਟੈਲੀਫ਼ੋਨ ਖਿੱਚੀ ਆ ਰਿਹਾ ਸੀ।

"ਸਾਹਬ ਬਾਹਰੋਂ ਆਇਆ ਏ।"

ਐੱਸ. ਪੀ. ਨੇ ਪਰਸ ਰਾਮ ਦੇ ਸਤਿਕਾਰ ਵਿਚ ਆਪ ਫ਼ੋਨ ਫੜ ਲਿਆ।

"ਹੈਲੋ.......ਹੈਲੋ ? ਕੌਣ ? ......ਹਰਿੰਦਰ ਸਿੰਘ ਬੋਲ ਰਿਹਾ ਏ......ਜਮਾਂਦਾਰ ਦੇ ਕਾਤਲ ਫੜ ਲਏ ? ..... ਸ਼ਾਬਾਸ਼ .ਮੇਰੇ ਸਿੰਘ ਸਰਦਾਰਾ !" ਵਿਸਕੀ, ਸਾਕ ਤੇ ਕਾਤਲਾਂ ਦੀ ਗਰਿਫ਼ਤਾਰੀ ਦੇ ਨਸ਼ੇ ਨਾਲ ਰਘੂਨੰਦਨ ਕੁਰਸੀ ਤੋਂ ਉੱਛਲ ਕੇ ਉਠ ਖਲੋਤਾ। "ਹੈਲੋ !...... ਹਵਾਲਾਤ ਲਿਆ ਬੰਦ ਕੀਤੇ ? ......ਮਾੜੀ ਗੱਲ, ਬਹੁਤ ਹੀ ਮਾੜੀ।......ਹੈਲੋ ?"

ਖ਼ਬਰ ਸੁਣ ਕੇ ਪਰਸਰਾਮ ਉਸ ਦੇ ਨਾਲ ਹੀ ਉਠ ਖਲੋਤਾ। ਉਸ ਝਟ ਫ਼ੋਨ ਰਘੂਨੰਦਨ ਦੇ ਹੱਥੋਂ ਲੈ ਲਿਆ।

"ਡੀ. ਐੱਸ. ਪੀ. ਸਾਹਬ, ਮੈਂ ਆਈ. ਜੀ. ਬੋਲ ਰਿਹਾ ਹਾਂ......ਹੈਲੋ ? ......ਇਨ੍ਹਾਂ ਕਾਤਲਾਂ ਨੂੰ ਹੁਣੇ ਗੱਡੀ ਵਿਚ ਬਹਾ ਕੇ ਕਿਤੇ ਬਾਹਰ ਅੜਤਲੇ ਲੈ ਜਾਓ ? ..... ਸਮਝ ਲਿਆ ? ......ਐੱਸ. ਪੀ. ਸਾਹਬ ਫ਼ੌਰਨ ਤੁਹਾਡੇ ਕੋਲ ਪਹੁੰਚ ਰਹੇ ਐ।......ਸ਼ਾਬਾਸ਼, ਬਹੁਤ ਇਹ-ਤਿਆਤ ਨਾਲ, ਘਬਰਾਉਣਾ ਨਹੀਂ। ਮੈਂ ਹਰ ਤਰ੍ਹਾਂ ਤੁਹਾਡੀ ਪਿੱਠ ਉਤੇ ਹਾਂ।" ਹਦਾਇਤਾਂ ਚਾੜ੍ਹ ਕੇ ਉਸ ਫ਼ੋਨ ਰਖ ਦਿਤਾ।

ਉਨ੍ਹਾਂ ਕੁਰਮਾਚਾਰੀ ਵਾਲੇ ਪੈੱਗ ਮੁਕਰੀ ਦੀ ਟਰੇਅ ਵਿਚੋਂ ਚੁੱਕੇ ਕੇ ਚੜ੍ਹਾ ਲਏ। ਕਾਤਲਾਂ ਦੀ ਗਰਿਫ਼ਤਾਰੀ ਨੇ ਉਨ੍ਹਾਂ ਵਿਚ ਇਕ ਕਾਹਲੀ ਪੈਦਾ ਕਰ ਦਿਤੀ। ਰਘੂਨੰਦਨ ਨੇ ਪਰਸਰਾਮ ਦਾ ਹੱਥ ਮਜ਼ਬੂਤੀ ਨਾਲ ਘੁੱਟਿਆ। ਆਪਣੀ ਵਲੋਂ ਹਰ ਵਫ਼ਾ ਦਾ ਯਕੀਨ ਦਵਾਇਆ। ਉਹ ਜੈ ਹਿੰਦ ਆਖ ਜੀਪ ਵਿਚ ਬਹਿ ਗਿਆ। ਜੀਪ ਦੀ ਕਾਲੀ ਝੰਡੀ ਉਤੇ ਲਾਲ ਧਾਗੇ ਨਾਲ ਕਢਿਆ 'ਪੁਲੀਸ' ਸ਼ਬਦ, ਹਰ ਖੰਭੇ ਦੀ ਲਾਈਟ ਵਿਚ 'ਖ਼ਤਰਾ ਖ਼ਤਰਾ' ਪੁਕਾਰ ਰਿਹਾ ਸੀ।

## 12

## ਜਬੈ ਬਾਣ ਲਾਗੈ, ਤਬੈ ਰੋਸ ਜਾਗੈ

ਜੁਆਲੇ, ਸਤਿਨਾਮ ਤੇ ਭੋਲੇ ਦੀਆਂ ਲਾਸ਼ਾਂ ਦੋ ਦਿਨ ਪੁਰਾਣੇ ਭੱਠੇ ਵਿਚ ਪਈਆਂ ਸੜਦੀਆਂ ਰਹੀਆਂ। ਪੁਲੀਸ ਵਲੋਂ ਮੁੰਡਿਆਂ ਨੂੰ ਫੜ ਕੇ ਮਾਰਨ ਦੇ ਅਤਿਆਚਾਰ ਨੇ ਸਾਰੇ ਇਲਾਕੇ ਵਿਚ ਹਾਹਾਕਾਰ ਮਚਾ ਦਿਤੀ। ਪੁਲੀਸ ਦੇ ਕੀਤੇ ਕਤਲਾਂ ਦੀ ਗੱਲ ਬਾਰੂਦ ਦੀ ਲਾਟ ਵਾਂਗ ਆਲੇ ਦੁਆਲੇ ਦੇ ਪਿੰਡਾਂ ਵਿਚ ਫੈਲ ਗਈ। ਲੋਕਾਂ ਦੇ ਢਾਣੇ ਲਾਸ਼ਾਂ ਵੇਖਣ ਆ ਰਹੇ ਸਨ। ਪਿੰਡਾਂ ਵਿਚ ਸਰਕਾਰ ਵਿਰੋਧੀਆਂ ਗੱਲ ਚੁੱਕ ਲਈ। ਕੋਈ ਕਹਿ ਰਿਹਾ ਸੀ, 'ਅਸੀਂ ਫੜੇ ਹੋਏ ਸਤਨਾਮ ਹੋਰਾਂ ਨੂੰ ਥਾਣੇ ਲਈ ਜਾਂਦਿਆਂ ਵੇਖਿਆ ਏ।' ਕੋਈ ਆਖਦਾ : 'ਅਸਾਂ ਟਰੱਕ ਵਿਚੋਂ ਹੱਥਕੜੀ ਲਗਿਆ ਨੂੰ ਉਤਰ-ਦਿਆਂ ਤੱਕਿਆ ਏ।' ਮੁਕਾਬਲੇ ਦਾ ਝੂਠ ਅਤੇ ਫੜ ਕੇ ਮਾਰਨ ਦਾ ਸੱਚ ਲੋਕਾਂ ਦੇ ਮਨਾਂ ਵਿਚ ਲੋਹੇ ਦੇ ਕਿੱਲ ਵਾਂਗ ਗੱਡਿਆ ਗਿਆ। ਵਾਰਸਾਂ ਬਦਸ਼ਕਲ ਹੋਈਆਂ ਲਹੂ-ਲੁਹਾਨ ਲਾਸ਼ਾਂ ਦੀ ਸ਼ਨਾ-ਖ਼ਤ ਕਰ ਲਈ ਸੀ।

ਬਲਵੀਰੋ ਨੇ ਛਾਤੀ ਪਿੱਟ ਪਿੱਟ ਆਪਣਾ ਬੁਰਾ ਹਾਲ ਕਰ ਲਿਆ; 'ਮੇਰਿਆ ਰਾਂਝਿਆ ਮੈਂ ਕਿਧਰ ਨੂੰ ਜਾਵਾਂਗੀ ਵੇ ! ਤੂੰ ਇਕ ਵਾਰੀ ਉਠ ਕੇ ਆਪਣੇ ਪੁੱਤ ਨੂੰ ਵੇਖ ਜਾ ਵੇ !' ਸਤਿਨਾਮ ਦੀ ਮਾਂ ਭੁੱਬਾਂ ਮਾਰ ਰਹੀ ਸੀ : 'ਵੇ ਪੁੱਤਾ ਤੇਰੇ ਬਿਨਾਂ ਜਹਾਨ ਦੋਜ਼ਕ ਵੇ ! ਸੁੱਖਾਂ ਸੁਖ ਸੁਖ ਮਸਾਂ ਵੇਖਿਆ ਸੀ ਪੁੱਤਾ !' ਭੋਲੇ ਦੇ ਭਰਾ ਰੁੱਖਾਂ ਨਾਲ ਟੱਕਰਾਂ ਮਾਰ ਰਹੇ ਸਨ। 'ਮੇਲੇ ਤੇ ਸੱਥਾਂ ਸੁੰਨੀਆਂ ਕਰ ਗਿਆ ਓਏ ਭਰਾਵਾ !'

ਲੋਕਾਂ ਦੀ ਆਮ ਭਾਖਾ ਸੀ, ਸਰਹੰਦ ਦਾ ਸਾਕਾ ਮੁੜ ਦੋਹਰਾਇਆ ਗਿਆ ਏ। ਜਾਨ ਮਾਲ ਦੀ ਰਾਖੀ ਕਰਨ ਵਾਲੀ ਪੁਲਸ ਨੇ ਈ ਸਿੱਧਾ ਕਹਿਰ ਵਰਤਾਉਣਾ ਸ਼ੁਰੂ ਕਰ ਦਿਤਾ। ਘੋਰ ਕਲਜੁਗ ਦੀਆਂ ਨਿਸ਼ਾਨੀਆਂ ਉਭਰ ਪਈਆਂ ਏਂ। ਅਸਲ ਵਿਚ ਲੋਕ, ਸਰਕਾਰ ਦੀਆਂ ਮਾਰੂ ਨੀਤੀਆਂ ਤੋਂ ਤੰਗ ਸਨ। ਬੇਰੁਜ਼ਗਾਰੀ ਤੇ ਗ਼ਰੀਬੀ ਨੇ ਲੋਕਾਂ ਦਾ ਲੱਕ ਤੋੜ ਰੱਖਿਆ ਸੀ। ਕਰਜ਼ੇ ਨੇ ਜਵਾਨ ਪੰਜਾਬ ਨੂੰ ਬੁੱਢਿਆਂ ਕਰ ਦਿਤਾ ਸੀ। ਸੈਂਟਰ ਸਰਕਾਰ ਮਿਥ ਕੇ ਪੰਜਾਬ ਨਾਲ ਵਿਤਕਰਾ ਕਰ ਰਹੀ ਸੀ। ਬੁਨਿਆਦੀ ਇੰਡਸਟਰੀ ਵਲੋਂ ਪੰਜਾਬ ਨੂੰ ਕੋਰਾ ਜਵਾਬ ਦੇਈ ਰਖਿਆ। ਪੰਜਾਬੀ ਸੂਬਾ ਜਿਹੜਾ ਸਭ ਤੋਂ ਪਹਿਲਾਂ ਬਣਾਉਣਾ ਚਾਹੀਦਾ ਸੀ; ਜਦੋਂ ਕੋਈ ਵਾਹ ਨਾ ਗਈ, ਅੱਡੀਆਂ ਗੋਡੇ ਰਗੜ ਕੇ ਅੱਧਿਓਂ ਕੂਚ ਕੀਤਾ। ਕਿਸਾਨ ਨੂੰ ਮੰਡੀ ਦੀ ਦੋਹਰੀ ਲੁੱਟ ਨੇ ਕੱਖੋਂ ਹੌਲਾ ਕਰ ਛਡਿਆ ਸੀ। ਲੋਕਾਂ ਦੀ ਆਰਥਕ ਹਾਲਤ ਆਜ਼ਾਦ ਹੋ ਜਾਣ ਪਿਛੋਂ ਕਈ ਗੁਣਾਂ ਨਿੱਘਰ ਚੁਕੀ ਸੀ। ਉਨ੍ਹਾਂ ਦੇ ਪਹਿਲਾਂ ਹੀ ਭਰੇ ਤੇ ਦੁਖੇ ਦਿਲਾਂ ਨੂੰ ਜਵਾਨ ਜਹਾਨ ਮੁੰਡਿਆਂ ਦੇ ਕਤਲਾਂ ਨੇ ਇਕ ਤਰ੍ਹਾਂ ਲਾਂਬੂ ਹੀ ਲਾ ਦਿਤੇ। ਕੋਈ ਮਨਿਸਟਰੀ ਨੂੰ ਗਾਹਲਾਂ ਦੇ ਰਿਹਾ ਸੀ। ਕੋਈ ਸਾਰੇ ਉਪੱਦਰਵ ਦਾ ਭਾਂਡਾ ਪੁਲੀਸ ਸਿਰ ਭੰਨ ਰਿਹਾ ਸੀ। ਅਖੀਰ ਲੋਕਾਂ ਦਾ ਕ੍ਰੋਧ ਕੇਂਦਰੀ ਸਰਕਾਰ ਤੇ ਆ ਪੈਂਦਾ।

ਪੁਲੀਸ ਨੇ ਭੱਠੇ ਵਿਚ ਲਿਆ ਕੇ ਪਹਿਲੀ ਰਾਤ ਹੀ ਤਿੰਨਾਂ ਨੂੰ ਸ਼ੂਟ ਕਰ ਦਿਤਾ ਸੀ। ਜੁਆਲੇ ਵਾਲਾ ਬਾਰਾਂ ਬੋਰ ਪਸਤੌਲ ਉਹਦੀਆਂ ਆਕੜੀਆਂ ਉਂਗਲਾਂ ਵਿਚ ਫਸਾਇਆ ਹੋਇਆ ਸੀ; ਜਿਵੇਂ ਗੋਲੀ ਚਲਾਉਣ ਨੂੰ ਤਿਆਰ ਹੀ ਸੀ। ਸਤਿਨਾਮ ਦਾ ਛੇ ਗੋਲੀ ਦਾ ਵਲੈਤੀ ਰੀਵਾਲਵਰ ਡੀ. ਐਸ. ਪੀ. ਹਰਿੰਦਰ ਸਿੰਘ ਨੇ ਕਾਬੂ ਕਰ ਲਿਆ ਤੇ ਉਹਦੀ ਥਾਂ ਇਕ ਨਾਲੀ ਭੱਜਣ ਬੰਦੂਕ ਰਖ ਦਿਤੀ ਜਿਸ ਵਿਚ ਬਾਰਾਂ ਬੋਰ ਦਾ ਕਾਰਤੂਸ ਇੱਟ ਨਾਲ ਠੋਕ ਕੇ ਚਾੜ੍ਹਿਆ ਸੀ। ਥਾਣੇਦਾਰ ਸਵਰਨ ਸਿੰਘ ਨੇ ਵਾਰਸਾਂ ਦੇ ਘਰ ਸਿਪਾਹੀਆਂ ਰਾਹੀਂ ਸਨੇਹੀਆਂ ਭੇਜ ਦਿਤੀਆਂ ਸਨ। ਘਰ ਦੇ ਅਤੇ ਆਂਢੀ ਗਵਾਂਢੀ ਸੁਣਦੇ ਸਾਰ ਮਹੋਤੀ ਦੇ ਭੱਠੇ ਨੂੰ ਨੱਠ ਪਏ। ਆ ਕੇ ਵੇਖਿਆ; ਤਾਂ ਭਾਣਾ ਸਚ ਮੁੱਚ ਹੀ ਵਰਤਿਆ ਪਿਆ ਸੀ। ਸਭ ਦੀਆਂ ਕੂਕਾਂ ਨਿਕਲ ਗਈਆਂ।

ਸੂਰਜ ਦੇ ਚੜ੍ਹਾਅ ਨਾਲ ਲੋਕਾਂ ਦੇ ਵਹੀਰ ਲਾਸ਼ਾਂ ਵੇਖਣ ਤੁਰ ਪਏ। ਗਵਰਨਰ, ਚੀਫ਼ ਮਨਿਸਟਰ ਤੇ ਆਈ. ਜੀ. ਪੁਲੀਸ ਨੂੰ ਤਾਰਾਂ ਦਿਤੀਆਂ ਗਈਆਂ। ਲੋਕਾਂ ਦੀ ਬੂ-ਪਾਹਰਿਆ ਸੁਣ ਕੇ ਵੀ ਸਹਾਇਤਾ ਲਈ ਕੋਈ ਨਾ ਬਹੁੜਿਆ। ਲੋਕ ਗੁੱਸਾ ਜ਼ਾਹਰ ਕਰ ਰਹੇ ਸਨ; ਦਾਦ ਫ਼ਰਿਆਦ ਪੁਲਸ ਕੋਲ ਹੀ ਕਰਨੀ ਸੀ; ਜਿਸ ਫੜ ਕੇ 'ਦਾਅੜ ਦਾਅੜ' ਭੁੰਨ ਦਿਤੇ। ਪੁਲੀਸ ਨੇ ਲੋਕਾਂ ਦਾ ਤਾਅ ਅਤੇ ਰੋਹ ਵੇਖ ਕੇ ਦੋ ਵਾਰ ਲਾਸ਼ਾਂ ਚੁਕਣ ਦੀ ਕੋਸ਼ਿਸ਼ ਕੀਤੀ, ਪਰ ਲੋਕਾਂ ਪੁਲੀਸ ਨੂੰ ਆਪਣਾ ਘੇਰਾ ਨਾ ਤੋੜਨ ਦਿਤਾ। ਪਹਿਲਾਂ ਹੀ ਕਾਤਲਾਂ ਦੀ ਕਤਾਰ ਵਿਚ ਖਲੋ ਚੁਕੀ ਪੁਲੀਸ ਮੁੜ ਗੋਲੀ ਚਲਾਉਣ ਦੀ ਪੁਜ਼ੀਸ਼ਨ ਵਿਚ ਨਹੀਂ ਰਹੀ ਸੀ। ਲੋਕਾਂ ਦੇ ਵਧਦੇ ਜਾ ਰਹੇ ਜੋਸ਼ ਤੇ ਗੁੱਸੇ ਨੇ ਪੁਲੀਸ ਨੂੰ ਉਥੋਂ ਇਕ ਤਰ੍ਹਾਂ ਭਜਾ ਹੀ ਦਿਤਾ।

ਐਸ. ਪੀ. ਜਾਣ ਤੋਂ ਪਹਿਲਾਂ ਡੀ. ਐਸ. ਪੀ. ਨੂੰ ਹਦਾਇਤ ਕਰ ਗਿਆ ਸੀ ਕਿ ਲਾਸ਼ਾਂ ਦਾ ਲੋਕਾਂ ਵਿਚ ਵਖਾਲਾ ਪਾਉਣਾ ਏਂ, ਤਾਂ ਕਿ ਇਲਾਕੇ ਵਿਚ ਸਹਿਮ ਪੈ ਜਾਵੇ ਤੇ ਪੁਲੀਸ ਦਾ ਤਹਿਤ ਕਾਇਮ ਰਹੇ। ਐਸ. ਪੀ. ਸ਼ਰਮੇ ਦੀ ਹਾਜ਼ਰੀ ਵਿਚ ਮੁਲਜ਼ਮਾਂ ਨੂੰ ਗੋਲੀਆਂ ਮਾਰੀਆਂ ਗਈਆਂ ਸਨ। ਲਾਸ਼ਾਂ ਦੇ ਵਿਖਾਲੇ ਨਾਲ ਉਲਟਾ ਅਸਰ ਪੈ ਗਿਆ। ਸਰਕਾਰ ਵਿਰੁਧ ਲੋਕਾਂ ਦਾ ਗੁੱਸਾ ਭਾਂਬੜ ਬਣ ਖਲੋਤਾ। ਸਰਕਾਰ ਵਿਰੋਧੀ ਰਾਜਸੀ ਵਰਕਰਾਂ ਨਾਅਰੇ ਚੁਕ ਦਿਤੇ: "ਪੰਜਾਬ ਪੁਲੀਸ, ਮੁਰਦਾਬਾਦ! ਸੈਂਟਰ ਸਰਕਾਰ ਮੁਰਦਾਬਾਦ! ਖ਼ੂਨ ਦਾ ਬਦਲਾ, ਖ਼ੂਨ ਨਾ' ਲਾਂਗੇ। ਸ਼ਹੀਦਾਂ ਦਾ ਖ਼ੂਨ, ਅਜਾਈਂ ਨਹੀਂ ਜਾਵੇਗਾ। ਜ਼ਾਲਮ ਸਰਕਾਰ, ਮੁਰਦਾਬਾਦ! ਪੁਲੀਸ ਰਾਜ ਹਾਇ

ਹਾਇ !'' ਹੋਰ ਆਈ ਪੁਲੀਸ ਫ਼ੋਰਸ ਵੀ ਬੇਕਾਬੂ ਭੀੜ ਨੂੰ ਕੰਟਰੋਲ ਨਾ ਕਰ ਸਕੀ। ਅਖੀਰ ਆਈ. ਜੀ. ਪਰਸਰਾਮ ਨੂੰ ਆਪ ਮੌਕੇ ਤੇ ਆਉਣਾ ਪਿਆ । ਉਸ ਆਉਂਦਿਆਂ ਹੀ ਲੋਕਾਂ ਨੂੰ ਠੰਢਿਆਂ ਕਰ ਕੇ ਵਾਰਸਾਂ ਦੀ ਹਮਦਰਦੀ ਜਿੱਤਣੀ ਚਾਹੀ। ਆਪਣਾ ਰੁਹਬ ਕਾਇਮ ਰੱਖਣ ਲਈ ਉਸ ਜਾਣ ਕੇ ਉਰਦੂ ਹਿੰਦੀ ਦੀ ਖਿਚੜੀ ਬੋਲਣੀ ਸ਼ੁਰੂ ਕਰ ਦਿਤੀ :

''ਬਹੁਤ ਬੁਰੀ ਬਾਤ ਹੁਈ ਹੈ ਭਾਈਓ। ਦੁੱਖ ਹੈ, ਦਿਲੀ ਅਫ਼ਸੋਸ ਹੈ। ਮੇਰੀ ਹਮਦਰਦੀ ਤੁਮਹਾਰੇ ਔਰ ਵਾਰਸ਼ੋਂ ਕੇ ਸਾਥ ਹੈ। ਪਰ ਯਿਹ ਭੀ ਨਾ ਭੂਲੀਏ ਕਿ ਵੋਹ ਕਾਤਲ ਥੇ, ਮੁਕਾਬਲੇ ਮੇਂ ਮਾਰੇ ਗਏ।'' ਉਹ ਹਮਦਰਦੀ ਤੇ ਦਾਬੇ ਵਾਲੇ ਦੋਵੇਂ ਹੱਥ ਰਖੀ ਆ ਰਿਹਾ ਸੀ। ਹਿਫ਼ਾਜ਼ਤ ਵਜੋਂ ਪੁਲੀਸ ਦੇ ਜਵਾਨਾਂ ਆਈ. ਜੀ. ਨੂੰ ਘੇਰਿਆ ਹੋਇਆ ਸੀ।

''ਜਨਾਬ ਰੋਣਾ ਤਾਂ ਏਹੀ ਐ, ਮੁਕਾਬਲਾ ਕੋਈ ਨਹੀਂ ਹੋਇਆ : ਝੂਠ ਮੂਠ ਬਣਾਇਆ ਏ।'' ਇਲਾਕੇ ਦੇ ਇਕ ਸਰਕਾਰ ਵਿਰੋਧੀ ਸਰਪੰਚ ਨੇ ਆਖਿਆ।

''ਕਿਸੀ ਨੇ ਆਂਖੋਂ ਸੇ ਦੇਖਾ ?'' ਇਕ ਲੜਾਕੀ ਮੱਖੀ ਨੇ ਉਹਦੇ ਨੱਕ ਨੂੰ ਬਹਿੰਦਿਆਂ ਸਾਰ ਕਟ ਲਿਆ। ਸਾਹਬ ਨੇ ਹੈਟ ਲਾਹ ਕੇ ਹਵਾ ਕਰਨੀ ਸ਼ੁਰੂ ਕਰ ਦਿਤੀ। ਹਾੜ ਦੀ ਤਪਾੜ ਕਾਰਨ ਮੁੜ੍ਹਕਾ ਉਹਦੇ ਕੰਨਾਂ ਹੇਠੋਂ ਵਹਿ ਤੁਰਿਆ ਸੀ।

''ਹਾਂ ਜੀ, ਮੈਂ ਥਾਣਿਓਂ ਨੀਲੇ ਟਰੱਕ ਉਤੇ ਹੱਥਕੜੀ ਲਗਿਆਂ ਨੂੰ ਲਈ ਆਉਂਦਿਆਂ ਵੇਖਿਆ ਈ; ਹਾਲੇ ਬੱਤੀਆਂ ਜਗੀਆਂ ਹੀ ਸਨ।'' ਇਕ ਹੋਰ ਆਦਮੀ ਨੇ ਸ਼ਹਾਦਤ ਵਜੋਂ ਬਾਰ ਬਾਰ ਬਾਂਹ ਨੂੰ ਜੋਸ਼ ਵਿਚ ਮਾਰਿਆ।

''ਠੀਕ ਐ, ਅਗਰ ਐਸਾ ਹੈ, ਤੋ ਪੁਲੀਸ ਕੇ ਸਭ ਕਰਮਚਾਰੀਓਂ ਕੇ ਖ਼ਿਲਾਫ਼ ਕਾਨੂੰਨੀ ਕਾਰਵਾਈ ਕੀ ਜਾਏਗੀ। ਮੈਂ ਆਪ ਲੋਗੋਂ ਕੋ ਸਰਕਾਰ ਕੀ ਤਰਫ਼ ਸੇ ਯਕੀਨ ਦਲਾਤਾ ਹੂੰ।'' ਆਈ. ਜੀ. ਨੇ ਨਵਾਂ ਪੈਂਤੜਾ ਖੇਲਿਆ। ''ਅਬ ਲਾਸ਼ੇਂ ਪੋਸਟ ਮਾਰਟਮ ਕੇ ਲੀਏ ਲੇ ਜਾਨੇ ਦੀਜੀਏ, ਔਰ ਏਕ ਤਰਫ਼ ਹੋ ਜਾਈਏ।''

''ਪਹਿਲੋਂ ਐੱਸ. ਪੀ. ਸ਼ਰਮੇ, ਡਿਪਟੀ ਹਰਿੰਦਰ ਤੇ ਸਵਰਨੇ ਥਾਣੇਦਾਰ ਨੂੰ ਗਰਿਫ਼ਤਾਰ ਕਰੋ।'' ਵਿਰੋਧੀਆਂ ਗੱਲ ਨੂੰ ਮੱਠੀ ਨਾ ਪੈਣ ਦਿਤਾ। ਉਨ੍ਹਾਂ ਭਾਣੇ ਪੁਲੀਸ ਮਸਾਂ ਕੁੜੱਕੀ ਵਿਚ ਆਈ ਸੀ।

''ਨਹੀਂ, ਜੁਡੀਸ਼ੀਅਲ ਇਨਕੁਆਰੀ ਹੋਣੀ ਚਾਹੀਦੀ ਐ।'' ਇਕ ਹੋਰ ਮੰਗ ਉਠ ਪਈ।

''ਦੇਖੋ ਭਈ, ਜਿਹ ਬਾਤ ਮਾਰੇ ਜਾਨੇ ਵਾਲੋਂ ਕੇ ਸਰਾਸਰ ਖ਼ਿਲਾਫ਼ ਜਾਏਗੀ। ਪੋਸਟ ਮਾਰਟਮ ਨਹੀਂ ਹੋਗਾ; ਤੋ ਕਾਨੂੰਨੀ ਕਾਰਵਾਈ ਕੈਸੇ ਹੋਗੀ।'' ਪਰਸਰਾਮ ਨੇ ਧੀਰਜ ਹੱਥੋਂ ਨਾ ਛਡਿਆ ਅਤੇ ਸਮਝਾਉਣ ਦੀ ਕੋਸ਼ਿਸ਼ ਜਾਰੀ ਰਖੀ।

''ਨਹੀਂ, ਇਨ੍ਹਾਂ ਹਤਿਆਰਿਆਂ ਨੂੰ ਵੀ ਇਸ ਤਰ੍ਹਾਂ ਹੀ ਗੋਲੀਆਂ ਮਾਰੋ। ਪੁਲੀਸ ਰਾਜ, ਮੁਰਦਾਬਾਦ ! ਸ਼ਹੀਦਾਂ ਦੇ ਕਾਤਲਾਂ ਨੂੰ ਥਾਏਂ ਗੋਲੀ ਮਾਰੋ।'' ਲੋਕਾਂ ਦਾ ਰੋਹ ਵਸੋਂ ਬਾਹਰਾ ਉਬਲ ਉਬਲ ਪੈ ਰਿਹਾ ਸੀ।

ਆਈ. ਜੀ. ਸ਼ਰਮੇ ਨੇ ਭੜਕੀ ਭੀੜ ਦਾ ਤੱਤਾ ਤਾਅ ਜਾਚ ਕੇ ਖਿਸਕ ਜਾਣ ਵਿਚ ਹੀ ਰਾਜਨੀਤੀ ਸਮਝੀ।

''ਅੱਛਾ, ਮੇਰੀ ਏਕ ਬੇਨਤੀ ਮਾਨ ਲੀਜੀਏ। ਕੋਈ ਗੜਬੜ ਨਾ ਕਰਨਾ ; ਮੈਂ ਪਹਿਲੇ ਮਨਿਸਟਰੀ ਸੇ ਬਾਤ ਕਰ ਲੂੰ।'' ਡਿਪਲੋਮੈਟ ਚਾਣਕ ਲੋਕਾਂ ਦੇ ਅੱਖੀਂ ਘੱਟਾ ਪਾ ਕੇ ਤੁਰ ਗਿਆ। ਉਸ ਐੱਸ. ਪੀ. ਸ਼ਰਮਾ, ਡਿਪਟੀ ਹਰਿੰਦਰ ਸਿੰਘ ਤੇ ਥਾਣੇਦਾਰ ਸਵਰਨ ਸਿੰਘ ਨੂੰ ਲੋਕਾਂ ਦੀਆਂ

ਨਜ਼ਰਾਂ ਤੋਂ ਪਹਿਲਾਂ ਹੀ ਪਾਸੇ ਕਰ ਦਿਤਾ ਸੀ। ਉਸ ਸਿੱਖ ਇਲਾਕੇ ਨੂੰ ਭਾਂਪ ਕੇ ਐਡੀਸ਼ਨਲ ਸਿੱਖ ਐੱਸ. ਪੀ. ਨੂੰ ਵਿਗੜੀ ਕਿਊਂਟਣ ਵਾਸਤੇ ਤਾਈਨਾਤ ਕਰ ਦਿਤਾ ; ਮਤਾਂ ਵਕੂਆ ਫਿਰਕੂ ਰੰਗ ਨਾ ਫੜ ਜਾਵੇ। ਉਹ ਆਪ ਪਹਿਲੋਂ ਹੀ ਮਨਿਸਟਰੀ ਦੀਆਂ ਨਜ਼ਰਾਂ ਵਿਚ ਬਤੌਰ ਫ਼ਿਰਕੂ ਅਫ਼ਸਰ ਦੇ ਰੜਕ ਰਿਹਾ ਸੀ।

ਮੁਖ਼ਬਰ ਜਮਾਂਦਾਰ ਦੇ ਕਤਲ ਦਾ ਲੋਕਾਂ ਨੂੰ ਖ਼ਾਸ ਅਫ਼ਸੋਸ ਨਹੀਂ ਹੋਇਆ ਸੀ। ਲੋਕ ਹਿਤਾਂ ਦੇ ਵਿਰੁਧ ਮੁਖ਼ਬਰ ਲੋਕਾਂ ਦੀਆਂ ਨਜ਼ਰਾਂ ਵਿਚ ਇਖ਼ਲਾਕੀ ਪਖੋਂ, ਕਾਣਾ ਆਦਮੀ ਹੁੰਦਾ ਹੈ। ਜਿਨ੍ਹਾਂ ਨੂੰ ਨੌਕਰੀ ਜਾਂ ਗੁਜ਼ਾਰੇ ਲਈ ਕੰਮ ਨਹੀਂ ਮਿਲਦਾ ਸੀ ਅਤੇ ਅਫ਼ੀਮ ਸ਼ਰਾਬ ਦਾ ਧੰਦਾ ਕਰਦੇ ਸਨ ; ਉਨ੍ਹਾਂ ਸੂਰੇਣੇ ਜਮਾਂਦਾਰ ਨੂੰ ਮਾਰਨ ਵਾਲੇ ਮੁੰਡਿਆਂ ਨੂੰ ਵਧ ਚੜ੍ਹ ਕੇ ਸੂਰਮੇ ਆਖਿਆ ਸੀ। ਸੂਰੇਣੇ ਨੇ ਕਈਆਂ ਉਤੇ ਆਬਕਾਰੀ ਦੇ ਦਰੋਗੇ ਰਾਹੀਂ ਛਾਪੇ ਪਵਾਏ ਸਨ। ਸ਼ਰਾਬ, ਅਫ਼ੀਮ ਜਾਂ ਪੋਸਤ ਫੜੇ ਜਾਣ ਉਤੇ ਗਵਾਹੀਆਂ ਦੇ ਕੇ ਉਨ੍ਹਾਂ ਨੂੰ ਕੈਦ ਅਥਵਾ ਜੁਰਮਾਨੇ ਕਰਵਾਏ ਸਨ। ਅਜਿਹੇ ਨਕੰਮੇ ਆਦਮੀਆਂ ਨੇ ਜਮਾਂਦਾਰ ਦੇ ਮਾਰੇ ਜਾਣ ਨੂੰ ਦੱਦ ਵੱਢੀ ਗਈ ਹੀ ਸਮਝਿਆ। ਪਰ ਜੁਆਲੇ ਹੋਰਾਂ ਦੀ ਤਿੱਕੜੀ ਨੂੰ ਗੋਲੀ ਮਾਰ ਕੇ ਲੋਕਾਂ ਉਤੇ ਦਹਿਸ਼ਤ ਪਾਉਣ ਵਾਲੀ ਪੁਲੀਸ ਦੀ ਵਿਉਂਤ ਅਸਲੋਂ ਗ਼ਲਤ ਸਾਬਤ ਹੋਈ। ਲੋਕ ਬੁਰੀ ਤਰ੍ਹਾਂ ਭੜਕ ਉਠੇ ਸਨ। ਭੜਕੇ ਲੋਕਾਂ ਨੂੰ ਸਰਕਾਰ ਵਿਰੋਧੀ ਰਾਜਨੀਤਕ ਪਾਰਟੀਆਂ ਵਰਤਣਾ ਸ਼ੁਰੂ ਕਰ ਦਿਤਾ।

ਕਈਆਂ ਜੋਸ਼ ਵਿਚ ਆਕੇ ਸਲਾਹ ਦਿਤੀ। ਮੁੰਡਿਆਂ ਦੀਆਂ ਲਾਸ਼ਾਂ ਚੁਕ ਕੇ ਇਲਾਕੇ ਵਿਚ ਜਲੂਸ ਕਢਿਆ ਜਾਵੇ। ਕਈਆਂ ਸ਼ਹੀਦਾਂ ਦੀ ਮਰਯਾਦਾ ਅਨੁਸਾਰ ਸਸਕਾਰ ਕਰ ਦੇਣ ਦੀ ਰਾਇ ਦਿਤੀ। ਦੂਜੇ ਪੱਖੋਂ ਕੱਚ ਘਰੜ ਕਾਨੂੰਨਦਾਨਾਂ ਸਮਝਾਉਣਾ ਸ਼ੁਰੂ ਕਰ ਦਿਤਾ। ਲਾਸ਼ਾਂ ਚੁਕ ਲੈਣ ਨਾਲ ਪੁਲੀਸ ਵਿਰੁਧ ਮੁਕੱਦਮੇ ਦਾ ਭੱਠਾ ਬਹਿ ਜਾਵੇਗਾ। ਸਾਰੀ ਰਾਤ ਗੁਜ਼ਰ ਜਾਣ ਤੇ ਜੇਠ ਹਾੜ ਦੀ ਭੜਾਸ ਨਾਲ ਲਾਸ਼ਾਂ ਭੱਠੇ ਵਿਚ ਆਪਣੇ ਆਪ ਸੜ ਉਠੀਆਂ। ਰੋਣ ਵਾਲੇ ਵਾਰਸ ਵਖ ਪਿੱਟ ਪਿੱਟ ਪਾਗਲ ਹੋ ਗਏ ਸਨ। ਜਿਹੜਾ ਵੀ ਵੇਖਣ ਆਇਆ ਸੀ, ਜੇ ਉਸ ਧਾਹਾਂ ਨਹੀਂ ਮਾਰੀਆਂ ਸਨ, ਚੁਪਚਾਪ ਹੰਝੂ ਜ਼ਰੂਰ ਵਹਾਏ ਸਨ। ਲੋਕਾਂ ਗਾਂਧੀ ਦੇ ਚੇਲਿਆਂ ਅਤੇ ਪੁਲੀਸ ਹਾਕਮਾਂ ਵਿਰੁਧ ਗ਼ੁੱਸੇ ਭਰੇ ਸੰਕਲਪ ਲਏ, ਇਨ੍ਹਾਂ ਬੁੱਚੜਾਂ ਨੂੰ ਜ਼ਰੂਰ ਖ਼ਤਮ ਕਰਨਾ ਹੈ। ਕਿਸੇ ਸਿਆਣੇ ਪਰਬੰਧ ਅਤੇ ਤਰਤੀਬ ਦੇ ਬਿਨਾਂ ਲੋਕਾਂ ਦਾ ਗ਼ੁੱਸਾ, ਨਫ਼ਰਤ, ਰੋਹ, ਤੇ ਜੋਸ਼ ਹੜ੍ਹ ਦੇ ਪਾਣੀ ਵਾਂਗ ਅਜਾਈਂ ਵਗੀ ਜਾ ਰਿਹਾ ਸੀ।

ਆਈ. ਜੀ. ਪਰਸਰਾਮ ਦੀਆਂ ਜਦੋਂ ਸਾਰੀਆਂ ਕੌਟੱਲਿਆ-ਨੀਤੀਆਂ ਬੇਕਾਰ ਹੋ ਗਈਆਂ, ਉਸ ਬਿਫ਼ਰੀ ਭੀੜ ਨੂੰ ਕਾਬੂ ਕਰਨ ਲਈ ਸੂਬਾਈ ਤੇ ਕੇਂਦਰੀ ਸਰਕਾਰ ਦੀ ਸਲਾਹ ਨਾਲ ਫ਼ੌਰੀ ਮਿਲਟਰੀ ਦੀ ਸਹਾਇਤਾ ਮੰਗ ਲਈ। ਲੋਕਾਂ ਦੂਜੀ ਰਾਤ ਪਹਿਰੇ ਲਾ ਦਿਤੇ ਅਤੇ ਪੁਲੀਸ ਨੂੰ ਦੂਰੋਂ ਹੀ ਫਟਕਾਰੀ ਰਖਿਆ। ਘੋੜ ਸਵਾਰ ਪੁਲੀਸ ਦੀ ਅਗਵਾਈ ਵਿਚ ਮਿਲਟਰੀ ਨੇ ਸਵੇਰੇ ਸਵੇਰੇ ਭੱਠੇ ਨੂੰ ਆ ਘੇਰਿਆ। ਲੋਕਾਂ ਦਾ ਭਾਰੀ ਇਕੱਠ ਕਲ੍ਹ ਦਿਨ ਛਿਪਣ ਸਾਰ ਵਿਖਰਨਾ ਸ਼ੁਰੂ ਹੋ ਗਿਆ ਸੀ, ਪਰ ਪੰਜਾਹ ਸੱਠ ਦਲੇਰ ਜਵਾਨਾਂ ਲਾਠੀਆਂ ਫੜ ਕੇ ਲਾਸ਼ਾਂ ਉਤੇ ਪਹਿਰਾ ਜਾਰੀ ਰਖਿਆ। ਮਿਲਟਰੀ ਨੇ ਆਉਣ ਸਾਰ ਲਾਊਡ ਸਪੀਕਰ ਵਰਤਿਆ। ਮੌਕੇ ਦਾ ਬਰਗੇਡੀਅਰ ਬੋਲਿਆ :

"ਭਰਾਵੋ ! ਮੌਕਾ ਵਾਰਦਾਤ ਉਤੇ ਮਿਲਟਰੀ ਪਹੁੰਚ ਗਈ ਹੈ। ਅਸਾਂ ਕਿਸੇ ਨੂੰ ਚੂੰ ਚਰਾਂ ਨਹੀਂ ਕਰਨ ਦੇਣੀ। ਜੋ ਵੀ ਕੋਈ ਲਾਸ਼ਾਂ ਕੋਲ ਹੈ, ਚੁੱਪਚਾਪ ਸੜਕ ਦੀ ਗੁੱਠ ਨੂੰ ਨਿਕਲ ਜਾਵੇ। ਨਹੀਂ ਤਾਂ ਭੁੰਨ ਕੇ ਸੁੱਟ ਦਿਤਾ ਜਾਵੇਗਾ।" ਉਸ ਆਪਣੀ ਦੂਰਬੀਨ ਨਾਲ ਸਲਾਹੀਂ ਪਏ ਲੋਕਾਂ ਨੂੰ

ਤਾੜ ਲਿਆ। ਉਹਦੇ ਇਸ਼ਾਰੇ ਨਾਲ ਲੋਕਾਂ ਨੂੰ ਜਰਕਾਉਣ ਲਈ ਮਿਲਟਰੀ ਦੀ ਇਕ ਟੁਕੜੀ ਨੇ ਪੰਜ ਸੱਤ ਹਵਾਈ ਫ਼ਾਇਰ ਦਾਗ਼ ਦਿਤੇ।

ਫ਼ਾਇਰਾਂ ਦੀ 'ਟੀਂਅ ਟੀਂ' ਸੁਣ ਕੇ ਲੋਕਾਂ ਦਾ ਲੱਫ਼ਾਂ ਮਾਰਦਾ ਜੋਸ਼ ਧੱਕਾ ਖਾ ਕੇ ਝਟਪਟ ਲਹਿ ਗਿਆ। ਅੱਧਿਉਂ ਬਹੁਤੇ ਇਕਦਮ ਸੜਕ ਵਾਲੇ ਪਾਸੇ ਨੂੰ ਪੱਤੇਤੋੜ ਹੋ ਗਏ। ਭੋਲੇ ਦੇ ਦੋਵੇਂ ਭਰਾਵਾਂ, ਸਤਿਨਾਮ ਦੇ ਬਾਪ ਅਤੇ ਜੁਆਲੇ ਦੇ ਇਕ ਜਿਗਰੀ ਯਾਰ ਬਿਨਾਂ ਓਥੇ ਕੋਈ ਨਾ ਠਹਿਰਿਆ। ਹੌਲੀ ਹੌਲੀ ਸਭ ਖਿਸਕ ਗਏ। ਉਹ ਦਿਲਾਂ ਵਿਚ ਸਰਕਾਰ ਨੂੰ ਗਾਲਾਂ ਦੇ ਰਹੇ ਸਨ। ਇਸ ਤਰ੍ਹਾਂ ਦੇ ਭਾਣੇ ਵਰਤਦੇ ਉਨ੍ਹਾਂ ਕਦੇ ਨਹੀਂ ਦੇਖੇ ਸੁਣੇ ਸਨ।

ਮਿਲਟਰੀ ਅਤੇ ਪੁਲੀਸ ਨੇ ਬਿਨਾਂ ਕਿਸੇ ਵਿਰੋਧ ਦੇ ਤਿੰਨੇ ਲਾਸ਼ਾਂ ਚੁੱਕ ਕੇ ਟਰੱਕਾਂ ਵਿਚ ਲਿਆ ਰਖੀਆਂ। ਜਦੋਂ ਟਰੱਕ ਤੋਰਨ ਲੱਗੇ, ਸਤਿਨਾਮ ਦੇ ਬਾਪ ਨੇ ਵਾਸਤਾ ਪਾਉਂਦਿਆਂ ਧਾਹ ਮਾਰੀ :

"ਓਏ ਬਦਲਿਓ ! ਇਨ੍ਹਾਂ ਨੂੰ ਕਿੱਥੇ ਲੈ ਕੇ ਚੱਲੇ ਓ, ਸਾਨੂੰ ਨਾਲ ਤਾਂ ਲੈ ਚਲੋ ?"

ਮਿਲਟਰੀ ਦੇ ਇਕ ਸਿੱਖ ਅਫ਼ਸਰ ਨੇ ਹਮਦਰਦੀ ਨਾਲ ਸਿਰ ਮਾਰਿਆ :

"ਬਾਪੂ, ਸਾਨੂੰ ਮਾਫ਼ ਕਰੀਂ, ਅਸੀਂ ਅਜਿਹਾ ਨਹੀਂ ਕਰ ਸਕਦੇ।"

ਟਰੱਕ ਤੇ ਜੀਪਾਂ ਧੂੜਾਂ ਉਡਾਂਦੀਆਂ ਕਤਾਰਾਂ ਵਿਚ ਤੁਰ ਗਈਆਂ। ਸਤਿਨਾਮ ਦਾ ਬਾਪ ਥਾਏਂ ਡਿਗ ਪਿਆ। ਭੋਲੇ ਦੇ ਭਰਾਵਾਂ ਉਸ ਨੂੰ ਮਸਾਂ ਬੋਚਿਆਂ ਅਤੇ ਗਸ਼ੀ ਤੋੜੀ।

ਪੁਲੀਸ ਨੇ ਪੋਸਟ ਮਾਰਟਮ ਪਿਛੋਂ ਲਾਸ਼ਾਂ ਵਾਰਸਾਂ ਨੂੰ ਦੇਣ ਦੀ ਦੂਜੀ ਗ਼ਲਤੀ ਨਾ ਕੀਤੀ। ਉਹ ਸਮਝ ਗਏ ਸਨ, ਇਸ ਤਰ੍ਹਾਂ ਲੋਕ ਇਨ੍ਹਾਂ ਦਾ ਜਲੂਸ ਕੱਢਣਗੇ। ਲੋਕਾਂ ਦਾ ਗੁੱਸਾ ਪੁਲੀਸ ਤੇ ਸਰਕਾਰ ਵਿਰੁਧ ਭੜਕੇਗਾ। ਗੜਬੜ ਹੋਰ ਵਧੇਗੀ। ਉਨ੍ਹਾਂ ਆਪਣੀ ਨਿਗਰਾਨੀ ਹੇਠ ਜ਼ਿਲੇ ਦੇ ਸ਼ਮਸ਼ਾਨ ਘਾਟ ਲਾਸ਼ਾਂ ਦਾ ਸੰਸਕਾਰ ਕਰ ਦਿਤਾ। ਲੋਕਾਂ ਦੀ ਬਲਾ ਟਾਲ ਕੇ ਪੁਲੀਸ ਨੇ ਆਪਣਾ ਹੱਥ ਉਤੇ ਕਰ ਲਿਆ। ਆਈ. ਜੀ. ਨੇ ਥਾਣੇਦਾਰ ਸਵਰਨ ਸਿੰਘ, ਡੀ. ਐੱਸ. ਪੀ. ਹਰਿੰਦਰ ਸਿੰਘ ਅਤੇ ਐੱਸ. ਪੀ. ਸ਼ਰਮਾ ਨੂੰ ਸਰਕਾਰੀ ਰੈਲੀ ਵਿਚ ਇਨਾਮ ਅਤੇ ਮੁਬਾਰਕਾਂ ਦਿਤੀਆਂ। ਉਨ੍ਹਾਂ ਤਿੰਨਾਂ ਨੂੰ ਨਕਸਲਵਾੜੀਆਂ ਦੇ ਅੱਖ-ਤਿਣੋਂ ਕੱਢ ਕੇ ਨਾਲ ਦੇ ਜ਼ਿਲਿਆਂ ਵਿਚ ਲਾਭਕਾਰੀ ਥਾਵਾਂ ਉਤੇ ਤਾਈਨਾਤ ਕਰ ਦਿਤਾ।

## 13

# ਸਟਾਲਿਨ ਦਾ ਟਾਲਸਟਾਇ ਰੱਬ

ਮਿਹਰ ਸਿੰਘ ਹਿਰਦੇ ਦਾ ਕੋਮਲ ਭਾਵੀ ਮਨੁੱਖ ਸੀ। ਸਮੁੱਚੀ ਮਨੁੱਖਤਾ ਦੇ ਗ਼ਰੀਬੀ ਹੱਥੋਂ ਦੁੱਖ-ਦਰਦ ਵਿਚ ਪਸੀਜੇ ਜਾਣ ਨੇ ਹੀ ਉਸ ਨੂੰ ਹਥਿਆਰ ਚੁੱਕ ਕੇ ਇਨਕਲਾਬ ਲਿਆਉਣ ਵਲ ਪ੍ਰੇਰਿਆ ਸੀ। ਮਤੇ ਪਾਸ ਕਰਕੇ ਸਮਾਜਵਾਦ ਲਿਆਉਣ ਵਾਲੀਆਂ ਰਾਜਸੀ ਪਾਰਟੀਆਂ, ਕਿਲ੍ਹਿਆਂ ਵਿਚ ਹਥਿਆਰ ਜਿੰਨ੍ਹੀ ਆਰਾਮ ਨਾਲ ਬੈਠੀ ਸਰਮਾਏਦਾਰੀ ਦਾ ਕੀ ਵਿਗਾੜ ਸਕਦੀਆਂ ਹਨ। ਉਸ ਨੂੰ ਅਜਿਹੀਆਂ ਹੀਜੜੀਆਂ ਰਾਜਸੀ ਪਾਰਟੀਆਂ ਉਤੇ ਗੁੱਸਾ ਆ ਗਿਆ ਸੀ। ਅਮਲੀ ਸਰਗਰਮੀਆਂ ਤੋਂ ਬਿਨਾਂ ਨਿਰੀ ਲਫ਼ਜ਼ਾਂ ਦੀ ਜੰਗ ਵੀ ਵਲ ਫੇਰ ਪਾ ਕੇ ਸਰਮਾਏਦਾਰੀ ਦੀ ਸਹਾਇਕ ਹੀ ਸਿੱਧ ਹੋਈ ਸੀ। ਪਰ ਜੁਆਲੇ, ਸਤਿਨਾਮ ਤੇ ਭੋਲੇ ਦੀਆਂ ਕੁਰਬਾਨੀਆਂ ਨੇ ਉਸ ਦਾ ਲੱਕ ਤੋੜ ਕੇ ਰੱਖ ਦਿਤਾ। ਸਤਿਨਾਮ ਬੜਾ ਹੀ ਸਮਝਦਾਰ ਤੇ ਨਿੱਗਰ ਮੁੰਡਾ ਸੀ। ਉਸ ਦੇ ਮਾਰੇ ਜਾਣ ਨਾਲ ਉਸ

ਦੀ ਸੱਜੀ ਬਾਂਹ ਹੀ ਨਹੀਂ ਟੁੱਟੀ ਸੀ ; ਸਗੋਂ ਹਿੱਕ ਵਿਚ ਸਦਾ ਧੁੱਖਦਾ ਸੱਲ ਪੈ ਗਿਆ ਸੀ। ਉਸ ਤੋਂ ਸਤਿਨਾਮ ਦੀ ਮਾਂ ਦੇ ਕੀਰਨੇ ਸੁਣੇ ਨਹੀਂ ਜਾਂਦੇ ਸੀ। ਉਹ ਇਕਲੌਤੇ ਪੁੱਤ ਲਈ ਬਾਵਲੀ ਹੋਈ ਕੰਧਾਂ ਵਿਚ ਟੱਕਰਾਂ ਮਾਰ ਰਹੀ ਸੀ। ਮਿਹਰ ਸਿੰਘ ਓਥੇ ਖਲੋ ਨਾ ਸਕਿਆ। ਹਉਕਦੀ ਹਿੱਕ ਤੇ ਭਰੀਆਂ ਅੱਖਾਂ ਦੀ ਕਾਹਲੀ ਨਾਲ ਉਹ ਚਲ ਪਿਆ।

'ਮਾਂ ! ਤੂੰ ਰੋ ਨਾ। ਮੈਂ ਸਾਰੇ ਕਰਜ਼ੇ ਲਾਹਾਂਗਾ। ਹੁਣ ਤੂੰ ਹੌਸਲੇ ਨਾਲ ਇਸ ਪੁੱਤ ਨੂੰ ਵੀ ਜੰਗ ਨੂੰ ਤੋਰ ਦੇ, ਜਿਵੇਂ ਗੁਰੂ ਗੋਬਿੰਦ ਸਿੰਘ ਨੇ ਚਮਕੌਰ ਦੀ ਗੜ੍ਹੀ ਵਿਚੋਂ ਜੁਝਾਰ ਨੂੰ ਥਾਪੀ ਦੇ ਕੇ ਸ਼ਹਾਦਤ ਲਈ ਘੱਲਿਆ ਸੀ।' ਉਹ ਆਪਣੇ ਡਿਗਦੇ ਮਨ ਨੂੰ ਇਤਿਹਾਸਕ ਥੰਮ੍ਹਾਂ ਨਾਲ ਖਲੋਤਾ ਕਰਦਾ। ਪਰ ਇਹ ਕੁਦਰਤ ਦਾ ਹੈਰਾਨਕੁਨ ਸੱਚ ਸੀ ਕਿ ਸਮੁੱਚੀ ਮਨੁੱਖਤਾ ਦਾ ਦਰਦ ਰੱਖਣ ਵਾਲਾ ਮਿਹਰ ਸਿੰਘ, ਇਸ ਹਿਰਦੇ ਵੇਧਕ ਸੱਟ ਨਾਲ ਬੇਹੱਦ ਉਦਾਸ ਹੋ ਗਿਆ। ਉਹ ਇਨਕਲਾਬੀ ਰਾਹ ਉੱਤੇ ਕਦਮ ਪੁੱਟ ਤੇ ਸਾਥੀਆਂ ਦੀ ਬਲੀ ਦੇ ਕੇ, ਹੁਣ ਪੈਰ ਪਿਛਾਂਹ ਨਹੀਂ ਪਰਤਾ ਸਕਦਾ ਸੀ। ਕਿਨਾਰਾ ਉਹ ਆਪਣੀ ਮਰਜ਼ੀ ਨਾਲ ਛੱਡ ਚੁੱਕਾ ਸੀ। ਉਲਟ ਸੰਮਤ ਦੀਆਂ ਲਹਿਰਾਂ ਉਸ ਨੂੰ ਗੜਗੱਜਾਂ ਪਾਉਂਦੇ ਤੂਫ਼ਾਨ ਵਿਚ ਖਿੱਚ ਕੇ ਲੈ ਆਈਆਂ ਸਨ। ਵਾਪਸ ਜਾਣਾ ਉਹ ਸੋਚ ਵੀ ਨਹੀਂ ਸਕਦਾ ਸੀ। ਇਨਕਲਾਬੀ ਜੁਆਲਾ ਤੇ ਬਦਲੇ ਦੀ ਭਾਵਨਾ ਹੋਰ ਪਰਚੰਡ ਹੋ ਗਈਆਂ। 'ਹੋ ਸਿੱਕਦਾਰ ਖਲੋਂਦਾ ਪਿਛੇ, ਲਾਹਨਤ ਹੈ ਤਿਸ ਤਾਈਂ।' ਦਮੋਦਰ ਦੇ ਖੜਕਵੇਂ ਬੋਲ ਹੀਰ ਦੇ ਮੂੰਹੋਂ ਉਸ ਦੇ ਅਨੁਭਵ ਵਿਚ ਪ੍ਰਤਿਧੁਨੀ ਦੇ ਰਹੇ ਸਨ। 'ਕੁਰਬਾਨੀਆਂ ਦਿਤੇ ਬਿਨਾਂ ਕੁਝ ਨਹੀਂ ਬਣਨਾ। ਜੇ ਸਿੰਘਾਂ ਦੀਆਂ ਲਗਾਤਾਰ ਕੁਰਬਾਨੀਆਂ ਨਾਦਰਾਂ, ਅਬਦਾਲੀਆਂ ਤੇ ਫ਼ਰਖਸੀਅਰਾਂ ਦੇ ਨੱਕ ਭੁਆ ਸਕਦੀਆਂ ਹੋਂ, ਗਾਂਧੀ ਦੇ ਇਹ ਚੋਰ ਚੇਲੇ ਕਿੰਨਾ ਕੁ ਚਿਰ ਅੜਨਗੇ ?' ਉਸ ਕਿਤਾਬ ਵਿਚ ਕੱਟ ਕੇ ਲੁਕਾਏ ਰੀਵਾਲਵਰ ਨੂੰ ਚੁੰਮਿਆਂ। 'ਗੁਰੂ ਗੋਬਿੰਦ ਸਿੰਘ ਨੇ ਐਵੇਂ ਨਹੀ ਭਗੌਤੀ ਨੂੰ ਸਿਮਰਿਆ ਸੀ। 'ਆਸ਼ਕ ਮਰਦ ਦਲੇਰ ਨੂੰ, ਸਿਵਾ ਉਹੜਿਕੇ ਗੋਰ।' ਜੇ ਪੀਲੂ ਅਜ ਜਿਊਂਦਾ ਹੁੰਦਾ, ਆਸ਼ਕ ਮਰਦ ਦਲੇਰ ਨਾਲ ਤੀਜੇ ਇਨਕਲਾਬੀ ਨੂੰ ਵੀ ਆਪਣੀ ਸੁਰ ਵਿਚ ਥਾਂ ਦੇਂਦਾ। ਪਰ ਅਜ ਦੇ ਜੁਗ ਵਿਚ ਅਸਲ ਆਸ਼ਕ ਤੇ ਪੂਰਨ ਸਿੰਘ ਇਨਕਲਾਬੀ ਗੁਰੀਲੇ ਨਹੀਂ ? ਤਿਸ ਨੂੰ ਇਸ ਪ੍ਰਸ਼ਨ ਦੇ ਉੱਤਰ ਵਿਚ ਦਲੀਲ ਲੱਭਣ ਦੀ ਲੋੜ ਨਾ ਪਈ। ਚਲੋ ਅਸੀਂ ਲੋਕ ਇਨਕਲਾਬ ਦੀ ਨੀਂਹ ਦੀਆਂ ਇੱਟਾਂ ਹੀ ਸਹੀ। ਅਜ ਦੇ ਮੰਤਰੀ ਰਾਜ ਭਵਨ ਦੇ ਕਿੰਗਰਿਆਂ ਦੀਆਂ ਇੱਟਾਂ ਵਾਂਗ ਚਾਂਬੜ ਚਾਂਬੜ ਹੱਸ ਰਹੇ ਹਨ। ਉਨ੍ਹਾਂ ਦੀ ਜਾਣੇ ਬਲਾ ਇਸ ਭਾਰੀ ਬਿਲਡਿੰਗ ਦਾ ਬੋਝ ਨੀਂਹ ਦੀਆਂ ਇੱਟਾਂ, ਭਾਵ ਗਦਰੀ ਬਾਬਿਆਂ ਦੀਆਂ ਫਾਂਸੀਆਂ ਚੁੱਕੀ ਬੈਠੀਆਂ ਹਨ। ਮਿਹਰ ਸਿਆਂ, ਜ਼ਮਾਨੇ ਦੇ ਫੇਰ ਦੇਖ; ਗ਼ਦਰੀ ਬਾਬੇ ਆਜ਼ਾਦੀ ਦੀ ਲੜਾਈ ਖ਼ਾਤਰ ਲਾਹੌਰ ਕਿਲ੍ਹੇ ਦੀਆਂ ਫਾਂਸੀਆਂ ਉਤੇ ਝੂਲ ਰਹੇ ਸਨ ਤੇ ਏਹੀ ਵਜ਼ੀਰ ਤੇ ਇਨ੍ਹਾਂ ਦਾ ਬਾਪੂ ਗਾਂਧੀ ਅੰਗਰੇਜ਼ ਸਾਮਰਾਜ ਨੂੰ ਧੜਾਧੜ ਭਰਤੀ ਦੇ ਰਿਹਾ ਸੀ। ਚੁਸਤ ਗ਼ਦਾਰੀ ਤੇ ਡਿਪਲੋਮੇਸੀ ਵਿਚ ਫ਼ਰਕ ਕਾਹਦਾ ? ਖਾਣ ਖਸਮਾਂ ਨੂੰ ਦੋਵੇਂ। ਆਹਾਂ ਬਾਬਿਆਂ ਦੀ ਪਾਈ ਲੀਹ ਤੇ ਸਮੇਂ ਦੇ ਸੱਚ ਤੋਂ ਕੁਰਬਾਨ ਹੋਣਾ ਹੈ, ਜ਼ਮੀਰ ਦਾ ਭਾਰ ਲੈ ਕੇ ਨਹੀਂ ਮਰਨਾ। ਜਦੋਂ ਮੌਤ ਆਪਣਾ ਦਿਨ ਐਧਰ ਓਧਰ ਨਹੀਂ ਕਰਦੀ, ਅਸੀਂ ਆਪਣਾ ਇਰਾਦਾ ਕਿਉਂ ਬਦਲੀਏ। ਸ਼ਹਾਦਤ ਨੂੰ ਬੁੱਕਲ ਵਿਚ ਲੈ ਕੇ ਮਰਨਾ ਹੀ ਜ਼ਿੰਦਗੀ ਹੈ।' ਇਤਿਹਾਸਕ ਫਾਂਸੀਆਂ ਉਹਦੇ ਅੰਦਰ ਚੁਆਤੀਆਂ ਬਾਲ ਰਹੀਆਂ ਸਨ। ਰੋਹੀ ਤਾਂਡਵ ਉਹਦੇ ਪੈਰਾਂ ਨੂੰ ਤੇਜ਼ ਤੇਜ਼ ਕਰੀ ਜਾ ਰਿਹਾ ਸੀ।

ਜਦੋਂ ਮਨ ਦਾ ਜਵਾਰ ਲਹਿ ਜਾਂਦਾ; ਉਸ ਨੂੰ ਖਾਲੀ ਦਿਲ ਡੁੱਬਦਾ ਪ੍ਰਤੀਤ ਹੁੰਦਾ। 'ਭੋਲੇ ਨੇ ਕੀ ਵੇਖਿਆ ਸੀ ਹਾਲੇ ਜਵਾਨੀ ਦਾ ? ਸਤਿਨਾਮ ਦੀ ਮਾਂ ਅੱਥਰਾਂ ਵਾਂਗ ਅੰਨ੍ਹੀ ਨਹੀਂ ਹੋ

ਜਾਵੇਗੀ ? ਤੇ ਜਵਾਨ ਬਲਵੀਰੋ ਦਾ ਸਾਰੀ ਉਮਰ ਦਾ ਰੰਡੇਪਾ ?' ਉਹਦੇ ਜਾਨਦਾਰ ਸੈੱਲ ਅੰਦਰੋਂ ਫਿੱਤੀ ਫਿੱਤੀ ਉੱਡ ਰਹੇ ਸਨ। ਮਨੁੱਖ ਜਜ਼ਬਾਤੀ ਜੀਵ ਹੈ। ਤੇ ਜਜ਼ਬਾਤ ਵਿਚ ਡੋਲਿਆ ਮਨੁੱਖ ਰੱਬ ਨੂੰ ਆਸਰਾ ਬਣਾ ਲੈਂਦਾ ਹੈ। ਉਹ ਵਾਹੋਦਾਹ ਆਪਣੇ ਰੱਬ, ਬਾਬਾ ਮਿਰਗਿੰਦ ਵਲ ਭੱਜਾ ਜਾ ਰਿਹਾ ਸੀ। ਉਹ ਉਸ ਨੂੰ ਨਾਨਾ ਜੀ ਆਖਦਾ ਸੀ। ਭਾਵੇਂ ਓਹ ਉਸ ਦਾ ਸਕਾ ਨਾਨਾ ਨਹੀਂ ਸੀ।

ਬਾਬਾ ਮਿਰਗਿੰਦ, ਬੱਬਰ ਅਕਾਲੀਆਂ ਤੇ ਪਰਜਾ ਮੰਡਲ ਦੀਆਂ ਇਤਿਹਾਸਕ ਕੁਠਾਲੀਆਂ ਵਿਚੋਂ ਦੀ ਹੋ ਕੇ ਆਇਆ ਨਿਭਾ ਕੁੰਦਨ ਸੀ। ਪੁਲੀਸ ਦੀਆਂ ਮਾਰਾਂ, ਨਿਤ ਦਿਹਾੜੀ ਦੀਆਂ ਹਾਜ਼ਰੀਆਂ ਅਤੇ ਹੋਰ ਹੋਰ ਤੰਗੀਆਂ ਨੇ ਉਸ ਕੋਲੋਂ ਦੁਆਬਾ ਛੁਡਵਾ ਦਿਤਾ ਸੀ। ਹੁਣ ਉਹ ਜੁਲਾਣੇ ਪਿੰਡ ਵਿਚ ਬੜੀ ਔਖ ਨਾਲ ਗੁਜ਼ਾਰਾ ਕਰ ਰਿਹਾ ਸੀ। ਜਿਉਂ ਹੀ ਨਾਨਕੇ ਆਏ ਮਿਹਰ ਸਿੰਘ ਨੂੰ ਬਾਬੇ ਦੀਆਂ ਕੁਰਬਾਨੀਆਂ ਬਾਰੇ ਪਤਾ ਲੱਗਾ; ਉਹ ਰੁੱਖ ਨਾਲ ਚੰਬੜੀ ਵੇਲ ਵਾਂਗ ਬਜ਼ੁਰਗ ਦੇ ਗਲ ਦਾ ਹਾਰ ਹੋ ਗਿਆ। ਭਾਵੇਂ ਬਾਬੇ ਦੇ ਪ੍ਰਭਾਵ ਹੇਠ ਮਿਹਰ ਸਿੰਘ ਦੀ ਚੜ੍ਹਤ ਅਸਮਾਨੀ ਚੰਨ ਬਣੀ ਹੋਈ ਸੀ, ਪਰ ਜੁਆਲੇ, ਸਤਿਨਾਮ ਤੇ ਭੋਲੇ ਦੇ ਮਾਰੇ ਜਾਣ ਨਾਲ ਉਹ ਇਕਦਮ ਗ੍ਰਹਿਣਿਆ ਗਿਆ। ਉਸ ਦੇ ਅਨੁਭਵ ਦੀ ਜਜ਼ਬਾਤੀ ਡੋਰ ਤੁਣਕਿਆਂ ਦੀ ਥਾਂ ਝਟਕਿਆਂ ਮੂੰਹ ਆਈ ਹੋਈ ਸੀ। ਡੋਲੇ ਮਨ ਨੂੰ ਮੁੜ ਪੈਰਾਂ ਸਿਰ ਕਰਨ ਲਈ ਉਹ ਬਾਬੇ ਕੋਲ ਜਾਂਦਾ ਸੋਚ ਰਿਹਾ ਸੀ :

'ਆਂਹਦੇ ਦੁਨੀਆਂ ਦੀ ਇਨਕਲਾਬੀ ਤਾਰੀਖ਼ ਦਾ ਸਟੀਲਮੈਨ ਸਟਾਲਿਨ ਵੀ ਡੋਲ ਗਿਆ ਸੀ; ਜਦੋਂ ਨਾਜ਼ੀਆਂ ਲੈਨਿਨਗਰਾਡ ਘੇਰੇ ਵਿਚ ਲਿਆ ਹੋਇਆ ਸੀ—ਸਟਾਲਿਨਗਰਾਡ ਦੀ ਇੱਟ ਨਾਲ ਇੱਟ ਖੜਕਾ ਦਿਤੀ ਸੀ ਅਤੇ ਦੁਸ਼ਮਣ ਦੇ ਬੰਬਾਰਾਂ ਮਾਸਕੋ ਦਾ ਨਾਸ ਪੁੱਟ ਰਖਿਆ ਸੀ। ਉਹ ਸ਼ੈਲਟਰ ਵਿਚ ਲੁਕਿਆ ਆਪਣੇ ਸਾਥੀ ਵਜ਼ੀਰਾਂ ਨਾਲ ਮੀਟਿੰਗ ਵਿਚ ਰੁੱਝਾ ਹੋਇਆ ਸੀ। ਬਾਹਰ ਨਾਜ਼ੀ ਤੋਪਾਂ ਦੁਨੀਆਂ ਦੀ ਪਹਿਲੀ ਤੇ ਇਕੋ ਇਕ ਮਜ਼ਦੂਰ ਸਟੇਟ ਦੀਆਂ ਕੰਧਾਂ ਹਿਲਾ ਰਹੀਆਂ ਸਨ। ਚਾਰ ਚੁਫੇਰੇ ਕਿਆਮਤ ਦੀ ਵਾਪਰੀ ਤਬਾਹੀ ਤੇ ਭੈੜੇ ਅਸਾਰ ਦੇਖ ਕੇ ਸਟਾਲਿਨ ਦੇ ਸਾਥੀਆਂ ਉਸ ਤੋਂ ਪੁਛਿਆ :

"ਕਾਮਰੇਡ ! ਆਖ਼ਰ ਹੋਏਗਾ ਕੀ ?"

ਸਟਾਲਿਨ ਜੰਗਲ ਦੇ ਨਵੇਂ ਫੜੇ ਸ਼ੇਰ ਵਾਂਗ ਸ਼ੈਲਟਰ ਵਿਚ ਏਧਰੋਂ ਓਧਰ ਗੇੜੇ ਕੱਢੀ ਜਾ ਰਿਹਾ ਸੀ। ਚੁੱਪ, ਜਿਵੇਂ ਮੂੰਹ ਸਿਊਂਤਾ ਹੋਵੇ। ਤੋਪਾਂ ਦੀਆਂ ਸਾਰੀਆਂ ਗੜ੍ਹਗਜਾਂ ਉਹਦੇ ਸਿਰ ਵਿਚ ਵਟ ਰਹੀਆਂ ਸਨ। ਸੂਝ ਅਤੇ ਸਿਧਾਂਤ ਦੇ ਵੀ ਤਹਿਖ਼ਾਨਿਆਂ ਵਿਚ ਪੈਰ ਥਿੜਕੇ ਹੋਏ ਸਨ। ਬਸ ਇਕ ਜਜ਼ਬੇ ਦੇ ਜੋਸ਼ ਨੇ ਸਟਾਲਿਨ ਨੂੰ ਚੱਕਰਾਂ ਵਿਚ ਪਾਇਆ ਹੋਇਆ ਸੀ। ਲੰਮੇ ਤੇ ਕਾਹਲੇ ਸਾਹਾਂ ਬਿਨਾਂ, ਸਾਥੀਆਂ ਦੇ ਸਵਾਲ ਦਾ ਉਸ ਕੋਲ ਕੋਈ ਜਵਾਬ ਨਹੀਂ ਸੀ। ਉਹ ਸਾਰਿਆਂ ਦਾ ਮੋਹਰੀ ਸੀ, ਸੋਸ਼ਲਿਸਟ ਦੁਨੀਆਂ ਦਾ ਸਰਦਾਰ ਤੇ ਪ੍ਰੋਲਤਾਰੀਏ ਦੀ ਡਿਕਟੇਟਰਸ਼ਿਪ ਦਾ ਮੁਖੀ; ਉਸ ਨੂੰ ਉੱਤਰ ਦੇਣਾ ਹੀ ਪੈਣਾ ਸੀ। ਉਹ ਸਾਥੀਆਂ ਅਗੇ ਝੂਠ ਨਹੀਂ ਬੋਲ ਸਕਦਾ ਸੀ, ਕੋਈ ਲਾਰਾ ਵੀ ਨਹੀਂ ਲਾ ਸਕਦਾ ਸੀ; ਕਿਉਂਕਿ ਹੋਣੀ ਤਾਂ ਬਾਹਰ ਜ਼ੋਰੋ ਜ਼ੋਰ ਬੂਹੇ ਭੰਨ ਰਹੀ ਸੀ। ਉਹ ਪਲ ਕੁ ਇਕ ਸਿਰੇ ਖਲੋ ਗਿਆ। ਉਸ ਅਚੇਤ ਧਾਰਾ ਵਿਚੋਂ ਬਾਹਰ ਤੱਕਿਆ। ਬਿਜਲੀ ਦਾ ਤੇਜ਼ ਚਾਨਣ ਰੈਕ ਵਿਚ ਲੱਗੀਆਂ ਕਿਤਾਬਾਂ ਦੀ ਪਿੱਠ ਲਿਸ਼ਕਾ ਰਿਹਾ ਸੀ। ਸਭ ਤੋਂ ਮੋਟੀ ਪੁਸਤਕ 'ਵਾਰ ਐਂਡ ਪੀਸ' ਦੇ ਸੁਨਹਿਰੀ ਅੱਖਰਾਂ ਉਤੇ ਉਸ ਦੀਆਂ ਨਜ਼ਰਾਂ ਜੰਮ ਗਈਆਂ। ਦੂਜੇ ਪਲ ਬੰਗਾਲੀ ਸ਼ੇਰ ਇਕਦਮ ਦਹਾੜ ਪਿਆ :

"ਅਸੀਂ ਜਿੱਤਾਂਗੇ ! ਹਰ ਹਾਲਤ ਵਿਚ ਜਿੱਤਾਂਗੇ। ਸਾਡੀ ਜਿੱਤ ਨੂੰ ਕੋਈ ਨਹੀਂ ਰੋਕ ਸਕਦਾ।

ਦੁਸ਼ਮਣ ਸ਼ੇਰ ਦੀ ਗਾਰ ਵਿਚ ਆ ਢੁੱਕਾ ਹੈ; ਹੁਣ ਬਚਕੇ ਨਹੀਂ ਜਾ ਸਕਦਾ। ਤਾਰੀਖ਼ੀ ਸ਼ਹਾਦਤ ਤੱਕੋ ?'' ਉਸ ਮੋਟੀ ਕਿਤਾਬ ਰੈਕ ਵਿਚੋਂ ਖਿੱਚ ਲਈ। ''ਸਾਡਾ ਮਹਾਨ ਟਾਲਸਟਾਇ ਆਖਦਾ ਏ : ਇਨ੍ਹਾਂ ਹੀ ਮਾਸਕੋ ਦੀਆਂ ਬਰੂਹਾਂ ਤੋਂ ਨਪੋਲੀਅਨ ਦੰਦ ਤੁੜਾ ਕੇ ਪਿਛੇ ਹਟਿਆ ਸੀ। ਹੋਰ ਪੰਦਰਾਂ ਵੀਹਾਂ ਦਿਨਾਂ ਤਕ ਗੜਗੱਜਾਂ ਪਾਉਣ ਵਾਲਾ ਬਰਫ਼ਾਨੀ ਤੂਫ਼ਾਨ ਆਉਣ ਵਾਲਾ ਏ। ਇਹ ਬਰਫ਼ਾਂ ਹਮੇਸ਼ਾਂ ਤੋਂ ਸਾਡੀਆਂ ਦੋਸਤ ਰਹੀਆਂ ਏ'। ਨਾਜ਼ੀ ਇਨ੍ਹਾਂ ਲੰਮੀਆਂ ਤੇ ਮਾਰੂ ਬਰਫ਼ਾਂ ਵਿਚ ਖਲੋਤੇ ਨਹੀਂ ਰਹਿ ਸਕਦੇ। ਇਸ ਲਈ ਡਟੋ ਤੇ ਥਾਏਂ ਅੜੇ ਰਹੋ। ਤੁਹਾਡੀ ਜਿੱਤ ਨੂੰ ਦੁਨੀਆਂ ਦੀ ਕੋਈ ਤਾਕਤ ਨਹੀਂ ਰੋਕ ਸਕਦੀ। ਕੁਦਰਤ ਸਾਡੇ ਨਾਲ ਹੈ। ਹਿਟਲਰ ਇਕ ਹਲਕਿਆ ਘੋੜਾ ਹੈ ਤੇ ਹਲਕਿਆ ਘੋੜਾ ਆਪਣੀ ਆਖ਼ਰੀ ਸ਼ਕਤੀ ਦੇ ਜ਼ੋਰਾਂ ਵਿਚ ਹੈ। ਵਿਸ਼ਵਾਸ ਕਰੋ, ਸਾਡਾ ਲਾਲ ਝੰਡਾ ਬਰਲਿਨ ਦੀ ਚਾਂਸਲਰੀ ਉਤੇ ਅਵੱਸ਼ ਲਹਿਰਾਏਗਾ।'' ਸਟਾਲਿਨ ਦਾ ਵੱਟਿਆ ਮੁੱਕਾ ਵੇਖ ਕੇ ਸਾਥੀਆਂ ਦੇ ਖੁਰਦੇ ਹੌਸਲੇ ਥਾਏਂ ਪੋਜ਼ੀਸ਼ਨਾਂ ਮੱਲ ਖਲੋਤੇ। ਸਟੀਲਮੈਨ ਦੇ ਡੋਲੇ ਭਰੋਸੇ ਲਈ ਟਾਲਸਟਾਏ ਰੱਬ ਬਣ ਕੇ ਬਹੁੜ ਪਿਆ ਸੀ।

ਮਿਹਰ ਸਿੰਘ ਦਾ ਖ਼ਾਲੀ ਤੇ ਭਟਕਦਾ ਮਨ ਕਿਵੇਂ ਵੀ ਚੈਨ ਨਹੀਂ ਫੜ ਰਿਹਾ ਸੀ। ਉਹਦੀ ਆਸਰਾ ਲੋੜਦੀ ਸੁਭਾਵਕਤਾ ਨੇ ਬਾਬਾ ਮਗਾਂਗੰਦ ਨੂੰ ਟਾਲਸਟਾਇ ਵਰਗਾ ਰੱਬ ਜਾਣ ਲਿਆ। ਜਿਉਂ ਹੀ ਬਾਬੇ ਨੂੰ ਵਿਹੜੇ ਵਿਚ ਰਹਿਰਾਸ ਪੜ੍ਹਦੇ ਨੂੰ ਤੱਕਿਆ; ਉਹਦੀ ਬੁੱਕਲ ਵਿਚ ਡਿੱਗਦਾ ਭੁੱਬਾਂ ਮਾਰ ਕੇ ਰੋ ਪਿਆ। ਬਾਬੇ ਨੇ ਤਿੰਨਾਂ ਜਵਾਨਾਂ ਨੂੰ ਫੜ ਕੇ ਮਾਰਨ ਦੀ ਸੱਜਰੀ ਕਹਾਣੀ ਅਖ਼ਬਾਰਾਂ ਵਿਚੋਂ ਪੜ੍ਹ ਲਈ ਸੀ।

''ਪੁੱਤਰਾ ! ਸੂਰਮੇ ਰੋਇਆ ਨਹੀਂ ਕਰਦੇ।'' ਉਸ ਭਰੇ ਮਨ ਨਾਲ ਮਿਹਰ ਸਿੰਘ ਨੂੰ ਘੁੱਟ ਲਿਆ।''

ਬਾਬੇ ਦੇ ਮੋਢੇ ਸਿਰ ਰਖੀ ਉਸ ਆਪਾ ਢਿੱਲਿਆਂ ਛਡ ਦਿਤਾ। ਉਸ ਤੋਂ ਕੁਝ ਵੀ ਬੋਲ ਨਹੀਂ ਹੁੰਦਾ ਸੀ। ਮਿਹਰ ਸਿੰਘ ਦੀ ਹਾਲਤ ਉਸ ਬਾਲ ਵਰਗੀ ਸੀ ਜਿਸ ਨੂੰ ਬਾਹਰੋਂ ਸ਼ਰੀਕਾਂ ਮਾਰਿਆ ਹੋਵੇ ਅਤੇ ਮਾਂ ਦੇ ਗਲ ਚੰਬੜਿਆ ਸਾਹ ਹੀ ਨਾ ਮੋੜ ਰਿਹਾ ਹੋਵੇ।

''ਮਿਹਰਿਆ ਵੇਖੇਂ ਵੀ ਨਾ, ਜਾਨ ਬੜੀ ਛੋਟੀ ਚੀਜ਼ ਐ ਤੇ ਕਮਾਈ ਜਾਣ ਵਾਲੀ ਗੱਲ ਕਿਤੇ ਵੱਡੀ।'' ਬਾਬੇ ਨੇ ਪਿੱਠ ਥਾਪੜਦਿਆਂ ਮੁੜ ਧੀਰਜ ਦੇਣਾ ਸ਼ੁਰੂ ਕਰ ਦਿਤਾ : ''ਗੁਰੂ ਗੋਬਿੰਦ ਸਿੰਘ ਹੱਥੀਂ ਪੁੱਤਰ ਮਰਵਾ ਕੇ ਨਹੀਂ ਰੋਇਆ ਧੀ, ਤੂੰ ਭਰਾਵਾਂ ਤੇ ਸਾਥੀਆਂ ਲਈ...।''

''ਨਹੀਂ ਨਾਨਾ ਜੀ !'' ਅੰਦਰ ਕੁਝ ਚੁਭ ਜਾਣ ਵਾਂਗ ਮਿਹਰ ਸਿੰਘ ਨੇ ਝਟ ਸਿਰ ਮੋਢੇ ਤੋਂ ਚੁੱਕ ਲਿਆ : ''ਮੇਰੇ ਸਿਰ ਵਿਚ ਸਤਿਨਾਮ ਦੀ ਮਾਂ ਦੇ ਕੀਰਨੇ ਚੀਰ ਪਾ ਰਹੇ ਐ। ਬਲਵੀਰੋ ਦੀਆਂ ਚਾਂਘਰਾਂ ਤੇ ਗਸ਼ੀਆ ਵੇਖੀਆਂ ਨਹੀਂ ਜਾਂਦੀਆਂ। ਭੋਲੇ ਦੇ ਭਰਾਵਾਂ ਦੀਆਂ ਕਹਿਰਵਾਨ ਨਜ਼ਰਾਂ ਤਾਂ ਮੈਨੂੰ ਕੋਹ ਹੀ ਸੁਟਣਗੀਆਂ।'' ਉਸ ਲੰਮਾ ਹਉਕਾ ਭਰ ਕੇ ਆਪਣੀਆਂ ਪੀੜਾਂ ਦਾ ਪਾਸਾ ਪਰਤਿਆ। ''ਨਾਲੇ ਗੁਰੂ ਗੋਬਿੰਦ ਸਿੰਘ ਤਾਂ ਗੁਰੂ ਸੀ; ਮੈਂ ਨਾਚੀਜ਼...।'' ਉਸ ਆਪ ਹੀ ਗੱਲ ਵਿਚਾਲੇ ਛੱਡ ਦਿਤੀ।

''ਦੁਨੀਆਂ ਦਾ ਕੋਈ ਪੈਗੰਬਰ ਜਾਂ ਤਾਰੀਖ਼ੀ ਹੀਰੋ ਅਜਿਹਾ ਨਹੀਂ ਹੋਇਆ; ਜਿਹੜਾ ਮਨੁੱਖੀ ਦੁਖ ਦਰਦ ਦੇ ਅਨੁਭਵ ਤੋਂ ਕੋਰਾ ਰਿਹਾ ਹੋਵੇ। ਵੇਖੇਂ ਵੀ ਨਾ, ਉਹਦੀ ਤਾਂ ਮਹਾਨਤਾ ਈ ਇਸ ਗੱਲ ਵਿਚ ਹੁੰਦੀ ਐ, ਕਿ ਸਾਰੇ ਲੋਕਾਂ ਦੀਆਂ ਪੀੜਾਂ ਨੂੰ ਗਲ ਲਾ ਲੈਂਦਾ ਏ। ਆਪਣੇ ਨਿੱਜ ਨੂੰ ਲੋਕਾਂ ਤੋਂ ਵਾਰ ਦੇਂਦਾ ਏ।'' ਬਾਬੇ ਦੇ ਚੋਲੇ ਦਾ ਮੋਢੇ ਉਤਲਾ ਬੀੜਾ ਖੁੱਲ੍ਹ ਗਿਆ। ''ਉਠ ਮੇਰਾ ਸ਼ੇਰ, ਮੂੰਹ ਧੋ ਤੇ ਛਾਬੇ ਵਿਚ ਦੋ ਮੰਨੀਆਂ ਪਈਆਂ ਏ'; ਛਕ ਕੇ ਸੌਂ ਜਾਹ। ਮੈਨੂੰ ਜਾਪਦਾ ਏ, ਤੂੰ ਕਈ ਰਾਤਾਂ ਤੋਂ ਸੁੱਤਾ ਨਹੀਂ।''

"ਨਾਨਾ ਜੀ, ਤੁਸੀਂ ਰੋਟੀ ਖਾ ਲਈ ?" ਮੁੰਡੇ ਨੇ ਨਾਨੇ ਨੂੰ ਇਕ ਸ਼ਕ ਨਾਲ ਘੂਰਿਆ।

"ਆਹੋ, ਮੈਂ ਭਰਪੂਰ ਆਂ।"

ਮਿਹਰ ਸਿੰਘ ਨੂੰ ਝਟ ਖੁੜਕ ਗਈ; ਰੋਟੀਆਂ ਦੋ ਹੀ ਹਨ ਤੇ ਬਾਬਾ ਆਪ ਭੁੱਖਾ ਰਹਿ ਕੇ ਮੈਨੂੰ ਰਜਾਇਆ ਚਾਹੁੰਦਾ'ਏ।

"ਨਹੀਂ ਬਾਬਾ ਜੀ, ਮੇਰੇ ਨਾਲ ਠੱਗੀ ਨਾ ਮਾਰੋ। ਮੈਨੂੰ ਪਤਾ ਹੈ, ਪਾਠ ਕਰਨ ਤੋਂ ਪਹਿਲਾਂ ਤੁਸਾਂ ਕਦੇ ਰੋਟੀ ਨਹੀਂ ਖਾਧੀ। ਮੈਂ ਤੁਹਾਡੇ ਬਹਾਨੇ ਸਭ ਜਾਣਦਾ ਹਾਂ। ਤੁਸੀਂ ਪਾਠ ਪੂਰਾ ਕਰ ਲਵੋ। ਮੈਂ ਦੋ ਰੋਟੀਆਂ ਦਾ ਆਟਾ ਮਰੋੜ ਲੈਂਦਾ ਆਂ।"

"ਪੁੱਤਰਾ, ਮੈਨੂੰ ਉੱਕੀ ਭੁੱਖ ਨਹੀਂ। ਵੇਖੇਂ ਵੀ ਨਾ, ਦਾਲ ਸਬਜ਼ੀ ਕੋਈ ਨਹੀਂ। ਰੋਟੀਆਂ ਦੇ ਸੰਨ, ਪੁਦੀਨੇ ਦੀ ਚਟਣੀ ਰੱਖੀ ਹੋਈ ਏ।" ਬਾਬੇ ਦੀ ਛੋਟੀ ਜਿੰਨੀ ਕਿਆਰੀ ਵਿਚ ਪੁਦੀਨਾ ਮਹਿਕ ਰਿਹਾ ਸੀ।

"ਮੇਰੇ ਅੱਗੇ ਇਹ ਪਵਿੱਤਰ ਝੂਠ ਵੀ ਨਹੀਂ ਚਲਣਾ। ਮੈਂ ਤੁਹਾਨੂੰ ਖੁਆਏ ਬਿਨਾਂ ਬੁਰਕੀ ਮੂੰਹ ਨਹੀਂ ਪਾਵਾਂਗਾ।" ਮਿਹਰ ਸਿੰਘ ਬਾਬੇ ਦੇ ਬਹਾਨਿਆਂ ਨੂੰ ਗਾਖ ਚੁਕਾ ਸੀ। "ਮੈਂ ਪੰਜਾਂ ਮਿੰਟਾਂ ਵਿਚ ਦੋ ਰੋਟੀਆਂ ਲਾਹ ਲੈਂਦਾ ਹਾਂ।" ਉਸ ਆਟਾ ਪਾਉਣ ਲਈ ਪਿੱਤਲ ਦੀ ਥਾਲੀ ਚੌਂਤੇ ਵਿਚੋਂ ਚੁੱਕ ਲਈ।

ਅੰਦਰ ਸਰ੍ਹੋਂ ਦੇ ਤੇਲ ਦਾ ਦੀਵਾ ਉਨ੍ਹਾਂ ਦੀਆਂ ਗੱਲਾਂ ਸੁਣ ਸੁਣ ਹੱਸ ਰਿਹਾ ਸੀ। ਕੱਚੀ ਕੋਠੜੀ ਦੀ ਸਾਹਮਣੀ ਕੰਧ ਉਤੇ ਬੰਦਾ ਸਿੰਘ ਬਹਾਦਰ ਕਾਹਨੂੰਵਾਲ ਦੇ ਛੰਭ ਵਿਚੋਂ ਭਾਲੇ ਨਾਲ ਮੂੰਹ ਪਾੜੀ ਖਲੋਤੇ ਬਾਘ ਨੂੰ ਮਾਰ ਰਿਹਾ ਸੀ। ਕੰਧਾਂ ਉਤੇ ਪਿਛਲੇ ਸਾਲ ਦਾ ਪਰੋਲਾ ਰੰਗ ਵਟਾ ਚੁੱਕਾ ਸੀ। ਬਾਬੇ ਦੇ ਥੋੜੇ ਜਿੰਨੇ ਸੰਦ ਇਕ ਖੂੰਜੇ ਵਿਚ ਖਿਲਰੇ ਪਏ ਸਨ। ਇਕ ਵੱਡੇ ਮੰਜੇ ਹੇਠਾਂ ਫੱਟੀਆਂ ਰਖ ਕੇ ਬਾਬੇ ਨੇ ਪਰਜਾ ਮੰਡਲ ਤੇ ਬੱਬਰ ਅਕਾਲੀਆਂ ਨਾਲ ਸੰਬੰਧਤ ਇਤਿਹਾਸਕ ਪਰਚੇ ਅਤੇ ਹੋਰ ਕਿੰਨੀਆਂ ਹੀ ਕਿਤਾਬਾਂ ਸਲ੍ਹਾਬ ਤੇ ਸਿਉਂਕ ਤੋਂ ਸਾਂਭੀਆਂ ਹੋਈਆਂ ਸਨ। ਉਹ ਬਹੁਤਾ ਸਿਆਣਾ ਕਾਰੀਗਰ ਕਦੋਂ ਬਣਦਾ। ਜਵਾਨੀ ਉਸ ਮੋਰਚਿਆਂ, ਜੇਲ੍ਹਾਂ, ਪੁਲਿਸ ਦੇ ਕੁਟਾਪਿਆਂ ਤੇ ਜੁਹਬੰਦੀਆਂ ਵਿਚ ਗਵਾ ਲਈ ਸੀ। ਹੁਣ ਤਾਂ ਜੱਟਾਂ ਦੇ ਪੰਜ ਸਤ ਘਰਾਂ ਦਾ ਸਿਧਾ ਸਾਦਾ ਕੰਮ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪਾਠ ਕਰ ਕੇ ਮਾੜਾ ਮੋਟਾ ਗੁਜ਼ਾਰਾ ਕਰੀ ਜਾ ਰਿਹਾ ਸੀ। ਆਜ਼ਾਦੀ ਦੀ ਲਾੜੀ ਦੇ ਚਾਅ ਵਿਚ ਉਸ ਵਿਆਹ ਵੀ ਨਹੀਂ ਕਰਵਾਇਆ ਸੀ। ਜਦੋਂ ਗਾਂਧੀ ਵਿਚੋਲੇ ਨੇ ਲਾੜੀ ਮਾਰਵਾੜੀ ਤੇ ਗੁਜਰਾਤੀ ਸੇਠਾਂ ਪਿਛੇ ਲਾ ਦਿਤੀ, ਉਹ ਆਦੀ ਛੜਾ ਹੋ ਕੇ ਰਹਿ ਗਿਆ। ਆਪਣੇ ਬੇਕਾਰ ਹੱਥਾਂ ਅਤੇ ਸਮਾਜਕ ਲੁੱਟ ਵਲ ਵੇਖਦਿਆਂ ਉਸ ਮਹਿਸੂਸ ਕੀਤਾ, ਚੰਗਾ ਈ ਹੋਇਆ; ਕਬੀਲਦਾਰੀ ਦਾ ਜੰਜਾਲ ਗਲ ਨਹੀਂ ਪਿਆ। ਮਿਹਰ ਸਿੰਘ ਨੇ ਜਦ ਆਟਾ ਕੱਢਣ ਲਈ ਪੀਪੇ ਦਾ ਢੱਕਣ ਚੁੱਕਿਆ, ਤਦ ਖ਼ਾਲੀ ਪੀਪਾ ਉਸ ਦਾ ਮੂੰਹ ਚਿੜਾ ਕੇ ਰਹਿ ਗਿਆ।

'ਓਹ, ਤਾਹੀਏਂ ਨਾਨਾ ਛਲੇਸੀਆਂ ਮਾਰਦਾ ਸੀ।' ਉਹ ਢਿੱਡ ਦਾ ਹਉਕਾ ਰੋਕ ਕੇ ਬਾਹਰ ਆ ਗਿਆ। ਬਾਬਾ ਉਹਦੇ ਲਈ ਜਿਉਂਦਾ ਤੇ ਕੁਰਬਾਨ ਹੋ ਜਾਣ ਵਾਲਾ ਰੱਬ ਸੀ। ਮੁੰਡਾ ਮਨ ਹੀ ਮਨ ਸੰਕਲਪ ਕਰ ਗਿਆ। 'ਬਾਬਾ ! ਭੁੱਖਾਂ ਦੇ ਚੀਥੜਿਆਂ ਵਿਚ ਲੁਕੇ ਤੇਰੇ ਸੁੱਚੇ ਲਾਲ ਨੂੰ ਤਾਰੀਖ ਦੇ ਮੱਥੇ ਵਿਚਕਾਰ ਗੱਡਾਂਗਾ ਬਾਬਾ ! ਤੇਰੀ ਮਨੁੱਖਤਾ ਨਾਲੋਂ ਹਰ ਪੈਗੰਬਰ ਨੀਵਾਂ ਹੈ।' ਜਜ਼ਬਾਤ ਵਿਚ ਆਇਆ ਉਹ ਕਿੰਨਾ ਕੁਝ ਹੀ ਸੋਚ ਗਿਆ।

ਅਣਕੂਏ ਮਿਹਰ ਸਿੰਘ ਹਥੋਂ ਬਾਬੇ ਨੇ ਖ਼ਾਲੀ ਥਾਲੀ ਫੜ ਲਈ।

"ਮੈਨੂੰ ਪਤਾ ਏ, ਤੂੰ ਜ਼ਿੱਦ ਨਹੀਂ ਛੱਡਣੀ। ਮੈਂ ਗਵਾਂਢੋਂ ਦੋ ਮੁੱਠਾਂ ਆਟਾ ਲੈ ਆਉਂਦਾ ਆਂ।"

"ਨਹੀਂ।" ਮੁੰਡੇ ਨੇ ਥਾਲੀ ਬਾਬੇ ਹੱਥੋਂ ਖੋਹ ਲਈ। "ਪਾਠ ਪੂਰਾ ਕਰੋ ?" ਉਸ ਇਕ ਤਰ੍ਹਾਂ ਆਪਣੇ ਤੋਂ ਤਿੰਨ ਗੁਣਾ ਉਮਰ ਦੇ ਬਜ਼ੁਰਗ ਨੂੰ ਹੁਕਮ ਚਾੜ੍ਹ ਦਿਤਾ।

"ਪਾਠ ਮੈਂ ਪੂਰਾ ਕਰ ਲਿਆ ਏ। ਵੇਖੇਂ ਵੀ ਨਾ, ਤੂੰ ਥਾਲੀ ਫੜਾ ?"

"ਨਾਨਾ !" ਮੁੰਡੇ ਨੇ 'ਜੀ' ਸ਼ਬਦ ਵੀ ਪਰਾਂਹ ਵਗਾਹ ਮਾਰਿਆ। "ਤੂੰ ਅਜਿਹੇ ਪਾਠ ਤੇ ਰੱਬ ਤੋਂ ਕੀ ਲੈਣਾ ਏਂ; ਜਿਹੜਾ ਤੇਰੇ ਚੁੱਲ੍ਹਿਉਂ ਸੁਆਹ ਵੀ ਚੁਕ ਕੇ ਲੈ ਗਿਆ ?"

"ਪੁਤਰਾ ! ਰੱਬ ਨਾ ਕਿਸੇ ਦੇ ਮੱਥੇ ਰਾਹ ਸੁੱਟਦਾ ਏ, ਨਾ ਕਿਸੇ ਤੋਂ ਖੋਂਹਦਾ ਏ; ਉਹਨੂੰ ਦੋਸ਼ ਕਾਹਦਾ।" ਬਜ਼ੁਰਗ ਨੇ ਇਕ ਔਲੀਏ ਵਾਂਗ ਦੋਵੇਂ ਹੱਥ ਬਾਗੀ ਨੌਜਵਾਨ ਦੇ ਮੋਢਿਆਂ ਉਤੇ ਰਖ ਦਿਤੇ। "ਕਮਜ਼ੋਰ ਬੰਦਾ ਰੱਬ ਨੂੰ ਸਾਜ ਕੇ ਅਸਮਾਨੀ ਤੇ ਜੰਗਲੀ ਆਫ਼ਤਾਂ ਤੋਂ ਤਕੜਾ ਹੋ ਗਿਆ। ਫਿਰ ਉਹ ਦਲੇਰ ਤੋਂ ਅਜਿਹਾ ਨਿਰਦਈ ਹੋ ਗਿਆ ਕਿ ਰੱਬ ਦੇ ਹਥਿਆਰ ਨਾਲ ਉਸ ਸ਼ਰੀਕ ਭਰਾਵਾਂ ਤੱਕ ਦੇ ਗਲ ਵਢਣੇ ਸ਼ੁਰੂ ਕਰ ਦਿਤੇ।"

ਮੁੰਡੇ ਦਾ ਚੜ੍ਹਿਆ ਗੁੱਸਾ ਸ਼ਾਂਤ ਸ਼ਾਂਤ ਹੋ ਗਿਆ। ਉਹਦਾ ਜੀ ਕਰਦਾ ਸੀ, ਬਾਬੇ ਦੇ ਪੈਰ ਫੜ ਕੇ ਸਾਰੀ ਉਮਰ ਈ ਨਾ ਛੱਡਾਂ। ਉਸ ਪੋਣੇ ਦੀ ਤਹਿ ਖੋਲ੍ਹ ਕੇ ਦੁਪਹਿਰ ਦੀਆਂ ਲਾਹੀਆਂ ਰੋਟੀਆਂ ਥਾਲੀ ਵਿਚ ਰਖ ਕੇ ਬਾਬੇ ਨੂੰ ਫੜਾ ਦਿਤੀਆਂ।

"ਨਾਨਾ ਜੀ ! ਮੈਂ ਜਵਾਨ ਆਦਮੀ ਆਂ। ਮੇਰਾ ਕੁਛ ਨਹੀਂ ਖੁਰਨ ਲਗਾ। ਨਾਲੇ ਮਾਸਟਰ ਵੇਦ ਤੋਂ ਦੁਪਹਿਰ ਦੀ ਰੋਟੀ ਲੇਟ ਖਾਧੀ ਸੀ।" ਉਸ ਵੀ ਇਕ ਬਹਾਨਾ ਖੜਾ ਕਰ ਲਿਆ। "ਤੁਹਾਡਾ ਸਰੀਰ ਬਿਰਧ ਐ। ਖਾਓ ? ਮੈਂ ਤੁਹਾਨੂੰ ਮਲਟੀ ਵਿਟਾਮਨ ਦੇ ਕੈਪਸੂਲ ਲਿਆ ਕੇ ਦਿਆਂਗਾ।"

ਬਾਬਾ ਧੌਲੀਆਂ ਮੁੱਛਾਂ ਵਿਚੋਂ ਮੁਸਕਾ ਪਿਆ। ਦਾਹੜੀ ਦਾ ਬੱਗਾ ਪਰਵਾਰ ਉਸ ਦੇ ਲੋਹਾ-ਰੰਗ ਨੂੰ ਹਮੇਸ਼ਾਂ ਹੱਸਮੁਖ ਬਣਾਈ ਰਖਦਾ ਸੀ।

"ਸ਼ੇਰ ਕਿੰਨਾ ਬਲਕਾਰੀ ਹੋ ਜਾਵੇ, ਦਾਅ-ਪੇਚ ਸਿਖ ਲਵੇ; ਬਿੱਲੀ ਨਾਲ ਚੁਸਤੀਆਂ ਨਹੀਂ ਵਰਤ ਸਕਦਾ।" ਬਾਬਾ ਜੀ ਖੁਲ੍ਹ ਕੇ ਹੱਸ ਪਿਆ। "ਵੇਖੇਂ ਵੀ ਨਾ, ਇਹ ਰੋਟੀ ਤੈਨੂੰ ਖਾਣੀ ਪਵੇਗੀ, ਫੇਰ ਖ਼ਬਰਾ ਕਦੋਂ ਜੁੜੇ। ਪਤਾ ਨਹੀਂ ਪੌਂਦੜ ਕਿਹੜੇ ਵੇਲੇ ਆ ਪੈਣ।"

"ਵੇਖੇਂ ਵੀ ਨਾ, ਮੈਂ ਰੋਟੀ ਨਹੀਂ ਖਾਣੀ, ਨਹੀਂ ਖਾਣੀ।" ਮਿਹਰ ਸਿੰਘ ਦੇ ਸਾਂਗ ਲਾਉਣ ਉਤੇ ਬਾਬਾ ਮੁੜ ਹੱਸ ਪਿਆ।

"ਹੱਛਾ ਲੜਾਈ ਬੰਦ। ਤੇਰੀ ਜ਼ਿੱਦ ਜਿੱਤੀ, ਮੈਂ ਹਾਰਿਆ। ਦੋਵੇਂ ਇਕ ਇਕ ਖਾ ਲੈਂਦੇ ਆਂ।"

"ਕੋਈ ਜਿੱਤਿਆ ਨਹੀਂ, ਕੋਈ ਹਾਰਿਆ ਨਹੀਂ, ਬਸ ਬਰਾਬਰ ਬਰਾਬਰ, ਸੁਲਾਹ।" ਮਿਹਰ ਸਿੰਘ ਨੇ ਇਕ ਰੋਟੀ ਹੱਥ ਉਤੇ ਰਖ ਕੇ ਥਾਲੀ ਬਾਬੇ ਨੂੰ ਦੇ ਦਿਤੀ।

ਪੁਦੀਨੇ ਦੀ ਚਟਨੀ ਨਾਲ ਮਿੱਸੀ ਰੋਟੀ ਖਾਂਦਿਆਂ, ਮਿਹਰ ਸਿੰਘ ਦੇ ਮੂੰਹ ਬਿਦਰ ਦਾ ਸਾਗ ਘੁਲਦਾ ਜਾ ਰਿਹਾ ਸੀ। ਪਾਣੀ ਦੀਆਂ ਘੁਟਾਂ ਉਹਦੇ ਅੰਦਰ ਭਾਈ ਲਾਲੋ ਦੇ ਕੋਧਰੇ ਵਿਚੋਂ ਦੁੱਧ ਵਾਂਗ ਚੋ ਰਹੀਆਂ ਸਨ। ਮਿਹਰ ਸਿੰਘ ਨੇ ਦਸਾਂ ਨਹੁੰਆਂ ਦਾ ਕਮਾਇਆ ਅੰਮ੍ਰਿਤ ਜ਼ਿੰਦਗੀ ਵਿਚ ਇਉਂ ਕਦੇ ਨਹੀਂ ਮਹਿਸੂਸ ਕੀਤਾ ਸੀ। ਚੁਲੀ ਕਰ ਕੇ ਉਸ ਬਜ਼ੁਰਗ ਨੂੰ ਪੁੱਛਿਆ :

"ਬਾਬਾ, ਰਾਮ ਵਡਾ ਸੀ ਕਿ ਭੀਲਣੀ ?"

''ਵੇਖੇਂ ਵੀ ਨਾ,-ਗੁਰੂ ਵਡਾ ਕਿ ਚੇਲਾ, ਭੇਡ ਵਡੀ ਕਿ ਲੇਲਾ, ਵਾਲੀ ਤੂੰ ਗੱਲ ਕਰਦਾ ਏਂ।'' ਬਾਬੇ ਨੇ ਤੁਕ ਨਾਲ ਮੁੰਡੇ ਨੂੰ ਲੀਹ ਤੋਂ ਲਾਹ ਦਿਤਾ।

''ਬਾਬਾ, ਰੋਹ ਚੁਣ ਲਿਆ ਆਸ਼ਕਾਂ ਵਾਲਾ, ਹੁਣ ਤੈਨੂੰ ਵੀ ਦੁਖ ਦੇਣ ਆ ਜਾਂਦਾ ਆਂ।''

''ਪੁੱਤਰਾ ! ਇਹ ਜਾਨ ਲੋਕਾਂ ਦੀ ਅਮਾਨਤ ਐ। ਲੇਖੇ ਲਾਏ ਬਿਨਾਂ ਗੁਰੂ ਦੇ ਦਰਬਾਰ ਸੁਰਖ਼ਰੂ ਨਹੀਂ ਹੋਇਆ ਜਾਣਾ। ਤੂੰ ਇਸ਼ਾਰਾ ਕਰੀਂ ਸਹੀ, ਤੈਨੂੰ ਪਤੰਗ ਵਾਂਗ ਭੁਜ ਕੇ ਵਖਾਊਂਗਾ।'' ਪੂਰੀ ਤਸੱਲੀ ਨਾਲ ਬਾਬੇ ਨੇ ਬੱਬਰ ਹਿੱਕ ਨੂੰ ਠਕੋਰਿਆ।

ਮੁੰਡਾ ਇਸ ਉਮਰ ਵਿਚ ਬਾਬੇ ਦੀ ਚੜ੍ਹਦੀ ਕਲਾ ਵੇਖ ਕੇ ਹੈਰਾਨ ਰਹਿ ਗਿਆ। ਉਸ ਅਨੁਮਾਨ ਲਾਇਆ, ਲੋਕਾਂ ਵਿਚ ਸਿਰਫ਼ ਬੇਪਰਵਾਹ ਹੈ, ਪਰ ਉਹਦੇ ਤੱਕ ਰਸਾਈ ? ਉਸ ਲੰਮਾ ਸਾਹ ਭਰ ਕੇ ਚੋਟ ਮਾਰੀ।

''ਜਿਹੜੇ ਆਜ਼ਾਦੀ ਦੀ ਜੰਗ ਵਿਚ ਹੱਡ ਤੁੜਵਾਏ ਸਨ, ਉਨ੍ਹਾਂ ਦਾ ਕੀ ਮੁੱਲ ਪਿਆ ?''

''ਅਸ਼ਕੇ ਤੇਰੇ ! ਮੁੱਲ ਲੈਣ ਵਾਸਤੇ ਕੁਰਬਾਨੀਆਂ ਥੋੜ੍ਹੋਂ ਕਰੀਦੀਆਂ ਏਂ।''

''ਜਿਨ੍ਹਾਂ ਹਿਸਾਰ ਵਿਚ ਮੁਰੱਬੇ ਕਟਵਾ ਲਏ ? ਤੇ ਪੈਨਸ਼ਨਾਂ ਲੈ ਲਈਆਂ ?''

''ਵੇਖੇਂ ਵੀ ਨਾ, ਉਨ੍ਹਾਂ ਦੀਆਂ ਕੋਈ ਘਰੋਗੀ ਕਮਜ਼ੋਰੀਆਂ ਹੋਣਗੀਆਂ। ਨਿਘਰ ਜਾਣ ਵਾਲੇ ਬੰਦੇ ਦੀਆਂ ਵੀ ਕੁਝ ਔਕੜਾਂ ਹੁੰਦੀਆਂ ਏਂ, ਪਰ ਅਸੀਂ ਇਹ ਗੱਲਾਂ ਕਿਉਂ ਸੋਚੀਏ ?'' ਬਾਬੇ ਨੇ ਆਪਣਾ ਅਨੁਭਵ ਪਰਗਟਾਇਆ। ''ਇਨਕਲਾਬੀ ਲਹਿਰਾਂ ਤਾਂ ਚਲਦੇ ਕਾਫ਼ਲੇ ਹੁੰਦੇ ਐ, ਕਾਫ਼ਲੇ ਵਿਚੋਂ ਰਾਹੀ ਕਿਰਦੇ ਵੀ ਐ ਤੇ ਨਵੇਂ ਰਲਦੇ ਵੀ ਐ। ਤੋੜ ਮੰਜ਼ਲ ਤਕ ਪਹੁੰਚਣ ਵਾਲੇ ਭਾਈ ਤਾਰੂ ਸਿੰਘ ਵਿਰਲੇ ਹੁੰਦੇ ਐ।''

''ਨਾਨਾ ! ਮੇਰੀ ਕਿਸਮਤ ਖੋਟੀ, ਮੈਂ ਤੇਰੀ ਸੇਵਾ ਕਰਨਾ ਚਾਹੁੰਦਾ ਸਾਂ।'' ਮੁੰਡੇ ਨੇ ਦਿਲ ਦੀ ਹਸਰਤ ਨਾਲ ਆਖਿਆ। ਉਹ ਉਸ ਸਮਾਜ ਨੂੰ ਸਾੜ ਕੇ ਸੁਆਹ ਕਰ ਦੇਣਾ ਚਾਹੁੰਦਾ ਸੀ; ਜਿਸ ਦੀ ਆਜ਼ਾਦੀ ਖ਼ਾਤਰ ਜ਼ਿੰਦਗੀਆਂ ਲਾ ਦੇਣ ਵਾਲੇ; ਬੁੱਢੇ ਵਾਰੇ ਰੋਟੀ ਤੋਂ ਵੀ ਆਤਰ ਕਰ ਦਿਤੇ ਗਏ ਸਨ।

''ਮੇਰੀ ਸੇਵਾ ਏਹੀ ਹੈ, ਦੁਖਦੇ ਸੁਖਦੇ ਤੂੰ ਮੈਨੂੰ ਆਪਣੇ ਨਾਲ ਰਖਣਾ ਏਂ। ਮੈਨੂੰ ਮਰਦਾਂ ਵਾਲਾ ਬਚਨ ਦੇਹ ?''

''ਨਾਨਾ, ਤੈਨੂੰ ਇਸ ਉਮਰੇ ਤਸੀਹੇ ਦੇਵਾਂ ? ਨਾ ਬਾਬਾ, ਮੇਰੇ ਕੋਲੋਂ ਨਹੀਂ ਹੋਣਾ।'' ਮਿਹਰ ਸਿੰਘ ਕੰਨਾਂ ਨੂੰ ਹੱਥ ਲਾ ਗਿਆ।

''ਤੂੰ ਕਿਤਾਬਾਂ ਬਹੁਤੀਆਂ ਪੜ੍ਹੀਆਂ ਹੋਣਗੀਆਂ। ਮੈਂ ਤੈਨੂੰ ਗੁਪਤਵਾਸ ਦੇ ਗੁਰਮੰਤਰ ਦੱਸਾਂਗਾ।'' ਬਾਬਾ ਚੜ੍ਹਦੇ ਸੂਰਜ ਵਾਂਗ ਮੁਸਕਾ ਪਿਆ। ''ਮੇਰੇ ਨਾਲ ਫਿਰਦਿਆਂ ਤੇਰੇ ਉਤੇ ਕਿਸੇ ਨੇ ਸ਼ੱਕ ਨਹੀਂ ਕਰਨੀ।''

''ਬਾਬਾ ਆਪਣੀ ਉਮਰ ਵਲ ਤਾਂ ਵੇਖ ਲੈ।''

''ਮੇਰੀ ਉਮਰ ਨੂੰ ਕੀ ਗੋਲੀ ਵੱਜੀ ਏ। ਤੇਰੇ ਨਾਲੋਂ ਹੁਣ ਵੀ ਬਹੁਤਾ ਤੁਰ ਲੈਂਦਾ ਆਂ; ਨਸੰਗ ਤੁਰ ਕੇ ਵੇਖ ਲੈ।'' ਬਾਬੇ ਦਾ ਸਿਰਫ਼ ਪੈਂਤੜਾ ਮੱਲ ਖਲੋਤਾ।

''ਹੱਛਾ, ਸੌਣ ਵਾਲੀ ਗੱਲ ਕਰ। ਤੂੰ ਤਾਂ ਮੇਰੇ ਨਾਲੋਂ ਭੱਜ ਵੀ ਬਹੁਤਾ ਲੈਂਦਾ ਏਂ।'' ਮਿਹਰ ਸਿੰਘ ਬਾਬੇ ਦੇ ਸਿਦਕ ਦਾ ਕਣ ਕਣ ਆਪਣੇ ਅੰਦਰ ਸਮੋ ਲੈਣਾ ਚਾਹੁੰਦਾ ਸੀ। ਮਨੁੱਖੀ ਦਰਦ ਦਾ ਇਕ ਹੜ੍ਹ ਉਹਦੇ ਅੰਦਰ ਚਲ ਰਿਹਾ ਸੀ, ਜਿਸ ਦਾ ਮੁਹਾਣ ਬਾਬੇ ਦੇ ਵਿਸਮਾਦ ਨੇ ਪਿਆਸੇ ਖੇਤਾਂ ਵਲ ਮੋੜ ਦਿਤਾ ਸੀ।

# 14

## ਉਮਲ ਲੱਥੇ ਜੋਧੇ, ਮਾਰੂ ਵੱਜਿਆ

ਬਾਜ਼ੀਗਰਾਂ ਦਾ ਮੁੰਡਾ ਨੈਣਾ 'ਡਗਾ ਡੱਗ, ਡਗਾ ਡੱਗ' ਢੋਲ ਕੁੱਟੀ ਜਾ ਰਿਹਾ ਸੀ । ਉਹਦੇ ਗਲ ਪਾਈ ਕਾਲੀ ਜਾਗਟ ਵਿਚ ਲਗੇ ਛੋਟੇ ਸ਼ੀਸ਼ੇ ਸੂਰਜ ਵਾਂਗ ਦਮਕਾਂ ਮਾਰ ਰਹੇ ਸਨ। ਉਹਦੀ ਹਰੀ ਧੋਤੀ ਇਕ ਪਾਸਿਉਂ ਪਿੰਜਣੀ ਢਕ ਰਹੀ ਸੀ ਤੇ ਦੂਜੇ ਬੰਨਿਉਂ ਗੋਡਾ ਨੰਗਾ ਕਰ ਰਹੀ ਸੀ। ਜਿਥੇ ਕੋਈ ਛੋਟਾ ਮੋਟਾ ਪਰ੍ਹਾ ਆਉਂਦਾ, ਜਾਂ ਚਾਰ ਜੁੜੇ ਲੋਕ ਵੇਖਦਾ; ਢੋਲ ਦੀ 'ਤਾਨਾ ਨਾਨਾ' ਤੇਜ਼ ਕਰ ਕੇ ਉਹ ਵਡੇ ਡੱਗੇ ਨਾਲ ਤੋੜਾ ਪਾਉਂਦਾ ਤੇ ਆਖਦਾ :

"ਸੁਣੋ ਬਈ ਲੋਕੋ ! ਸੁਣੋ ਬਈ ਭਰਾਓ !! ਤੁਹਾਡੇ ਸ਼ਰੀਂਹ ਪਿੰਡ ਨਕਸਲਵਾੜੀਆਂ ਝੰਡਾ ਆ ਗੱਡਿਆ। ਉਨ੍ਹਾਂ ਦਾ ਜਲਸਾ ਏ ਮੂਲੇ ਕੇ ਪਾਸੇ। ਉਨ੍ਹਾਂ ਦੇ ਤੱਤੇ ਤੱਤੇ ਕੜਾਕੇ ਸੁਣੋ। ਏਸ ਸਰਕਾਰ ਨੂੰ ਬੁਰੀ ਤਰ੍ਹਾਂ ਰਗੜੇ ਦਿੰਦੇ ਐ। ਜਗੀਰਦਾਰਾਂ ਨੂੰ ਉਹ ਲੱਕੋਂ ਲੈਂਦੇ ਐ ਤੇ ਸਿਰਮਾਰ-ਦਾਰਾਂ ਦੇ ਪੱਟੀਂ ਪੈਂਦੇ ਐ। ਉਹ ਲਲਕਾਰ ਕੇ ਆਖਦੇ ਐ, ਬੇਜ਼ਮੀਨਿਆਂ ਨੂੰ ਭੋਇੰ ਵੰਡਾਂਗੇ ਤੇ ਕਿਸਾਨਾਂ ਦਾ ਕਰਜ਼ਾ ਮਾਫ਼ ਕਰਾਂਗੇ। ਸੁਣੋ ਬਈ ਭਰਾਓ ! ਸੁਣੋ ਬਈ ਲੋਕੋ ! ਤੁਹਾਡੇ ਪਿੰਡ ਨਕਸਲਵਾੜੀਆਂ ਝੰਡਾ ਆ ਗੱਡਿਆ ਹੋਆ......।"

ਡਗਾ ਡੱਗ, ਡਗਾ ਡੱਗ ਕਰਦਾ ਨੈਣਾ ਲੋਕਾਂ ਨੂੰ ਹੈਰਾਨ ਕਰ ਕੇ ਅਗੇ ਲੰਘ ਗਿਆ। ਜਦੋਂ ਉਹ ਥੋੜੀ ਵਿਥ ਕਰ ਗਿਆ ; ਨੰਬਰਦਾਰ ਹਰਨਾਮਾ ਮੂੰਹ ਚੜ੍ਹ ਕੇ ਬੋਲ ਪਿਆ :

"ਕਿਥੋਂ ਇਹ ਕਰਜ਼ੇ ਮਾਫ਼ ਕਰਨ ਵਾਲੇ ਜੰਮ ਪਏ, ਨਾਲੇ ਜ਼ਮੀਨਾਂ ਮਾਂ ਵਾਲੀਆਂ ਵੰਡ ਦੇਣਗੇ।" ਪਰ੍ਹੇ ਵਿਚ ਇਕ ਮਿੰਟ ਚੁੱਪ ਵਰਤੀ ਰਹੀ। ਨੰਬਰਦਾਰ ਦਾ ਸਰਕਾਰ ਨਾਲ ਆਪਣਾ ਵੀ ਰੁਹਬ ਘਟਦਾ ਸੀ। ਉਸ ਮੁੜ ਆਖਿਆ, "ਜ਼ਾਤ ਦੀ ਕੋਹੜ-ਕਿਰਲੀ ਸ਼ਤੀਰਾਂ ਨਾਲ ਜੱਫੇ। ਇਹ ਲਾਲ ਝੰਡੇ ਨੂੰ ਈ ਤੋਪ ਸਮਝੀ ਫਿਰਦੇ ਐ।"

ਇਕ ਮੁੰਡੇ ਤੋਂ ਮੋੜ ਦੇਣੋਂ ਨਾ ਰਹਿ ਹੋਇਆ :

"ਤੂੰ ਚਾਚਾ ਐਨੇ ਜਬ੍ਹੇ ਵਾਲਾ ਆਪਣੇ ਬੀਰੂ ਨੂੰ ਨਹੀਂ ਹਟਾ ਲੈਂਦਾ।"

"ਮੇਰਾ ਮੁੰਡਾ, ਉਹ ਤਾਂ ਇਨ੍ਹਾਂ ਨੰਗਾਂ ਦੇ ਰਾਹ ਨਹੀਂ ਜਾਂਦਾ।" ਨੰਬਰਦਾਰ ਧੜਕਦੇ ਦਿਲ ਨਾਲ ਮੁੰਡੇ ਵਲ ਨੂੰ ਔਹਲਿਆ।

"ਤੂੰ ਰਾਹ ਆਂਹਦਾ ਏਂ, ਉਹ ਪੈੜ 'ਚੋਂ ਪੈੜ ਨਹੀਂ ਕਢਦਾ।" ਹਰਨਾਮੇ ਦੇ ਕਪਾਲ ਵਿਚ ਆ ਪੈਣ ਉਤੇ ਪਰ੍ਹੇ ਦੇ ਬਾਕੀ ਬੰਦੇ ਹੱਸ ਪਏ। "ਚਾਚਾ ਘਰੋਂ ਜਾ ਕੇ ਪੁੱਛ, ਰਾਤੀਂ ਰੋਟੀਆਂ ਟੂਵੇੱਲ ਤੇ ਕੀਹਦੀਆਂ ਗਈਆਂ ਸੀ। ਉਨ੍ਹਾਂ ਓਥੇ ਮੀਟਿੰਗ ਵੀ ਕੀਤੀ ਏ।'

"ਕਿਉਂ ਕੁਫ਼ਰ ਤੋਲਦਾ ਏਂ, ਸਾਲਿਆ ਅਸੀਂ ਸਰਕਾਰੀ ਆਦਮੀ......।" ਹਰਨਾਮਾ ਮੋੜ ਦਿੰਦਾ ਰੁਲ੍ਹ ਗਿਆ।

"ਤੁਹਾਡਾ ਕੀ ਐ।" ਇਕ ਹੋਰ ਭਾਈ ਨੇ ਵਿਚੋਂ ਹੀ ਵਿਅੰਗ ਨਾਲ ਆਖਿਆ। "ਤੁਸੀਂ ਤਾਂ ਅੰਗਰੇਜ਼ਾਂ ਵੇਲੇ ਵੀ ਸਰਕਾਰੀ ਸੀ।'

"ਬੀਰੂ ਵੀ ਤਾਂਹੀਏ ਹਿੱਸਾ ਲੈਂਦਾ ਏ, ਬਈ ਨਕਸਲਵਾੜੀਆਂ ਦੇ ਰਾਜ ਵਿਚ ਨੰਬਰਦਾਰੀ ਨਾ ਖੁੱਸੇ।" ਮੁੰਡਾ ਆਪਣੀ ਹਮਾਇਤ ਵਿਚ ਤੜਕ ਪਿਆ।

"ਸੁਣਨ ਦਾ ਤਾਂ ਕੋਈ ਹਰਜ ਨਹੀਂ, ਮਗਰ ਨਾ ਲਗਿਓ।" ਇਕ ਹੋਰ ਅੱਧਖੜ ਦੁਪਟਾ ਝਾੜ ਕੇ ਖੁੰਢ ਤੋਂ ਉਠ ਖਲੋਤਾ।

"ਪਾਜ ਬੁਰੇ ਖੋਲ੍ਹਦੇ ਐ।" ਮੁੰਡੇ ਨੇ ਨਾਲ ਤੁਰਦਿਆਂ ਜਾਣ ਕੇ ਨੰਬਰਦਾਰ ਚਾਚੇ ਨੂੰ ਰੜਕਾਈ। 'ਆਂਹਦੇ ਇਕ ਮੁਖ਼ਬਰ ਗੋਲੀਆਂ ਨਾਲ ਜਵਾਂ ਈ ਉਡਾ ਦਿਤਾ। ਉਸ ਦੇਸ਼ ਭਗਤਾਂ ਉਤੇ ਗੁਆਹੀ ਦਿਤੀ ਸੀ।"

ਪਿੱਛੇ ਆਉਂਦੇ ਨੰਬਰਦਾਰ ਦਾ ਦਿਲ ਧੱਕਾ ਖਾ ਕੇ ਖਲੋ ਗਿਆ। ਉਸ ਤ੍ਰਹਿੰਦਿਆਂ ਮਨ ਵਿਚ ਸੋਚਿਆ : 'ਸਾਲੇ ਕੁਜ਼ਾਤਾਂ ਜਿਹੇ ਰਲੇ ਐ, ਇਨ੍ਹਾਂ ਦਾ ਵਸਾਹ ਈ ਕੀ ਐ। ਨਾਂਗਾ ਮਾਰੇ ਚਾਂਗਾ, ਬੇੜੀ ਡੋਬਣ ਨੂੰ।' ਉਹ ਭਤੀਜੇ ਤੋਂ ਛੋਤ ਲਹਾ ਕੇ ਚੁੱਪ ਹੋ ਗਿਆ।

ਅੱਧਖੜ ਭਾਈ ਨੇ ਨਾਲ ਦੇ ਨੂੰ ਸਹਿਜ ਨਾਲ ਆਖਿਆ ;

"ਤੈਨੇ ਪਤਾ ਏ ਜੀਤੂ ਡਕੈਤ ਦਾ ਕਿੰਨਾ ਮਾਲ ਨੰਬਰਦਾਰ ਕੋਲ ਰਹਿ ਗਿਆ ਏ। ਉਹਨੂੰ ਵੀ ਖੇਤ ਰੋਟੀ ਦਿਆ ਕਰਦੇ ਸੀ।"

"ਇਨ੍ਹਾਂ ਸਮਝਿਆ ਏਸੇ ਖੁੱਤ ਸਹਿਆ ਏ। ਜੀਤੂ ਮਾਰਿਆ ਗਿਆ, ਮਾਲ ਬਾਏ ਦੱਬ ਲਿਆ।" ਨਾਲ ਦੇ ਭਾਈ ਨੂੰ ਸਾਰੀ ਕਹਾਣੀ ਦਾ ਪਤਾ ਸੀ।

ਨੈਣੇ ਨੇ ਪਿੰਡ ਉਤੋਂ ਦੀ ਫੇਰਾ ਮਾਰ ਕੇ ਢੋਲ ਮੂਲੇ ਕੇ ਪਾਸੇ ਖੂਹ ਦੀ ਮੌਣ ਉਤੇ ਲਿਆ ਰਖਿਆ। ਇਕ ਦੋਹਰੇ ਬੰਦ ਦਾ ਤੀਹਾਂ ਕੁ ਵਰ੍ਹਿਆਂ ਦਾ ਗਭਰੂ ਖੂਹ ਉਤੇ ਖਲੋ ਗਿਆ। ਉਸ ਦੇ ਖੱਬੇ ਪਾਸੇ ਮੌਣ ਦੀ ਤਰੇੜ ਵਿਚੋਂ ਫੁੱਟਿਆ ਪਿੱਪਲ ਲੱਕ ਤੱਕ ਆਉਂਦਾ ਸੀ। ਉਸ ਦਾ ਕੁੜਤੇ ਹੇਠਾਂ ਗਾਤਰੇ ਪਾਇਆ ਪਸਤੌਲ ਸਾਫ਼ ਦਿਸਦਾ ਸੀ। ਮੁੱਕਾ ਵੱਟ ਕੇ ਬਾਂਹ ਉਲਾਰਦਿਆਂ ਉਸ ਪੁਕਾਰਿਆ :

"ਕਿਸਾਨ ਭਰਾਓ, ਇਨਕਲਾਬ ?"

"ਜ਼ਿੰਦਾਬਾਦ !" ਉਹਦੇ ਸਾਥੀਆਂ ਅਤੇ ਸੁਣਨ ਵਾਲਿਆਂ ਨੇ ਹੁੰਗਾਰਾ ਭਰਦਿਆਂ ਸਾਥ ਦਿਤਾ।

"ਸਾਥੀਓ ! ਸਾਡਾ ਵੀ ਇਹ ਲਾਲ ਝੰਡਾ ਏ, ਮਜ਼ਦੂਰਾਂ ਦੇ ਲਹੂ ਵਿਚ ਭਿੱਜਾ। ਲਾਲ ਝੰਡੇ ਵਾਲੀਆਂ ਹੋਰ ਵੀ ਬਦਰੰਗ ਪਾਰਟੀਆਂ ਏਂ। ਪੈਂਤੀ ਚਾਲ੍ਹੀ ਵਰ੍ਹਿਆਂ ਦੀਆਂ ਇਨਕਲਾਬ ਲਿਆਉਣ ਡਹੀਆਂ ਏਂ। ਪਰ ਇਨਕਲਾਬ ਉਠ ਦੇ ਬੁੱਲ੍ਹ ਵਾਂਗ ਡਿੱਗਣ ਵਿਚ ਨਹੀਂ ਆ ਰਿਹਾ। ਉਨ੍ਹਾਂ ਗ਼ਲਤ ਰਾਹ ਪੈ ਕੇ ਇਨਕਲਾਬ ਦਾ ਗੱਡਾ ਖੋਭੇ ਵਿਚ ਸੁੱਟ ਲਿਆ ਹੈ। ਜੇ ਮੇਰੀ ਗੱਲ ਗ਼ਲਤ ਹੈ, ਤਾਂ ਆਪਣੇ ਪਿੰਡ ਦੇ ਕਿਸੇ ਬੁੱਢੇ ਕਾਮਰੇਡ ਨੂੰ ਹਲੂਣ ਕੇ ਪੁੱਛ ਲਵੋ। ਸਾਡੀ ਪਾਰਟੀ, ਸੂਲਾਂ ਜੰਮਦੀਆਂ ਦੇ ਤਿੱਖੇ ਮੂੰਹ ਹੁੰਦੇ ਐ; ਇਹ ਪ੍ਰਣ ਲੈ ਕੇ ਉੱਠੀ ਐ ਕਿ ਜਗੀਰਦਾਰਾਂ, ਸਰਮਾਏਦਾਰਾਂ ਤੇ ਸਮਾਜ ਦੁਸ਼ਮਣਾਂ ਨੂੰ ਦਿਨੇ ਦੁਪਹਿਰੇ ਲੋਕਾਂ ਦੇ ਸਾਹਮਣੇ, ਉਨ੍ਹਾਂ ਦੇ ਗੁਨਾਹ ਦਸ ਦਸ ਗੋਲੀਆਂ ਮਾਰਨੀਆਂ ਏਂ। ਉਨ੍ਹਾਂ ਦੀਆਂ ਜਾਇਦਾਦਾਂ, ਜਿਹੜੀਆਂ ਲੁੱਟ-ਖਸੁੱਟ ਨਾਲ ਬਣਾਈਆਂ ਏਂ, ਗਰੀਬਾਂ ਵਿਚ ਵੰਡਣੀਆਂ ਏਂ। ਜਗੀਰਦਾਰਾਂ ਦੀਆਂ ਜ਼ਮੀਨਾਂ ਉਤੇ ਮੁਜ਼ਾਰਿਆ ਦੇ ਜ਼ਬਰਦਸਤੀ ਕਬਜ਼ੇ ਕਰਵਾਉਣੇ ਐ।

"ਤੁਹਾਡੇ ਗੁਆਂਢ, ਇਕ ਮੀਲ ਤੇ, ਭੈਣੀ ਦੇ ਜਗੀਰਦਾਰ ਮੁਖਬੈਨ ਸਿੰਘ ਦੀ ਦੋ ਹਜ਼ਾਰ ਵਿਘਾ ਜ਼ਮੀਨ ਉਤੇ ਅਜ ਸ਼ਾਮ ਨੂੰ ਲਾਲ ਝੰਡਾ ਚਾੜ੍ਹ ਦੇਣਾ ਏਂ। ਜਿਹੜੇ ਬੇਜ਼ਮੀਨੇ ਸਾਡਾ ਸਾਥ ਦੇਣਗੇ; ਪੈਲੀ ਉਨ੍ਹਾਂ ਵਿਚ ਵੰਡ ਦਿਤੀ ਜਾਵੇਗੀ। ਅਸੀਂ ਸੁਣਿਆ ਏਂ, ਉਸ ਕਾਂਗਰਸ ਦੇ ਜ਼ਮੀਨੀ ਸੁਧਾਰ ਵਾਲੇ ਕਾਗਜ਼ੀ ਕਾਨੂੰਨਾਂ ਤੋਂ ਡਰ ਕੇ ਜ਼ਮੀਨ ਵੇਚਣ ਲਈ ਬਿਆਨੇ ਫੜ ਲਏ ਹਨ। ਸਾਨੂੰ ਪਤਾ ਲਗਾ ਏ, ਬਿਆਨੇ ਦੇਣ ਵਾਲੇ ਇਕ ਦੋ ਗੱਦਾਰ ਇਸ ਪਿੰਡ ਵਿਚ ਵੀ ਸੁੰਦਕਦੇ ਐ। ਉਨ੍ਹਾਂ ਨੂੰ ਕਹਿ ਦਿਓ, ਮੁਖਬੈਨ ਸਿੰਘ ਨੂੰ ਵੱਜਣ ਵਾਲੀ ਗੋਲੀ ਦਾ ਮੂੰਹ ਕਿਤੇ ਪਹਿਲਾਂ ਉਨ੍ਹਾਂ ਵਲ ਨਾ ਹੋ ਜਾਵੇ। ਉਹ ਜ਼ਮੀਨ ਕਾਬਜ਼ ਮੁਜ਼ਾਰਿਆਂ ਅਤੇ ਸਾਡੇ ਸਾਥੀਆਂ ਵਿਚ ਤਕਸੀਮ ਹੋਵੇ ਗੀ।

"ਜਿਸ ਭਰਾ ਨੇ ਸਾਡਾ ਸਾਥ ਦੇਣਾ ਏ ਘਰਾਂ ਨੂੰ ਛਾਪੇ ਲਾ ਕੇ ਆਵੇ । ਭੈਣ ਭਰਾਵਾਂ ਦੇ ਮੋਹ ਤੋੜ ਕੇ ਆਵੇ ਤੇ ਸਿਰ, ਬਾਬਾ ਦੀਪ ਸਿੰਘ ਵਾਂਗ ਤਲੀ ਤੇ ਰਖ ਕੇ ਆਵੇ । ਕਿਸਾਨ ਭਰਾਓ, ਲਹੂ ਬੀਜੇ ਬਿਨਾਂ ਇਸ ਦੇਸ਼ ਕਦੇ ਬਹਾਰ ਨਹੀਂ ਆਉਣੀ । ਟੈਕਸਾਂ ਦੇ ਭਾਰਾਂ ਹੇਠ ਕੁਚਲੇ ਜਾਣ ਵਾਲਿਓ ! ਮੰਡੀ ਦੀ ਦੋਹਰੀ ਲੁੱਟ ਦੇ ਮਾਰਿਓ, ਜਿੰਨਾ ਚਿਰ ਤੁਹਾਡੇ ਵਿਚ ਲਹੂ ਦੀ ਆਖ਼ਰੀ ਬੂੰਦ ਬਾਕੀ ਹੈ, ਸੈਂਟਰ ਸਰਕਾਰ ਨਚੋੜੀ ਜਾਵੇਗੀ । ਸੈਂਟਰ ਪੰਜਾਬ ਨੂੰ ਕੱਦੂ-ਕੱਸ ਕਰੀ ਜਾਵੇਗੀ । ਪੰਜਾਬ ਦੇ ਵਜ਼ੀਰਾਂ ਬਾਰੇ ਕੀ ਆਖਾਂ : ਹੀਜੜੇ ਚੰਗੇ ਐ, ਜਿਹੜੇ ਵਧਾਈ ਦੇ ਕੇ ਰੁਪਈਆ ਲੈ ਲੈਂਦੇ ਐ । ਇਹ ਪੰਜਾਬ ਦਾ ਮੱਖਣ ਦੇ ਕੇ ਲੱਸੀ ਵੀ ਨਹੀਂ ਮੰਗ ਸਕਦੇ । ਇਨਕਲਾਬ ਲਿਆਂਦੇ ਬਿਨਾਂ, ਇਹ ਵਿਹਲੜ ਵਹਿੜੇ ਖਾਂਦੇ ਖੌਰ੍ਹੀ ਤੇ ਮਿੱਧਦੇ ਬਹੁਤੀ ਐ, ਕਿਵੇਂ ਵੀ ਨੱਥੇ ਨਹੀਂ ਜਾਣੇ । ਕਿਸਾਨ ਲਾਣਿਆਂ, ਕੰਨ ਖੋਲ੍ਹ ਕੇ ਸੁਣ ਲਓ ; ਇਨਕਲਾਬ ਬਾਹਰੋਂ ਨਹੀਂ ਆਉਣਾ ।" ਉਸ ਪਸਤੌਲ ਬਾਹਰ ਕੱਢਦਿਆਂ 'ਠਾਹ' ਕਰਦਾ ਫ਼ਾਇਰ ਕਰ ਦਿਤਾ । "ਇਨਕਲਾਬ ਤੁਸਾਂ ਕਿਸਾਨਾਂ ਨੇ ਬੰਦੂਕ ਦੀ ਨਾਲੀ ਵਿਚੋਂ ਪੈਦਾ ਕਰਨਾ ਹੈ ।"

ਲੋਕ ਇਕਦਮ ਭੈ-ਮਾਨ ਹੋ ਗਏ : ਨਜਾਇਜ਼ ਅਸਲ੍ਹੇ ਦਾ ਪਰ੍ਹੇ ਵਿਚ ਲੋਕਾਂ ਸਾਹਮਣੇ ਫ਼ਾਇਰ ? ਪੁਲੀਸ ਆਵੇਗੀ ਤਾਂ ਕੀ ਜਵਾਬ ਦੇਵਾਂਗੇ ? ਲੋਕ ਜਲਸੇ ਵਿਚੋਂ ਖਿਸਕਣੇ ਸ਼ੁਰੂ ਹੋ ਗਏ ।

"ਇਨਕਲਾਬ ।" ਬੋਲਣ ਵਾਲੇ ਨੇ ਨਾਅਰਾ ਲਲਕਾਰਿਆ ।

"ਜ਼ਿੰਦਾਬਾਦ !" ਐਂਤਕੀਂ ਮੋੜ ਦੇਣ ਵਾਲੇ ਪਹਿਲਾਂ ਨਾਲੋਂ ਮਸੀਂ ਅੱਧੇ ਸਨ ।

"ਜਾਣ ਵਾਲੇ ਬੁਜ਼ਦਿਲੋ ! ਸੁਣੋ ?" ਬੁਲਾਰਾ ਮੁੜ ਗੱਜ ਪਿਆ । "ਬੁਜ਼ਦਿਲ ਹਮੇਸ਼ਾ ਇਨਕਲਾਬ ਦੇ ਰਾਹ ਦੇ ਰੋੜੇ ਹੁੰਦੇ ਐ । ਜਦੋਂ ਗੁਰੂ ਗੋਬਿੰਦ ਸਿੰਘ ਨੇ ਨਵਾਂ ਤੇ ਨਰੋਆ ਇਨਕਲਾਬੀ ਪੰਥ ਸਾਜਣ ਵਾਸਤੇ ਸਿਰ ਮੰਗੇ ਸਨ ; ਠੀਕ ਇਸ ਤਰ੍ਹਾਂ ਹੀ ਭਰਿਆ ਦੀਵਾਨ ਖ਼ਾਲੀ ਹੋ ਗਿਆ ਸੀ । ਲੋਕਾਂ ਮਾਤਾ ਗੁਜਰੀ ਕੋਲ ਸ਼ਕਾਇਤਾਂ ਜਾ ਲਾਈਆਂ ; ਗੁਰੂ ਤਾਂ ਪਾਗ਼ਲ ਹੋ ਗਿਆ ਏ । ਸਾਨੂੰ ਵੀ ਬੁਜ਼ਦਿਲ, ਅੱਜ ਇਸ ਤਰ੍ਹਾਂ ਦੇ ਖ਼ਿਤਾਬਾਂ ਨਾਲ ਯਾਦ ਕਰਦੇ ਐ । ਜ਼ਮਾਨਾ ਤੁਹਾਨੂੰ ਦੱਸੇਗਾ, ਇਤਿਹਾਸ ਗਵਾਹੀ ਦੇਵੇਗਾ ; ਅਸੀਂ ਕੌਣ ਸਾਂ, ਕੀ ਹਾਂ ਤੇ ਕੀ ਹੋਵਾਂਗੇ । ਅਸੀਂ ਜ਼ੁਲਮ ਦੀ ਬਲਦੀ ਸ਼ਮ੍ਹਾ ਦੇ ਪਰਵਾਨੇ ਆਂ । ਅਸੀਂ ਸਿਰਾਂ ਨੂੰ ਖੱਫਣ ਬੰਨ੍ਹੇ ਐ ਤੇ ਭਗੌਤੀ ਸਿਮਰ ਕੇ ਘਰੋਂ ਨਿਕਲੇ ਆਂ । ਹੁਣ ਘਰਾਂ ਨੂੰ ਸਾਡੀਆਂ ਲਾਸ਼ਾਂ ਜਾਣਗੀਆਂ ਜਾਂ ਲੋਕਾਂ ਦੇ ਬੰਧਨ ਕੱਟਣ ਵਾਲਾ ਇਨਕਲਾਬ । ਦੋਸਤੋ ! ਭੈਣੀ ਨੂੰ ਮਾਰਚ ਕਰੋ ।" ਉਸ ਦੂਜੇ ਫ਼ਾਇਰ ਨਾਲ ਹੀ ਪੁਕਾਰਿਆ, "ਇਨਕਲਾਬ ?"

"ਜ਼ਿੰਦਾਬਾਦ !" ਇਸ ਵਾਰ ਨਾਅਰੇ ਨਾਲ ਮੁੜ ਜੋਸ਼ ਆ ਗਿਆ ।

"ਸਾਡਾ ਰਾਹ, ਵੀਅਤਨਾਮ ਦਾ ਰਾਹ !" ਚਾਰ ਪੰਜ ਸਾਥੀ ਨਾਅਰੇ ਮਾਰਦੇ ਅਗੇ ਹੋ ਤੁਰੇ । ਕੁਝ ਨੌਜਵਾਨ ਮੁੰਡੇ ਮਾਪਿਆਂ ਦੇ ਰੋਕਣ ਤੇ ਵੀ ਨਾ ਰੁਕੇ । ਥੋੜੇ ਤਮਾਸ਼ਬੀਨ ਨਾਲ ਰਲ ਗਏ । ਬਾਰਾਂ ਪੰਦਰਾਂ ਦਾ ਜੱਥਾ ਨਾਅਰੇ ਮਾਰਦਾ ਬੇਰੀਆਂ ਦੀ ਓਟ ਵਿਚ ਹੋ ਗਿਆ ।

"ਮੁਖਬੈਨ ਸਿੰਘ ? ਮੁਰਦਾਬਾਦ !" ਇਕ ਮੁਜ਼ਾਰੇ ਨੇ ਨਾਅਰਾ ਚੁਕ ਦਿਤਾ । ਉਸ ਨੂੰ ਪਿਛਲੇ ਸਾਲ ਤੋਂ ਜਗੀਰਦਾਰ ਨੇ ਬੇਦਖ਼ਲ ਕਰਵਾਇਆ ਹੋਇਆ ਸੀ ।

ਜ਼ਮੀਨ ਦੇ ਸੌਦਿਆਂ ਦੇ ਸੰਬੰਧ ਵਿਚ ਮੁਖਬੈਨ ਸਿੰਘ ਕੁਦਰਤੀ ਉਨ੍ਹਾਂ ਦਿਨਾਂ ਵਿਚ ਭੈਣੀ ਆਇਆ ਹੋਇਆ ਸੀ । ਬਹੁਤਾ ਉਹ ਤੀਹ ਪੈਂਤੀ ਮੀਲ ਦੂਰ ਬਰਨੇ ਪਿੰਡ ਸੜਕ ਕਿਨਾਰੇ ਆਪਣੀ ਕੋਠੀ ਵਿਚ ਰਹਿੰਦਾ ਸੀ । ਦੋ ਪੁੱਤਰ ਚੰਗੇ ਸਰਕਾਰੀ ਅਹੁਦਿਆਂ ਉਤੇ ਲਗੇ ਹੋਏ ਸਨ । ਦੋ ਧੀਆਂ ਚੰਗੇ ਘਰਾਣਿਆਂ ਵਿਚ ਵਿਆਹ ਕੇ ਸੁਰਖ਼ਰੂ ਹੋ ਚੁਕਾ ਸੀ । ਹੁਣ ਪਿਛਲੀ ਉਮਰ ਆਰਾਮ ਨਾਲ

ਗੁਜ਼ਾਰ ਰਿਹਾ ਸੀ। ਬਰਨਾ ਉਸ ਦਾ ਜੱਦੀ ਪਿੰਡ ਸੀ ਤੇ ਭੋਣੀ ਵਾਲੀ ਜ਼ਮੀਨ ਉਸ ਦੇ ਬਜ਼ੁਰਗਾਂ ਨੂੰ ਮਹਾਰਾਜਿਆਂ ਵਲੋਂ ਇਨਾਮ ਵਿਚ ਮਿਲੀ ਸੀ। ਵਟਾਈ ਚਕੋਤਾ ਐਨਾ ਆ ਜਾਂਦਾ ਸੀ ਕਿ ਉਸ ਦੇ ਕੁੱਤਿਆਂ ਤੋਂ ਵੀ ਖਾਧਾ ਨਹੀਂ ਮੁੱਕਦਾ ਸੀ। ਉਸ ਜਵਾਨੀ ਬਾਰੇ ਰੱਜ ਕੇ ਐਸ਼ ਕੀਤੀ ਸੀ। ਸੂਰਜ ਛਿਪਣ ਸਾਰ ਉਸ ਦੇ ਨੌਕਰ ਮੰਗੀ ਨੇ ਆ ਦਸਿਆ :

"ਸਰਕਾਰ ! ਨਕਸਲਵਾੜੀਆਂ ਆਪਣੀ ਜ਼ਮੀਨ ਵਿਚ ਲਾਲ ਝੰਡਾ ਆ ਗੱਡਿਆ ਏ।" ਮੰਗੀ ਦਾ ਨੱਠੇ ਆਉਂਦੇ ਦਾ ਸਾਹ ਨਾਲ ਸਾਹ ਨਹੀਂ ਰਲਦਾ ਸੀ। ਉਸ ਮੁਖਬੈਨ ਸਿੰਘ ਦੇ ਕੁਝ ਆਖਣ ਤੋਂ ਪਹਿਲਾਂ ਦੁਨਾਲੀ ਬੰਦੂਕ ਕਿੱਲੀਓਂ ਲਾਹ ਲਈ।

"ਨਹੀਂ, ਹਾਲੇ ਠਹਿਰ।" ਉਹ ਦੂਰਬੀਨ ਲੈ ਕੇ ਸਵਾ ਸੌ ਸਾਲ ਪੁਰਾਣੀ ਹਵੇਲੀ ਦੀਆਂ ਪੌੜੀਆਂ ਚੜ੍ਹ ਗਿਆ। ਛੱਤ ਉਤੇ ਆ ਕੇ ਉਸ ਦੂਰਬੀਨ ਅੱਖਾਂ ਅਗੇ ਲੈ ਆਂਦੀ। ਪੱਛਮ ਦਾ ਦੁਮੇਲ ਹਾਲੇ ਸੂਹਾ ਸੀ। ਉਨ੍ਹਾਂ ਦੇ ਪੁਰਾਣੇ ਖੂਹ ਦੇ ਨਾਲ ਕੱਚੇ ਕੋਠੇ ਉਤੇ ਲਾਲ ਝੰਡਾ ਖਤਰੇ ਦੇ ਇਸ਼ਾਰੇ ਦੇ ਰਿਹਾ ਸੀ। ਉਸ ਦਸ ਪੰਦਰਾਂ ਬੰਦਿਆਂ ਨੂੰ ਵੱਖ ਵੱਖ ਰੰਗਾਂ ਦੀਆਂ ਪੱਗਾਂ ਬੰਨ੍ਹੀ ਤੱਕਿਆ। ਖੂਹ ਤੋਂ ਪਰਾਂਹ ਖੜਸੁੱਕ ਪਿੱਪਲ ਉਤੇ ਕੁਝ ਗਿਰਝਾਂ ਧੌਣਾਂ ਪਰਾਂ ਵਿਚ ਦੇਈ ਬੈਠੀਆਂ ਸਨ। ਮੁਖਬੈਨ ਸਿੰਘ ਨੇ ਡੂੰਘਾ ਸਾਹ ਭਰ ਕੇ ਦੂਰਬੀਨ ਥੱਲੇ ਕਰ ਲਈ। ਉਹਦੇ ਸ਼ਾਂਤ ਚਿਹਰੇ ਉਤੇ ਗੰਭੀਰਤਾ ਹੰਗਾਰ ਪਈ, ਇਹ ਐਨੀ ਛੇਤੀ ਤਾਂ ਨਹੀਂ ਆਉਣੇ ਚਾਹੀਦੇ ਸਨ। ਸ਼ਾਇਦ ਉਹਦਾ ਅੰਦਾਜ਼ਾ ਗਲਤ ਹੋ ਗਿਆ ਸੀ। ਉਹ ਚੰਗੀ ਤਰ੍ਹਾਂ ਸਮਝਦਾ ਸੀ, ਚੀਨ ਤੇ ਵੀਅਤਨਾਮ ਪਿਛੋਂ ਹਿੰਦੁਸਤਾਨ ਦੀ ਵਾਰੀ ਜ਼ਰੂਰ ਆਵੇਗੀ। ਇਕ ਵਾਰੀ ਉਹ ਪੈਪਸੂ ਸਮੇਂ ਅਸੈਂਬਲੀ ਦੀ ਅਲੈਕਸ਼ਨ ਵੀ ਲੜ ਚੁੱਕਾ ਸੀ। ਪਰ ਅਕਾਲੀ ਉਮੀਦਵਾਰ ਹੱਥੋਂ ਹਾਰ ਗਿਆ ਸੀ। ਪੈਪਸੂ ਵਿਚ ਚਲੇ ਕਿਸਾਨੀ ਘੋਲ ਤੋਂ ਉਹ ਚੰਗੀ ਤਰ੍ਹਾਂ ਵਾਕਫ ਸੀ। ਸਮੇਂ ਦੀ ਸਿਆਸੀ ਨਬਜ਼ ਉਤੇ ਕਿਵੇਂ ਨਾ ਕਿਵੇਂ ਉਸ ਦਾ ਹੱਥ ਰਿਹਾ ਸੀ। ਉਹ ਸਰਮਾਏਦਾਰਾਂ ਦੀ ਜਮਾਤ ਕਾਂਗਰਸ ਨੂੰ ਛਿੱਡੋਂ ਹਿੰਦੂ ਜਮਾਤ ਸਮਝ ਕੇ ਨਫਰਤ ਕਰਦਾ ਸੀ ਕਿਉਂਕਿ ਕਾਂਗਰਸ ਜਾਗੀਰਦਾਰੀ ਨੂੰ ਹੌਲੀ ਹੌਲੀ ਖੋਰੀ ਆ ਰਹੀ ਸੀ।

"ਨਕਸਲਵਾੜੀਏ ਸਾਰੇ ਚਾਰ ਪੰਜ ਐ।" ਮੰਗੀ ਨੇ ਲੂਣ ਹਲਾਲ ਕਰਦਿਆਂ ਆਖਿਆ, "ਬਾਕੀ ਫਾਂਡਰੂ ਲਾਣੇ ਨੇ ਇਕ ਛੱਡੀ ਤੋਂ ਚਿੱਤੜਾਂ ਨੂੰ ਅੱਡੀਆਂ ਲਾ ਲੈਣੀਆਂ ਏਂ।"

"ਮੰਗੀ ਗੱਲ ਤਾਂ ਤੇਰੀ ਠੀਕ ਐ; ਪਰ ਇਨ੍ਹਾਂ ਹੁਣ ਭੱਜ ਜਾਣ ਨਾਲ ਨਹੀਂ ਭੱਜਣਾ।" ਮੁਖਬੈਨ ਆਪਣੇ ਨੌਕਰ ਨੂੰ ਸਿਰ ਮਾਰ ਮਾਰ ਸਮਝਾ ਰਿਹਾ ਸੀ। "ਥੋੜਾ ਅਨ੍ਹੇਰਾ ਪਏ ਤੋਂ ਥਾਣੇਦਾਰ ਨੂੰ ਸਾਈਕਲ ਤੇ ਇਤਲਾਹ ਦੇ ਆਵੀਂ। ਮੇਰਾ ਨਾਂ ਲਵੀਂ ਕਿ ਉਨ੍ਹਾਂ ਤੁਹਾਨੂੰ ਸਵੇਰੇ ਦੀ ਬੁਲਾਇਆ ਏ।"

"ਠੀਕ ਐ ਸਰਕਾਰ।"

"ਮੇਰਾ ਪੈੱਗ ਪਾ ਲਿਆ। ਗੰਡੇ ਨੂੰ ਆਖੀਂ, ਰੋਟੀ ਉਤੇ ਈ ਦੇ ਜਾਵੇ।"

ਮੰਗੀ ਨੇ ਚੁਬਾਰੇ ਦੇ ਜੰਗਲੇ ਵਾਲੇ ਵਿਹੜੇ ਵਿਚ ਛੋਟੀ ਮੇਜ਼ ਤੇ ਆਰਾਮ ਕੁਰਸੀ ਲਾ ਦਿਤੀ। ਮੁਖਬੈਨ ਕਿੰਨੀ ਵਾਰ ਹੀ ਦੂਰਬੀਨ ਰਾਹੀਂ ਲਾਲ ਝੰਡੇ ਨੂੰ ਘੂਰ ਚੁੱਕਾ ਸੀ। ਕੁਰਸੀ ਵਿਚ ਡਿਗਦਿਆਂ ਉਸ ਸੋਚਿਆ, ਜੰਗਲੇ ਦੀਆਂ ਮੋਰੀਆਂ ਵਿਚ ਦੀ ਤਾਂ ਗੋਲੀ ਨਹੀਂ ਲੰਘ ਆਵੇਗੀ ? ਦੋ ਹਜ਼ਾਰ ਵਿਘੇ ਜ਼ਮੀਨ, ਕੋਠੀ, ਦੋ ਲੜਕਿਆਂ ਦੇ ਅਫਸਰ ਹੁੰਦਿਆਂ ਤੇ ਸਰਕਾਰੀ ਹਿਫਾਜ਼ਤ ਦੇ ਬਾਵਜੂਦ ਉਸ ਦਾ ਅੰਦਰ ਕੰਬ ਗਿਆ। ਪਰ ਉਸ ਨੌਕਰਾਂ ਸਾਹਮਣੇ ਭੈ ਦਾ ਭੋਰਾ ਵਿਖਾਲਾ ਨਾ ਪਾਇਆ।

ਵਿਸਕੀ ਦਾ ਮਿਣਵਾਂ ਪੈਂਗ ਆ ਗਿਆ। ਬੱਸ ਉਹ ਰੋਟੀ ਖਾਣ ਤੋਂ ਪਹਿਲਾਂ ਐਨਾ ਹੀ ਘੁਟ ਘੁਟ ਕਰਕੇ ਪੀਂਦਾ ਸੀ। ਉਸ ਮੂੰਹ ਨੂੰ ਲਾ ਕੇ ਗਲਾਸ ਰਖਦਿਆਂ ਸੋਚਿਆ, 'ਇਹ ਜੰਮ ਕਿਥੋਂ ਪਏ ? ਮੱਛਰ ਕਿਥੋਂ ਪੈਦਾ ਹੁੰਦਾ ਏ ? ਹੱਛਾ ਤਾਂ ਡੀ. ਡੀ. ਟੀ. ਛਿੜਕਣੀ ਹੀ ਪਏਗੀ। ਪਰ ਹਾਲੇ ਹਿੰਦੁਸਤਾਨ ਸੋਸ਼ਲਿਜ਼ਮ ਲਈ ਕਿਵੇਂ ਵੀ ਤਿਆਰ ਨਹੀਂ। ਇਹ ਮੁੰਡੇ ਟੱਕਰਾਂ ਮਾਰ ਲੈਣ। ਕੁੱਤੇ ਹਾਥੀ ਦੀ ਟੰਗ ਨਹੀਂ ਤੋੜ ਸਕਦੇ ; ਜਿੰਨਾ ਮਰਜ਼ੀ ਭੌਂਕ ਲੈਣ।'

ਰੋਟੀ ਖਾ ਲੈਣ ਪਿਛੋਂ ਮੁਖਬੈਨ ਸਿੰਘ ਨੇ ਹਵੇਲੀ ਦੇ ਫਾਟਕ ਤੱਕ ਨੂੰ ਅੰਦਰੋਂ ਜਿੰਦਰਾ ਮਰਵਾ ਦਿਤਾ। ਉਸ ਨੂੰ ਲਾਲ ਝੰਡੇ ਦਾ ਐਨਾ ਡਰ ਨਹੀਂ ਸੀ, ਜਿੰਨਾ ਜ਼ਮੀਨ ਦੇ ਹੋਏ ਸੌਦਿਆਂ ਦੇ ਖਿਸਕ ਜਾਣ ਦੀ ਫ਼ਿਕਰ ਵੱਢ ਵੱਢ ਖਾ ਰਹੀ ਸੀ। ਜਦੋਂ ਮੰਗੀ ਵੱਡੀ ਰਾਤ ਥਾਣੇ ਇਤਲਾਹ ਦੇ ਕੇ ਵਾਪਸ ਆਇਆ, ਬੁੱਢਾ ਜਾਗੀਰਦਾਰ ਉੱਠ ਕੇ ਬਹਿ ਗਿਆ।

"ਕਿਉਂ ?" ਉਸ ਕੋਠੇ ਤੋਂ ਹੀ ਪੁਕਾਰਿਆ।

"ਸਰਕਾਰ ਥਾਣੇਦਾਰ ਸਵੇਰੇ ਜ਼ਰੂਰ ਆਵੇਗਾ, ਤੇ......।" ਉਹ ਕੁਝ ਆਖਦਾ ਆਖਦਾ ਰੁਕ ਗਿਆ।

"ਹੋਰ ਕੀ ਗੱਲ ਏ ?"

"ਮੈਂ ਲਾਲ ਝੰਡੀ ਜਿਹੀ ਤਾਂ ਪੁਟ ਲਿਆਇਆ ਆਂ। ਓਥੇ ਤਾਂ ਕੋਈ ਵੀ ਨਹੀਂ, ਸਭ ਚਲੇ ਗਏ।"

"ਓਏ ਬੇਵਕੂਫ਼ਾ ਇਹ ਕੀ ਕਰ ਲਿਆਇਆ ਏਂ। ਜਾਹ ਜਾ ਕੇ ਗੱਡ ਆ। ਸਵੇਰੇ ਥਾਣੇਦਾਰ ਨੂੰ ਕੀ ਵਖਾਏਂਗਾ।"

ਮੰਗੀ ਦਾ ਖ਼ਿਆਲ ਸੀ, ਮਾਲਕ ਮੇਰੀ ਬਹਾਦਰੀ ਨੂੰ ਇਨਾਮ ਦੇਵੇਗਾ; ਪਰ ਉਲਟੀ ਝਾੜ ਖਾਣੀ ਪੈ ਗਈ। ਉਹ ਉਹਨੀਂ ਪੈਰੀਂ ਵਾਪਸ ਹੋ ਗਿਆ। ਰਾਹ ਵਿਚ ਉਸ ਸੋਚਿਆ, 'ਬੁੱਢੇ ਕੰਜਰ ਨੇ ਐਨੀ ਜ਼ਮੀਨ ਕੀ ਕਰਨੀ ਏਂ ? ਮੈਨੂੰ ਤੇ ਗੰਡੇ ਨੂੰ ਦਸ ਦਸ ਵਿਘੇ ਹੀ ਦੇ ਦੇਵੇ। ਜੇ ਨਕਲਸਵਾੜੀਆਂ ਖੋਹ ਲਈ, ਫਿਰ ਵੀ ਸਰੇਗਾ ਹੀ। ਇਸ ਕੋਲੋਂ ਤਾਂ ਥਰਨੇ ਵਾਲੀ ਹੀ ਅੱਗ ਲਾਈ ਨਹੀਂ ਮੁੱਕਦੀ। ਉਹ ਝੰਡਾ ਆਪਣੀ ਥਾਂ ਗੱਡ ਆਇਆ। ਸਾਰੀ ਰਾਤ ਉਹ ਵਿਚਾਰਾਂ ਕਰਦਾ ਰਿਹਾ, ਨਕਸਲਵਾੜੀ ਜ਼ਮੀਨ ਖੋਹ ਕੇ ਕੀਹਨੂੰ ਦੇਣਗੇ ? ਹੋਰ ਭਾਵੇਂ ਚੂਹੜੇ ਚਮਾਰਾਂ ਨੂੰ ਦੇ ਦੇਣ, ਸਾਨੂੰ ਨਹੀਂ ਦੇਣ ਲੱਗੇ ! ਪੁੱਤ ਨੰਬਰਦਾਰੀ ਤੈਨੂੰ ਨਹੀਂ ਮਿਲਣੀ, ਭਾਵੇਂ ਸਾਰਾ ਪਿੰਡ ਮਰ ਜਾਵੇ।' ਮੰਗੀ ਹੱਸਦਾ ਹੱਸਦਾ ਇਨ੍ਹਾਂ ਹੀ ਸੁਪਨਿਆਂ ਵਿਚ ਗਵਾਚ ਗਿਆ।

ਸਵੇਰੇ ਥਾਣੇਦਾਰ ਨੇ ਆਉਂਦਿਆਂ ਸਾਰ ਖੇਤੋਂ ਲਾਲ ਝੰਡਾ ਲਾਹ ਦਿਤਾ। ਪਿੰਡ ਵਿਚ ਉਸ ਖ਼ਾਸੇ ਦਬਕਾੜੇ ਮਾਰੇ ਕਿ ਜਿਸ ਵੀ ਕਿਸੇ ਨਕਸਲਵਾੜੀਏ ਨੂੰ ਪਨਾਹ ਦਿਤੀ, ਉਹਦੀ ਧੌੜੀ ਲੱਥਦੀ ਵੇਖਿਓ। ਸਰੀਂਹ ਪਿੰਡ ਹੋਏ ਜਲਸੇ ਤੇ ਚਲੀਆਂ ਗੋਲੀਆਂ ਦੀ ਖ਼ਬਰ ਬੀਰੂ ਦੇ ਪਿਉ ਹਰਨਾਮੇ ਨੰਬਰਦਾਰ ਰਾਹੀਂ ਉਸ ਕੋਲ ਪਹੁੰਚ ਚੁੱਕੀ ਸੀ। ਥਾਣੇਦਾਰ ਮੁਖਬੈਨ ਤੋਂ ਮੁਰਗਾ ਖਾ ਕੇ ਜਲਸੇ ਵਾਲੇ ਪਿੰਡ ਆ ਗਿਆ। ਉਸ ਮੁਨਾਦੀ ਕਰਨ ਵਾਲੇ ਬਾਜ਼ੀਗਰ ਮੁੰਡੇ ਨੂੰ ਫੜ ਲਿਆ। ਬੈਂਤਾਂ ਮਾਰਦਿਆਂ ਨੈਣੇ ਦੀ ਸ਼ੀਸ਼ਿਆਂ ਵਾਲੀ ਕਾਲੀ ਜਾਗਟ ਉਸ ਖਿੱਚ ਕੇ ਪਾੜ ਸੁੱਟੀ।

"ਮਾਪਿਓ, ਜਾਗਟ ਦਾ ਕੀ ਕਸੂਰ ਐ।" ਮੁੰਡੇ ਨੂੰ ਜਾਗਟ ਪਾਟ ਜਾਣ ਦਾ ਬੇਹੱਦ ਦੁੱਖ ਸੀ। ਮਾਰ ਦੀ ਉਸ ਪਰਵਾਹ ਨਹੀਂ ਕੀਤੀ ਸੀ। ਜਾਗਟ ਉਸਦੀ ਨਵੀਂ ਨਵੇਲ ਸ਼ੀਲੋ ਨੇ ਰੀਝਾਂ ਨਾਲ ਉਸ ਨੂੰ ਬਣਾ ਕੇ ਦਿਤੀ ਸੀ।

"ਕਸੂਰ ਔਂਤਰੀ ਮਾਂ ਦਿਆਂ ਖ਼ਸਮਾਂ, ਮੈਂ ਦੱਸਦਾ ਆਂ। ਉਹ ਕੌਣ ਸੀ ਫ਼ਾਇਰ ਕਰਨ

ਵਾਲਾ, ਤੇਰੀ ਮਾਂ ਦਾ ਯਾਰ ?" ਥਾਣੇਦਾਰ ਬੈਂਤ ਉੱਗਰੀ ਉਸ ਉਤੇ ਝੁਕਿਆ ਹੋਇਆ ਸੀ। ਜਲਸੇ ਵਾਲੇ ਪਰ੍ਹੇ ਵਿਚ ਹੀ ਨੈਣੇ ਨੂੰ ਜਾਣ ਕੇ ਢਾਹਿਆ ਸੀ।

"ਮਾਪਿਓ! ਮੈਂ ਕੀ ਜਾਣਾਂ ਉਹ ਕੌਣ ਸਨ; ਕਿਥੋਂ ਦੀਆਂ ਬਲਾਵਾਂ ਸਨ ?" ਭੁੰਜੇ ਪਏ ਨੈਣੇ ਨੇ ਹੱਥ ਜੋੜੇ ਹੋਏ ਸਨ। "ਉਨ੍ਹਾਂ ਮੈਨੂੰ ਰੁਪਈਆ ਦਿਤਾ ਏ ਮੁਨਾਦੀ ਕਰਨ ਦਾ। ਆਹ ਲੈ ਲਓ ਰੁਪਈਆ।" ਉਸ ਪਾਟੀ ਜਾਗਟ ਦੀ ਜੇਬ ਵਿਚੋਂ ਬਾਹਰ ਆਇਆ ਨੋਟ ਵਗਾਹ ਮਾਰਿਆ। "ਮੈਂ ਪਿੰਡ ਵਿਚ ਢੋਲ ਜ਼ਰੂਰ ਕੁੱਟਿਆ ਮਾਪਿਓ, ਅਗਾਂਹ ਨੂੰ ਮੁਨਾਦੀ ਨਹੀਂ ਕਰਦਾ।" ਉਸ ਦੋਵੇਂ ਕੰਨ ਫੜ ਲਏ।

"ਪੁੱਤਰਾ ਚਲਾਕ ਬਣਦਾ ਏਂ, ਤੇਰਾ ਤਾਂ ਪਿਉ ਵੀ ਦੱਸੂਗਾ ਭੁੱਟ ਭੁੱਟ ?"

"ਮਾਪਿਓ ਪਿਉ ਤਾਂ ਚਰੋਕਣਾ ਮਰਿਆ ਏ।"

"ਸਿਧਾ ਹੋ ਕੇ ਥਾਣੇ ਚਲ; ਓਥੇ ਤੇਰੇ ਡੰਡਾ ਲਾ ਕੇ ਵੱਟ ਕੱਢਾਂਗੇ।" ਇਕ ਸਿਪਾਹੀ ਨੇ ਧੌਲ ਮਾਰ ਕੇ ਨੈਣੇ ਨੂੰ ਅਗੇ ਲਾ ਲਿਆ।

"ਨੈਣਿਆਂ, ਤੂੰ ਉਨ੍ਹਾਂ ਦੇ ਨਾਂ ਦੱਸ ਦੇ, ਤੇਰਾ ਏਥੇ ਈ ਖਹਿੜਾ ਛੁਡਾ ਦਿੰਦੇ ਆਂ।" ਨੰਬਰਦਾਰ ਨੇ ਸੱਚਾ ਰਹਿਣ ਲਈ ਚੁਸਤੀ ਨਾਲ ਹਮਦਰਦੀ ਜਤਾਈ।

ਬਾਜ਼ੀਗਰ ਹਰਨਾਮੇ ਦੀ ਮੀਸਣੀ ਹਮਦਰਦੀ ਨਾਲ ਪ੍ਰਤਿਕਰਮ ਵਿਚ ਆ ਗਿਆ।

"ਚਾਚਾ, ਉਹ ਤਾਂ ਆਪਣੇ ਬੀਰੂ ਨੂੰ ਪਤਾ ਏ ਸਾਰਾ।" ਨੈਣੇ ਨੇ ਜਾਗਟ ਦੇ ਇਕ ਟੁੱਟੇ ਸ਼ੀਸ਼ੇ ਨੂੰ ਬਾਹਰ ਕੱਢ ਕੇ ਸੁੱਟ ਦਿਤਾ।

"ਬੀਰੂ ਕੌਣ ਐ, ਬੁਲਾਓ ਉਸ ਨੂੰ ਵੀ ?" ਥਾਣੇਦਾਰ ਇਕਦਮ ਚਮਕ ਪਿਆ।

"ਐਵੇਂ ਸਾਲਾ ਬਕਦਾ ਏ, ਉਹ ਤਾਂ ਆਪਣਾ ਮੁੰਡਾ ਏ ਜੀ।" ਨੰਬਰਦਾਰ ਹਮਦਰਦੀ ਜਤਾ ਕੇ ਕਸੂਤਾ ਫਸ ਗਿਆ।

"ਚਲ ਤੁਰ ਓਏ ਪੁੱਤਰਾ ! ਤੂੰ ਓਥੇ ਈ ਬਕੇਂਗਾ।" ਥਾਣੇਦਾਰ ਨੇ ਨੈਣੇ ਦੀ ਪਿੱਠ ਵਿਚ ਇਕ ਡੰਡਾ ਹੋਰ ਧਰ ਦਿਤਾ। ਉਹ ਨੰਬਰਦਾਰ ਦੇ ਮੁੰਡੇ ਉਤੇ ਸ਼ੱਕ ਕਰ ਹੀ ਨਹੀਂ ਸਕਦਾ ਸੀ।

ਨੈਣੇ ਉਤੇ ਥਾਣੇ ਤਿੰਨ ਦਿਨ ਮਾਰ ਪੈਂਦੀ ਰਹੀ। ਉਸ ਦੇ ਪੈਰ ਕੁੱਟ ਕੁੱਟ ਸੁਜਾ ਦਿਤੇ। ਉਸ ਕੋਲੋਂ ਤੁਰਿਆ ਨਹੀਂ ਜਾਂਦਾ ਸੀ। ਉਹ ਜਿਵੇਂ ਜਿਵੇਂ ਜੀ ਕਰੜਾ ਕਰਕੇ ਮਾਰ ਝੱਲੀ ਗਿਆ; ਪਰ ਮੂੰਹੋਂ ਕੁਝ ਨਾ ਫੁਟਿਆ। ਨੈਣੇ ਉਤੇ ਹੋਏ ਸਾਰੇ ਜ਼ੁਲਮ ਦਾ ਭਾਂਡਾ ਨੰਬਰਦਾਰ ਸਿਰ ਭੱਜ ਗਿਆ। ਹਰਨਾਮਾ ਪਿੰਡ ਦੀ ਗਲੀ ਗਲੀ ਪੁਣਿਆ ਛਾਣਿਆ ਗਿਆ। ਸਾਰੇ ਦੰਦ ਕਥਾ ਛਿੜੀ ਹੋਈ ਸੀ ਕਿ ਆਪਣੇ ਮੁੰਡੇ ਦੀ ਥਾਂ ਬੇਗੁਨਾਹ ਬਾਜ਼ੀਗਰ ਦੇ ਹੱਡ ਤੁੜਵਾ ਦਿਤੇ। ਨੈਣੇ ਨੇ ਥਾਣੇ ਦੀ ਮਾਰ ਗਾਖ ਕੇ ਮਿੱਟੀ ਫੜ ਲਈ ਸੀ। ਬੀਰੂ ਵਾਲੀ ਗੱਲ ਤੋਂ ਅਗਾਂਹ ਉਸ ਬੁਲ੍ਹ ਹੀ ਸਿਉਂ ਲਏ। ਥਾਣੇਦਾਰ ਨੇ ਹਰਨਾਮੇ ਨੰਬਰਦਾਰ ਨੂੰ ਥਾਣੇ ਸੱਦ ਕੇ ਝਾੜਿਆ।

"ਤੇਰੇ ਮੂੰਹ ਨੂੰ ਔਤਕੀਂ ਬੀਰੂ ਨੂੰ ਕੁਝ ਨਹੀਂ ਆਖਦਾ। ਉਹ ਲਹਿਰ ਵਿਚ ਹਿੱਸਾ ਲੈਂਦਾ ਏ। ਉਸ ਨੂੰ ਖਬਰਦਾਰ ਕਰ ਦੇ।" ਅਸਲ ਵਿਚ ਥਾਣੇਦਾਰ ਨੰਬਰਦਾਰ ਰਾਹੀਂ ਕਾਣਾ ਹੋਣ ਸਦਕਾ ਸਖਤੀ ਕਰਨ ਤੋਂ ਬੇਵਸ ਸੀ। "ਬੀਰੂ ਕੋਲੋਂ ਹੀ ਅੰਦਰਖਾਤੇ ਕੁਝ ਪੁਛ ਦੇ।"

"ਜਨਾਬ ਮੈਂ ਸਾਰੀ ਟੋਹ ਲਿਆ ਕੇ ਦੇਵਾਂਗਾ।" ਹਰਨਾਮੇ ਨੇ ਆਪਣੀ ਪਰੋਖੋਂ ਤੋਂ ਵੱਧ ਚੜ੍ਹ ਕੇ ਹਾਮੀ ਭਰ ਦਿਤੀ।

"ਬੀਰੂ ਤੋਂ ਇਹ ਤਾਂ ਪਤਾ ਕਰੀਂ, ਉਨ੍ਹਾਂ ਦੇ ਕੀ ਇਰਾਦੇ ਐ। ਸਾਲੇ ਰਾਤ ਨੂੰ ਨਵਾਂ ਝੰਡਾ ਮੁਖਬੈਨ ਦੀ ਪੈਲੀ ਉਤੇ ਚਾੜ੍ਹ ਦਿੰਦੇ ਐ, ਅਸੀਂ ਦਿਨੇ ਲਾਹ ਕੇ ਆਉਂਦੇ ਆਂ।" ਥਾਣੇਦਾਰ ਨੂੰ

ਇਹ ਨਵੀਂ ਕਿਸਮ ਦੀ ਸਿਰਦਰਦੀ ਆ ਪਈ ਸੀ। "ਜੇ ਉਨ੍ਹਾਂ ਕੁਝ ਕਰਨਾ ਈ ਏ, ਮੇਰੇ ਥਾਣੇ ਤੋਂ ਅਗੇ ਪਿਛੇ ਮਤ ਲੈਣ। ਪਿਛਲੇ ਪਹਿਰੇ ਮੈਨੂੰ ਪੈਨਸ਼ਨ ਤੋਂ ਕਿਉਂ ਜਾਹ ਜਾਂਦਾ ਕਰਦੇ ਐ।"

"ਤੁਸੀਂ ਫਿਕਰ ਨਾ ਕਰੋ ਜੀ।" ਪੁਰਾਣੀਆਂ ਭਲੱਖੇ ਬਾਜ਼ੀਆਂ ਨਾਲ ਉਸ ਖਹਿੜਾ ਛੁਡਵਾ ਲਿਆ। ਨੈਣੇ ਨੂੰ ਵੀ ਛੁੱਟੀ ਦਵਾ ਕੇ ਉਹ ਪਿੰਡ ਵਿਚ ਹੋਈ ਬਦਨਾਮੀ ਧੋ ਲੈਣਾ ਚਾਹੁੰਦਾ ਸੀ। ਉਸ ਬਾਹਰ ਆਏ ਨੈਣੇ ਨੂੰ ਪੁਛਿਆ :

"ਕਿਉਂ ਬਹੁਤਾ ਤਾਂ ਨਹੀਂ ਮਾਰਿਆ ?"

"ਚਾਚਾ ਜਿਵੇਂ ਜਿਵੇਂ ਸਿਪਾਹੀ ਪਟਾਕੇ ਪਾਉਂਦੇ ਸੀ; ਓਵੇਂ ਮੈਂ ਤੈਨੂੰ ਤੱਤੀਆਂ ਤੱਤੀਆਂ ਗਾਲ੍ਹਾਂ ਦੀ ਸੂੜ ਧਰ ਲੈਂਦਾ ਸੀ।" ਨੈਣੇ ਨੇ ਸੁੱਜੇ ਪੈਰ ਖੁਰਕਦਿਆਂ ਆਖਿਆ।

"ਹੈ ਤੇਰੀ ਕੁੱਤੇ ਬਾਜ਼ੀਗਰ ਦੀ !" ਨੰਬਰਦਾਰ ਨੇ ਇਉਂ ਮੂੰਹ ਵੱਟਿਆ, ਜਿਵੇਂ ਲੜਾਕੀ ਮਿਰਚ ਜੀਭ ਉਤੇ ਘੁਲ ਗਈ ਸੀ।

"ਚਾਚਾ ਟੁੱਟੇ ਹੱਡ ਤਾਂ ਜੁੜ ਜਾਣਗੇ, ਪਰ ਮੇਰੀ ਪਾਟੀ ਜਾਗਟ ਦਾ ਕੀ ਬਣੂੰ।" ਇਉਂ ਜਾਪਦਾ ਸੀ ਜਿਵੇਂ ਮੁੰਡੇ ਦੀ ਜਵਾਨੀ ਦਾ ਅਮੋਲ ਧਨ ਖੂਹ ਖਾਤੇ ਪੈ ਗਿਆ ਸੀ।

ਹਰਨਾਮਾ ਤੇ ਨੈਣਾ ਤੁਰੇ ਹੀ ਸਨ; ਜਦੋਂ ਨੂੰ ਮੰਗੀ ਦਾ ਸਾਈਕਲ ਥਾਣੇ ਅਗੇ ਆ ਰੁਕਿਆ।

"ਜਨਾਬ, ਸਰਕਾਰ ਆਖਦੇ ਐ, ਤੁਸੀਂ ਇਕ ਹਵਾਲਦਾਰ ਨਾਲ ਚਾਰ ਸਿਪਾਹੀਆਂ ਦੀ ਪੱਕੀ ਡਿਊਟੀ ਹੀ ਲਾ ਦਿਓ, ਨਹੀਂ ਤਾਂ...।" ਅਗੋਂ ਮੰਗੀ ਕੁਝ ਵੀ ਆਖਣੋਂ ਰੁਕ ਗਿਆ।

"ਪੰਜਾਹ ਪਿੰਡ ਐ ਸਾਰੇ ਥਾਣੇ ਦੇ; ਜੇ ਚਾਰ ਚਾਰ ਸਿਪਾਹੀ ਹਰ ਪਿੰਡ ਲਾਉਣ ਲੱਗੇ, ਫੋਰਸ ਕਿੰਨੀ ਚਾਹੀਦੀ ਐ ?" ਅਸਲ ਵਿਚ ਰਾਤ ਨੂੰ ਪੱਕੀਆਂ ਇਤਲਾਹਾਂ ਆ ਜਾਣ ਤੇ ਵੀ ਥਾਣੇਦਾਰ ਨੇ ਆਪੂੰ ਜਰਕਦਿਆਂ ਨਕਸਲਵਾੜੀਆਂ ਨਾਲ ਮੱਥਾ ਨਹੀਂ ਲਾਇਆ ਸੀ। ਉਸ ਉਠ ਰਹੇ ਉਪੱਦਰਵ ਬਾਰੇ ਘਟਾ ਕੇ ਐਸ. ਪੀ. ਨੂੰ ਰੀਪੋਰਟ ਭੇਜੀ ਸੀ। ਉਹ ਚਾਹੁੰਦਾ ਸੀ, ਕਿਸੇ ਤਰ੍ਹਾਂ ਬਲਾ ਟਲ ਜਾਵੇ। ਪਰ ਬਲਾ ਦਿਨੋਂ ਦਿਨ ਗੁਲਜ਼ਾਰਦੀ ਜਾ ਰਹੀ ਸੀ। ਉਸ ਸਰਦਾਰ ਮੁਖਬੈਨ ਸਿੰਘ ਨੂੰ ਸਮਝਾਉਣ ਦੀ ਕੋਸ਼ਸ਼ ਕੀਤੀ।

"ਤੁਸੀਂ ਜ਼ਮੀਨ ਦਾ ਫਾਹਾ ਵੱਢ ਕੇ ਪਾਸੇ ਹੋਵੋ।"

"ਫਾਹਾ ਕਿਵੇਂ ਵੱਢਾਂ। ਤੁਸੀਂ ਕੋਈ ਗਾਹਕ ਲਿਆਓ। ਤੁਹਾਡਾ ਆਪਣਾ ਬੰਦਾ ਏ ਤਾਂ ਸਸਤੀ ਦੇ ਦੇਵਾਂਗਾ।" ਉਸ ਆਪਣੀ ਸਮੱਸਿਆ ਥਾਣੇਦਾਰ ਅਗੇ ਰੱਖ ਦਿਤੀ।

"ਕਾਲਿਆਂ ਵਾਲੀ ਦਾ ਸਰਪੰਚ ਮੇਰੇ ਕੋਲ ਬੜ੍ਹ ਮਾਰਦਾ ਸੀ ਕਿ ਮੁਖਬੈਨ ਸਿੰਘ ਜ਼ਮੀਨ ਛੱਡ ਕੇ ਪਾਸੇ ਹੋਵੇ; ਅਸੀਂ ਸਮਝਾਂਗੇ ਨਕਸਲਵਾੜੀਆਂ ਨਾਲ।" ਥਾਣੇਦਾਰ ਨੂੰ ਸੋਚ ਫੁਰੀ, ਵਚੋਲਾ ਬਣ ਕੇ ਇਸ ਜ਼ਮੀਨ ਵਿਚੋਂ ਚੰਗਾ ਹੱਥ ਮਾਰਿਆ ਜਾ ਸਕਦਾ ਏ। ਉਸ ਨੂੰ ਯਾਦ ਆ ਗਿਆ, ਰਾਜਧਾਨੀ ਤੋਂ ਪੰਜ ਛੇ ਮੀਲ ਦੂਰ ਰੀਟਾਇਰਡ ਪੁਲੀਸ ਅਫ਼ਸਰਾਂ ਨੇ ਧੱਕੇ ਨਾਲ ਮੁਜ਼ਾਰੇ ਉਜਾੜ ਕੇ ਸਾਲਮ ਪਿੰਡ ਉਤੇ ਕਬਜ਼ਾ ਕਰ ਲਿਆ ਸੀ। ਮੁਜ਼ਾਰਿਆਂ ਦੀ ਕਿਸੇ ਅਦਾਲਤ ਨੇ ਵੀ ਦਾਦ ਫਰਿਆਦ ਨਹੀਂ ਸੁਣੀ ਸੀ। ਮੁਜ਼ਾਰਿਆਂ ਤੋਂ ਕਬਜ਼ਾ ਲੈਣ ਸਮੇਂ ਉਹ ਆਪ ਪੁਲੀਸ ਫੋਰਸ ਵਿਚ [illegible] ਸੀ।

"ਲਿਆਓ ਟਕਰਾਓ। ਮੈਂ ਪਹਿਲੇ ਸਾਰੇ ਸੌਦੇ ਕੈਂਸਲ ਕਰ ਦੇਂਦਾ ਆਂ।" ਜਾਗੀਰਦਾਰ ਉਲਟਾ ਥਾਣੇਦਾਰ ਨਾਲ ਹੱਥ ਕਰ ਰਿਹਾ ਸੀ। ਕਿਉਂਕਿ ਅੱਧੀ ਜ਼ਮੀਨ ਦੇ ਉਹ ਬਿਆਨੇ ਫੜ ਚੁੱਕਾ ਸੀ। ਜ਼ਮੀਨ ਅਜਿਹਾ ਲਾਲਚ ਸੀ, ਜਿਸ ਉਤੇ ਛੋਟੇ ਤੋਂ ਵੱਡਾ ਹਰ ਆਦਮੀ ਬੇਈਮਾਨ ਹੋਣ ਲਈ ਤਿਆਰ ਸੀ।

ਥਾਣੇਦਾਰ ਨੇ ਸਿਪਾਹੀ ਭੇਜ ਕੇ ਕਾਲਿਆਂ ਵਾਲੀ ਦੇ ਸਰਪੰਚ ਭਾਗ ਸਿੰਘ ਨੂੰ ਬੁਲਾ ਲਿਆ। ਉਸ ਨਾਲ ਦੋ ਸੌ ਰੁਪਏ ਵਿਘੇ ਦੇ ਹਿਸਾਬ ਸੌ ਵਿਘੇ ਦਾ ਪਹਿਲਾ ਸਿੱਧਾ ਸੌਦਾ ਤੈਅ ਹੋ ਗਿਆ। ਚਕੌਤੇ ਉਤੇ ਜਿੰਨੀ ਮਰਜ਼ੀ ਹੋਰ ਜ਼ਮੀਨ ਵਾਹ ਲਵੇ। ਮੁਖਬੈਨ ਸਿੰਘ ਨੂੰ ਹੋਰ ਜ਼ਮੀਨ ਵਾਹੁਣ ਉਤੇ ਕੋਈ ਇਤਰਾਜ਼ ਨਹੀਂ ਸੀ। ਇਸ ਤਰ੍ਹਾਂ ਮੁਜ਼ਾਰਿਆਂ ਨਾਲ ਸਾਹਮਣੀ ਟੱਕਰ ਵਿਚ ਉਹ ਪਿਛਾਂਹ ਹਟ ਜਾਂਦਾ ਸੀ ਤੇ ਉਸ ਦੀ ਥਾਂ ਭਾਗ ਸਿੰਘ ਸਰਪੰਚ ਦਾ ਮੱਥਾ ਆ ਜੁੜਦਾ ਸੀ। ਥਾਣੇਦਾਰ ਆਪਣੇ ਭਰਾ ਲਈ ਇਸ ਸੌਦੇ ਵਿਚੋਂ ਪੰਜਾਹ ਵਿਘੇ ਦਾ ਟਿੱਪ ਜਾਗੀਰਦਾਰ ਨੂੰ ਮਨਾਈ ਬੈਠਾ ਸੀ। ਇਸ ਨਵੇਂ ਸੌਦੇ ਦੀ ਅਫਵਾਹ ਮੁਜ਼ਾਰਿਆਂ ਨੂੰ ਝਟ ਹੋ ਗਈ, ਜਦੋਂ ਕਾਲਿਆਂਵਾਲੀ ਦੇ ਸਰਪੰਚ ਨੂੰ ਚੰਗੀ ਚੰਗੀ ਜ਼ਮੀਨ ਦੇ ਬੰਨਿਆਂ ਉਤੇ ਫਿਰਦਿਆਂ ਤੱਕਿਆ।

ਅਗਲੀ ਸਵੇਰ ਸਰਪੰਚ ਨੇ ਆਪਣੇ ਬਾਰ ਨੂੰ ਲਾਲ ਸਿਆਹੀ ਨਾਲ ਪੰਜਾਬੀ ਵਿਚ ਲਿਖਿਆ ਇਸ਼ਤਿਹਾਰ ਚੁੰਬੜਿਆ ਤੱਕਿਆ। ਰਾਤ ਦੀਆਂ ਸ਼ਰਾਬੀ ਅੱਖਾਂ ਨੂੰ ਲਾਲ ਅੱਖਰ ਚੰਗਿਆੜੇ ਦਗਦੇ ਪ੍ਰਤੀਤ ਹੋ ਰਹੇ ਸਨ। ਜਿਹੜੀ ਜ਼ਮੀਨ ਪੰਜ ਹਜ਼ਾਰ ਰੁਪਏ ਏਕੜ ਨੂੰ ਨਹੀਂ ਮਿਲਦੀ ਸੀ, ਉਸ ਅੱਠ ਸੌ ਰੁਪਏ ਵਿਚ ਇਕ ਤਰ੍ਹਾਂ ਧਾੜਾ ਮਾਰ ਲਿਆ ਸੀ ਤੇ ਰਾਤੀਂ ਸ਼ਰਾਬ ਪੀ ਪੀ ਦੋਸਤਾਂ ਮਿੱਤਰਾਂ ਨਾਲ ਖੁਸ਼ੀਆਂ ਮਨਾਈਆਂ ਸਨ। ਉਸ ਮੁਖਬੈਨ ਸਿੰਘ ਉਤੇ ਬੇਵਸਾਹੀ ਕਰਦਿਆਂ ਕਾਹਲੀ ਵਿਚ ਹਜ਼ਾਰ ਰੁਪਈਆ ਬਿਆਨਾ ਵੀ ਫੜਾ ਦਿਤਾ ਸੀ। ਉਸ ਖੁਮਾਰੀਆਂ ਅੱਖਾਂ ਮਲ ਕੇ ਇਸ਼ਤਿਹਾਰ ਪੜ੍ਹਿਆ :

ਇਨਕਲਾਬ ਜ਼ਿੰਦਾਬਾਦ !

ਖ਼ਬਰਦਾਰ ! ਜੇ ਭੈਣੀ ਦੀ ਜ਼ਮੀਨ ਵਿਚ ਪੈਰ ਪਾਇਆ। ਬੰਬ ਸੁੱਟ ਕੇ ਪਰਵਾਰ ਸਮੇਤ ਘਰ ਉਡਾ ਦਿਤਾ ਜਾਵੇਗਾ। ਫਿਰ ਅਸੀਂ ਬੇਦੋਸ਼ !

ਕਿਸਾਨਾਂ ਮਜ਼ਦੂਰਾਂ ਦੇ ਸਾਥੀ,<br>ਨਕਸਲਵਾੜੀ

ਇਸ਼ਤਿਹਾਰ ਪੜ੍ਹ ਕੇ ਬੰਬ ਭਾਗ ਸਿੰਘ ਦੇ ਘਰ ਦੀ ਥਾਂ ਦਿਮਾਗ਼ ਵਿਚ ਆ ਫਟਿਆ। ਉਸ ਨੂੰ ਸਰਪੰਚੀ ਸਮੇਤ ਸਾਰਾ ਪਿੰਡ, ਭੈਣੀ ਦੀ ਜ਼ਮੀਨ ਅਤੇ ਮੁਖਬੈਨ ਸਿੰਘ ਦੀ ਹਵੇਲੀ ਵੀ ਘੁੰਮਦੇ ਜਾਪੇ। ਉਹ ਝਟ ਸਾਈਕਲ ਭਜਾ ਕੇ ਜਾਗੀਰਦਾਰ ਕੋਲ ਆ ਗਿਆ ਅਤੇ ਬਿਆਨਾ ਮੋੜਨ ਲਈ ਜ਼ਿਦ ਕਰਨ ਲੱਗਾ। ਅਗੋਂ ਮੁਖਬੈਨ ਸਿੰਘ ਕੱਚੀਆਂ ਗੋਲੀਆਂ ਨਹੀਂ ਖੇਲਿਆ ਹੋਇਆ ਸੀ। ਉਹ ਅਸਲੋਂ ਲੋਹੇ ਦਾ ਬਣ ਹੋ ਗਿਆ। ਸਰਪੰਚ ਹੁਣ ਬੁਰੀ ਤਰ੍ਹਾਂ ਫਸ ਗਿਆ। ਉਹ ਜ਼ਮੀਨ ਛਡਦਾ ਸੀ, ਪਰ ਜ਼ਮੀਨ ਉਸ ਨੂੰ ਨਹੀਂ ਛਡਦੀ ਸੀ। ਜਦੋਂ ਉਸ ਦੇ ਮੁਖਬੈਨ ਸਿੰਘ ਅਗੇ ਤਰਲੇ ਮਿੰਨਤਾਂ ਵੀ ਕਾਰੇ ਨਾ ਆਏ, ਉਸ ਹਜ਼ਾਰ ਰੁਪਏ ਨੂੰ ਲੱਤ ਮਾਰ ਕੇ ਜਾਨਾਂ ਬਚਾਉਣ ਵਿਚ ਭਲੀ ਸਮਝੀ। ਡਰ ਨਾਲ ਉਹਦਾ ਲਹੂ ਪਾਣੀ ਬਣਿਆ ਪਿਆ ਸੀ : ਖ਼ਬਰੇ ਰਾਹ ਪਹਿੜੇ ਹੀ ਘੱਗਾ ਚਿੱਤ ਕਰ ਦੇਣ। ਉਨ੍ਹਾਂ ਦਾ ਕੀ ਏ, ਗੋਲੀ ਹੀ ਮਾਰ ਦੇਣੀ ਏ। ਉਹ ਸਰੋਤੇ ਸਰੋਤ ਸੂਹ ਕੱਢਦਾ ਹਰਨਾਮੇ ਦੇ ਟਿਊਬਵੈੱਲ ਉਤੇ ਬੀਰੂ ਦੇ ਪੈਰੀਂ ਆ ਡਿੱਗਾ।

"ਕਾਕਾ ! ਵਾਹਿਗੁਰੂ ਬੋਲ ਕੇ ਮੈਨੂੰ ਬਚਾ, ਕਿਵੇਂ ਬਚਾ। ਤੇਰੇ ਪਿਉ ਨਾਲ ਗੁਆਂਢ ਮੱਥੇ ਲਿਹਾਜ਼ ਰਿਹਾ ਏ। ਮੈਂ ਉਨ੍ਹਾਂ ਦੇ ਰਾਹ ਨਹੀਂ ਲੰਘਦਾ।"

"ਮੈਂ ਤਾਂ ਤਾਇਆ ਕਿਸੇ ਨੂੰ ਜਾਣਦਾ ਈ ਨਹੀਂ।" ਬੀਰੂ ਨੇ ਪੈਂਦੀ ਸੱਟ ਬੜੇ ਬੂਹ ਨਾ ਲੱਗਣ ਦਿਤਾ। "ਤੈਨੂੰ ਕਿਸੇ ਗ਼ਲਤ ਦਸ ਪਾਈ ਐ।" ਉਹ ਕਪਾਹ ਦੀ ਗੋਡੀ ਕਰ ਰਿਹਾ ਸੀ।

"ਬੱਚੂ ਮੈਂ ਤੇਰਾ ਆਸਰਾ ਤੱਕ ਕੇ ਆ ਗਿਆ ਹਾਂ। ਰੱਖ ਲੈ, ਚਾਹੇ ਮਰਵਾ ਦੇ।" ਤੇਰੇ

ਟਿਊਬਵੈੱਲ ਤੋਂ ਨਹੀਂ ਜਾਣਾ।" ਭਾਗ ਸਰਪੰਚ ਨੇ ਬੀਰੂ ਦੀ ਕਸੀਏ ਵਾਲੀ ਬਾਂਹ ਫੜ ਲਈ। "ਮੈਂ ਤੇਰੇ ਪਿਉ ਨੂੰ ਲੈ ਆਵਾਂ ? ਦੇਖ ਓਏ ਸੂਹਣਿਆ ! ਮੈਂ ਤੇਰਾ ਅਹਿਸਾਨ ਸਾਰੀ ਉਮਰ ਨਹੀਂ ਭੁੱਲਾਂਗਾ।" ਬੀਰੂ ਭਾਗ ਦੀ ਪਤਲੀ ਹਾਲਤ ਵੇਖ ਕੇ ਸੋਚੀਂ ਪੈ ਗਿਆ। ਭਾਗ ਸਰਪੰਚ ਨੇ ਜਾਣਿਆ, ਬਸ ਕੰਮ ਬਣ ਗਿਆ। "ਮੇਰੇ ਬੱਚਿਆਂ ਤੇ ਈ ਤਰਸ ਖਾਹ ?"

"ਤਾਇਆ, ਤੂੰ ਕਿਸੇ ਕੋਲ ਫੁਟ ਪੈਣਾ ਏ, ਸਿਆਪਾ ਹੋਰ ਪੈ ਜਾਣਾ ਏ; ਨਾਲੇ ਮੇਰਾ ਚੰਮ ਲੁਹਾਏਂਗਾ।"

"ਸ਼ੇਰਾ ਵਾਹਗੁਰੂ ਬੋਲ। ਚੂਕ ਨਾ ਨਿਕਲੂ ਕਿਤੇ। ਬਲਦ ਦੀ ਪੂਛ ਫੜਦਾਂ। ਤੂੰ ਇਕ ਵਾਰ ਔਖੋਂ ਰਖ; ਤੇਰੇ ਰਖਣ ਦਾ ਆਂ।" ਭਾਗ ਦੇ ਹੱਥਾਂ ਨਾਲ ਉਹਦੀ ਬਕਰੀ ਦਾਹੜੀ ਵੀ ਕੰਬੀ ਜਾ ਰਹੀ ਸੀ।

"ਚੰਗਾ, ਪਰਸੋਂ ਪਹਿਲੀ ਰਾਤ ਨੂੰ ਆ ਜਾਵੀਂ। ਵੇਖੀਂ ਕਿਸੇ ਕੋਲ ਕੁਸਕ ਬਹਿੰਦਾ ਹੋਵੇਂ ?"

"ਵਾਹਗੁਰੂ ਬੋਲ। ਕੋਈ ਖ਼ਤਰਾ ਤਾਂ......? ਵੇਖ ਲੈ, ਮੈਂ ਤੇਰੇ ਭਰੋਸੇ ਤੇ ਆਉਨਾ ਏਂ ?" ਉਸ ਸੱਜੇ ਹੱਥ ਨਾਲ ਦਾਹੜੀ ਨੂੰ ਘੁਟ ਕੇ ਫੜਿਆ ਹੋਇਆ ਸੀ।

"ਬੇਫ਼ਿਕਰ ਹੋ ਕੇ, ਦੜਦੜਾਂਦਾ ਆ ਜਾਵੀਂ। ਬਾਪੂ ਕੋਲ ਗੱਲ ਨਾ ਕਰੀਂ, ਜਵਾਂ ਈ।"

"ਨਾਂਅ, ਮੈਂ ਕਿਤੇ ਕਮਲਾ ਆਂ, ਆਪਣੀ ਖੀਰ ਵਿਚ ਸੁਆਹ ਧੂੜਾਂਗਾ।" ਉਹ ਭਰੋਸਾ ਮਿਲ ਜਾਣ ਤੇ ਵੀ ਧੜਕਦੇ ਦਿਲ ਨਾਲ ਕਾਲਿਆਂ ਵਾਲੀ ਨੂੰ ਪਰਤ ਗਿਆ।

ਤੀਜੇ ਦਿਨ ਔਰੇ ਔਰ ਹੁੰਦੀ ਨੂੰ ਹੀ ਸਰਪੰਚ ਬੀਰੂ ਕੋਲ ਪੁੱਜ ਗਿਆ। ਉਸ ਨੂੰ ਡਰ ਸੀ, ਕਿਤੇ ਅਨ੍ਹੇਰੇ ਵਿਚ ਹੀ ਜਮਦੂਤਾਂ ਦਾ ਸਾਹਮਣਾ ਨਾ ਹੋ ਜਾਵੇ। ਉਹ ਪਿੰਡ ਵਿਚ ਆਪਣੀ ਸਰਪੰਚੀ ਦੀ ਭੱਲ ਵੀ ਨਹੀਂ ਗਵਾਉਣਾ ਚਾਹੁੰਦਾ ਸੀ। ਏਸੇ ਲਈ ਪੜ੍ਹਨ ਸਾਰ ਉਸ ਲਾਲ ਇਸ਼ਤਿਹਾਰ ਪਾੜ ਸੁੱਟਿਆ ਸੀ।

ਬੀਰੂ ਦੇ ਬਾਪੂ ਨੰਬਰਦਾਰ ਨੇ ਮੁਰੱਬੇਬੰਦੀ ਵਿਚ ਪਿੰਡੋਂ ਦੂਰ ਜ਼ਮੀਨ ਚੁਕ ਲਈ ਸੀ। ਉਸ ਕਾਨੂੰਨਗੋ ਨਾਲ ਖਾਣ ਪੀਣ ਸਾਂਝਾਂ ਕਰ ਕੇ ਇਕ ਔਂਤ ਬੁੱਢੇ ਦਾ ਕੁਰਾ ਆਪਣੇ ਨਾਲ ਕਟਵਾ ਲਿਆ। ਬੁੱਢਾ ਅਫ਼ੀਮ ਦਾ ਆਦੀ ਸੀ, ਹਰਨਾਮਾ ਅਫ਼ੀਮ ਦੇ ਸਮਗਲਰਾਂ ਕੋਲੋਂ ਸਸਤੀ ਇੱਟ ਲੈ ਕੇ ਉਸ ਨੂੰ ਮਹਿੰਗੇ ਭਾਅ ਦੇ ਦੇਂਦਾ। ਉਹ ਅੜੇ ਥੁੜੇ ਅਮਲੀ ਨੂੰ ਸੌ ਪੰਜਾਹ ਦੀ ਮਦਦ ਵੀ ਦੇ ਛਡਦਾ। ਹੌਲੀ ਹੌਲੀ ਚੁਸਤ ਨੰਬਰਦਾਰ ਨੇ ਅਮਲੀ ਨਾਲ ਪੱਕੀ ਯਾਰੀ ਗੰਢ ਲਈ। ਹੋਰ ਥੋੜੇ ਸਮੇਂ ਪਿਛੋਂ ਬੁੱਢੇ ਕੰਨ ਵਲੇਲ ਪਾਈ ਕਿ ਉਹਦੇ ਸ਼ਰੀਕ ਉਸ ਦਾ ਕੰਡਾ ਈ ਕੱਢਣ ਨੂੰ ਫਿਰਦੇ ਐ। ਹਰਨਾਮੇ ਨੇ ਮਣੋਂ ਜੋੜ ਕੇ ਦਸਿਆ ਕਿ ਸ਼ਰੀਕ ਸਮਝਦੇ ਐ, ਅਮਲੀ ਨੇ ਅਫ਼ੀਮ ਖਾ ਖਾ ਜ਼ਮੀਨ ਮੁਕਾ ਦੇਣੀ ਏਂ। ਡਰਪੋਕ ਅਮਲੀ ਸ਼ਕ ਦੇ ਭਾਂਜੇ ਨੂੰ ਸੱਚ ਮੰਨ ਗਿਆ। ਮਾਰੇ ਜਾਣ ਦੇ ਡਰ ਨਾਲ ਅਮਲੀ ਦਾ ਅੰਦਰ ਕੰਬ ਗਿਆ। ਉਹ ਆਪਣਾ ਮੰਜਾ ਹਮੇਸ਼ਾ ਲਈ ਹਰਨਾਮੇ ਦੇ ਘਰ ਚੁਕ ਲੈ ਆਇਆ। ਨੰਬਰਦਾਰ ਬੁੱਢੇ ਦੀ ਚਾਲ੍ਹੀ ਵਿਘੇ ਜ਼ਮੀਨ ਵਟਾਈ ਉਤੇ ਵਾਹੁਣ ਲਗ ਪਿਆ। ਹੌਲੀ ਹੌਲੀ ਅੱਧ ਪਚੱਧ ਗਹਿਣੇ ਕਰਵਾ ਲਈ। ਅਖ਼ੀਰ ਬਚਦੀ ਜ਼ਮੀਨ ਅਮਲੀ ਨੇ ਬੀਰੂ ਨੂੰ ਮੁਤਬੰਨਾ ਬਣਾ ਕੇ ਵਸੀਅਤ ਕਰ ਦਿਤੀ। ਜ਼ਮੀਨ ਦਾ ਟੱਕ ਇਕ ਸੌ ਪੱਚੀ ਵਿਘੇ ਦਾ ਕਰ ਕੇ ਹਰਨਾਮੇ ਨੂੰ ਗੱਲ ਚੱਬ ਕੇ ਆਉਣ ਲਗ ਪਈ। ਉਸ ਜ਼ਮੀਨ ਵਿਚ ਸਾਢੇ ਸੱਤ ਹਾਰਸ ਪਾਵਰ ਦੀ ਮੋਟਰ ਲਵਾਈ ਹੋਈ ਸੀ। ਬਿਜਲੀ ਦੇ ਪਾਣੀ ਨੇ ਹੀ ਅਮਲੀ ਦੇ ਮਨ ਵਟਾਈ ਬਹੁਤੀ ਆਉਣ ਦਾ ਲਾਲਚ ਪੈਦਾ ਕੀਤਾ ਸੀ। ਮੋਟਰ ਦੀ ਕਣਕ ਬੁੱਢਾ ਦੋ ਸਾਲ ਤੋਂ ਵਧ ਨਾ ਖਾ ਸਕਿਆ। ਲੋਕਾਂ ਵਿਚ ਅਫ਼ਵਾਹ ਆਮ ਸੀ, ਹਰਨਾਮੇ ਨੇ ਅਮਲੀ ਨੂੰ ਆਪ ਮਾਰਿਆ ਹੈ। ਕਈ ਆਖਦੇ ਹਨ, ਇਕ ਨੀਮ-ਹਕੀਮ ਨਾਲ ਮਿਲ ਕੇ ਪਾਰ ਬੁਲਾ

ਦਿਤਾ। ਬੁੱਢਾ ਬੀਰੂ ਨਾਲ ਟਿਊਬਵੈੱਲ ਦੀ ਬੈਠਕ ਵਿਚ ਹੀ ਰਹਿੰਦਾ ਸੀ। ਏਥੇ ਈ ਤਾਇਆ ਭਤੀਜਾ ਚਾਹ ਕਰਿਆ ਕਰਦੇ ਅਤੇ ਦਾਲ ਭਾਜੀ ਨੂੰ ਤੜਕੇ ਲਾਉਂਦੇ। ਰੋਟੀ ਉਨ੍ਹਾਂ ਦੀ ਪਿੰਡੋਂ ਆ ਜਾਂਦੀ ਸੀ। ਮਰਨ ਤੋਂ ਪਹਿਲਾਂ ਅਮਲੀ ਨੇ ਬੀਰੂ ਨੂੰ ਘਰਦਿਆਂ ਤੋਂ ਚੋਰੀ ਚੋਰੀ ਅਫੀਮ ਦਾ ਪੱਕਾ ਗੇਝਾ ਪਾ ਦਿਤਾ ਸੀ।

ਜਦੋਂ ਬੀਰੂ ਦੀ ਮਖਿਆਲੀ ਕੁੱਤੀ ਭੌਂਕੀ, ਜਾਗਦਾ ਸਰਪੰਚ ਅਲਾਣੀ ਮੰਜੀ ਉਤੇ ਸਾਰਾ ਕੰਬ ਗਿਆ। ਬੀਰੂ ਨੇ ਟੌਊਂ ਟੌਊਂ ਕਰਦੀ ਕੁੱਤੀ ਨੂੰ ਬੁਸ਼ਕਾਰ ਲਿਆ ਅਤੇ ਆਪ ਆਏ ਓਪਰੇ ਬੰਦਿਆਂ ਨਾਲ ਉਠ ਕੇ ਤੁਰ ਗਿਆ। ਭਾਗ ਸਿੰਘ ਦੀ ਚੌੜੀ ਹਿੱਕ ਵਿਚ ਭੁਚਾਲ ਛਿੜਿਆ ਹੋਇਆ ਸੀ। ਮਨ ਦੇ ਭੈ ਕਾਰਨ, ਉਹ ਮੰਜੀ ਛੱਡ ਕੇ ਵਡੀ ਵਡੀ ਹਾੜ੍ਹੂ ਚਰ੍ਹੀ ਦੀ ਆੜ ਵਿਚ ਹੋ ਕੇ ਬਹਿ ਗਿਆ। ਪੰਜਾਂ ਕੁ ਮਿੰਟਾ ਪਿਛੋਂ ਬੀਰੂ ਨੇ ਖ਼ਾਲੀ ਮੰਜੀ ਵੇਖ ਕੇ ਬੈਠਵੀਂ ਆਵਾਜ਼ ਮਾਰੀ :

"ਤਾਇਆ ਭਾਗ ਸਿਆਂ ?"

"ਆਇਆ ਭਤੀਜ।" ਸਰਪੰਚ ਬੀਰੂ ਵਾਲੀ ਸੁਰ ਵਿਚ ਹੀ ਬੋਲਿਆ। "ਕਾਹਦਾ ਪਿਛਲੀ ਉਮਰੇ ਤਾਂ ਪੇਸ਼ਾਬ ਵੀ ਤੰਗ ਕਰਨ ਲਗ ਪੈਂਦਾ ਏ।" ਭਾਵੇਂ ਉਸ ਬੀਰੂ ਨੂੰ ਟਰਪੱਲ ਮਾਰਿਆ; ਪਰ ਡਰਦਿਆਂ ਉਸ ਦਾ ਪੇਸ਼ਾਬ ਨਿਕਲ ਜ਼ਰੂਰ ਗਿਆ ਸੀ।

"ਆ ਜਾਹ, ਮੈਂ ਉਨ੍ਹਾਂ ਨੂੰ ਬੇਰੀ ਹੇਠਾਂ ਬਹਾ ਆਇਆ ਹਾਂ।"

"ਪੁੱਤਰਾ ਕੋਈ ਖ਼ਤਰਾ ਵਤਰਾ ਤਾਂ ਨਹੀਂ ?" ਸਰਪੰਚ ਨੇ ਜ਼ੋਰੀਂ ਬੋਲ ਕਰਾਰਾ ਕਰਦਿਆਂ ਪੁੱਛਿਆ।

"ਤਾਇਆ ਮੇਰੇ ਹੁੰਦਿਆਂ ! ਤੂੰ ਖ਼ਤਰਿਆਂ ਨੂੰ ਦਿਲੋਂ ਕਢ ਛੱਡ।" ਉਹ ਅਗੇ ਅਗੇ ਕੀੜੇ ਮਕੌੜੇ ਤੋਂ ਟੱਕੀ ਠਕੋਰਦਾ ਜਾ ਰਿਹਾ ਸੀ।

ਸਰਪੰਚ ਬਾਹਰੋਂ ਕੰਬਦਾ ਤੇ ਅੰਦਰੋਂ ਤਰਹਿੰਦਾ ਪਿਛੇ ਪਿਛੇ ਤੁਰਿਆ ਗਿਆ। ਉਹ ਦੋ ਕੁ ਖੇਤ ਲੰਘ ਕੇ ਬੇਰੀ ਨੇੜੇ ਆਏ ਸੀ ਕਿ 'ਟੀਂਅ' ਕਰਦਾ ਫ਼ਾਇਰ ਬੇਰੀ ਦੇ ਪੱਤੇ ਛਾਣਦਾ ਅੱਧੇ ਕੁ ਚੰਦ ਨੂੰ ਸਿੱਧਾ ਨਿਕਲ ਗਿਆ। ਫ਼ਾਇਰ ਕਰਨ ਵਾਲਾ ਸਰਪੰਚ ਨੂੰ ਪਰਾਲ ਕਰਿਆ ਚਾਹੁੰਦਾ ਸੀ। ਭਾਗ ਵੱਟੋ ਵੱਟ ਆਉਂਦਾ ਔਖੜ ਕੇ ਡਿਗਣੋਂ ਮਸੀਂ ਬਚਿਆ।

"ਕਿਉਂ ਰਾਉਂਡ ਅਜਾਈਂ ਗਵਾਉਂਦਾ ਏਂ, ਅਗੇ ਸੁਖਾਲੇ ਮਿਲ ਜਾਂਦੇ ਐ ?" ਬੇਰੀ ਹੇਠਲੇ ਢਾਣੇ ਵਿਚੋਂ ਇਕ ਨੇ ਵਰਜਦਿਆਂ ਆਖਿਆ।

"ਸੁਣਾ ਫੇਰ ਸਰਪੰਚਾ, ਤੇਨੂੰ ਭੈਣੀ ਵਾਲੀ ਜ਼ਮੀਨ ਦੀ ਰਜਿਸਟਰੀ ਕਰਵਾ ਦੇਈਏ ?" ਫ਼ਾਇਰ ਕਰਨ ਵਾਲੇ ਨੇ ਏਨੀ ਕਹਿ ਕੇ ਭਾਗ ਸਿੰਘ ਦੀਆਂ ਖਾਨਿਉਂ ਗਵਾ ਦਿਤੀਆਂ।

"ਸਰਦਾਰੋ, ਵਾਹਗੁਰੂ ਬੋਲ ਕੇ ਕਿਵੇਂ ਖਹਿੜਾ ਵੀ ਛੱਡਦੇ ਓ ?" ਸਰਪੰਚ ਹੱਥ ਬੰਨ੍ਹ ਕੇ ਖਲੋ ਗਿਆ। "ਮੱਤ ਮਾਰੀ ਗਈ ਲਾਲਚ ਵਿਚ ਆ ਕੇ; ਮੇਰਾ ਹਜ਼ਾਰ ਬਿਆਨੇ ਵਾਲਾ ਵੀ ਉਹ ਮੁਕਰ ਗਿਆ।"

"ਉਹਨੂੰ ਕਾਲੇ ਨਾਗ ਨੂੰ ਤਾਂ ਹਜ਼ਾਰ ਦੇ ਆਇਆ ਏਂ; ਏਧਰ ਲੋਕਾਂ ਲਈ ਮਰਨ ਵਾਲਿਆਂ ਵਲ ਵੀ ਵੇਖ ?" ਸੋਚੀਂ ਪਏ ਭਾਗ ਨੂੰ ਵੇਖ ਕੇ ਸਾਥੀ ਨੇ ਮੁੜ ਰੜਕ ਨਾਲ ਆਖਿਆ। "ਵੇਖ ਲੈ, ਮੇਰਾ ਨਾਂ ਵੀ ਹੁਕਮਾ ਏ। ਖੂਹ ਵਿਚੋਂ ਇੱਟ ਹੁਣ ਸੁੱਕੀ ਨਹੀਂ ਨਿਕਲਣੀ।" ਹੁਕਮੇ ਨੇ ਆਪਣੀ ਤਰ੍ਹਾਂ ਦੀ ਝੱਸੀ ਨਾਲ ਸਰਪੰਚ ਨੂੰ ਅੰਦਰੋਂ ਬਾਹਰੋਂ ਹਲੂਣ ਸੁੱਟਿਆ।

ਭਾਗ ਦਾ ਇਕਦਮ ਪਹਿਲਾ ਡਰ ਲਹਿ ਗਿਆ; ਮੈਨੂੰ ਮਾਰਦੇ ਨਹੀਂ। ਉਸ ਹਮਦਰਦੀ ਭਾਲ-ਦੀਆਂ ਨਜ਼ਰਾਂ ਨਾਲ, ਬੇਰੀ ਦੀ ਮਟਕ ਚਾਨਣੀ ਵਿਚ ਵਾਰੀ ਵਾਰੀ ਸਾਰਿਆਂ ਨੂੰ ਤੱਕਿਆ ਤੇ ਆਪੇ ਨੂੰ ਥਿੜਕਣੋਂ ਰੋਕਦਿਆਂ ਕਿਹਾ :

"ਹੁਣ ਵਹਿੜਕਾ ਤਾਂ ਖੂਹ ਵਿਚ ਡਿੱਗ ਈ ਪਿਆ ਏ; ਤੁਸੀਂ ਵੀ ਖੱਸੀ ਕਰ ਲਓ।"

ਸਰਪੰਚ ਦੀ ਗੱਲ ਨਾਲ ਸਾਰੇ ਹੱਸ ਪਏ, ਉਸ ਸਾਰਿਆਂ ਦੇ ਮਨੋਂ ਮਾਰੂ ਵਿਹੁ ਲਾਹੁਣ ਵਾਸਤੇ ਹੀ ਚੋਟ ਦਾ ਰਾਹ ਅਪਣਾਇਆ ਸੀ। ਉਹ ਛੇਤੀ ਹੀ ਉਨ੍ਹਾਂ ਨਾਲ ਘੁਲਿਆ ਮਿਲਿਆ ਚਾਹੁੰਦਾ ਸੀ।

"ਦੇਖ ਬਈ ਭਾਗ ਸਿਆਂ!" ਪੀਰੂ ਨੇ ਉਸ ਨੂੰ ਸੰਜੀਦਗੀ ਨਾਲ ਆਖਿਆ। "ਕੰਮ ਤੂੰ ਚੰਗਾ ਨਹੀਂ ਕੀਤਾ; ਮੁਜ਼ਾਰਿਆਂ ਦਾ ਹੱਕ ਮਾਰਨ ਦਾ ਜਤਨ ਕੀਤਾ ਏ। ਤੈਨੂੰ ਸਾਡਾ ਡੰਨ ਜ਼ਰੂਰ ਭਰਨਾ ਪਏਗਾ। ਇਹ ਗਦਾਰੀ ਐ ਲੋਕਾਂ ਨਾਲ।"

ਸਰਪੰਚ ਦਾ ਦਿਲ ਮੁੜ ਕੰਬ ਗਿਆ। ਮੈਂ ਕਾਹਨੂੰ ਬੀਰੂ ਦਾ ਇਤਬਾਰ ਕਰਨਾ ਸੀ। ਸਾਲ ਦੋ ਸਾਲ ਸ਼ਹਿਰ ਈ ਕੱਟ ਆਉਂਦਾ।

"ਸਵੇਰ ਦਾ ਭੁੱਲਾ ਸ਼ਾਮ ਨੂੰ ਘਰ ਆ ਜਾਵੇ; ਉਸ ਨੂੰ ਭੁੱਲਾ ਨਹੀਂ ਆਂਹਦੇ।" ਸਰਪੰਚ ਨੇ ਤਰਲਾ ਪਾਇਆ।

"ਅਸੀਂ ਮਾਫ਼ੀ ਦੇਣ ਨਹੀਂ ਸਿਖੇ। ਤੈਨੂੰ ਥੋੜੀ ਤੋਂ ਥੋੜੀ ਸਜ਼ਾ ਇਹ ਐ : ਇਕ ਰੀਵਾਲ-ਵਰ ਤੇ ਪੰਦਰਾਂ ਰਾਊਂਡ, ਕਿਤੋਂ, ਕਿਵੇਂ ਲਿਆ ਕੇ ਦੇਹ, ਏਸੇ ਬੇਰੀ ਹੇਠਾਂ। ਮੋਹਲਤ ਤੈਨੂੰ ਇਕ ਮਹੀਨੇ ਦੀ।" ਮਿਹਰ ਸਿੰਘ ਨੇ ਉਸ ਨੂੰ ਸਜ਼ਾ ਸੁਣਾ ਦਿੱਤੀ; ਜਿਹੜੀ ਸਾਰਿਆਂ ਪਹਿਲੋਂ ਹੀ ਮਿਥ ਲਈ ਸੀ।

"ਮੈਨੂੰ ਮਨਜ਼ੂਰ ਐ।" ਸਰਪੰਚ ਇਕਦਮ ਖ਼ੁਸ਼ ਹੋ ਕੇ ਕਹਿ ਗਿਆ। ਉਹ ਆਪਣੇ ਗੋਲੀ ਮਾਰੇ ਜਾਣ ਤੱਕ ਸੋਚ ਗਿਆ ਸੀ। "ਮਹੀਨੇ ਤੋਂ ਪਹਿਲਾਂ ਹੀ ਲਭ ਦਿਆਂਗਾ।" ਸੂਲੀ ਇਕ ਤਰ੍ਹਾਂ ਸੂਲ ਦੀ ਚੋਭ ਵਿਚ ਬਦਲ ਗਈ ਸੀ।

"ਅਗਾਂਹ ਨੂੰ ਦੇਖ ਲੈ......?"

"ਵਾਹਗੁਰੂ ਵਾਹਗੁਰੂ! ਪੁੱਤ ਪੋਤਾ ਨਾ ਏਸ ਰਾਹ ਜਾਊ।" ਸਰਪੰਚ ਨੇ ਬੇਰੀ ਦੀ ਛਿਦਰੀ ਚਾਨਣੀ ਵਿਚ ਲੀਕਾਂ ਖਿੱਚ ਦਿੱਤੀਆਂ।

"ਹੱਛਾ, ਤੂੰ ਪੱਤੇ ਵਾਹ ਜਾਹ, ਅਸੀਂ ਆਪਣੀ ਮੀਟਿੰਗ ਕਰਨੀ ਏਂ।"

"ਸ਼ਾਬਾਸ਼ ਸਰਦਾਰੋ ਤੁਹਾਡੇ, ਜਿਹਨਾਂ ਮੰਨ ਲਈ। ਚੰਗਾ ਬਾਈ ਜੀ ਫੇਰ ਸਾ ਸ੍ਰੀ ਅਕਾਲ!" ਭਾਗ ਸਿੰਘ ਫ਼ਤਹਿ ਬੁਲਾ ਕੇ ਕਾਲਿਆਂ ਵਾਲੀ ਨੂੰ ਤੁਰ ਗਿਆ।

"ਬੁੜ੍ਹਾ ਤੁਹਾਡਾ ਵੀ ਬੀਰੂ ਹੱਥ ਫੇਰਨ ਵਾਲਾ ਏ। ਤੇਰੇ ਮੂੰਹ ਨੂੰ ਕੁਝ ਨਹੀਂ ਆਖਿਆ; ਤੇਰਾ ਲੂਣ ਖਾਧਾ ਏ।" ਹੁਕਮੇ ਨੇ ਬੀਰੂ ਨੂੰ ਮੰਨੀਆਂ ਚੁਕ ਲਿਆਉਣ ਲਈ ਸਿਰ ਮਾਰਿਆ। "ਐਵੇਂ ਵਿਚਾਰੇ ਨੈਣੇ ਨੂੰ ਪੈਰਾਂ ਦਾ ਰੋਗੀ ਕਰਵਾ ਦਿਤਾ। ਫੇਰ ਟਾਊਟਾਂ ਵਾਲੀਆਂ ਚੁਸਤੀਆਂ ਵੇਖ; ਉਹਨੂੰ ਛੁਡਵਾ ਵੀ ਲਿਆਇਆ।"

"ਵਾਰਸਸ਼ਾਹ ਨਾ ਬਹਿਵਤਾਂ ਜਾਂਦੀਆਂ ਨੇ, ਭਾਵੇਂ ਕੱਟੀਏ ਪੋਰੀਆਂ ਪੋਰੀਆਂ ਜੀ।" ਪੀਰੂ ਹੇਕ ਲਾਣੋਂ ਨਾ ਰਹਿ ਸਕਿਆ।

"ਜੇ ਬੁੜ੍ਹੇ ਨੂੰ ਮਾਰਿਆਂ ਤੁਹਾਡਾ ਇਨਕਲਾਬ ਸਿਰੇ ਚੜ੍ਹਦਾ ਏ, ਮੈਂ ਆਪ ਈ ਉਸ ਨੂੰ ਗੱਡੀ ਚੜ੍ਹਾ ਦੇਂਦਾ ਆਂ।" ਬੀਰੂ ਨੇ ਮੁਸਕ੍ਰਾਉਂਦਿਆਂ ਮੋੜਾ ਦਿੱਤਾ।

ਇਸ ਢਾਣੇ ਵਿਚ ਬੀਰੂ ਦਾ ਯਾਰ ਇਕ ਮਜ਼੍ਹਬੀ ਬੁੱਚਾ ਸੀ; ਜਿਹੜਾ ਸਾਰਿਆਂ ਨੂੰ ਉਸ ਕੋਲ ਲੈ ਕੇ ਆਇਆ ਸੀ। ਬੁੱਚੇ ਦਾ ਅਸਲੀ ਨਾਂ ਮਲਕੀਤ ਸੀ। ਪਸ਼ੂ ਚਾਰਦਿਆਂ ਛੋਟੇ ਹੁੰਦੇ ਦਾ ਕੁਹਾੜੀ ਨਾਲ ਥੋੜਾ ਕੰਨ ਵੱਢਿਆ ਗਿਆ ਸੀ। ਉਦੋਂ ਤੋਂ ਨੰਗਲਾਂ ਦਾ ਸਾਰਾ ਵਿਹੜਾ ਉਸ ਨੂੰ ਬੁੱਚਾ ਬੁੱਚਾ

ਆਖਣ ਲਗ ਪਿਆ। ਮਲਕੀਤ ਇਕ ਸਾਲ ਬੀਰੂ ਨਾਲ ਸੀਰ ਕਮਾ ਗਿਆ ਸੀ। ਉਸ ਦੇ ਪਿੰਡੋਂ ਇਕ ਪੁਰਾਣੇ ਕਮਿਊਨਿਸਟ ਐਮ. ਐਲ. ਏ. ਨੇ ਉਸ ਨੂੰ ਇਨਕਲਾਬ ਦੀ ਅਲਫ਼ ਬੇ ਪੜ੍ਹਾਈ ਸੀ। ਅਲਫ਼ ਬੇ ਤੋਂ ਅਗਾਂਹ ਨਾ ਐਮ. ਐਲ. ਏ. ਗਿਆ; ਬੁੱਚੇ ਵਿਚਾਰੇ ਨੇ ਤਾਂ ਕੀ ਜਾਣਾ ਸੀ। ਬੁੱਚੇ ਨੂੰ ਦੋ ਕੁ ਇਲੈਕਸ਼ਨਾਂ ਦਾ ਪਤਾ ਸੀ; ਆਰਥਕ ਹਾਲਤ ਭੈੜੀ ਤੋਂ ਮੰਦੀ ਹੀ ਹੁੰਦੀ ਗਈ ਸੀ। ਹਥਿਆਰਬੰਦ ਇਨਕਲਾਬ ਦੀ ਗੱਲ ਉਸ ਦੀ ਸਮਝ ਵਿਚ ਛੇਤੀ ਹੀ ਆ ਗਈ। ਇਕੱਲੀ ਮਾਂ ਹੀ ਮਾਂ ਸੀ; ਜੀਹਨੂੰ ਰੱਬ ਆਸਰੇ ਛੱਡ ਕੇ ਉਹ ਹੁਕਮੇ ਹੋਰਾਂ ਨਾਲ ਰਲ ਗਿਆ। ਬੁੱਚੇ ਦੀ ਪੀਤੂ ਨਾਲ ਵਾਹਵਾ ਬਣ ਗਈ ਸੀ। ਮਜ਼੍ਹਬੀ ਗਲ ਪਸਤੌਲ ਪਾ ਕੇ ਇਕ ਤਰ੍ਹਾਂ ਗੁਲਛਾੜ ਗਿਆ।

"ਮੈਂ ਕਿਹਾ ਮੇਰੇਆਰ ਧੂੜਾਂ ਪੱਟ ਦੂੰ।" ਬੁੱਚੇ ਨੇ ਸਾਹਨ ਵਾਂਗ ਧੌਣ ਅਕੜਾ ਲਈ।

"ਪੀਤੂ, ਸਾਲਾ ਇਕ ਨੰਬਰ ਦਾ ਗੁਰੀਲਾ ਲਗਦਾ ਏ।" ਹੁਕਮੇ ਨੇ ਬੁੱਚੇ ਨੂੰ ਲਾ ਕੇ ਆਖੀ। "ਰੰਗ ਪੁਰਾਣੇ ਦਰਾਵੜਾਂ ਦਾ, ਕਪੜੇ ਸੰਸੀਆਂ ਵਰਗੇ, ਬਿੱਲੇਮਾਰਾਂ ਨਾਲ ਰਲ ਜਾਵੇ ਤਾਂ ਬਿਲਕੁਲ ਈ ਨਹੀਂ ਪਛਾਣ ਹੁੰਦਾ।"

"ਹੁਕਮਿਆਂ ਹੁਕਮਿਆਂ, ਏਸ ਰੰਗ ਉਤੇ ਰਾਧਾਂ ਮਰਦਾ ਸੀ। ਆਪਣਾਂ ਖ਼ਸਮ ਛੱਡ ਕੇ ਗੁਆਲੇ ਮੁੰਡੇ ਪਿਛੇ ਕਮਲੀ ਹੋਈ ਫਿਰਦੀ ਸੀ।" ਮਲਕੀਤ ਰੰਗ ਦੇ ਮਾਣ ਵਿਚ ਬੋਲਿਆ। "ਮੈਂ ਬਿਨਾਂ ਹਥਿਆਰੋਂ ਬੰਦੇ ਵਿਚ ਦੀ ਨਿਕਲ ਜਾਣ ਵਾਲਾ ਮਲਕੀਤ ਆਂ। ਤੁਹਾਡੇ ਵਾਲੀਆਂ ਸਰਦਾਰੀਆਂ ਜਿਹੀਆਂ ਤਾਂ ਪੱਧਰੀਆਂ ਕਰ ਦੇਊਂਗਾ।"

ਬੁੱਚੇ ਦੀ ਹੁਕਮੇ ਤੇ ਪੀਤੂ ਨਾਲ ਬਹੁਤ ਬਣਦੀ ਸੀ। ਉਹ ਆਪ ਵਿਚੀਂ ਚੁਝਪੌਂਚਾ ਹੋਏ ਹੀ ਰਹਿੰਦੇ ਸਨ। ਜਦੋਂ ਬੀਰੂ ਬੈਠਕ ਵਿਚੋਂ ਰੋਟੀਆਂ ਲੈਣ ਤੁਰ ਗਿਆ, ਪੀਤੂ ਨੇ ਹੁਕਮੇ ਵਿਚੋਂ ਹੀ ਬੁੱਚੇ ਨੂੰ ਚਮਕਾਇਆ।

"ਹੁਕਮਿਆਂ! ਹਰੀਏ ਵਾਲੇ ਦੀ ਬੰਤੀ ਦੀਆਂ ਮਰ ਜਾਣੀਆਂ ਅੱਖਾਂ; ਤੂੰ ਗੱਲ ਛਡ ਦੇ, ਦੁਨਾਲੀ ਵਾਂਗ ਝਾਕਦੀਆਂ ਏਂ।"

"ਪੀਤੂ ਪੁੱਤਰਾ, ਬਚ ਕੇ, ਉਹ ਫ਼ਾਇਰ ਵੀ ਕਰ ਦਿੰਦੀਆਂ ਏਂ।" ਬੰਤੀ ਮਲਕੀਤ ਦੇ ਮਾਮੇ ਦੀ ਨੂੰਹ ਸੀ। ਉਹ ਭਰਜਾਈ ਨਾਲ ਹੇਲਮੇਲ ਸੀ। ਇਕ ਸੀਰ ਵਿਚੋਂ ਉਸ ਬੰਤੀ ਨੂੰ ਵਾਲੀਆਂ ਵੀ ਕਰਵਾ ਕੇ ਦਿਤੀਆਂ ਸਨ। ਬੁੱਚੇ ਦੇ ਮਾਮੇ ਦਾ ਪੁੱਤ ਅਥਵਾ ਬੰਤੀ ਦੇ ਘਰ ਵਾਲਾ ਸਭ ਕੁਝ ਜਾਣਦਾ ਹੋਇਆ ਮੁਸਕਾ ਛੱਡਦਾ ਸੀ।

"ਬੱਚੂ, ਫ਼ਾਇਰ ਹਮੇਸ਼ਾ ਸੰਨ੍ਹ ਵਾਲੇ ਨੂੰ ਵੱਜਦਾ ਹੁੰਦਾ ਏ; ਤੂੰ ਆਪ ਬਚ ਕੇ ਰਹੀਂ।" ਹੁਕਮੇ ਨੇ ਬੁੱਚੇ ਨੂੰ ਸਾਵਧਾਨ ਕੀਤਾ।

"ਹੁਕਮਿਆਂ! ਮੈਂ ਚੋਰ ਨਹੀਂ, ਚੋਰ ਦਾ ਭਾਈ ਨਹੀਂ। ਵੱਜ ਗੱਜ ਕੇ ਜਾਣ ਵਾਲਾ ਦਿਊਰ ਆਂ। ਤੁਹਾਡੀ ਸਾਲਿਓ ਲੰਡੇ ਦਿਓ, ਕੀ ਭੋਲੀ ਐ।"

ਰੋਟੀ ਖਾ ਲੈਣ ਪਿਛੋਂ ਉਨ੍ਹਾਂ ਭੇਣੀ ਨੂੰ ਚਾਲੇ ਪਾ ਦਿਤੇ। ਹੁਕਮੇ ਨੂੰ ਪੀਤੂ ਤੇ ਮਿਹਰ ਸਿੰਘ ਨੇ ਘਰੋਂ ਤੋਰ ਲਿਆ ਸੀ। ਕਦੇ ਉਹ ਕਮਿਊਨਿਸਟ ਅਖ਼ਬਾਰ ਵਿਚ ਸਬ ਐਡੀਟਰ ਦੇ ਤੌਰ ਤੇ ਕੰਮ ਕਰਦਾ ਰਿਹਾ ਸੀ। ਓਹੀ ਰੁਟੀਨ, ਓਹੀ ਹੇਰ ਫੇਰ ਨਾਲ ਮਤੇ, ਓਹੀ ਕਾਮਰੇਡ ਪੂਰਨ ਚੰਦ ਜੋਸ਼ੀ ਵਾਲੀ ਸੰਤਾਲੀ ਅਠਤਾਲੀ ਦੀ ਪੁਰਾਣੀ ਲਾਈਨ 'ਨਹਿਰੂ ਦੇ ਹੱਥ ਮਜ਼ਬੂਤ ਕਰੋ, ਰੀ-ਐਕਸ਼ਨਰੀਆਂ ਵਿਰੁਧ ਡਟੋ' ਮੁੜ ਖ਼ਰੁਸ਼ਚੇਵ ਵਿਚ ਦੀ ਨਵੀਂ ਕਰ ਲਈ ਸੀ। ਉਹ ਅੱਕ-ਸਤ ਕੇ ਆਪਣੇ ਸਾਥੀਆਂ ਨਾਲ ਲੜ ਪਿਆ ਅਤੇ ਐਡੀਟਰੀ ਨੂੰ ਲੱਤ ਮਾਰ ਕੇ ਘਰ ਆ ਗਿਆ। ਜਦੋਂ ਮਿਹਰ ਸਿੰਘ ਹੋਰਾਂ ਨੂੰ ਭਿਣਕ ਲੱਗੀ, ਉਨ੍ਹਾਂ ਘਰੋਂ ਜਾ ਹਲੂਣਿਆਂ।

"ਕਾਮਰੇਡ ! ਵਿਚੋਂ ਸਿਰ ਲਕੋਇਆਂ ਤਾਂ ਨਹੀਂ ਸਰਨਾ ?" ਪੀਤੂ ਨੇ ਹੁਕਮੇ ਨੂੰ ਸਿੱਧੇ ਢੰਗ ਨਾਲ ਹੀ ਵੰਗਾਰ ਲਿਆ ।

"ਲੁਕਣਾ ਮਰਦਾਂ ਨੂੰ ਮਿਹਣਾ । ਮੈਂ ਤਿਆਰ ਆਂ ।" ਉਸ ਕੋਈ ਹੁੱਤ ਨਾ ਕੀਤੀ । ਉਹ ਮਨ ਬਣਾ ਕੇ ਹੀ ਅਖਬਾਰ ਵਿਚੋਂ ਆਇਆ ਸੀ । ਜਦ ਮਨ ਨੂੰ ਕਾਨੀ ਆ ਵੱਜੀ, ਉਸ ਪੈਰ ਜੁੱਤੀ ਨਾ ਪਾਈ । ਉਸ ਦਾ ਇਕ ਫ਼ੌਜੀ ਯਾਰ ਬਰਮਾ ਦੇ ਫ਼ਰੰਟ ਤੋਂ ਸਟੇਨਗੰਨ ਲੁਕਾ ਕੇ ਲੈ ਆਇਆ ਸੀ । ਫ਼ੌਜੀ ਯਾਰ ਵਾਲੀ ਸਟੇਨਗੰਨ ਮੋਢੇ ਪਾਉਂਦਿਆਂ ਉਹ ਸਾਥੀਆਂ ਨਾਲ ਕਦਮ ਮੇਲ ਖਲੋਤਾ । ਹੁਕਮੇ ਨੇ ਮੁੱਕਾ ਲਹਿਰਾਉਂਦਿਆਂ ਗਾਇਆ :

"ਦਿਲ ਜਲੇਗਾ ਤੋ ਜ਼ਮਾਨੇ ਮੇਂ ਉਜਾਲਾ ਹੋਗਾ ।"

ਉਨ੍ਹਾਂ ਨਾਲ ਇਕ ਸਾਥੀ ਗੁਰਜੀਤ ਜਾ ਰਿਹਾ ਸੀ । ਜਿਸ ਕੋਲ ਬਾਬੇ ਮਿਰਗਿੰਦ ਨੇ ਮਿਹਰ ਸਿੰਘ ਦੀ ਠਾਹਰ ਬਣਾਈ ਸੀ । ਗੁਰਜੀਤ ਸੁਭਾ ਵਲੋਂ ਤੱਤਾ ਤੇ ਘਰ ਵਲੋਂ ਅਸਲੋਂ ਟੁੱਟਾ ਨੌਜਵਾਨ ਸੀ । ਪਰ ਕਾਲਜ ਵਿਚ ਅਗਾਂਹ ਵਧੂ ਸਾਹਿਤ ਦਾ ਸ਼ੌਕੀਨ ਹੋ ਗਿਆ ਸੀ । ਨੌਕਰੀ ਕਿਤੇ ਮਿਲੀ ਨਾ । ਪੁੱਤ ਧਸੰਤਿਆ, ਮੁੜ ਹੱਟੀ ਬਹਿਣਾ ਦੀ ਕਹੌਤ ਅਨੁਸਾਰ ਉਸ ਵਾਹੀ ਵਿਚ ਲਾਈ । ਮਿਹਰ ਸਿੰਘ ਦੇ ਵਿਚਾਰਾਂ ਨੇ ਉਹਦੇ ਜੀਵਨ ਦਾ ਬਾਕੀ ਬਚਦੀ ਜੰਗ ਵੀ ਲਾਹ ਸੁੱਟਿਆ । ਉਸ ਘਰ ਵਾਲੀ, ਤਿੰਨ ਬੱਚੇ ਅਤੇ ਚਲਦੀ ਵਾਹੀ ਵਿਚਾਲੇ ਛੱਡ ਕੇ ਇਨਕਲਾਬੀ ਮੁੰਦਰਾਂ ਵਾਲਿਆਂ ਦੇ ਟੋਲੇ ਵਿਚ ਆ ਅਲਖ ਜਗਾਈ ।

ਮਿਹਰ ਸਿੰਘ ਸਮੇਤ ਛੇਵੇਂ ਸਾਥੀ ਜਗਮਿੰਦਰ ਨੇ ਗੱਲ ਤੋਰੀ ।

"ਮੁਖਬੇਨ ਦਾ ਧੰਦਾ ਕੁਰਾਤਾਏ ਬਿਨਾਂ ਲੋਕਾਂ ਨੂੰ ਜ਼ਮੀਨ ਲੈਣੋਂ ਨਹੀਂ ਰੋਕਿਆ ਜਾ ਸਕਦਾ । ਲਾਲਚ ਵਿਚ ਲੋਕ ਮਰਨਾ ਵੀ ਕਬੂਲ ਕਰ ਲੈਂਦੇ ਐ ।"

"ਤੇਰਾ ਮਤਰੇਆ ਭਰਾ ਵੀ ਲੈਂਡ ਲਾਰਡਾਂ ਵਰਗਾ ਏ; ਉਹਦਾ ਵੀ ਨਾਲ ਈ ਤੋਪਾ ਭਰ ਦੇਈਏ ।" ਪੀਤੂ ਸੁਤੇ ਸਿਧ ਹੀ ਕਹਿ ਗਿਆ ।

"ਮੈਂ ਇਸ ਗੱਲ ਨਾਲ ਸਹਿਮਤ ਹਾਂ ।" ਜਗਮਿੰਦਰ ਨੇ ਉੱਤਰ ਦਿਤਾ । "ਸਗੋਂ ਉਸ ਬਾਪੂ ਕੋਲੋਂ ਮੇਰੇ ਹਿੱਸੇ ਦੀ ਜ਼ਮੀਨ ਵੀ ਆਪਣੇ ਨਾਂ ਲੁਆ ਲਈ ਹੈ । ਪਰ ਉਸ ਤੋਂ ਕਿਤੇ ਵੱਡੇ ਮਗਰਮੱਛ ਮਾਰਨ ਵਾਲੇ ਪਏ ਹਨ । ਸਾਨੂੰ ਓਹੀ ਐਕਸ਼ਨ ਕਰਨੇ ਚਾਹੀਦੇ ਹਨ; ਜਿਹੜੇ ਲੋਕਾਂ ਵਿਚ ਸਾਡੀ-ਪਾਰਟੀ ਦੀਆਂ ਜੜ੍ਹਾਂ ਮਜ਼ਬੂਤ ਕਰ ਸਕਣ ।"

ਜਗਮਿੰਦਰ ਦਾ ਵੱਡਾ ਤੇ ਮਤਰੇਆ ਭਰਾ ਦਸ ਸਾਲ ਥਾਣੇਦਾਰ ਰਹਿ ਕੇ ਬੜੀਆਂ ਮੱਲਾਂ ਮਾਰ ਚੁੱਕਾ ਸੀ । ਰਿਸ਼ਵਤ ਦਾ ਕੇਸ ਬਣਿਆਂ ਤਾਂ ਉਸ ਅਸਤੀਫ਼ਾ ਦੇ ਦਿਤਾ । ਦਸਾਂ ਸਾਲਾ ਵਿਚ ਉਸ ਬਹੁਤ ਕੁਝ ਬਣਾ ਲਿਆ ਸੀ । ਉਨ੍ਹਾਂ ਦਿਨਾਂ ਵਿਚ ਜਗਮਿੰਦਰ ਕਾਲਜ ਦੇ ਸਟੂਡੈਂਟਸ ਦਾ ਲੀਡਰ ਬਣ ਚੁੱਕਾ ਸੀ । ਥਾਣੇਦਾਰ ਭਰਾ ਨੇ ਆਪਣੇ ਬਾਪ ਨੂੰ ਚੁੱਕ ਦੇਣੀ ਸ਼ੁਰੂ ਕਰ ਦਿਤੀ ਕਿ ਜਗਮਿੰਦਰ ਤਾਂ ਕਮਿਊਨਿਸਟ ਹੋ ਗਿਆ ਏ । ਤੀਵੀਂ ਖ਼ਸਮ ਨੇ ਰਲ ਕੇ ਬੁੜ੍ਹੇ ਦੀ ਕੁਝ ਇਸ ਢੰਗ ਨਾਲ ਸੇਵਾ ਕੀਤੀ ਕਿ ਮਿੰਦਰ ਉਸ ਦੇ ਮਨੋਂ ਲਾਹ ਦਿਤਾ । ਪਰ ਉਹ ਆਪਣੇ ਅਗਾਂਹ ਵਧੂ ਸੱਚ ਤੇ ਅੜਿਆ ਰਿਹਾ । ਬਾਪ ਨੇ ਉਸ ਨੂੰ ਵਿਆਹ ਕਰਵਾਉਣ ਲਈ ਆਖਿਆ । ਉਸ ਐਮ. ਏ. ਕਰਨ ਤੱਕ ਨਾਂਹ ਕਰ ਦਿਤੀ । ਬਾਪ ਕੁੜੀ ਵਾਲਿਆਂ ਨੂੰ ਹਾਮੀ ਭਰ ਬੈਠਾ ਸੀ । ਮਿੰਦਰ ਦੀ ਨਾਂਹ ਨਾਲ ਉਹ ਹੋਰ ਚਿੜ੍ਹ ਗਿਆ । ਉਸ ਮੁੰਡੇ ਦਾ ਖ਼ਰਚਾ ਬੰਦ ਕਰ ਦਿਤਾ । ਜਗਮਿੰਦਰ ਦਾ ਐਮ. ਏ. ਕਰਕੇ ਪ੍ਰੋਫ਼ੈਸਰ ਬਣਨ ਦਾ ਸੁਪਨਾ ਵਿਚਕਾਰ ਟੁੱਟ ਗਿਆ । ਬਾਪ ਤੇ ਮਤਰਏ ਭਰਾ ਦੇ ਰਵੱਈਏ ਕਾਰਨ ਉਸ ਨੂੰ ਜਾਗੀਰਦਾਰੀ ਤੇ ਸਰਮਾਏਦਾਰੀ ਜ਼ਹਿਨੀਅਤ ਨਾਲ ਹੋਰ ਵੀ ਨਫ਼ਰਤ ਹੋ ਗਈ । ਉਸ ਦੇ

ਜਵਾਨ ਲਹੂ ਤੇ ਇਨਕਲਾਬੀ ਸੂਝ ਨੇ, ਨੀਵਾਂ ਹੋ ਕੇ ਬਾਪ ਦੇ ਪੈਰ ਫੜਨੇ ਮਨੁੱਖੀ ਹੱਤਕ ਸਮਝੀ। ਉਸ ਦਾ ਮਤਰੇਆ ਭਰਾ ਉਸ ਨੂੰ ਬਾਪ ਦੇ ਮੂੰਹੋਂ ਲਾਹਿਆ ਚਾਹੁੰਦਾ ਸੀ; ਪਰ ਉਹ ਆਪ ਹੀ ਸਾਰਿਆਂ ਤੋਂ ਪਰ੍ਹਾਂ ਹੋ ਗਿਆ।

''ਜਗਮਿੰਦਰ ਠੀਕ ਆਖਦਾ ਏ।'' ਮਿਹਰ ਸਿੰਘ ਨੇ ਪੂਰੀ ਹਮਾਇਤ ਨਾਲ ਆਖਿਆ। ਮਿਹਰ ਸਿੰਘ ਜਾਚ ਰਿਹਾ ਸੀ, ਮਿੰਦਰ ਦਿਨੋ ਦਿਨ ਪਾਰਟੀ ਸੋਚ ਦੇ ਪੱਖੋਂ ਨਿਖਰਦਾ ਜਾ ਰਿਹਾ ਹੈ।

ਉਹ ਨਹਿਰ ਦੇ ਧਾਰਾਂ ਵਾਲੇ ਪੁਲ ਉਤੇ ਆ ਗਏ। ਟੁੱਟਾ ਚੰਨ ਟਾਹਲੀਆਂ ਦੀ ਓਟ ਵਿਚੋਂ ਕਾਨਣੀ ਦੇ ਰਿਹਾ ਸੀ। ਪਾਣੀ ਦੀ ਗੜੂੰਨ ਕੰਨ ਬੋਲੇ ਕਰ ਰਹੀ ਸੀ। ਧਾਰਾਂ ਦਾ ਜ਼ੋਰਦਾਰ ਡਿਗਦਾ ਪਾਣੀ ਪਹਿਲੋਂ ਫ਼ਰਸ਼ ਦੇ ਥੱਲੇ ਨਾਲ ਸਿਰ ਤੁੜਵਾਉਂਦਾ, ਭੰਵਰਾਂ ਵਿਚ ਪੈਂਦਾ ਤੇ ਮੁੜ ਹੌਲੀ ਹੌਲੀ ਆਪਣੀ ਬੁੱਕਲ ਖੋਲ੍ਹ ਕੇ ਸਾਰਥਕ ਰਫ਼ਤਾਰ ਵਿਚ ਆ ਜਾਂਦਾ। ਉਨ੍ਹਾਂ ਨਹਿਰ ਤੋਂ ਥੱਲੇ ਉਤਰ ਕੇ ਮੁਖਬੈਨ ਸਿੰਘ ਦੇ ਖੂਹ ਉਤੇ ਨਵਾਂ ਝੰਡਾ ਚਾੜ੍ਹ ਦਿਤਾ। 'ਕਾਅੜ' ਕਰਦੇ ਫ਼ਾਇਰ ਨਾਲ ਪੱਕੀ ਹਵੇਲੀ ਦੇ ਜੰਗਲੇ ਦੀ ਇਕ ਇੱਟ ਪੁੱਟੀ ਗਈ।

## 15

## ਮੂਸਾ ਭੱਜਾ ਮੌਤ ਤੋਂ

ਜਗਮਿੰਦਰ ਤੇ ਹੁਕਮੇ ਦੇ ਢਾਣੇ ਨੂੰ ਬਿੜਕ ਮਿਲ ਗਈ ਕਿ ਮੁਖਬੈਨ ਸਿੰਘ ਭੈਣੀ ਤੋਂ ਖਿਸਕ ਗਿਆ ਏ। ਉਸ ਨੈਕਸਲਾਈਟਾਂ ਹੱਥੋਂ ਮਾਰੇ ਜਾਣ ਦਾ ਖ਼ਤਰਾ ਮਹਿਸੂਸ ਕਰ ਲਿਆ ਸੀ। ਏਸੇ ਕਾਰਨ ਉਹ ਹਵੇਲੀ ਤੋਂ ਬਾਹਰ ਨਹੀਂ ਨਿਕਲਿਆ ਸੀ। ਹਵਾਲਦਾਰ ਨਾਲ ਡਿਊਟੀ ਉਤੇ ਆਏ ਸਿਪਾਹੀ ਉਸ ਦੀ ਖ਼ਾਸ ਗ਼ੌਰ ਨਹੀਂ ਕਰਦੇ ਸਨ। ਚਾਹ ਰੋਟੀ ਨਾਲ ਸ਼ਾਮ ਨੂੰ ਉਹ ਮੂੰਹ ਕੌੜਾ ਵੀ ਕਰਿਆ ਚਾਹੁੰਦੇ ਸਨ। ਹੌਲੀ ਹੌਲੀ ਉਹ ਮੁਜ਼ਾਰਿਆਂ ਦੀ ਘਰ ਦੀ ਕੱਢੀ ਸ਼ਰਾਬ ਦੇ ਆਦੀ ਹੋ ਗਏ। ਥੋੜੇ ਦਿਨ ਵਿਚ ਹੀ ਪੁਲੀਸ ਦਾ ਚੱਜ ਵੇਖ ਕੇ, ਸ਼ੱਕੀ ਜਾਗੀਰਦਾਰ ਦਾ ਉਨ੍ਹਾਂ ਦੀ ਹਿਫ਼ਾਜ਼ਤ ਤੋਂ ਭਰੋਸਾ ਉਠ ਗਿਆ। ਦੂਜੇ ਉਸ ਨੂੰ ਬਿਆਨਿਆਂ ਵਾਲੇ ਮੇਲ੍ਹੋ ਲਿਆ ਲਿਆਂ ਤੰਗ ਕਰ ਰਹੇ ਸਨ ਕਿ ਸਾਡੀਆਂ ਸਾਈਆਂ ਮੋੜੋ। ਮੁਖਬੈਨ ਸਿੰਘ ਨੇ ਬਿਆਨਾ ਮੋੜਨ ਤੋਂ ਨਾਂਹ ਕਰ ਦਿਤੀ। ਪਰ ਉਸ ਆਪਣੀ ਵਲੋਂ ਜ਼ਮੀਨ ਵਧ ਦੇਣ ਦੀ ਉੱਛਲ ਦੇ ਦਿਤੀ ਸੀ। ਉਹ ਸਮਝੀ ਬੈਠਾ ਸੀ, ਮੈਂ ਦੋ ਸ਼ੇਰਾਂ ਦੇ ਮੂੰਹ ਆ ਗਿਆ ਹਾਂ : ਸਰਕਾਰ ਆਪਣੇ ਜ਼ਮੀਨੀ ਸੁਧਾਰਾਂ ਰਾਹੀਂ ਥੋੜਾ ਥੋੜਾ ਕਰ ਕੇ ਵੱਢ ਰਹੀ ਹੈ ਤੇ ਲਾਲ ਝੰਡੇ ਵਾਲੇ ਜ਼ਮੀਨ ਖੋਹਣ ਨਾਲ ਗੋਲੀ ਮਾਰਦੇ 'ਸੀਅ' ਵੀ ਨਹੀਂ ਕਰਦੇ। ਅਖ਼ੀਰ ਉਸ ਮਨ ਬਣਾ ਲਿਆ, ਜ਼ਮੀਨ ਤਾਂ ਰਹਿੰਦੀ ਦਿਸਦੀ ਨਹੀਂ, ਬਿਆਨਾ ਮੋੜਨ ਵਾਲੀ ਬੇਵਕੂਫ਼ੀ ਕਿਉਂ ਕਰਾਂ। ਇਸ ਵਿਚਾਰ ਅਧੀਨ ਉਸ ਦੋ ਤਿੰਨ ਆਈਆਂ ਪੰਚਾਇਤਾਂ ਨੂੰ ਵੀ ਟਕੇ ਵਰਗਾ ਜਵਾਬ ਦੇ ਦਿਤਾ। ਫਿਰ ਉਸ ਦੇ ਮਨ ਇਹ ਪਛਤਾਵਾ ਜਾਗ ਪਿਆ ਕਿ ਪੰਚਾਇਤਾਂ ਮੋੜ ਕੇ ਤਾਂ ਮੈਂ ਇਲਾਕਾ ਵੀ ਆਪਣੇ ਵਿਰੁਧ ਕਰ ਲਿਆ ਏ। ਅਸਾਰ ਆਪਣੇ ਹੱਕ ਵਿਚ ਚੰਗੇ ਨਾ ਵੇਖ ਕੇ ਉਸ ਭੈਣੀ ਤੋਂ ਬਰਨੇ ਬਦਲ ਜਾਣ ਵਿਚ ਰਾਜਨੀਤੀ ਸਮਝੀ। ਹੁਕਮੇ ਨੇ ਉਸ ਦੀ ਹੁਸ਼ਿਆਰੀ ਤਾੜ ਲਈ ਤੇ ਗੁਰਜੀਤ ਦੀ ਡਿਊਟੀ ਲਾ ਦਿਤੀ ਕਿ ਬਰਨੇ ਦਾ ਆਲਾ ਦੁਆਲਾ ਗਾਖ ਕੇ ਆਵੇ।

ਗੁਰਜੀਤ ਦੇ ਬਰਨੇ ਤੋਂ ਚਾਰ ਕੁ ਮੀਲ ਉਤੇ ਸਹੁਰੇ ਸਨ। ਉਸ ਦੂਜੇ ਦਿਨ ਹੀ ਰਿਪੋਰਟ ਆ ਦਿਤੀ।

''ਸਾਥੀਓ ! ਐਕਸ਼ਨ ਲਈ ਉਸ ਤੋਂ ਵਧੀਆ ਸਿਚੂਏਸ਼ਨ ਤੁਹਾਨੂੰ ਮਿਲ ਹੀ ਨਹੀਂ ਸਕਦੀ। ਅਚਾਨਕ ਖ਼ਤਰਾ, ਸੜਕ ਉਤੇ ਪੈਟਰੋਲ ਕਰਦੀ ਪੁਲੀਸ ਦਾ ਹੀ ਹੋ ਸਕਦਾ ਹੈ।''

"ਪਟਰੋਲ ਕਰਦੀ ਪੁਲੀਸ ?" ਹੁਕਮੇ ਨੇ ਬੰਦਾ ਸਿੰਘ ਬਹਾਦਰ ਵਾਂਗ ਮੱਥੇ ਪਾਈ ਸਟੇਨਗਨ ਉੱਤੇ ਹੱਥ ਮਾਰਿਆ। "ਜਦੋਂ ਇਕ ਹੀ ਬਰਸਟ ਮਾਰਿਆ, ਪੁਲੀਸ ਦੀ ਜੀਪ ਜ਼ਿਲੇ ਦੇ ਹੈੱਡ-ਕੁਆਰਟਰ ਹੀ ਬਰੇਕਾਂ ਲਾਊਗੀ।"

"ਬਾਕੀ ਪੱਕੀ ਸੜਕ ਤੋਂ ਕੋਠੀ ਨੂੰ ਜਾਂਦੀ ਕੱਚੀ ਸੜਕ, ਉਸ ਦੇ ਦੁਆਲੇ ਸਫੈਦੇ, ਦੁਰਾਂਟਾ ਤੇ ਬੋਗਨ ਬਿਲੀਏ ਦੀਆਂ ਵੇਲਾਂ, ਨਾਲ ਵਗਦੀ ਕੱਸੀ ਪੱਕੀ ਸੜਕ ਤੋਂ ਪਾਰ ਉੱਚੀਆਂ ਝੜੀਆਂ ਵਾਲੀ ਨਹਿਰ, ਨਹਿਰ ਤੇ ਸੜਕ ਦੇ ਸੰਨ੍ਹ ਕਾਹ, ਪਲਾਹ, ਝਾੜਬੇਰੀ, ਗੱਲ ਕੀ ਲੁਕ ਕੇ ਬੈਠਣ ਲਈ ਥਾਂ ਈ ਥਾਂ ਪਈ ਐ।" ਗੁਰਜੀਤ ਨੇ ਕਾਪੀ ਸਾਈਜ਼ ਕੱਚਾ ਜਿਹਾ ਵਾਹ ਕੇ ਲਿਆਂਦਾ ਨਕਸ਼ਾ ਮਿਹਰ ਸਿੰਘ, ਹੁਕਮੇ, ਮਿੰਦਰ ਤੇ ਬੁੱਚੇ ਮਲਕੀਤ ਅਗੇ ਵਿਛਾ ਦਿਤਾ।

"ਕੋਠੀ ਵਿਚ ਕਿੰਨੇ ਜੀਅ ਹਨ, ਕੌਣ ਕੌਣ ਤੇ ਹਥਿਆਰ ?" ਮਿਹਰ ਸਿੰਘ ਨੇ ਸਾਥੀ ਤੋਂ ਹੋਰ ਵਿਆਖਿਆ ਮੰਗੀ।

"ਜਾਗੀਰਦਾਰਾਂ ਮੈਨੂੰ ਨਿਉਂਦਾ ਨਹੀਂ ਵਰਜਿਆ, ਨਹੀਂ ਤਾਂ ਇਹ ਵੀ ਪਤਾ ਲੈ ਆਉਂਦਾ।" ਉਹਦੀ ਗੱਲ ਉੱਤੇ ਸਾਰੇ ਹੱਸ ਪਏ। "ਹਾਂ, ਆਥਣ ਸਵੇਰ, ਮੁਖਬੈਨਾ ਆਪਣੀ ਕੱਚੀ ਸੜਕ ਉੱਤੇ ਖੂੰਡੀ ਫੜੀ ਸੈਰ ਜ਼ਰੂਰ ਕਰਦਾ ਏ। ਮੈਨੂੰ ਤਾਂ ਆਥਣ ਦਾ ਮੌਕਾ ਹੀ ਠੀਕ ਜਾਪਦਾ ਏ।"

"ਉਸੇ ਸੜਕ ਉੱਤੇ ਉਡਣ ਦਿਓ ਭੰਬੂਤਾਰੇ।" ਮਜ਼ਬੀ ਬੁੱਚੇ ਦੇ ਰੋਹ ਵਿਚੋਂ ਭੈਰੋਂ ਬੋਲ ਪਿਆ।

"ਸਾਲਾ ਬੰਦਾ ਮਾਰਨ ਨੂੰ ਤਿਆਰ ਈ ਰਹਿੰਦਾ ਏ।" ਪੀਰੂ ਬੁੱਚੇ ਦੇ ਉਬਲਦੇ ਹੌਸਲੇ ਨੂੰ ਕਾਨੀ ਮਾਰ ਗਿਆ।

"ਜਗੀਰਦਾਰ ਤੇ ਸਰਮਾਏਦਾਰ ਵੀ ਕਿਤੇ ਬੰਦੇ ਹੁੰਦੇ ਐ ?" ਬੁੱਚੇ ਨੂੰ ਪੜ੍ਹਿਆਂ ਲਿਖਿਆਂ ਦੀ ਅਨਾੜੀ ਸੂਝ ਉੱਤੇ ਗੁੱਸਾ ਆ ਗਿਆ। "ਤੁਸੀਂ ਛੇਤੀ ਛੇਤੀ ਧੰਦਾ ਭੁਗਤਾਉਣ ਵਾਲੀ ਗੱਲ ਕਰੋ। ਚਿੱਟਿਆਂ ਪੀਲਿਆਂ ਨੇ ਸਲਾਹਾਂ ਵਿਚ ਹੀ ਬੂਹੇ ਆਇਆ ਇਨਕਲਾਬ ਮੋੜ ਦਿਤਾ ਸੀ : ਅਖੇ ਤੂੰ ਸਮੇਂ ਤੋਂ ਪਹਿਲਾਂ ਕਿਉਂ ਆ ਗਿਆ।"

"ਇਨਕਲਾਬ ਆਏ ਤੋਂ ਤੂੰ ਸਾਲਿਆ ਵਜ਼ੀਰ ਲਗਣਾ ਏਂ ?" ਹੁਕਮਾ ਬੁੱਚੇ ਨੂੰ ਮੁੜ ਚਮਕਾਅ ਗਿਆ।

"ਨਹੀਂ ਮੇਰੇਆਰ, ਜਗੀਰਦਾਰਾਂ ਤੇ ਸਰਮਾਏਦਾਰਾਂ ਮਗਰੋਂ ਤੁਹਾਡੀ ਵਾਰੀ ਵੀ ਆਉਣੀ ਏਂ, ਸਮਝੋ ਮੇਰੀ ਤਾਂ ਮਾਰ ਕੁਟਾਈ ਵਿਚ ਲੰਘ ਜਾਣੀ ਏਂ।"

ਉਹ ਸਾਰੇ ਇਕ ਵਾਰ ਹੀ ਫਿਰ ਹੱਸ ਪਏ। ਮਿਹਰ ਸਿੰਘ ਨੇ ਗੰਭੀਰਤਾ ਨਾਲ ਸੋਚਿਆ, ਬੁੱਚਾ ਬਹੁਤਾ ਗਲਤ ਨਹੀਂ ਆਖ ਰਿਹਾ।

"ਦੇਖੋ ਬਈ, ਅਸੀਂ ਠਠੋਲੀਆਂ ਵਿਚ ਵਕਤ ਜ਼ਾਇਆ ਨਾ ਕਰੀਏ।" ਮਿਹਰ ਸਿੰਘ ਨੇ ਸਲਾਹ ਦਿਤੀ। "ਅਸੀਂ ਤਿੰਨ ਥਾਂ ਵੰਡ ਹੋ ਜਾਈਏ ਤੇ ਰਾਤ ਗੁਰਜੀਤ ਦੇ ਸਹੁਰੇ ਘਰ ਕੱਟੀਏ। ਜੇਕਰ ਇਹਦੇ ਸਹੁਰਿਆਂ ਖੇਤ ਕੋਠਾ ਬਠਲਾ ਪਾਇਆ ਹੋਵੇ, ਸਾਰਿਆਂ ਨਾਲੋਂ ਚੰਗਾ। ਤੂੰ ਗੁਰਜੀਤ ਸਹੁਰੇ ਘਰ ਤਾਂ ਕੋਈ ਗੱਲ ਨਹੀਂ ਕੀਤੀ ?"

"ਕਾਮਰੇਡ, ਇਹ ਗੱਲ ਰਿਸ਼ਤੇਦਾਰਾਂ ਵਿਚ ਕਰਨ ਵਾਲੀ ਏ ?" ਗੁਰਜੀਤ ਆਪਣੇ ਥਾਂ ਜ਼ਿੰਮੇਵਾਰ ਸੀ। ਉਸ ਸਮਝਾਉਂਦਿਆਂ ਆਖਿਆ : "ਤੁਸੀਂ ਅਨ੍ਹੇਰਾ ਪਏ ਤੋਂ ਆਉਣਾ। ਸਾਰਿਆਂ ਬਸ ਅੱਡੇ ਤੋਂ ਮੀਲ ਅਗੇ ਪਿਛੇ ਉਤਰਨਾ। ਪੁਲ ਪਾਰ ਕਰ ਕੇ ਚੜ੍ਹਦੇ ਪਾਸੇ ਨੂੰ ਨਹਿਰ ਦੀ ਪਟੜੀ ਹੀ ਪੈ ਜਾਣਾ। ਅੱਧੇ ਪੌਣੇ ਫਰਲਾਂਗ ਉੱਤੇ ਮੈਂ ਤੁਹਾਨੂੰ ਸੈਰ ਕਰਦਾ ਮਿਲ ਪਵਾਂਗਾ।"

"ਘਰੋਂ ਸਾਨੂੰ ਤੜਕਸਾਰ ਹੀ ਨਿਕਲ ਪੈਣਾ ਚਾਹੀਦਾ ਹੈ।" ਹੁਕਮੇ ਨੇ ਆਪਣੀ ਵਿਉਂਤ ਦਸੀ। "ਦਿਨ ਸਾਨੂੰ ਨਹਿਰ ਦੇ ਬੰਨੇ ਬੰਨੇ ਹੀ ਗੁਜ਼ਾਰਨਾ ਪਵੇਗਾ। ਸ਼ਾਮ ਨੂੰ ਐਕਸ਼ਨ ਕਰ ਕੇ ਰਾਤੋ ਰਾਤ ਅਸੀਂ ਦਸ ਵੀਹ ਕੋਹ ਵਾਟ ਮਾਰ ਸਕਾਂਗੇ।

"ਹਾਂ ਐਕਸ਼ਨ ਦਿਨ ਦੇ ਛਿਪਾਅ ਨਾਲ ਹੀ ਹੋਣਾ ਚਾਹੀਦਾ ਹੈ। ਮਿੰਦਰ ਨੂੰ ਵੀ ਇਹ ਤਜਵੀਜ਼ ਜਚ ਗਈ।

ਮਿਹਰ ਸਿੰਘ ਤੇ ਗੁਰਜੀਤ ਸਿੱਧੇ ਚੜ੍ਹ ਗਏ। ਹੁਕਮੇ ਤੇ ਜਗਮਿੰਦਰ ਦੀ ਜੋਟੀ ਬੱਝ ਗਈ। ਪੀਤੂ ਨੇ ਬੁੱਚੇ ਨੂੰ ਰੜਕਾਈ :.

"ਕਿਉਂ, ਭੈਰੋਂ ਬਲੀ ਦਿਆ ਬਾਲਕਿਆ! ਤੈਨੂੰ ਮੇਰੇ ਬਿਨਾਂ ਕਿਸੇ ਨਹੀਂ ਝੱਲਣਾ।"

"ਮੇਰੇਆਰ, ਜੀਹਤੋਂ ਜਾਨ ਵਾਰੀਏ, ਉਹ ਫੁੱਲਾਂ ਦੇ ਭਾਰ ਰਖੂਗਾ।"

"ਫੇਰ ਆਪਾਂ ਅਜ ਹਰੀਏ ਵਾਲੇ ਨੂੰ ਧਾਈਏ?" ਪੀਤੂ ਨੇ ਜੀਭ ਬੁੱਲ੍ਹਾਂ ਉਤੇ ਫੇਰਦਿਆਂ ਪੁੱਛਿਆ।

"ਆਖ਼ਰੀ, ਥੋੜੇ ਕੁ ਦਿਨ ਦੀ ਜ਼ਿੰਦਗੀ ਐ।" ਬੁੱਚੇ ਦੀ ਭਰਜਾਈ ਦੇ ਪਿਆਰ ਵਿਚ ਧਾਹ ਨਿਕਲ ਗਈ: "ਮੋਰਨੀ ਨੂੰ ਮਿਲਿਆਂ ਸਮਾਂ ਜੁਗੜੇ ਈ ਬੀਤ ਗਏ।"

"ਤੂੰ ਕਲਹਿਰੀ ਮੋਰਾ ਇਨਕਲਾਬ ਲਿਆ ਚੁੱਕਾ। ਜੇ ਕਿਸੇ ਚੁਗਲੀ ਕਰ ਦਿਤੀ, ਤੂੰ ਮਾਰਿਆ ਵੀ ਮੋਰਨੀ ਦੇ ਸਿਰਹਾਣੇ ਹੀ ਜਾਣਾ ਏਂ।" ਪੀਤੂ ਨੇ ਗੁੱਡੀ ਨੂੰ ਢਿੱਲ ਦੇ ਕੇ ਤੁਣਕਾ ਮਾਰਿਆ।

"ਬਾਈ ਨੂੰ ਆਹਨਾਂ, ਮੈਂ ਚਾਨਣੇ ਕਦੇ ਗਿਆ ਈ ਨਹੀਂ।"

"ਹਰੀਏ ਵਾਲੇ ਹੱਟੀ ਭੱਠੀ ਤੇਰੀ ਬੂ-ਪਾਹਰਿਆ ਹੋਈ ਪਈ ਐ। ਓਧਰ ਖੋਤੜੀ ਹਿੱਕ ਥਾਪੜ ਥਾਪੜ ਚੂਹੜੀਆਂ ਦੇ ਪਛੰਡੇ ਮਾਰਦੀ ਐ: ਕੌਣ ਮੇਰੀ ਸੌਂਕਣ ਰੋਕੂ, ਉਹ ਤਾਂ ਦਿਨੇ ਰਾਤ ਆਊਗਾ।" ਪੀਤੂ ਮਲਕੀਤ ਦੇ ਰੋਮਾਂਸ ਵਿਚੋਂ ਸੁਆਦ ਜ਼ਰੂਰ ਲੈਂਦਾ ਸੀ; ਪਰ ਨਾਲ ਲਾਲ ਖ਼ਤਰੇ ਵਾਲੀ ਘੰਟੀ ਵੀ ਖੜਕਾ ਛਡਦਾ।

"ਨਹੀਂ ਪੀਤੂ; ਤੇਰੇ ਕਿਸੇ ਕੰਨ ਭਰੇ ਐ।" ਚਿੱਤੋਂ ਬੁੱਚਾ ਪ੍ਰੀਤਮ ਦੀਆਂ ਸਾਰੀਆਂ ਸਹੀ ਮੰਨਦਾ ਸੀ, ਪਰ ਮੂੰਹੋਂ ਇਕਬਾਲ ਕਰ ਕੇ ਝੂਠਾ ਨਹੀਂ ਪੈਣਾ ਚਾਹੁੰਦਾ ਸੀ।

ਅਗਲੇ ਦਿਨ ਲਈ ਸਵੇਰੇ ਇਕੱਠੇ ਹੋਣ ਦੀ ਥਾਂ ਮਿਥ ਕੇ ਉਹ ਵੱਖ ਵੱਖ ਹੋ ਗਏ। ਉਸ ਤੋਂ ਦੂਜੀ ਰਾਤ ਗੁਰਜੀਤ ਨੇ ਸਾਰਿਆਂ ਨੂੰ ਸਹੁਰੇ ਘਰ ਸੰਭਾਲ ਲਿਆ। ਰੋਟੀ ਖਾ ਲੈਣ ਪਿਛੋਂ ਸਾਥੀਆਂ ਨੂੰ ਪਾ ਕੇ ਉਹ ਸਾਈਕਲ ਖਿਚ ਤੁਰਿਆ। ਕੈਰੀਅਰ ਦੇ ਪਿਛੇ ਬੋਰੇ ਵਿਚ ਹਥਿਆਰ ਬੰਨੇ ਹੋਏ ਸਨ। ਉਸ ਸਾਈਕਲ ਮੁਖਬੈਨ ਸਿੰਘ ਦੀ ਕੋਠੀ ਤੋਂ ਦੋ ਫਰਲਾਂਗ ਪਿਛਾਂਹ ਪਹਾੜੀ ਅੱਕਾਂ ਵਿਚ ਖੜਾ ਕਰ ਦਿਤਾ। ਦੋ ਥਾਂ ਹਥਿਆਰ ਲੁਕਾਉਣ ਦਾ ਉਸ ਮਨ ਬਣਾ ਲਿਆ। ਸ਼ਾਇਦ ਇਕ ਥਾਂ ਰਖੇ ਕਿਸੇ ਦੀ ਨਿਗਾਹ ਹੀ ਚੜ੍ਹ ਜਾਣ। ਉਸ ਦੋ ਪਸਤੌਲ ਸੰਘਣੇ ਕਾਹ ਵਿਚ ਟਿਕਾ ਦਿਤੇ। ਸਟੇਨਗੰਨ ਅਤੇ ਇਕ ਪਸਤੌਲ ਸੰਘਣੇ ਪਲਾਹ ਵਿਚ ਉਤੇ ਚੜ੍ਹ ਕੇ ਬੰਨ੍ਹ ਦਿਤੇ। ਹਥਿਆਰ ਸਾਂਭੇ ਜਾਣ ਪਿਛੋਂ ਉਹ ਬੇਫ਼ਿਕਰ ਹੋ ਕੇ ਸਾਥੀਆਂ ਨਾਲ ਆ ਸੁੱਤਾ।

ਤੜਕਸਾਰ ਗੁਰਜੀਤ ਨੇ ਸਾਰਿਆਂ ਨੂੰ ਹਲੂਣ ਕੇ ਜਗਾ ਲਿਆ। ਉਹ ਨਹੀਂ ਚਾਹੁੰਦਾ ਸੀ, ਇਕ ਗਰੁੱਪ ਦੇ ਤੌਰ ਤੇ ਪਿੰਡ ਆਇਆਂ ਨੂੰ ਕੋਈ ਜਾਣੇ। ਪਤਾ ਲਗਣ ਉਤੇ ਪੁਲੀਸ ਉਸ ਦੇ ਸਹੁਰਿਆਂ ਨੂੰ ਮੱਛੀਓਂ ਮਾਸ ਕਰ ਸੁੱਟੇਗੀ। ਉਸ ਆਪਣੀ ਵਲੋਂ ਭਾਵੇਂ ਕਿੰਨੀ ਸਾਵਧਾਨੀ ਵਰਤੀ ਸੀ; ਪਰ ਉਸ ਦੇ ਇਕ ਸਾਲੇ ਪ੍ਰੋ: ਸੰਤੋਖ ਸਿੰਘ ਨੂੰ ਪਤਾ ਲਗ ਹੀ ਗਿਆ।

"ਐਸ ਵੇਲੇ ਕਿਧਰ ਨੂੰ ? ਅਣਮੂੰਹ ਧੋਤੇ । ਮੈਂ ਚਾਹ ਧਰਾਵਾਂ ?"

"ਨਹੀਂ ਸੋਖ, ਐਸ ਵੇਲੇ ਨਹਿਰ ਤੇ ਸ਼ਿਕਾਰ ਨਿਕਲਦਾ ਏ ।" ਗੁਰਜੀਤ ਨੇ ਆਪਣੀ ਵਲੋਂ ਇਕ ਬਹਾਨਾ ਘੜ ਲਿਆ ।

ਸੰਤੋਖ ਲਹਿਰ ਦਾ ਨਿੱਗਰ ਹਮਦਰਦ ਸੀ । ਉਹ ਫੱਟ ਸਿਰ ਹੋ ਗਿਆ । ਉਹ ਗੁਰਜੀਤ ਤੇ ਉਹਦੇ ਸਾਥੀਆਂ ਦੇ ਵਿਚਾਰਾਂ ਅਤੇ ਅਮਲਾਂ ਤੋਂ ਭਲੀ ਭਾਂਤ ਜਾਣੂ ਸੀ । ਬੰਦਿਆਂ ਦੇ ਅਗੇ ਪਿਛੇ ਹੋ ਕੇ ਅਨ੍ਹੇਰੇ ਵਿਚ ਜੁੜਨ ਨਾਲ ਉਹ ਸਮਝ ਗਿਆ, ਅਜ ਬੇਲੇ ਖ਼ੈਰ ਨਹੀਂ । ਜੇ ਕੋਈ ਮੀਟਿੰਗ ਹੁੰਦੀ, ਉਸ ਨੂੰ ਜ਼ਰੂਰ ਇਤਲਾਹ ਮਿਲ ਜਾਣੀ ਸੀ ।

"ਜੀਤ, ਸ਼ਿਕਾਰ ਤੁਹਾਡੇ ਕੋਲੋਂ ਮਾਰਿਆ ਨਹੀਂ ਜਾਣਾ ।" ਸੰਤੋਖ ਦੀ ਗੱਲ ਸੁਣ ਕੇ ਪੀਤੂ ਤੇ ਹੁਕਮਾ ਹੱਸ ਪਏ । "ਮੈਨੂੰ ਨਾਲ ਲੈ ਚਲੋ, ਮੈਂ ਤੁਹਾਡੇ ਕੁੰਡੇ ਮੇਲ ਦਿਆਂਗਾ ।" ਉਹ ਭੈਣ ਤੇ ਉਹਦੇ ਬੱਚਿਆਂ ਲਈ ਗੁਰਜੀਤ ਦੀ ਥਾਂ ਆਪ ਕਿਸੇ ਵੀ ਖ਼ਤਰੇ ਵਿਚ ਪਿਆ ਚਾਹੁੰਦਾ ਸੀ । ਕਿਉਂਕਿ ਉਹ ਹਾਲੇ ਕੰਵਾਰਾ ਸੀ ।

"ਗੱਲ ਤਾਂ ਬਾਈ ਦੀ ਚਾਲ੍ਹੀ ਸੇਰੀ ਐ ।" ਮਲਕੀਤ ਸੁਭਾਵਕ ਹੀ ਕਹਿ ਗਿਆ ।

ਉਨ੍ਹਾਂ ਸਾਰਿਆਂ ਲਈ ਬਰਨੇ ਦਾ ਆਲਾ ਦੁਆਲਾ ਓਪਰਾ ਸੀ । ਇਕ ਜਾਣੂ ਤੇ ਰਾਹਕਾਰ ਬੰਦਾ ਸਹਾਇਕ ਹੀ ਸਾਬਤ ਹੋ ਸਕਦਾ ਸੀ । ਪਰ ਗੁਰਜੀਤ ਨੇ ਧੜੀ ਦਾ ਸਿਰ ਫੇਰ ਦਿਤਾ ।

"ਨਹੀਂ, ਇਹ ਕਦੇ ਵੀ ਨਹੀਂ ਹੋ ਸਕਣਾ ।" ਉਹ ਆਪਣੇ ਸਕੇ ਸਾਲੇ ਨੂੰ ਕਤਲ ਵਿਚ ਨਹੀਂ ਪਾ ਸਕਦਾ ਸੀ । ਆਪਣੀ ਘਰ ਵਾਲੀ ਤੋਂ ਪਰਵਾਹਰਾ ਹੋ ਕੇ ਉਹ ਇਨਕਲਾਬੀ ਲਹਿਰ ਵਿਚ ਕੁੱਦਿਆ ਸੀ । ਹੁਣ ਉਸ ਦੀ ਘਰਵਾਲੀ ਨੇ ਆਖਣਾ ਸੀ, "ਤੂੰ ਤਾਂ ਮੇਰੇ ਮਾਪੇ ਵੀ ਪੁੱਟ ਸੁੱਟੇ ।"

ਗੁਰਜੀਤ ਦੀ ਨਾਂਹ ਉਤੇ ਸੋਖੀ ਬੋਲ ਪਿਆ :

"ਮੈਨੂੰ ਥੋੜਾ ਬਹੁਤ ਤਾਂ ਦਸ ਜਾਓ ?"

"ਬਾਈ, ਅਜ ਆਥਣੇ ਮੁਖਬੈਨ ਰਗੜ ਦੇਣਾ ਹੈ ।" ਹੁਕਮੇ ਨੇ ਲੁਕਾ ਰਖਣਾ ਚੰਗਾ ਨਾ ਸਮਝਿਆ, ਜਦੋਂ ਕਿ ਉਹ ਸਿਰ ਤਾਂ ਹੋ ਈ ਗਿਆ ਸੀ ।

ਮੁਖਬੈਨ ਨਾਲ ਸੰਤੋਖ ਨੂੰ ਨਫ਼ਰਤ ਸੀ । ਕਿਉਂਕਿ ਨੈਸ਼ਨਲ ਕਾਲਜ ਵਿਚ ਇਕਨਾਮਕਸ ਦੇ ਲੈਕਚਰਰ ਦੀ ਆਸਾਮੀ ਲਈ ਸੰਤੋਖ ਦਾ ਦ੍ਰਿਸ਼ਟੀਕੋਨ ਮਾਰਕਸੀ ਹੋਣ ਕਾਰਨ ਉਸ ਦੀ ਸਭ ਤੋਂ ਵਧ ਮੁਖਬੈਨ ਸਿੰਘ ਨੇ ਵਿਰੋਧਤਾ ਕੀਤੀ ਸੀ । ਇਹ ਤਾਂ ਚੰਗਾ ਈ ਹੋਇਆ, ਨੈਸ਼ਨਲ ਕਾਲਜ ਵਾਲਿਆਂ ਉਸ ਨੂੰ ਨਾ ਰਖਿਆ ਤੇ ਉਹ ਗੇੜੇ ਖਾਂਦਾ ਯੂਨੀਵਰਸਿਟੀ ਵਿਚ ਆ ਫਿੱਟ ਹੋਇਆ ।

"ਬੰਦਾ ਤੁਹਾਡੇ ਕੋਲੋਂ ਕੱਚਾ ਰਹਿ ਜਾਣਾ ਹੈ ?"

"ਮੇਰੇਆਰ ਕੱਚਾ ? ਫੇਰ ਸਾਡੇ ਕੋਲੋਂ ?" ਬੁੱਚੇ ਨੂੰ ਸੋਖੀ ਦਾ ਮਿਹਣਾ, ਜੁੱਤੀ ਦੇ ਕਿੱਲ ਵਾਂਗ ਚੁਭ ਗਿਆ । "ਸਰਦਾਰਾ, ਕਿਤੇ ਮੱਥਾ ਜੋੜ ਕੇ ਵੇਖੀਂ ।"

ਸੋਖੀ ਨਹਿਰ ਤੱਕ ਉਨ੍ਹਾਂ ਦੇ ਨਾਲ ਤੁਰਿਆ ਆਇਆ ।

"ਕੰਮ ਕਰਨਾ ਏ ਆਥਣ ਨੂੰ, ਅੱਠ ਪਹਾੜ ਦਿਹਾੜੀ ਕਿਵੇਂ ਕਢੋਂਗੇ ?" ਉਹਦੀ ਸੋਚ ਸਾਰੇ ਲਾਣੇ ਨੂੰ ਅਨਾੜੀ ਸਮਝ ਰਹੀ ਸੀ ।

"ਅਸੀਂ ਸਹੇ ਉਠਾਉਣ ਦੇ ਬਹਾਨੇ ਝਾੜ ਕੁੱਟਦੇ ਰਹਾਂਗੇ ।" ਗੁਰਜੀਤ ਨੇ ਆਪਣੀ ਸੋਚੀ ਵਿਉਂਤ ਦੱਸ ਦਿਤੀ ।

"ਸਾਰੀ ਦਿਹਾੜੀ ?" ਸੋਖੀ ਨੇ ਇਕ ਪਲ ਹੈਰਾਨ ਹੁੰਦਿਆਂ ਸੋਚਿਆ । "ਗੱਲ ਸੁਣੋ, ਮੈਂ ਤੁਹਾਨੂੰ ਖਾਦ ਵਾਲੀਆਂ ਖ਼ਾਲੀ ਬੋਰੀਆਂ ਲਿਆ ਦਿੰਦਾ ਆਂ; ਤੁਸੀਂ ਜੀਰੀ ਦੀ ਪਨੀਰੀ ਲੈਣ ਦਾ ਬਹਾਨਾ ਬਣਾ ਦਿਓ । ਇਉਂ ਕੋਈ ਤੁਹਾਡੇ ਸਿਰ ਨਹੀਂ ਹੋਵੇਗਾ ।"

ਸੰਤੋਖ ਦੀ ਵਿਉਂਤ ਸਾਰਿਆਂ ਦੇ ਮਨ ਲਗ ਗਈ। ਉਹਦੇ ਘਰ ਦਾ ਪਿਛਲਾ ਬੂਹਾ ਨਹਿਰ ਵਾਲੇ ਪਾਸੇ ਖੁਲ੍ਹਦਾ ਸੀ। ਉਸ ਨੱਠ ਕੇ ਉਨ੍ਹਾਂ ਨੂੰ ਤਿੰਨ ਬੋਰੀਆਂ ਲਿਆ ਦਿਤੀਆਂ। ਖਾਲੀ ਬੋਰੀਆਂ ਚੁੱਕ ਕੇ ਉਨ੍ਹਾਂ ਦਾ ਖ਼ਾਲੀ ਜਿਹਨ ਇਕ ਤਰ੍ਹਾਂ ਆਤਮ ਭਰੋਸੇ ਨਾਲ ਭਰ ਗਿਆ। ਉਹ ਸਮਝਦੇ ਸਨ, ਖ਼ਿਡਾਰ ਨਾਲੋਂ ਇਹ ਬਹਾਨਾ ਰੁੱਤ ਅਨੁਸਾਰ ਵਧੇਰੇ ਜਚਦਾ ਤੇ ਠੋਸ ਹੈ।

ਮੂੰਹ ਝਾਖਰਾ ਹੋਣ ਵਿਚ ਹਾਲੇ ਘੰਟਾ ਭਰ ਪਿਆ ਸੀ। ਵਿਰਲੇ ਵਿਰਲੇ ਕਿਸਾਨਾਂ ਹਰਨਾੜੀਆਂ ਜੋਅ ਲਈਆਂ ਸਨ। ਬਲਦਾਂ ਦੀਆਂ ਟੱਲੀਆਂ ਗੁਰਦਵਾਰੇ ਦੇ ਸਪੀਕਰ ਨਾਲੋਂ ਵਧੀਆ ਭਜਨ ਗਾ ਰਹੀਆਂ ਸਨ। ਚਾਟੀਆਂ ਸੁੱਤੀਆਂ ਪਈਆਂ ਸਨ; ਪਰ ਚਾਹਾਂ ਵਾਲੇ ਪਤੀਲੇ ਕਿਸੇ ਕਿਸੇ ਘਰ ਉੱਬਲ ਰਹੇ ਸਨ। ਜਦੋਂ ਉਹ ਪਿੰਡ ਛੱਡਣ ਲੱਗੇ; ਚੂਹੜਿਆਂ ਦੇ ਕੁੱਕੜ ਨੇ ਪਰ ਝਾੜ ਕੇ ਬਾਂਗ ਦੇ ਮਾਰੀ। ਪੂਰਬ ਦਾ ਮੱਥਾ ਗੋਰਾ ਹੋ ਚੱਲਿਆ ਸੀ, ਜਦੋਂ ਉਹ ਨਹਿਰ ਤੋਂ ਹਟਵੇਂ ਰੱਕੜ ਪਿੰਡ ਆ ਗਏ, ਧਰਮਸ਼ਾਲਾ ਖ਼ਾਲੀ ਵੇਖ ਕੇ ਮਿੰਦਰ ਨੇ ਆਖਿਆ :

"ਅਗਾਂਹ ਐਨੀ ਛੇਤੀ ਜਾ ਕੇ ਕੀ ਕਰਨਾ ਏਂ? ਗੁਰਜੀਤ ਨੇ ਵੀ ਅੱਧੀ ਰਾਤੋਂ ਹੀ ਜਗਾ ਲਏ।"

ਮਿੰਦਰ ਦੀ ਗੱਲ ਦਾ ਕਿਸੇ ਨੇ ਵੀ ਵਿਰੋਧ ਨਾ ਕੀਤਾ। ਸਾਰੇ ਹੀ ਪੈ ਕੇ ਰਾਜ਼ੀ ਸਨ। ਹੁਕਮਾ, ਜਗਮਿੰਦਰ ਤੇ ਗੁਰਜੀਤ ਧਰਮਸਾਲਾ ਦੇ ਵਰਾਂਡੇ ਵਿਚਲੇ ਤਖ਼ਤਪੋਸ਼ ਉਤੇ ਪੈ ਗਏ। ਮਿਹਰ ਸਿੰਘ, ਪੀਤੂ ਅਤੇ ਬੁੱਚੋ ਨੇ ਭੁੰਜੇ ਹੀ ਬੋਰੀਆਂ ਵਿਛਾ ਲਈਆਂ ਧਰਮਸ਼ਾਲਾ ਵਿਚ ਕੋਈ ਨਹੀਂ ਸੀ। ਉਨ੍ਹਾਂ ਖੜਾਕ ਕਰਨਾ ਵੀ ਠੀਕ ਨਾ ਸਮਝਿਆ। ਮਿਹਰ ਸਿੰਘ ਤੋਂ ਬਿਨਾਂ ਉਹ ਸਾਰੇ ਸੂਰਜ ਚੜ੍ਹਦੇ ਤੱਕ ਸੁੱਤੇ ਰਹੇ। ਮਿਹਰ ਸਿੰਘ ਆਪਣੇ ਤੌਰ ਤੇ ਮਹਿਸੂਸ ਕਰ ਰਿਹਾ ਸੀ : ਸਾਡੀਆਂ ਅਮਲੀ ਸਰਗਰਮੀਆਂ ਨਾਲ ਲੋਕ ਉਠਦੇ ਹਨ, ਨਾਅਰੇ ਮਾਰਦੇ ਹਨ, ਜਲੂਸ ਵੀ ਕਢਦੇ ਹਨ; ਪਰ ਸਾਡੇ ਪਰਾਂਹ ਹੋਣ ਸਾਰ ਮੁੜ ਸੌਂ ਜਾਂਦੇ ਹਨ। ਨਿੱਤ ਡਕੈਤੀਆਂ ਕਰਦੇ ਦੁਸ਼ਮਣਾਂ ਨੂੰ ਇਹ ਲੋਕ ਪਛਾਣ ਕੇ ਵੀ ਅਣਗੌਲਿਆਂ ਕਰ ਛਡਦੇ ਹਨ। ਇਹ ਕਿਸ ਤਰ੍ਹਾਂ ਦੀ ਸੁੱਤੜ ਸ਼ਕਤੀ ਦੇ ਬਣੇ ਐ? ਕਿਤੇ ਸਾਡਾ ਰਾਹ ਗਲਤ ਤਾਂ ਨਹੀਂ? ਸਾਡੇ ਹਥਿਆਰਬੰਦ ਐਕਸ਼ਨਾਂ ਨਾਲ ਇਕ ਵਾਰ ਸਰਕਾਰ ਨੂੰ ਹੱਥਾਂ ਪੈਰਾਂ ਦੀ ਤਾਂ ਪੈ ਗਈ ਨਾ। ਬੰਗਾਲੀਆਂ ਤੇ ਬਿਹਾਰੀਆਂ ਨੇ ਵਾਹਵਾ ਹੱਥ ਵਿਖਾਏ ਐ। ਸਾਲੇ ਬੰਗਾਲੀ ਬੰਬਾਂ ਨੂੰ ਪਟਾਕਿਆਂ ਵਾਂਗ ਵਰਤਦੇ ਐ। ਕਲਕੱਤੇ ਵਰਗੀ ਘੁਗ ਵਸੋਂ ਵਿਚ ਸਰਕਾਰ ਨੂੰ ਭਾਜੜਾਂ ਪਾ ਛੱਡੀਆਂ ਏਂ। ਸਾਂਝੇ ਮੋਰਚੇ ਦੀ ਸਰਕਾਰ ਨੂੰ ਖੇਰੂੰ ਖੇਰੂੰ ਕਰ ਕੇ ਰਖ ਦਿਤਾ। ਪਰ ਪੰਜਾਬ ਵਿਚ ਲੋਕ ਯੁਧ ਦਾ ਬੀਸੀਜ ਮੈਨੂੰ ਰਾਸ ਆਉਂਦਾ ਪ੍ਰਤੀਤ ਨਹੀਂ ਹੁੰਦਾ। ਇਹ ਵੀ ਕਿਵੇਂ ਹੋ ਸਕਦਾ ਏ, ਕੁਰਬਾਨੀਆਂ ਦਾ ਲਹੂ ਅਜਾਈਂ ਜਾਵੇ। ਲੋਕਾਂ ਦੀ ਨੀਂਦ ਤੋੜਨ ਲਈ ਅਸੀਂ ਵੀ ਬੰਬ ਧਮਾਕੇ ਕਰਾਂਗੇ। ਮਿਹਰ ਸਿੰਘ ਅੱਧਾ-ਸੁੱਤਾ ਇਕਦਮ ਤ੍ਰਬਕ ਗਿਆ।

ਕਿਸੇ ਜ਼ਨਾਨੀ ਨੇ ਧਰਮਸਾਲਾ ਦੀ ਖੂਹੀ ਵਿਚ ਡੋਲ ਆ ਵਗਾਹਿਆ ਸੀ। ਜਗਮਿੰਦਰ ਉਠ ਕੇ ਬਹਿ ਗਿਆ।

"ਕੋਈ ਬਾਹਰ ਜਾਣਾ ਚਾਹੁੰਦਾ ਏ?" ਜਦੋਂ ਕਿਸੇ ਹੁੰਗਾਰਾ ਨਾ ਭਰਿਆ, ਉਹ ਉਠ ਕੇ ਨਹਿਰ ਵਾਲੇ ਪਾਸੇ ਤੁਰ ਗਿਆ।

ਹੋਰ ਥੋੜੇ ਚਿਰ ਪਿਛੋਂ ਖੂਹੀ ਤੋਂ ਪਾਣੀ ਲੈਣ ਅਤੇ ਨਹਾਉਣ ਵਾਲਿਆਂ ਦੀ ਰੌਣਕ ਜੁੜਦੀ ਗਈ। ਜ਼ਨਾਨੀਆਂ ਪਾਣੀ ਲੈ ਕੇ ਮੁੜ ਜਾਂਦੀਆਂ ਅਤੇ ਮਰਦ ਦੂਜੇ ਪਾਸੇ ਕੁੰਡ ਭਰ ਭਰ ਨਿਹਾਈ ਜਾਂਦੇ। ਜਗਮਿੰਦਰ ਨੇ ਬਾਹਰੋਂ ਆ ਕੇ ਹੱਥ ਮੂੰਹ ਵੀ ਧੋ ਲਿਆ। ਪਰ ਸਾਥੀਆਂ ਵਿਚੋਂ ਕੋਈ ਪਾਸਾ ਪਰਤਣ ਦਾ ਨਾਂ ਵੀ ਨਹੀਂ ਲੈਂਦਾ ਸੀ। ਉਸ ਕੂਹਣੀ ਮਾਰ ਕੇ ਹੁਕਮੇ ਨੂੰ ਜਗਾ ਦਿਤਾ।

"ਕਿਉਂ ਚਾਹ ਲਿਆਂਦਿਆ ਏਂ ?" ਹੁਕਮੇ ਨੇ ਉਬਾਸੀ ਲੈਂਦਿਆਂ ਜਟੂਰੀਆਂ ਇਕੱਠੀਆਂ ਕਰਨੀਆਂ ਸ਼ੁਰੂ ਕਰ ਦਿਤੀਆਂ।

"ਚਾਹ ਨਾਲ ਪਰੌਂਠਾ ਵੀ ਤੱਤਾ ਤੱਤਾ।" ਗੁਰਜੀਤ ਕਹਿ ਕੇ ਹੱਸ ਪਿਆ।

"ਅਸੀਂ ਕੀ ਰੱਬ ਦੇ ਮਾਂਹ ਮਾਰੇ ਐ।" ਹੁਕਮਾ ਆਪਣੀ ਥਾਂ ਪੂਰਾ ਆਸਵੰਦ ਸੀ।

ਬੋਰੀਆਂ ਵਾਲੇ ਵੀ ਉਂਘਲਾਂਦੇ ਉਠ ਕੇ ਬਹਿ ਗਏ। ਪੀਤੂ ਨੇ ਹੁਕਮੇ ਦੀ 'ਮਾਂਹ ਮਾਰੇ ਜਾਣ' ਵਾਲੀ ਗੱਲ ਸੁਣ ਲਈ ਸੀ। ਉਸ ਕੂੰਡ ਵਿਚੋਂ ਪਾਣੀ ਦਾ ਬੁੱਕ ਭਰ ਕੇ ਮੂੰਹ ਤੇ ਮਾਰਿਆ ਅਤੇ ਨਾਲ ਹੀ ਬੁੱਚੇ ਨੂੰ ਆਖਿਆ :

"ਬਾਈ, ਬੜਾ ਨਿਰਮੋਹੀ ਪਿੰਡ ਐ ; ਕੋਈ ਚਾਹ ਪਾਣੀ ਦਾ ਨਾਂ ਈ ਨਹੀਂ ਲੈਂਦਾ।" ਅਸਲ ਵਿਚ ਪੀਤੂ ਨੇ ਨਹਾ ਰਹੇ ਪਿੰਡ ਦੇ ਇਕ ਨੌਜਵਾਨ ਨੂੰ ਸੁਣਾ ਕੇ ਰੜਕਾਇਆ ਸੀ।

ਨਹਾ ਰਿਹਾ ਮੁੰਡਾ ਗੱਲ ਸੁਣ ਕੇ ਚੁੱਪ ਰਿਹਾ। ਉਹ ਰਾਹੀਆਂ ਨੂੰ ਜਾਣਦਾ ਨਹੀਂ ਸੀ। ਪਰ ਬੁੱਚੇ ਖੋਚਰੀ ਨੇ ਗੱਲ ਚੁੱਕ ਲਈ :

"ਹੁਣ ਤਾਂ ਮੇਰੇਆਰ ਕੋਈ ਭੁੱਖਾ ਤਿਹਾਇਆ ਰਾਹ ਨਾ ਪਵੇ। ਪਹਿਲੋਂ ਕਿੰਨੇ ਭਲੇ ਸਮੇਂ ਸਨ।"

ਨੌਜਵਾਨ ਨੇ ਧਰਮਸਾਲਾ ਦੇ ਰਾਹੀਆਂ ਨੂੰ ਧਿਆਨ ਨਾਲ ਵੇਖਿਆ, ਮੁੜ ਸੋਚਿਆ : 'ਮਨਾ ਭੁੱਖੇ ਤਿਹਾਏ ਮੇਰੇ ਪਿੰਡ ਨੂੰ ਕਿਤੇ ਦੁਰਸੀਸ ਨਾ ਦੇ ਜਾਣ।'

"ਬਾਈ ਇਉਂ ਨਾ ਆਖੋ। ਤੁਸੀਂ ਹੱਥ ਮੂੰਹ ਧੋ ਲਵੋ ; ਤੁਹਾਨੂੰ ਚਾਹ ਹੀ ਨਹੀਂ, ਰੋਟੀ ਵੀ ਮਿਲੂਗੀ।" ਉਸ ਅੰਦਰ ਪ੍ਰਾਹੁਣਚਾਰੀ ਵਾਲੀ ਪੰਜਾਬੀਅਤ ਜਾਗ ਪਈ।

"ਸ਼ਾਬਾਸ਼ੇ ਓਏ ਭਰਾਵਾ ! ਰਾਤ ਦੀਆਂ ਆਂਦਰਾਂ ਵਿਲੂੰ ਵਿਲੂੰ ਕਰਨ ਡਹੀਆਂ ਏਂ।" ਬੁੱਚੇ ਦੀ ਕਲਾਕਾਰੀ ਡਰਾਮੇ ਦੇ ਹੱਥੀਖਾਨ ਪਾਤਰਾਂ ਨੂੰ ਮੋਢਾ ਮਾਰ ਗਈ।

ਪੀਤੂ ਦਾ ਵਿਚੇ ਵਿਚ ਹਾਸਾ ਨਿਕਲ ਗਿਆ।ਉਹ ਮੂੰਹ ਪਾੜ ਕੇ ਆਖ ਦੇਣਾ ਚਾਹੁੰਦਾ ਸੀ, ਰਾਤੀਂ ਡੇਢ ਗੱਡਾ ਰੋਟੀਆਂ ਦਾ ਖਾ ਕੇ ਵੀ ਆਂਦਰਾਂ ਵਿਲੂੰ ਵਿਲੂੰ ਕਰ ਰਹੀਆਂ ਏਂ, ਉਸ ਮੁੰਡੇ ਨੂੰ ਪੁੱਛਿਆ :

"ਬਾਈ ਜੀ ਆਪਣਾ ਨਾਂ ?"

"ਸਤਿਬੀਰ ਸਿਹੁੰ।"

"ਸਤਿਬੀਰ ਸਿਆਂ, ਤੁਹਾਡੇ ਕੋਈ ਜੀਰੀ ਦੀ ਪਨੀਰੀ ਵੇਚਦਾ ਹੋਵੇ ?" ਪੀਤੂ ਥੋੜ੍ਹਾ ਗੰਭੀਰ ਹੋ ਗਿਆ।

"ਰੱਬ ਜਾਣੇ, ਪਤਾ ਨਹੀਂ।" ਮੁੰਡੇ ਨੇ ਸਿਰ ਫੇਰਦਿਆਂ ਉੱਤਰ ਮੋੜਿਆ।

ਸਤਿਬੀਰ ਉਨ੍ਹਾਂ ਨੂੰ ਘਰ ਲੈ ਗਿਆ। ਉਸ ਬਾਹਰ ਹੀ ਦੋ ਮੰਜੇ ਡਾਹ ਦਿਤੇ ਅਤੇ ਆਪ ਲਵੇਰੀ ਨੂੰ ਪੱਠੇ ਪਾਉਣ ਜਾ ਲੱਗਾ।

"ਬੁੱਚਾ ਤਾਂ ਸਾਲਾ ਡਰਾਮਾ ਸੁਕਐਂਡ ਨੂੰ ਦੇਣ ਵਾਲਾ ਏ।" ਪੀਤੂ ਨੇ ਬੁੱਚੇ ਦੇ ਕੂਹਣੀ ਦੀ ਇਕ ਕਰਾਰੀ ਜਿਹੀ ਹੁੱਝ ਮਾਰੀ।

"ਤੁਹਾਨੂੰ ਐਨੀ ਸਤੋਲ ਨੂੰ ਚਾਹ ਰੋਟੀ ਦਾ ਜੋ ਬੰਦੋਬਸਤ ਕਰ ਦਿਤਾ।" ਮਲਕੀਤ ਆਪਣੀ ਵਡਿਆਈ ਨਾਲ ਗਿੱਬ ਖਲੋਤਾ।

"ਸਾਡਾ ਸਿਦਕ ਸਾਨੂੰ ਬੇਲਿਆਂ ਵਿਚ ਚੂਰੀਆਂ ਦਊਗਾ। ਤੂੰ ਬੁੱਚਿਆਂ ਮਾਣ ਨਾ ਕਰੀਂ।" ਹੁਕਮੇ ਨੇ ਤਸੱਲੀ ਨਾਲ ਹਿੱਕ ਥਾਪੜੀ।

"ਕਦੀ ਨਾ ਮੇਰੇਆਰ -ਫੇਰ ਕਿਹੜਾ ਗਿੱਦੜਾਂ ਦੇ ਭੱਤੇ ਨਹੀਂ ਆਉਣਾ।"

ਉਹ ਸਾਰੇ ਅਥਪੋ ਵਿਚੀਂ ਚਖਾ-ਮਖੀ ਕਰਦੇ ਰਹੇ। ਉਨ੍ਹਾਂ ਦੀ ਆਸ ਤੋਂ ਪਹਿਲਾਂ ਹੀ ਸਤਿਬੀਰ ਰੋਟੀ ਲੈ ਆਇਆ। ਪਰੌਂਠਿਆਂ ਨਾਲ ਅਚਾਰ ਵੇਖ ਕੇ ਸੱਚੇ ਦੀਆਂ ਚਕ੍ਰ ਮੱਚੀਆਂ। ਸਤਿਬੀਰ ਦੇ ਜ੍ਹਾਨ ਖਿੱਚੋਂ ਉਸ ਤੋਂ ਆਖਣੋਂ ਨਾ ਰਹਿ ਹੋਇਆ :

"ਮਲਕੀਤ ਸਿਆਂ ਸਰਦਾਰਾ, ਇਹ ਸਭ ਤੇਰੀਆਂ ਕਮਾਈਆਂ ਏਂ ਸਿੰਘ ਸ਼ੇਰ ਦੀ ਮਾਰ ਕਈ ਗਿੱਦੜਾਂ ਦੇ ਬੂੰਤੇ ਵੀ ਸਾਰਦੀ ਐ।"

"ਲਾਚੜਿਆ ਚੂਹੜਾ ਰੱਬ ਦਾ ਸ਼ਰੀਕ।" ਪੀਤੂ ਨੇ ਹੱਸਦਿਆਂ ਬੂੰਚੇ ਦੇ ਇਕ ਗੱਲ ਵਿਚ ਧਰ ਦਿਤੀ।

"ਨਾਲੇ ਪਤੰਦਰ ਦਾ ਖਾਨੇ ਓ, ਨਾਲੇ ਮਾਰਦੇ ਓ।" ਸਤਬੀਰ ਨੂੰ ਆਉਂਦਾ ਵੇਖ ਉਸ ਸਾਰਿਆਂ ਨੂੰ ਉਂਗਲ ਮਾਰ ਦਿਤੀ। "ਭਰਾਵਾ, ਆਹ ਤਾਂ ਚਿੱਠੇ ਤਾਰ ਦਿਤੇ; ਕਿਤੇ ਸਾਨੂੰ ਵੀ ਸੇਵਾ ਦਸੀਂ। ਸਾਡੇ ਘਰ ਮਰ੍ਹਾਣੇ ਐ।"

ਹੁਕਮੇ ਨੇ ਬੂੰਚੇ ਦਾ ਨਵਾਂ ਸ਼ੂਨ ਸੁਣ ਕੇ ਉਹਦੀ ਵੱਖੀ ਵਿਚ ਧਰ ਦਿਤੀ। ਮਾਰ ਤੋਂ ਔਖਾ ਹੋਇਆ ਬੂੰਚਾ ਆਪਣਾ ਪਰੌਂਠਾ ਚੁੱਕ ਕੇ ਮੰਜਿਓਂ ਥੱਲੇ ਹੋ ਗਿਆ।

"ਭਾਈ ਤੂੰ ਮੰਜੇ ਉਤੇ ਬੈਠ।" ਸਤਬੀਰ ਨੇ ਅਗੋਂ ਹੋ ਕੇ ਪੁਕਾਰਿਆ।

"ਰਹਿਣ ਦੇ, ਸਾਲਾ ਭੂੰਜੇ ਬਹਾਉਣ ਵਾਲਾ ਈ ਏ।" ਪੀਤੂ ਦੇ ਉੱਤਰ ਨਾਲ ਸਤਿਬੀਰ ਵੀ ਖੁਲ੍ਹ ਕੇ ਹੱਸ ਪਿਆ।

ਸਤਿਬੀਰ ਚਾਹ ਲੈ ਆਇਆ। ਸਾਰਿਆਂ ਗਲਾਸਾਂ ਵਿਚ ਠਾਰ ਠਾਰ ਤਸੱਲੀ ਨਾਲ ਪੀਤੀ। ਅਖ਼ੀਰ ਸਾਰਿਆਂ ਸਤਿਬੀਰ ਨਾਲ ਹੱਥ ਮਿਲਾਏ ਅਤੇ ਉਹਦਾ ਧੰਨਵਾਦ ਕਰ ਕੇ ਤੁਰ ਪਏ। ਜਦੋਂ ਨਹਿਰ ਆ ਚੜ੍ਹੇ, ਪੀਤੂ ਨੇ ਬੂੰਚੇ ਨੂੰ ਮੁੜ ਛੇੜਿਆ :

"ਬੂੱਚਾ ਤਾਂ ਫੇਰੇ ਦੇਂਣਾ ਏਂ ਪੱਕਾ।"

"ਪੁੱਤਰੋ ਜੁੱਤੀਆਂ ਪੁਆਉਣ ਦੀ ਕਸਰ ਤੁਸੀਂ ਵੀ ਨਹੀਂ ਛੱਡਦੇ।"

"ਲੋਕਾਂ ਦੀਆਂ ਜੁੱਤੀਆਂ ਤੈਨੂੰ ਚੁਭਦੀਆਂ ਏਂ, ਬੰਤੀ ਭਾਵੇਂ ਸਲੀਪਰਾਂ ਨਾਲ ਖੋਪੜ ਲਾਲ ਕਰ ਦੇਵੇ।"

"ਮੇਰਾ ਤੇ ਬੰਤੀ ਦਾ ਭਲਾ ਕੀ ਵੈਰ ਡਿਆ ਏ। ਤੂੰ ਸਲੀਪਰਾਂ ਵਿਚੋਂ ਹਿੱਸਾ ਲੈਣਾ ਏਂ ਤਾਂ ਗੱਲ ਕਰ।" ਉਸ ਟੀਰ ਕਾਣਾ ਝਾਕਦਿਆਂ ਪੀਤੂ ਦੀ ਛੱਤ ਲਾਹ ਸੁੱਟੀ।

ਪੀਤੂ ਮਾਰਨ ਲਈ ਚਾਰੇ ਚੁੱਕ ਕੇ ਬੂੰਚੇ ਵਲ ਵਧਿਆ। ਉਹਦੇ ਪਿੱਛੇ ਨਹਿਰ ਸੀ। ਉਸ ਆਪਣੇ ਬਚਾ ਲਈ 'ਅਖਰਛ' ਦੀ ਆਵਾਜ਼ ਪੈਦਾ ਕਰਦਿਆਂ ਬੁੱਕ ਨਾਲ ਮੂੰਹ ਭਰ ਲਿਆ। ਪੀਤੂ ਝਟ ਗੁਰਜੀਤ ਦੇ ਪਿੱਛੇ ਲੁਕ ਗਿਆ। ਬੂੰਚੇ ਨੇ ਨਹਿਰ ਵਿਚ ਥੁਕਦਿਆਂ ਆਖਿਆ :

"ਮੇਰੇਆਰ, ਤੂੰ ਸਮਝਿਆ ਸਰਦਾਰ ਮਲਕੀਤ ਸਿਹੁੰ ਮਾੜਾ ਈ ਏ, ਹੁਣ ਦਬ ਲੈਂਦਾ ਆਂ।" ਜਿੱਤ ਦੀ ਆਕੜ ਵਿਚ ਬੂੰਚੇ ਨੇ ਖੰਗੂਰਾ ਮਾਰਿਆ। "ਛਨੀਅਰ ਸਾਡੇ ਡੰਗ ਮਾਰਨ ਲੱਗਾ ਸੱਤ ਵਾਰੀ ਸੋਚਦਾ ਏ।"

ਉਨ੍ਹਾਂ ਜੀਰੀ ਵਾਲੇ ਖੇਤਾਂ ਵਿਚ ਫਿਰਦਿਆਂ ਸ਼ਾਮ ਪਾ ਦਿਤੀ। ਉਹ ਜਾਣ ਕੇ ਕਿਸੇ ਪਿੰਡ ਨਹੀਂ ਗਏ ਸਨ। ਉਹ ਆਪਣੇ ਆਪ ਨੂੰ ਲੋਕਾਂ ਵਿਚ ਵਖਾਇਆ ਨਹੀਂ ਚਾਹੁੰਦੇ ਸਨ। ਪਨੀਰੀ ਲੈਣ ਦਾ ਬਹਾਨਾ ਸਮਾਂ ਗੁਜ਼ਾਰਨ ਲਈ ਠੀਕ ਸਿੱਧ ਹੋਇਆ ਸੀ। ਉਹ ਇਕ ਇਕ ਕਰ ਕੇ ਆਪਣੇ ਅਸਲ ਟਿਕਾਣੇ ਆ ਗਏ। ਗੁਰਜੀਤ ਨੇ ਹਥਿਆਰ ਕੱਢ ਕੇ ਉਨ੍ਹਾਂ ਨੂੰ ਦੇ ਦਿਤੇ। ਗੁਰਜੀਤ, ਹੁਕਮਾ

ਤੇ ਮਿੰਦਰ ਕੱਚੀ ਸੜਕ ਦੇ ਨਾਲ ਖਾਲ ਵਿਚ ਵੇਲਾਂ ਦੇ ਅੜਤਲੇ ਵਾਰੀ ਵਾਰੀ ਆ ਬੈਠੇ। ਬਾਕੀ ਤਿੰਨਾਂ ਸੜਕ ਉਤੇ ਪਲਾਹਾਂ ਵਿਚ ਮੋਰਚੇ ਮੱਲ ਲਏ। ਐਕਸ਼ਨ ਹੁਕਮੇ ਹੋਰਾਂ ਨੇ ਕਰਨਾ ਸੀ ਅਤੇ ਪੀਤੂ, ਮਿਹਰ ਸਿੰਘ ਅਤੇ ਬੁੱਚੇ ਨੇ ਕਿਸੇ ਬਾਹਰਲੀ ਫੋਟੀ ਨੂੰ ਰੋਕਣਾ ਸੀ। ਬੁੱਚਾ ਬਾਹਰ ਡੱਟਣ ਨਾਲੋਂ ਅੰਦਰ ਮੁਖਬੈਨ ਉਤੇ ਹੱਥ ਕਰਨ ਲਈ ਤਰਲੇ ਲੈਂਦਾ ਰਿਹਾ। ਪਰ ਉਸ ਦੀ ਸੁਣੀ ਕਿਸੇ ਨਾ। ਹੁਣ ਉਹ ਸਾਰੇ ਹੋਣੀ ਦੀ ਇੰਤਜ਼ਾਰ ਵਿਚ ਕਾਹਲੇ ਸਨ।

ਦੁਸ਼ਮਣ ਨੂੰ ਮਾਰਨ ਤੋਂ ਪਹਿਲਾਂ ਇੰਤਜ਼ਾਰ ਦੀ ਘੜੀ ਬੜੀ ਹੀ ਦੁਬਧਾ ਵਾਲੀ ਹੁੰਦੀ ਹੈ। ਮਾਰਨ ਵਾਲੇ ਦੀ ਸੋਚ ਅਤੇ ਧੜਕਨ ਨੂੰ ਤਰੇਲੀਆਂ ਫੁੱਟ ਫੁੱਟ ਜਾਂਦੀਆਂ ਹਨ। ਮਨੁੱਖ ਜਿੰਨਾ ਸੂਝਵਾਨ ਹੁੰਦਾ ਹੈ, ਓਨਾ ਹੀ ਗਹਿਰੇ ਅਹਿਸਾਸ ਵਿਚ ਮੁੜ ਮੁੜ ਜ਼ਿਬਾਹ ਹੁੰਦਾ ਹੈ। ਇਸ ਇਨਕਲਾਬੀ ਢਾਣੇ ਨੇ ਇਕ ਤਰ੍ਹਾਂ ਆਪਣਾ ਜੀਵਨ ਲੋਕਾਂ ਦੇ ਅਰਪਨ ਕਰ ਦਿਤਾ ਸੀ। ਲੋਕਾਂ ਤੋਂ ਦੁੱਖਾਂ ਦਾ ਪਹਿਰਾ ਬਦਲ ਦੇਣ ਲਈ ਹਥਿਆਰ ਚੁੱਕੇ ਸਨ। ਉਨ੍ਹਾਂ ਮੁਖਬੈਨ ਦੀ ਕੋਠੀ ਵਿਚ ਐਸ਼ ਨਹੀਂ ਕਰਨੀ ਸੀ। ਉਸ ਦੀ ਜ਼ਮੀਨ ਵੀ ਨਹੀਂ ਵਾਹੁਣੀ ਸੀ। ਪਰ ਸਮਾਜੀ ਡਕੈਤਾਂ ਤੇ ਲੁਟੇਰਿਆਂ ਦੇ ਗੰਦ ਨੂੰ ਹੁੰਝੇ ਬਿਨਾਂ ਲੋਕਾਂ ਦੇ ਦੁੱਖਾਂ ਦਾ ਭੋਗ ਨਹੀਂ ਪੈ ਸਕਦਾ ਸੀ। ਸਮੇਂ ਦੀ ਸਰਕਾਰ ਇਨ੍ਹਾਂ ਡਕੈਤਾਂ ਦੀ ਹਥਿਆਰ ਚੁਕ ਕੇ ਰਖਵਾਲ ਸੀ! ਫਿਰ ਵੀ ਇਨ੍ਹਾਂ ਪਹਾੜ ਤੋੜਨ ਦਾ ਮਨ ਬਣਾ ਲਿਆ। ਇਨ੍ਹਾਂ ਨੂੰ ਇਹ ਵੀ ਵਿਸ਼ਵਾਸ ਸੀ, ਅਸੀਂ ਫੌਰੀ ਤੌਰ ਤੇ ਜਿੱਤ ਨਹੀਂ ਸਕਦੇ। ਪਰ ਲੋਕਾਂ ਦੇ ਇਨਕਲਾਬੀ ਰਾਹ ਨੂੰ ਵਗਦਾ ਰੱਖਣਾ, ਇਨਕਲਾਬੀ ਚਾਨਣ ਨੂੰ ਹੋਰ ਉਚਾ ਕਰੀ ਜਾਣਾ; ਇਨ੍ਹਾਂ ਆਪਣਾ ਮਿਸ਼ਨ ਬਣਾ ਲਿਆ।

ਉਨ੍ਹਾਂ ਸਾਹਮਣੇ ਤਾਰੀਖ਼ ਨੇ ਸਾਬਤ ਕਰ ਦਿਤਾ ਸੀ ਕਿ ਲੋਕਾਂ ਨੂੰ ਵੋਟਾਂ ਰਾਹ ਜਿੰਨਾ ਮਰਜ਼ੀ ਸਮਾਜਵਾਦ ਦੇ ਨਾਅਰਿਆਂ ਨਾਲ ਵਾਹ ਲਿਆ ਜਾਵੇ; ਤਬਦੀਲੀ ਵਾਲਾ ਪਰਨਾਲਾ ਥਾਏਂ ਰਹੇਗਾ, ਪਿਛਲੇ ਤੇਈ ਚੌਵੀ ਵਰ੍ਹਿਆਂ ਵਿਚ ਮਿਹਨਤੀ ਜਨਤਾ ਨੂੰ ਲੁੱਟ ਕੇ ਕੱਖੋਂ ਹੌਲੀ ਕਰ ਦਿਤਾ ਸੀ। ਉਹ ਮੁਖਬੈਨ ਵਰਗੇ ਜਾਗੀਰਦਾਰਾਂ ਨੂੰ ਮਾਰ ਕੇ ਜਿਥੇ ਲੋਕਾਂ ਦੇ ਹੌਸਲੇ ਵਧਾ ਰਹੇ ਸਨ। ਓਥੇ ਅਚੇਤ ਹੀ ਨਾਲ ਦੀ ਨਾਲ ਸਰਕਾਰ ਨੂੰ ਆਪਣੀਆਂ ਇਨਕਲਾਬੀ ਤਿਆਰੀਆਂ ਅਤੇ ਇਰਾਦਿਆਂ ਤੋਂ ਅਗਾਊਂ ਜਾਣੂੰ ਵੀ ਕਰਵਾ ਰਹੇ ਸਨ। ਮਿਹਰ ਸਿੰਘ ਸੋਚ ਰਿਹਾ ਸੀ : ਅਸੀਂ ਮਨੁੱਖ ਮੁਖਬੈਨ ਦੇ ਦੋਸਤ ਹਾਂ, ਪਰ ਜਾਗੀਰਦਾਰ ਮੁਖਬੈਨ ਦੇ ਕੱਟੜ ਵੈਰੀ। ਦੁਸ਼ਮਣ ਨਾਲ ਕੋਈ ਸਮਝੌਤਾ ਨਹੀਂ; ਦੋਸਤ ਤੋਂ ਜਾਨ ਵਾਰੀ ਜਾ ਸਕਦੀ ਹੈ। ਜਗਮਿੰਦਰ ਦਾ ਚਿਹਨ ਵਰੋਧਾਂ ਵਿਚ ਆਈਆਂ ਜਮਾਤਾਂ ਅਤੇ ਸਰਕਾਰ ਦੇ ਰੋਲ ਬਾਰੇ ਬੜਾ ਸਾਫ਼ ਸੀ। ਉਹ ਸਮਝੀ ਬੈਠਾ ਸੀ, ਮਰੇ ਬਿਨਾਂ ਸਵਰਗ ਨਹੀ ਵੇਖਿਆ ਜਾਣਾ। ਜੇ ਸਮਾਜ ਨੇ ਸਾਨੂੰ, ਜ਼ਿੰਦਗੀ ਦੇਣੋਂ ਨਾਂਹ ਕਰ ਦਿਤੀ ਤਾਂ ਕੀ। ਸਾਡੀਆਂ ਹੱਡੀਆਂ ਦੀ ਖਾਦ ਤੋਂ ਪੈਦਾ ਹੋਈ ਕਣਕ ਸਾਡੇ ਭਰਾਵਾਂ ਦੇ ਮੂੰਹ ਤਾਂ ਲਿਸ਼ਕਾਏਗੀ ਹੀ।

ਇਸ ਢਾਣੇ ਵਿਚ ਗੁਰਜੀਤ ਤੇ ਹੁਕਮਾ ਹੀ ਵਿਆਹੇ ਹੋਏ ਸਨ। ਬਾਕੀ ਲਾਣਾ ਕਬੀਲਦਾਰੀ ਦੇ ਕਸ਼ਟਾਂ ਤੋਂ ਬਰੀ ਸੀ। ਪਰ ਹਰ ਅਲਫ਼ ਬੰਦਾ ਵੀ ਥੋੜੇ ਬਹੁਤ ਰਿਸ਼ਤੇ ਰਖਦਾ ਹੁੰਦਾ ਹੈ। ਮੋਹ ਜਿਥੇ ਮਨੁੱਖ ਦੀ ਮਾਨਸਿਕ ਕਮਜ਼ੋਰੀ ਹੈ; ਉਥੇ ਸਿਰਜਣਾ ਲਈ ਲੋੜ੍ਹੜੇ ਦੀ ਪ੍ਰੇਰਨਾ ਸ਼ਕਤੀ ਵੀ। ਹੁਕਮਾ ਚਾਹੁੰਦਾ ਸੀ, ਜਾਗੀਰਦਾਰ ਛੇਤੀ ਬਾਹਰ ਆਵੇ ਅਤੇ ਧੰਦਾ ਭੁਗਤਾ ਕੇ ਤੁਰਦੇ ਹੋਈਏ। ਰੋਹ ਤੇ ਜੋਸ਼ ਵਿਚ ਗੁਰਜੀਤ ਨੂੰ ਲੂਹਰੀਆਂ ਉਠ ਰਹੀਆਂ ਸਨ। ਉਸ ਇਕ ਪਲ ਆਪੇ ਨੂੰ ਪੁਲੀਸ ਦੀ ਹਿਰਾਸਤ ਵਿਚ ਆਪਣੀ ਘਰ ਵਾਲੀ ਨੂੰ ਤਿੰਨਾਂ ਬੱਚਿਆਂ ਨਾਲ ਮੁਲਾਕਾਤ ਕਰਦਿਆਂ ਤੱਕਿਆ। ਗੁਰਜੀਤ ਨੇ ਨੀਵੀਂ ਸੁੱਟ ਲਈ। ਔਰਤ ਮਰਦ ਨਾਲੋਂ ਹਮੇਸ਼ਾ ਮਹਾਨ ਰਹੀ ਹੈ। ਉਹ ਪੈਦਾ ਕਰਨਾ ਤੇ ਸਿਰਜਣਾ ਹੀ ਜਾਣਦੀ ਹੈ। ਉਸ ਦੀ ਖ਼ਾਮੋਸ਼ੀ ਕਈ ਵਾਰ ਦੁਸ਼ਮਣ ਨੂੰ ਵੀ ਮਾਫ਼ ਕਰ

ਦੇਂਦੀ ਹੈ। ਮੁਰਦ ਮਰਨਾ ਮਾਰਨਾ ਹੀ ਸਿਖਿਆ ਹੈ। ਪਰ ਮਾਰਕਸਿਜ਼ਮ ਦੋਸਤ ਦੁਸ਼ਮਣ ਵਿਚ ਲਕੀਰ ਖਿੱਚਦੀ ਹੈ। ਢਾਹ ਤੇ ਉਸਾਰ ਦੇ ਨਿਰਣੇ ਕਰਦੀ ਹੈ। ਇਹ ਅਜ ਤੱਕ ਦਾ ਸਮਾਜ ਜੂਝਨ ਵਾਲੇ ਮਨੁੱਖ ਦੀ ਪ੍ਰੋਢ੍ਹਾਵਾਰ ਹੈ। ਸਾਡੇ ਇਰਾਦਿਆਂ ਨੂੰ ਤੀਰ ਵਾਂਗ ਆਪਣੇ ਠੀਕ ਨਿਸ਼ਾਨੇ ਉਤੇ ਪੈਣਾ ਚਾਹੀਦਾ ਹੈ। ਉਹ ਹਾਕਮ ਦੀ ਕੂਹਣੀ ਨਾਲ ਝੰਜੋੜਿਆ ਗਿਆ।

ਜਿਉਂ ਹੀ ਗੁਰਜੀਤ ਨੇ ਪੱਤਿਆਂ ਦੀ ਵਿਰਲ ਵਿਚੋਂ ਤੱਕਿਆ, ਮੁਖਬੈਨ ਸਿੰਘ ਚਿੱਟੇ ਕੁਰਤੇ ਪਜਾਮੇ ਦੀ ਵਿਚ ਖੂੰਡੀ ਫੜੀ ਢਿੱਲੀਆਂ ਕਦਮਾਂ ਨਾਲ ਉਨ੍ਹਾਂ ਵਲ ਨੂੰ ਆ ਰਿਹਾ ਸੀ। ਖੇਤ ਦੂਰ ਦੂਰ ਤੱਕ ਸੁੰਨੇ ਪਏ ਸਨ। ਉਨ੍ਹਾਂ ਤਿੰਨਾਂ ਦਾ ਹੀ ਇੱਕ ਪਲ ਮਨ ਧੜਕਿਆ : ਸਾਨੂੰ ਕਿਸੇ ਵੇਖ ਤਾਂ ਨਹੀਂ ਲਿਆ ? ਪਰ ਹੌਸਲਾ ਮਨੁੱਖ ਨੂੰ ਬੱਬਰ ਸ਼ੇਰ ਬਣਾਈ ਰਖਦਾ ਹੈ। ਜਿਉਂ ਜਿਉਂ ਜਾਗੀਰਦਾਰ ਨੇੜੇ ਆ ਰਿਹਾ ਸੀ ; ਤਿਉਂ ਤਿਉਂ ਜੋਸ਼ ਵਿਚ ਉਨ੍ਹਾਂ ਦੇ ਰੌਂਗਟੇ ਖੜੇ ਹੋ ਰਹੇ ਸਨ। ਸਾਧਾਰਣ ਵੇਖਣੀ ਵਿਚ ਮੁਖਬੈਨ ਚਿੱਟੇ ਤੇ ਖੁੱਲ੍ਹੇ ਦਾਹੜੇ ਨਾਲ ਫ਼ਰਿਸ਼ਤਾ ਜਾਪਦਾ ਸੀ। ਪਰ ਉਹਦੇ ਅੰਦਰਲਾ ਰਾਖਸ਼ ਸਿਰਫ਼ ਇਨਕਲਾਬੀਆਂ ਨੂੰ ਦਿਸਦਾ ਸੀ। ਦੋ ਦਿਨ ਪਹਿਲਾਂ ਦੀ ਬਾਰਸ਼ ਨੇ ਗਰਦ ਜੰਮਦੀ ਕਰ ਦਿਤੀ ਸੀ। ਸਰਦਾਰਾਂ ਵਾਲੀ ਅਨੋਖੀ ਸ਼ਾਨ ਨਾਲ ਉਹ ਕਾਮਰੇਡਾਂ ਸਾਹਮਣਿਉਂ ਲੰਘ ਗਿਆ। ਉਨ੍ਹਾਂ ਤਿੰਨਾਂ ਨੇ ਹੀ ਇਕ ਦੂਜੇ ਵਲ ਤੱਕਿਆ। ਹੁਕਮੇ ਨੇ ਗੁਰਜੀਤ ਨੂੰ ਹੱਥ ਦੇ ਇਸ਼ਾਰੇ ਨਾਲ ਰੋਕਿਆ ਅਤੇ ਸਮਝਾਇਆ, ਇਸ ਨੂੰ ਵਾਪਸ ਆ ਲੈਣ ਦੇ। ਹੁਕਮੇ ਦਾ ਮਤਲਬ ਸੀ, ਸਾਨੂੰ ਸਾਹਮਣਿਓਂ ਤੇ ਬਰਾਬਰੋਂ ਨਹੀਂ ਸਗੋਂ ਪਿਛੋਂ ਪੈਣਾ ਚਾਹੀਦਾ ਹੈ।

ਜਦੋਂ ਜਾਗੀਰਦਾਰ ਪੱਕੀ ਸੜਕ ਤੱਕ ਪਹੁੰਚਿਆ, ਬੁੱਚਾ ਆਪਣੇ ਸਾਥੀਆਂ ਤੋਂ ਪਰਵਾਹਰਾ ਹੋ ਕੇ ਆਪਣੇ ਤਿੰਨ ਸੌ ਤਿੰਨ ਦੇ ਪੱਕੇ ਪਸਤੌਲ ਨਾਲ ਹੀ ਉਸ ਨੂੰ ਭੱਜ ਕੇ ਉਡਾ ਦੇਣਾ ਚਾਹੁੰਦਾ ਸੀ। ਮਿਹਰ ਸਿੰਘ ਤੇ ਪੀਤੂ ਨੇ ਉਸ ਨੂੰ ਮਸੀਂ ਰੋਕ ਕੇ ਰਖਿਆ। ਤਿੰਨ ਪਹੀਆਂ ਵਾਲੇ ਭਾਰ ਸਕੂਟਰ ਨੂੰ ਜਾਂਦਿਆਂ ਵੇਖ ਕੇ, ਮੁਖਬੈਨ ਸਿੰਘ ਕੋਠੀ ਨੂੰ ਮੁੜ ਪਿਆ। ਉਹਦੀ ਸੂਆ ਲੱਗੀ ਪਹਾੜੀ ਖੂੰਡੀ ਹਰ ਵਾਰ ਦੋ ਕਦਮ ਦਾ ਫ਼ਾਸਲਾ ਨਾਪਦੀ ਸੀ। ਲੌਆਂ ਵਿਚ ਸੜੀਆਂ ਕੇਲੀਆਂ ਨੂੰ ਉਸ ਮੁੜ ਜੜ੍ਹਾਂ ਤੋਂ ਟਹਿਕਦੀਆਂ ਦੇਖਿਆਂ। ਫਲ ਦੇ ਚੁੱਕੇ ਕੇਲੇ ਨੂੰ ਉਸ ਕਟਵਾ ਦੇਣ ਬਾਰੇ ਨਿਸ਼ਚਾ ਕੀਤਾ। ਬਾਰਸ਼ ਨੇ ਸਾਰੀ ਬਨਸਪਤੀ ਦੇ ਕੇਸ ਧੋ ਕੇ ਨਵਾਂ ਨਿਖਾਰ ਲੈ ਆਂਦਾ ਸੀ। ਉਸੇ ਲਟਕਦੀ ਸ਼ਾਨ ਨਾਲ ਉਹ ਹੁਕਮੇ ਹੋਰਾਂ ਦੇ ਅੱਗੋਂ ਦੀ ਲੰਘਣ ਲੱਗਾ। ਮਿੰਦਰ ਨੇ ਗੁਰਜੀਤ ਨੂੰ ਇਸ਼ਾਰਾ ਦਿਤਾ। ਉਹ ਪਹਿਲਾਂ ਹੀ ਤਿਆਰ ਸੀ। ਉਹ ਖਾਲ ਦੇ ਅੜਤਲਿਓਂ ਨਿਕਲ ਕੇ ਸਹਿਜ ਨਾਲ ਕੱਚੀ ਸੜਕ ਉਤੇ ਆ ਗਿਆ; ਅਤੇ ਪੈਰ ਤੋਂ ਹੀ ਨੱਠਦਿਆਂ ਉਸ ਲਲਕਾਰਿਆ।

"ਮਗਰਮੱਛਾ ! ਤੇਰਾ ਕਾਲ ਆ ਗਿਆ।"

ਮੁਖਬੈਨ ਸਿੰਘ ਨੂੰ ਗੁਰਜੀਤ ਦੇ ਬੋਲਣ ਤੋਂ ਪਹਿਲਾਂ ਹੀ ਓਪਰੇ ਪੈਰਾਂ ਦੀ ਬਿੜਕ ਆ ਗਈ ਸੀ। ਉਸ ਮੋਢੇ ਉਤੋਂ ਦੀ ਜ਼ਰਾ ਕੁ ਭਉਂ ਕੇ ਤੱਕਿਆ ; ਧੜਕਿਆ ; ਹੁਣ ਕੀ ਕਰਾਂ ? ਜਵਾਨ ਮੁੰਡੇ ਨੇ ਮੈਨੂੰ ਭੱਜੇ ਨੂੰ ਜਾਣ ਨਹੀਂ ਦੇਣਾ। ਉਹ ਹਾਲੇ ਸੋਚਦਾ ਉਸ ਤਰ੍ਹਾਂ ਹੀ ਹੌਲੀ ਹੌਲੀ ਕਦਮਾਂ ਪੁੱਟਦਾ ਜਾ ਰਿਹਾ ਸੀ ਕਿ ਗੁਰਜੀਤ ਨੇ ਉਸ ਦੀ ਪਿੱਠ ਨੂੰ ਪਸਤੌਲ ਦੀ ਨਾਲੀ ਆ ਲਾਈ। ਮੁਖਬੈਨ ਪੁਰਾਣਾ ਸ਼ਿਕਾਰੀ ਰਿਹਾ ਸੀ। ਉਹ ਪੈਰ ਤੋਂ ਹੀ ਭਉਂ ਗਿਆ : ਤਾਕਿ ਫ਼ਾਇਰ ਬਿਨਾਂ ਮਾਰੋਂ ਖਾਲੀ ਲੰਘ ਜਾਵੇ। ਗੁਰਜੀਤ ਨੇ ਜਾਣਿਆ, ਜਾਗੀਰਦਾਰ ਮੁੜ ਕੇ ਮੇਰੇ ਨਾਲ ਉਲਝਿਆ ਚਾਹੁੰਦਾ ਹੈ। ਉਸ ਝਟ ਘੋੜਾ ਦਬ ਦਿਤਾ। 'ਟੀਂਅ' ਕਰਦੀ ਗੋਲੀ ਮੁਖਬੈਨ ਦੀ ਪਿੱਠ ਵਿਚੋਂ ਦੀ ਲੰਘ ਗਈ। ਇਕ ਪਲ ਪਿਛੋਂ ਹੀ ਉਹ ਲੁੜ੍ਹਕਦਾ ਪਾਸੇ ਪਰਨੇ ਡਿਗ ਪਿਆ। ਹੁਕਮੇ ਨੇ ਆਉਣ ਸਾਰ ਸਟੇਨਗੰਨ ਦਾ ਬ੍ਰਸਟ ਵੱਖੀ ਵਿਚ ਮਾਰ ਦਿਤਾ। ਜਾਗੀਰਦਾਰ ਨੇ 'ਹਾਏ' ਤੱਕ ਨਾ ਆਖੀ ਅਤੇ

ਸਰਦਾਰੀ ਸ਼ਾਨ ਵਿਚ ਹੀ ਅੱਖਾਂ ਮੀਟ ਲਈਆਂ। ਲਹੂ ਦੀਆਂ ਤਤੀਰੀਆਂ ਨੇ ਉਹਦੇ ਚਿੱਟੇ ਕੁਰਤੇ ਨੂੰ ਮਜੀਠੀ ਕਰਨਾ ਸ਼ੁਰੂ ਕਰ ਦਿਤਾ। ਉਨ੍ਹਾਂ 'ਇਨਕਲਾਬ ਜ਼ਿੰਦਾਬਾਦ' 'ਨਕਸਲਬਾੜੀ ਜ਼ਿੰਦਾਬਾਦ' ਦੇ ਉੱਚੀ ਉੱਚੀ ਨਾਅਰੇ ਚੁੱਕ ਦਿਤੇ।

ਬਾਹਰਲੇ ਗਰੁੱਪ ਨੇ ਪਲਾਹਾਂ ਵਿਚੋਂ ਨਿਕਲ ਕੇ ਸੜਕ ਮੱਲ ਲਈ ਅਤੇ ਏਧਰ ਓਧਰ ਫ਼ਾਇਰਿੰਗ ਸ਼ੁਰੂ ਕਰ ਦਿਤੀ। ਉਹ ਸਮਝਦੇ ਸਨ, ਜੇ ਕਾਰਾਂ ਬੱਸਾਂ ਨੂੰ ਨਾ ਰੋਕਿਆ, ਸੱਤ ਮੀਲ ਤੇ ਸ਼ਹਿਰ ਪੁਲੀਸ ਨੂੰ ਛੇਤੀ ਖ਼ਬਰ ਪਹੁੰਚ ਜਾਵੇਗੀ। ਦੋਹਾਂ ਪਾਸਿਆਂ ਤੋਂ ਫ਼ਾਇਰਾਂ ਅਤੇ ਨਾਅਰਿਆਂ ਨੇ 'ਸਾਅੜ-ਸਾਅੜ' ਵਗਦੇ ਟ੍ਰੈਫ਼ਿਕ ਨੂੰ ਜਾਮ ਕਰ ਦਿਤਾ। ਲੋਕਾਂ ਜਾਣਿਆਂ, ਡਾਕੂ ਕੋਠੀ ਨੂੰ ਲੁੱਟਣ ਆ ਪਏ। ਅੰਦਰੋਂ ਬਾਹਰੋਂ ਹੁੰਦੇ ਫ਼ਾਇਰਾਂ ਨੇ ਸਾਰਿਆਂ ਦੀ ਸੁਰਤ ਮਾਰ ਦਿਤੀ। ਨਕਸਲਬਾੜੀ ਨਾਅਰਿਆਂ ਤੋਂ ਉਨ੍ਹਾਂ ਦੇ ਵਹਿਮ ਤੇ ਸ਼ੰਕੇ ਟੁੱਟ ਗਏ। ਇਕਦਮ ਐਨੀ ਦਹਿਸ਼ਤ ਪੈ ਗਈ ਕਿ ਲੋਕ ਸਾਈਕਲ ਸੁੱਟ ਕੇ ਵਾਹਣੀਂ ਭੱਜ ਤੁਰੇ ਅਤੇ ਕਈ ਨਹਿਰ ਵਿਚ ਦੀ ਕਪੜਿਆਂ ਸਮੇਤ ਛਾਲਾਂ ਮਾਰ ਗਏ। ਕਾਰਾਂ ਵਾਲਿਆਂ ਬਰੇਕਾਂ ਮਾਰ ਕੇ ਬੈਕ ਕਰਨੀਆਂ ਸ਼ੁਰੂ ਕਰ ਦਿਤੀਆਂ। ਬੱਸਾਂ ਤੇ ਭਾਰ ਟਰੱਕਾਂ ਵਾਲਿਆਂ ਆਪਣੀਆਂ ਗੱਡੀਆਂ ਸੜਕ ਦੇ ਪਾਸੇ ਲਾ ਦਿਤੀਆਂ। ਮੌਤ ਨਾਲ ਕੌਣ ਮਥਾ ਲਾਵੇ।

ਕੋਠੀ ਅੰਦਰ ਜਾਗੀਰਦਾਰਨੀ ਤੇ ਉਸ ਦੀ ਦੋਹਤੀ ਤੋਂ ਬਿਨਾਂ ਕੋਈ ਨਹੀਂ ਸੀ। ਜਦੋਂ ਪਹਿਲੀ ਗੋਲੀ ਚੱਲੀ ਦੋਹਤੀ ਨੱਠ ਕੇ ਬਾਹਰ ਆਈ। ਉਸ ਨਾਨੇ ਦੀ ਲਹੂ ਵਗਦੀ ਲਾਸ਼ ਤੱਕ ਕੇ ਇਕ ਲੰਮੀ ਚੀਕ ਮਾਰੀ ਅਤੇ ਸਹਿਮ ਕੇ ਪਿਛਲੇ ਪੈਰੀਂ ਨਾਨੀ ਨੂੰ ਜਾ ਚੰਬੜੀ। ਨਾਨੀ ਦਾ ਦਿਲ ਬਹਿ ਗਿਆ। ਉਸ ਬਾਹਰ ਨਿਕਲ ਕੇ ਭਾਣਾ ਵੇਖਣਾ ਚਾਹਿਆ ; ਪਰ ਕੁੜੀ ਨੇ ਉਸ ਨੂੰ ਇਕ ਕਮਰੇ ਵਿਚ ਖਿੱਚ ਕੇ ਅੰਦਰੋਂ ਅਰਲ ਚਾੜ੍ਹ ਲਈ। ਕੰਬੀ ਜਾ ਰਹੀ ਨਾਨੀ ਨੇ ਦੋਹਤੀ ਨੂੰ ਘੁੱਟਿਆ ਹੋਇਆ ਸੀ।

ਹੁਕਮਾ, ਮਿੰਦਰ ਤੇ ਗੁਰਜੀਤ ਕੋਠੀ ਅੰਦਰ ਆ ਗਏ। ਫਿਰ ਉਹ ਅਟਕੇ ਬਿਨਾਂ ਛਤ ਉਤੇ ਚੜ੍ਹ ਗਏ। ਸੂਰਜ ਹਰਨਾਕਸ਼ ਦੀ ਮੌਤ ਦੇ ਸਮੇਂ ਵਾਂਗ ਅੱਧਾ ਧਰਤੀ ਵਿਚ ਖੁਭਾ ਪਿਆ ਸੀ। ਮਿੰਦਰ ਨੇ ਲੁਕਾਇਆ ਲਾਲ ਝੰਡਾ ਜੰਗਲੇ ਦੀ ਸੀਖ ਨਾਲ ਬੰਨ੍ਹ ਦਿਤਾ ਅਤੇ ਲਾਲ ਪਰਚੇ ਸੁੱਟਦਿਆਂ ਆਖਿਆ, "ਲਾਲ ਝੰਡਾ ਤਾਂ ਲਾਲ ਕਿਲ੍ਹੇ ਉਤੇ ਈ ਸਜਦਾ ਏ।"

"ਸਾਡਾ ਨਿਸ਼ਾਨਾ ਲਾਲ ਕਿਲ੍ਹਾ ਈ ਐ।" ਝੰਡੇ ਨੂੰ ਤਿੰਨ ਫ਼ਾਇਰਾਂ ਦੀ ਸਲਾਮੀ ਦੇਂਦਿਆਂ ਹੁਕਮੇ ਨੇ ਆਖਿਆ : "ਸਾਥੀ, ਉਹ ਦਿਨ ਦੂਰ ਨਹੀਂ। ਇਨ੍ਹਾਂ ਕੋਠੀਆਂ ਪਿਛੋਂ ਅਖ਼ੀਰ ਲਾਲ ਕਿਲ੍ਹੇ ਦੀ ਹੀ ਵਾਰੀ ਆਉਣੀ ਏਂ।" ਉਸ ਛੱਤ ਉਤੋਂ ਇਨਕਲਾਬ ਜ਼ਿੰਦਾਬਾਦ ਦੇ ਨਾਅਰੇ ਤੇ ਲਲਕਾਰੇ ਚੁੱਕ ਦਿਤੇ। ਉਹ ਸੜਕ ਤੋਂ ਵਾਹੋਦਾਹ ਭੱਜੇ ਜਾਂਦੇ ਲੋਕਾਂ ਨੂੰ ਸੁਣਾ ਕੇ ਬੋਲਿਆ, "ਭਰਾਓ ! ਸਾਡੇ ਕੋਲੋਂ ਡਰਨ ਦੀ ਲੋੜ ਨਹੀਂ ! ਅਸੀਂ ਆਪਣੇ ਲੋਕਾਂ ਦੇ ਦੋਸਤ ਹਾਂ ਤੇ ਦੁਸ਼ਮਣਾਂ ਨੂੰ ਸੋਧਣਾ ਸਾਡਾ ਧਰਮ ਹੈ।"

ਜਦ ਹੇਠਾਂ ਉਤਰੇ, ਗੁਰਜੀਤ ਨੇ ਕੋਠੀ ਨੂੰ ਅੱਗ ਲਾ ਦੇਣ ਦੀ ਸਲਾਹ ਦਿਤੀ। ਮਿੰਦਰ ਨੇ ਨਾਂਹ ਵਿਚ ਸਿਰ ਫੇਰ ਦਿਤਾ। ਜਾਗੀਰਦਾਰ ਦੀ ਲਾਸ਼ ਵਿਚੋਂ ਹਾਲੇ ਵੀ ਕਾਲਾ ਲਹੂ ਵਗੀ ਜਾ ਰਿਹਾ ਸੀ। ਉਨ੍ਹਾਂ ਆਪਣੀ ਲਹਿਰ ਦੇ ਪਰਚੇ ਲਾਸ਼ ਉੱਤੇ ਸੁੱਟ ਦਿਤੇ। ਨਾਅਰੇ ਮਾਰਦੇ ਉਹ ਆਪਣੇ ਸਾਥੀਆਂ ਨੂੰ ਆ ਮਿਲੇ ਥੋੜੀ ਵਾਟ ਲਹਿੰਦੀ ਨੂੰ ਜਾ ਕੇ ਉਹ ਇਕ ਦਮ ਸੜਕ ਛੱਡ ਕੇ ਦੱਖਣ ਨੂੰ ਭਉਂ ਗਏ। ਇਹ ਸਾਰਾ ਭਾਣਾ ਅੱਧੇ ਘੰਟੇ ਤੋਂ ਪਹਿਲਾਂ ਵਾਪਰ ਗਿਆ। ਸਹਿਮੀਆਂ ਖਲੋਤੀਆਂ ਕਾਰਾਂ ਤੇ ਬੱਸਾਂ ਨੇ ਹੌਲੀ ਹੌਲੀ ਇਕ ਦੂਜੇ ਦੀ ਵੇਖਾ ਵੇਖੀ ਸਟਾਰਟ ਹੋਣਾ ਸ਼ੁਰੂ ਕਰ ਦਿਤਾ। ਉਨ੍ਹਾਂ ਦੇ ਸੜਕ ਛੱਡ ਜਾਣ ਪਿਛੋਂ ਹੀ ਲੋਕਾਂ ਦੀ ਜਾਨ ਵਿਚ ਜਾਨ ਆਈ।

# 16
# ਕੱਚੀ ਫਾਂਸੀ

ਮੁਖਬੈਨ ਸਿੰਘ ਦੇ ਕਤਲ ਨੇ ਜਾਗੀਰਦਾਰਾਂ ਨੂੰ ਹੀ ਹੱਥਾਂ ਪੈਰਾਂ ਦੀ ਨਹੀਂ ਪਾਈ ਸੀ, ਸਗੋਂ ਸਰਕਾਰੀ ਹਲਕਿਆਂ ਵਿਚ ਵੀ ਤਰਥੱਲ ਮਚਾ ਦਿਤਾ ਸੀ। ਲੋਕਾਂ ਵਿਚ ਵਖ ਸਹਿਮ ਛਾਇਆ ਹੋਇਆ ਸੀ। ਮਹਾਤਮਾ ਬੁੱਧ ਦੀ ਅਹਿੰਸਾ ਦੇ ਸੰਸਕਾਰਾਂ ਹੇਠ ਲੋਕ, ਦੁਸ਼ਮਣ ਦੇ ਮਰਨ ਉਤੇ ਵੀ ਹਉਕਾ ਭਰਦੇ ਸਨ। ਅਖ਼ਬਾਰਾਂ ਵਾਲਿਆਂ ਆਪਣਾ ਸਿਰ ਪਿੱਟ ਲਿਆ : ਨਕਸਲਵਾੜੀਆਂ ਜਾਗਰੀਦਾਰ ਨੂੰ ਗੋਲੀ ਨਾਲ ਉਡਾ ਦਿਤਾ। ਸਰਕਾਰੀ ਅਫ਼ਸਰਾਂ ਦੇ ਬਾਪ ਦਾ ਦਰਦਨਾਕ ਕਤਲ। ਜਾਗੀਰਦਾਰ ਦੀ ਕੋਠੀ ਉਤੇ ਲਾਲ ਝੰਡਾ। ਗੱਲ ਕੀ ਹਰ ਪਾਸੇ ਅੰਨ੍ਹੀ ਦੇ ਬਿਹ ਕਿਆਸ ਲਾਏ ਜਾ ਰਹੇ ਸਨ,.ਪਰ ਹੱਥ ਪੱਲੇ ਕੁਝ ਨਹੀਂ ਆ ਰਿਹਾ ਸੀ।

ਲਾਲ ਝੰਡੇ ਅਤੇ ਪੈਂਫਲਿਟਾਂ ਤੋਂ ਤਾਂ ਜ਼ਾਹਰ ਹੀ ਸੀ, ਮੁਖਬੈਨ ਸਿੰਘ ਨੂੰ ਨੈਕਸਲਾਈਟਾਂ ਮਾਰਿਆ ਹੈ। ਸਰਦਾਰ ਦੀ ਸਿਰ-ਵੱਢਵੀਂ ਦੁਸ਼ਮਣੀ ਖ਼ਾਸ ਕਿਸੇ ਨਾਲ ਨਹੀਂ ਸੀ। ਉਨ੍ਹਾਂ ਦਿਨਾਂ ਵਿਚ ਲਾਲ ਇਸ਼ਤਿਹਾਰ ਪਿੰਡਾਂ ਦੀਆਂ ਕੰਧਾ ਨਾਲ ਆਮ ਚੁੰਬੜੇ ਅੱਗ ਵਾਂਗ ਫੁੰਕਾਰੇ ਮਾਰਦੇ ਰਹਿੰਦੇ ਸਨ। ਪੁਲੀਸ ਨੇ ਇਨ੍ਹਾਂ ਨੂੰ ਸਕੂਲਾਂ-ਕਾਲਜਾਂ ਦੇ ਛੋਹਰਾਂ ਦੀਆਂ ਇੱਲਤਾਂ ਸਮਝ ਕੇ ਗੱਲ ਨੂੰ ਬਹੁਤਾ ਗੌਲਿਆ ਨਹੀਂ ਸੀ, ਪਰ ਉਪਰੋਥੱਲੀ ਹੋਏ ਕਤਲਾਂ ਨੇ ਇਕ ਤਰ੍ਹਾਂ ਲਾਲ ਹਨੇਰੀ ਦੇ ਅਸਾਰ ਬਣਾ ਦਿਤੇ। ਪੁਲੀਸ ਬਦਮਾਸ਼ਾਂ ਅਤੇ ਡਾਕੂਆਂ ਨਾਲ ਸਿੱਝਣਾ ਜਾਣਦੀ ਸੀ, ਪਰ ਹੁਣ ਉਨ੍ਹਾਂ ਦਾ ਵਾਹ ਨਵੀਂ ਬਲਾ ਨਾਲ ਆ ਪਿਆ ਸੀ। ਹਥਿਆਰਾਂ ਤੋਂ ਬਿਨਾਂ ਗ਼ੈਰ ਕਾਨੂੰਨੀ ਪੈਂਫਲਿਟ, ਨਾਅਰੇ ਅਤੇ ਘੇਰਾਓ ਦੇ ਨਵੇਂ ਰਾਜਸੀ ਹੱਥਕੰਡੇ ਚਲ ਪਏ ਸਨ। ਸਥਾਨਕ ਥਾਣੇਦਾਰ ਅਸਲੋਂ ਘਬਰਾਇਆ ਹੋਇਆ ਸੀ। ਆਈ. ਜੀ. ਸ਼ਰਮਾ ਨੇ ਮੌਕੇ ਉਤੇ ਆ ਕੇ ਥਾਣੇਦਾਰ ਨੂੰ ਖੜਾ ਕਰ ਲਿਆ। ਕਿਉਂਕਿ ਕਤਲ ਬਾਰੇ ਕੋਈ ਉੱਘ ਸੁੱਘ ਨਹੀਂ ਨਿਕਲੀ ਸੀ।

"ਅਬ ਤਕ ਤੂ ਨੇ ਕਿਆ ਕੀਆ ਹੈ ?" ਪਰਸਰਾਮ ਦੀਆਂ ਫੁੱਲੀਆਂ ਨਾਸਾਂ ਦੇ ਫੁੰਕਾਰੇ ਮਾਰੋ ਮਾਰ ਕਰ ਰਹੇ ਸਨ।

"ਸਾਹਬ......ਆਲੇ ਦੁਆਲੇ ਦੇ ਬਦਮਾਸ਼ਾਂ ਤੋਂ ਪੁੱਛ ਪੜਤਾਲ ਕੀਤੀ ਜਾ ਰਹੀ ਹੈ।" ਥਾਣੇਦਾਰ ਦੀ ਦੋਸ਼ੀਆਂ ਵਾਂਗ ਨੀਵੀਂ ਪਾਈ ਹੋਈ ਸੀ।

"ਜਿਹ ਕਤਲ ਬਦਮਾਸ਼ੋਂ ਨੇ ਕੀਆ ਹੈ ਬੁੱਧੂ ?" ਸ਼ਰਮਾ ਸਾਹਬ ਨੂੰ ਇਕਦਮ ਗ਼ੁੱਸਾ ਭੜਕ ਪਿਆ। "ਚਲੋ ਲਾਈਨ ਹਾਜ਼ਰ ?" ਉਸ ਕਰੜਾ ਹੁਕਮ ਸੁਣਾਉਂਦਿਆਂ ਐਸ. ਪੀ. ਵਲ ਮੂੰਹ ਭਵਾਇਆ। "ਸਰਦਾਰ ਇਕਬਾਲ ਸਿੰਘ ਜੀ ! ਆਪ ਖ਼ੁਦ ਯਹਾਂ ਕੋਠੀ ਮੇਂ ਠਹਿਰੇਂ, ਜਬ ਤੱਕ ਸੁਰਾਗ਼ ਨਹੀਂ ਮਿਲਤਾ।"

"ਜਨਾਬ ਮੇਰੀ ਇਤਲਾਹ ਅਨੁਸਾਰ ਕਤਲ ਸਰਦਾਰ ਮੁਖਬੈਨ ਸਿੰਘ ਦੀ ਭੈਣੀ ਵਾਲੀ ਜ਼ਮੀਨ ਦੇ ਝਗੜੇ ਕਾਰਨ ਹੋਇਆ ਲਗਦਾ ਹੈ।" ਐਸ. ਪੀ. ਇਕਬਾਲ ਸਿੰਘ ਨੇ ਇਕ ਨੌਕਰ ਤੋਂ ਲਈ ਸਰੋਤ ਦਸ ਕੇ ਆਪਣਾ ਰੋਹਬ ਜਮਾ ਲਿਆ। "ਨੇੜ ਤੇੜ ਦੇ ਪਿੰਡਾਂ ਤੋਂ ਬਿਨਾਂ ਸ਼ਾਮ ਦੀਆਂ ਬੱਸਾਂ ਦੇ ਡਰਾਈਵਰਾਂ ਕੰਡਕਟਰਾਂ ਨੂੰ ਵੀ ਇੰਟੈਰੋਗੇਟ ਕਰਦੇ ਆਂ।"

"ਕੁਛ ਕਰੋ, ਕਹੀਂ ਜਾਓ, ਜਿਸੇ ਮਰਜ਼ੀ ਪਕੜੋ ; ਮੁਝੇ ਦੋ ਤੀਨ ਦਿਨ ਮੇਂ ਕਾਤਲ ਚਾਹੀਏਂ।"

"ਬਹੁਤ ਅੱਛਾ ਹਜ਼ੂਰ, ਏਵੇਂ ਹੋਵੇਗਾ।"

ਆਈ. ਜੀ. ਸ਼ਰਮਾ ਦਬਕਾੜੇ ਮਾਰ ਕੇ ਤੁਰ ਗਿਆ। ਉਸ ਦੇ ਜਾਣ ਪਿਛੋਂ ਐਸ. ਪੀ.

ਨੇ ਆਪਣੀ ਬੈਂਤ ਧੂਹ ਲਈ। ਬਰਨੇ ਅਤੇ ਰੱਕੜ ਪਿੰਡ ਦੀ ਸ਼ਾਮਤ ਆ ਗਈ। ਪੁਲੀਸ ਨੇ ਬੁੱਢਾ ਵੇਖਿਆ, ਨਾ ਹੀ ਸ਼ਰੀਫ਼; ਸਭ ਦੀ ਇਕ ਦੂੰ ਵਾਂਢਿਓਂ ਭੰਡ ਲਾਹੁਣੀ ਸ਼ੁਰੂ ਕਰ ਦਿਤੀ। ਰੱਕੜ ਪਿੰਡ ਦੇ ਲਾਗੇ ਬਾਜ਼ੀਗਰਾਂ ਦੀਆਂ ਪੰਜ ਸਤ ਝੁਗੀਆਂ ਸਨ। ਉਹ ਬਕਰੀਆਂ, ਮੱਝਾਂ ਅਤੇ ਬੱਤੀਆਂ ਚਾਰ ਕੇ ਗੁਜ਼ਾਰਾ ਕਰਦੇ ਸਨ। ਕਾਹੀ ਪੱਕ ਜਾਣ ਉੱਤੇ ਕੁਛ ਮਹੀਨੇ ਉਹ ਸੂਹਣਾਂ ਬੰਨ੍ਹ ਕੇ ਵੇਚਦੇ। ਪੁਲੀਸ ਨੇ ਉਨ੍ਹਾਂ ਗਰੀਬਾਂ ਨੂੰ ਦਬੱਲ ਕੁੱਟ ਚਾੜ੍ਹੀ। ਫਾਂਟਿਆ ਜਾਣ ਵਾਲਾ ਹਰ ਆਦਮੀ ਆਪਣੀ ਥਾਂ ਬੇਗੁਨਾਹ ਸੀ। ਉਹ ਹੱਥ ਜੋੜਦਾ, ਵਾਸਤੇ ਪਾਉਂਦਾ, 'ਮਾਪਿਓ ਮਾਪਿਓ' ਪੁਕਾਰਦਾ; ਪਰ ਉਥੇ ਦਬਦੜਸੱਟ ਵਿਚ ਸੁਣਦਾ ਈ ਕੋਈ ਨਹੀਂ ਸੀ। ਦੋਹਾਂ ਪਿੰਡਾਂ ਦੇ ਲੋਕਾਂ ਅਤੇ ਬਾਜ਼ੀਗਰਾਂ ਨੂੰ ਐਸ. ਪੀ. ਨੇ ਭਲੇਮਾਨਸ-ਤਰੀਕੇ ਨਾਲ ਸਮਝਾਇਆ :

"ਸੁਣੋ ਭਰਾਓ! ਸਾਡੇ ਕੋਲੋਂ ਪਿਊਆਂ ਵਰਗੇ ਬਜ਼ੁਰਗਾਂ ਦੀ ਬੇਪਤੀ ਨਾ ਕਰਵਾਓ। ਇਹ ਠੀਕ ਐ, ਤੁਹਾਡਾ ਦੋਸ਼ ਕੋਈ ਨਹੀਂ। ਪਰ ਇਹ ਵੀ ਹੋ ਨਹੀਂ ਸਕਦਾ, ਕਾਤਲਾਂ ਆਸੇ ਪਾਸੇ ਪਨਾਹ ਨਾ ਲਈ ਹੋਵੇ। ਸ: ਮੁਖਬੈਨ ਸਿੰਘ ਨੂੰ ਸਕੀਮ ਬਣਾ ਕੇ ਮਾਰਿਆ ਹੈ। ਕਾਤਲ ਜ਼ਰੂਰ ਭੇਸ ਬਦਲ ਕੇ ਆਏ ਹੋਣਗੇ। ਇਹ ਹੋ ਨਹੀਂ ਸਕਦਾ ਉਨ੍ਹਾਂ ਨੂੰ ਤੁਹਾਡੇ ਵਿਚੋਂ ਕਿਸੇ ਨੇ ਵੀ ਨਾ ਵੇਖਿਆ ਹੋਵੇ। ਸਾਨੂੰ ਕਸਾਈ ਬਣਨ ਲਈ ਮਜਬੂਰ ਨਾ ਕਰੋ। ਅਸਾਂ ਕਤਲ ਹਰ ਹਾਲਤ ਵਿਚ ਕੱਢਣਾ ਏ। ਹੁਣ ਅੰਗਰੇਜ਼ ਦਾ ਨਹੀਂ ਤੁਹਾਡਾ ਆਪਣਾ ਰਾਜ ਹੈ। ਕੋਈ ਵੀ ਬੇਕਾਨੂੰਨੀ ਕਰਦਾ ਏ, ਹਰ ਸ਼ਹਿਰੀ ਦਾ ਫ਼ਰਜ਼ ਐ, ਫ਼ੌਰਨ ਪੁਲੀਸ ਨੂੰ ਇਤਲਾਹ ਦੇਵੇ। ਡਰ ਜਾਂ ਝਿਜਕ ਦੇ ਬਿਨਾਂ, ਜਿਸ ਕਿਸੇ ਓਪਰੇ ਬੰਦੇ ਨੂੰ ਦੇਖਿਆ ਏ; ਮਿਹਰਬਾਨੀ ਕਰ ਕੇ ਸਾਨੂੰ ਜ਼ਰੂਰ ਦੱਸੋ। ਸ਼ਾਇਦ ਸਰਕਾਰ ਇਨਾਮ ਵੀ ਦੇਵੇ।"

ਨਕਸਲਵਾੜੀਆਂ ਅਤੇ ਪੁਲੀਸ ਦੀ ਦੋਹਰੀ ਦਹਿਸ਼ਤ ਵਿਚ ਲੋਕ ਇਨਾਮ ਲੈਣਾ ਕਿਵੇਂ ਸੋਚ ਸਕਦੇ ਸਨ। ਉਹ ਤਾਂ ਕਿਸੇ ਬਹਾਨੇ ਆਪਣਾ ਖਹਿੜਾ ਛੁਡਵਾਇਆ ਚਾਹੁੰਦੇ ਸਨ। ਪਰ ਸ: ਇਕਬਾਲ ਸਿੰਘ ਦੀ ਬੀਬੀ ਬੋਲੀ ਰੱਕੜ ਪਿੰਡ ਦੇ ਇਕ ਸਾਧਾਰਨ ਬਜ਼ੁਰਗ ਨੂੰ ਪ੍ਰੇਰਨ ਵਿਚ ਕਾਮਯਾਬ ਹੋ ਗਈ। ਉਹ ਡਰ ਲਾਹ ਕੇ ਬੋਲਿਆ :

"ਜਨਾਬ, ਉਸ ਦਿਨ ਛੇ ਆਦਮੀ ਓਪਰੇ ਸਾਡੇ ਖੇਤਾਂ ਵਿਚੋਂ ਜੀਰੀ ਦੀ ਪਨੀਰੀ ਭਾਲਦੇ ਜ਼ਰੂਰ ਫਿਰਦੇ ਸਨ। ਪਤਾ ਨਹੀਂ ਕਿਥੋਂ ਦੇ ਸਨ। ਖ਼ਾਲੀ ਬੋਰੀਆਂ ਮੋਢੇ ਸਨ। ਪਰ ਦੁਹਾਈ ਰਾਮ ਦੀ, ਹਥਿਆਰ ਉਨ੍ਹਾਂ ਕੋਲ ਕੋਈ ਨਹੀਂ ਸੀ।"

"ਹਾਂਅ ਜੀ, ਉਹ ਛੇ ਆਦਮੀ ਤਾਂ ਝਾੜ ਵੀ ਕੁਟਦੇ ਸਨ, ਸਹੇ ਉਠਾਉਣ ਲਈ।" ਉਸੇ ਸੁਰ ਵਿਚ ਇਕ ਹੋਰ ਅਵਾਜ਼ ਨੇ ਜੇਰਾ ਕੀਤਾ।

"ਪਨੀਰੀ ਲੈਣ ਵਾਲੇ ਝਾੜ ਕਿਵੇਂ ਕੁੱਟ ਸਕਦੇ ਐ?" ਐਸ. ਪੀ. ਦੇ ਕੁਛ ਵੀ ਦਿਲ ਨਾ ਲੱਗਾ।

"ਮਾਪਿਓ ਉਨ੍ਹਾਂ ਛੇ ਆਦਮੀਆਂ ਰਾਤ ਸਾਡੀ ਧਰਮਸ਼ਾਲਾ ਵਿਚ ਕੱਟੀ ਸੀ। ਸਤਿਬੀਰੇ ਨੇ ਉਨ੍ਹਾਂ ਨੂੰ ਘਰ ਲੈ ਜਾ ਕੇ ਚਾਹ ਵੀ ਪਿਲਾਈ ਸੀ।" ਇਕ ਬੰਦੇ ਨੇ ਉੱਠ ਕੇ ਹੱਥ ਬੰਨ੍ਹਦਿਆਂ ਦੱਸਿਆ। ਉਹ ਕਿੰਨੇ ਹੀ ਚਿਰ ਦਾ ਕੁਝ ਆਖਣ ਲਈ ਤਿਆਰ ਹੋ ਰਿਹਾ ਸੀ। ਲੋਕ ਚਾਹੁੰਦੇ ਸਨ; ਕਾਤਲ ਫੜੇ ਜਾਣ ਅਤੇ ਉਨ੍ਹਾਂ ਦੀ ਜਾਨਖ਼ਲਾਸੀ ਹੋ ਜਾਵੇ।

"ਕੌਣ ਸਤਿਬੀਰਾ? ਕਿਥੇ ਐ?" ਐਸ. ਪੀ. ਇਕਦਮ ਤਾਅ ਖਾ ਗਿਆ।

"ਉਹ ਤਾਂ ਜੀ ਨਾਮੇ ਦਾ ਮੁੰਡਾ ਏ, ਏਥੇ ਨਹੀਂ ਆਇਆ।' ਰੱਕੜ ਪਿੰਡ ਦੇ ਨੰਬਰਦਾਰ ਨੇ ਆਪਣਾ ਫ਼ਰਜ਼ ਸਮਝਿਆ।

"ਨਾਮਾ ਕਿਥੇ ਐ?"

ਨਾਮਾ ਆਪਣੀ ਥਾਂ ਪਹਿਲੋਂ ਹੀ ਕੰਬੀ ਜਾ ਰਿਹਾ ਸੀ, ਜਦੋਂ ਦੀ ਪਨੀਰੀ ਲੈਣ ਵਾਲਿਆਂ ਦੀ ਗੱਲ ਛਿੜੀ ਸੀ। ਘਰੋਂ ਰੋਟੀ ਖਾ ਕੇ ਤੇ ਚਾਹ ਪੀ ਕੇ ਗਏ ਆਦਮੀਆਂ ਦਾ ਉਸ ਨੂੰ ਪਤਾ ਸੀ ਉਹ ਝਿਜਕਦਾ ਹੱਥ ਬੰਨ ਕੇ ਖਲੋ ਗਿਆ।

"ਜਨਾਬ ਉਹ ਤਾਂ ਖੇਤ ਐ।" ਨਾਮੇ ਨੇ ਐਵੇਂ ਟਰਪੱਲ ਮਾਰ ਦਿਤਾ। ਉਸ ਨੂੰ ਇਕਦਮ ਯਕੀਨ ਹੋ ਗਿਆ, ਆਵੇ ਮੁੰਡੇ ਨੂੰ ਮੱਛੀਉਂ-ਮਾਸ ਕਰਨਗੇ।

"ਦੋ ਸਿਪਾਹੀ ਨਾਲ ਜਾਓ ਇਸ ਦੇ, ਹੁਣੇ ਸਤਿਬੀਰੇ ਨੂੰ ਲੈ ਕੇ ਆਓ।"

ਬਸ ਡਰਾਈਵਰ ਤੇ ਕੰਡਕਟਰਾਂ ਦੀ ਪੁੱਛ-ਪੜਤਾਲ ਤੋਂ ਐਸ. ਪੀ. ਜਾਣ ਚੁੱਕਾ ਸੀ ਕਿ ਮਾਰਨ ਵਾਲੇ ਛੇ ਆਦਮੀ ਹੀ ਹਨ। ਤਿੰਨਾਂ ਨੇ ਅੰਦਰ ਕਤਲ ਕੀਤਾ ਤੇ ਬਾਕੀ ਤਿੰਨਾਂ ਸੜਕ ਡੱਕੀ ਰਖੀ। ਰੱਕੜ ਪਿੰਡ ਦੇ ਲੋਕਾਂ ਤੋਂ ਛੇ ਓਪਰੇ ਆਦਮੀਆਂ ਦੀ ਤਸਦੀਕ ਹੋ ਗਈ। ਉਸ ਨੂੰ ਸੁਰਾਗ ਮਿਲ ਜਾਣ ਦੀ ਆਸ ਬੱਝ ਗਈ।

ਸਤਿਬੀਰ ਦੇ ਵਹਿਮ ਨੇ ਵੀ ਨਹੀਂ ਸੋਚਿਆ ਸੀ, ਪਨੀਰੀ ਲੈਣ ਆਏ ਭਲੇਮਾਣਸਾਂ ਕਤਲ ਕੀਤਾ ਹੋਵੇਗਾ। ਉਹ ਤਾਂ 'ਨਿਰਮੋਹੀ ਪਿੰਡ' ਦੇ ਤਾਹਨੇ ਦੀ ਲਾਜ ਵਿਚ ਉਨ੍ਹਾਂ ਨੂੰ ਘਰ ਲੈ ਗਿਆ ਸੀ। ਸਿਪਾਹੀਆਂ ਨੂੰ ਕਿਤੇ ਬਾਹਰ ਬਹੁਤਾ ਖੋਹਜਣਾ ਨਾ ਪਿਆ। ਮੁੰਡਾ ਮਾਲ ਨੂੰ ਪੱਠੇ ਪਾਉਂਦਾ ਘਰ ਹੀ ਮਿਲ ਗਿਆ। ਰਾਹ ਵਿਚ ਨਾਮੇ ਨੇ ਪੁੱਤਰ ਨੂੰ ਸਮਝਾਇਆ :

"ਬੀਰਿਆ, ਸਭ ਕੁਝ ਸੱਚੋ ਸੱਚ ਦਸ ਦੇਈਂ ਮੇਰਾ ਪੁੱਤ। ਵਾਲ ਜਿੰਨੀ ਵੀ ਗੱਲ ਨਾ ਲੁਕੋਈਂ।" ਉਹ ਮਨ ਵਿਚ ਅਰਦਾਸ ਕਰ ਰਿਹਾ ਸੀ, "ਵਾਹਗੁਰੂ ਕਿਤੇ ਮੁੰਡੇ ਨੂੰ ਜਾਂਦਿਆ ਹੀ ਨਾ ਘਾਹ ਲੈਣ।"

ਐਸ. ਪੀ. ਨੇ ਸਤਿਬੀਰ ਨਾਲ ਪਹਿਲੋਂ ਸਖਤ ਹੋਣਾ ਠੀਕ ਨਾ ਸਮਝਿਆ। ਮੂੰਹ ਫੁਟਦਾ ਸਤਿਬੀਰ ਭੋਰਾ ਨਹੀਂ ਡਰਿਆ ਸੀ ਉਹ ਆਪਣੇ ਆਪ ਵਿਚ ਸੱਚਾ ਸੀ।

"ਕਾਕਾ! ਮੇਰੇ ਸਾਹਮਣੇ ਝੂਠ ਨਾ ਮਾਰੀਂ; ਮੈਂ ਤੇਰੇ ਬਾਪ ਵਰਗਾ ਆਂ।" ਸਰਦਾਰ ਇਕਬਾਲ ਸਿੰਘ ਨੇ ਮੁੰਡੇ ਦੇ ਗੋਰੇ ਮੂੰਹ ਤੋਂ ਲੈ ਕੇ ਦਿਲ ਤੱਕ ਟੋਹਣ ਦੀ ਸੁਰ ਵਿਚ ਆਖਿਆ : "ਉਹ ਛੇ ਬੰਦੇ ਕੌਣ ਸਨ; ਜਿਨ੍ਹਾਂ ਨੂੰ ਤੂੰ ਧਰਮਸਾਲਾ ਵਿਚੋਂ ਘਰ ਲੈ ਜਾ ਕੇ ਚਾਹ ਪਿਆਈ ਸੀ?"

"ਜਨਾਬ ਜਾਣਦਾ ਮੈਂ ਉਨ੍ਹਾਂ ਨੂੰ ਬਿਲਕੁਲ ਨਹੀਂ।" ਮੁੰਡੇ ਨੇ ਨਿਧੜਕ ਉੱਤਰ ਦਿਤਾ। "ਪਰਦੇਸੀ ਕਰ ਕੇ ਘਰ ਲੈ ਗਿਆ ਸਾਂ। ਉਹ ਆਪ ਵਿਚੀਂ ਕਹਿ ਰਹੇ ਸਨ : ਕਿੰਨਾ ਨਿਰਮੋਹੀ ਪਿੰਡ ਐ, ਕੋਈ ਚਾਹ ਪਾਣੀ ਦਾ ਵੀ ਨਾਂ ਨਹੀਂ ਲੈਂਦਾ। ਉਨ੍ਹਾਂ ਦੀ ਇਹ ਬੋਲੀ ਮੈਨੂੰ ਰੜਕ ਗਈ ਸੀ। ਹੋਰ ਕੋਈ ਗੱਲ ਨਹੀਂ ਹੋਈ—ਮੈਨੂੰ ਇਸ ਤੋਂ ਵਧ ਕੁਝ ਨਹੀਂ ਪਤਾ।" ਇਕ ਪਲ ਦੀ ਚੁੱਪ ਪਿਛੋਂ ਕੁਝ ਯਾਦ ਆ ਜਾਣ ਵਾਂਗ ਸਤਿਬੀਰ ਮੁੜ ਬੋਲ ਪਿਆ। "ਜਨਾਬ! ਉਹ ਆਪਣਾ ਪਿੰਡ ਮਰ੍ਹਾਣਾ ਦਸਦੇ ਸਨ।"

ਐਸ. ਪੀ. ਮੁੰਡੇ ਦੇ ਸਾਫ਼ ਤੇ ਸਪੱਸ਼ਟ ਬੋਲਾਂ ਉਤੇ ਖ਼ੁਸ਼ ਹੋ ਗਿਆ। ਉਸ ਏ. ਐਸ. ਆਈ. ਨਾਲ ਤਿੰਨ ਸਿਪਾਹੀ ਮਰ੍ਹਾਣੇ ਨੂੰ ਤੋਰ ਦਿਤੇ। ਇਕ ਦਿਨ ਦੀ ਪੁੱਛ ਪੜਤਾਲ ਪਿਛੋਂ ਛੋਟਾ ਥਾਣੇਦਾਰ ਵਾਪਸ ਆ ਗਿਆ। ਉਸ ਰੀਪੋਰਟ ਦਿਤੀ : ਜਨਾਬ ਸਾਰੇ ਪਿੰਡ ਵਿਚ ਡੰਨਾ ਲਾਇਆ ਈ ਕਿਸੇ ਨਹੀਂ ਤੇ ਨਾ ਕੋਈ ਰੱਕੜ ਪਿੰਡ ਆਇਆ ਏ। ਇਕਬਾਲ ਸਿੰਘ ਦੇ ਮਨ ਨੂੰ ਲੱਗ ਗਈ, ਕਾਰਵਾਈ ਕਾਤਲ ਉਹ ਛੇ ਹੀ ਬੰਦੇ ਸਨ ਅਤੇ ਸਤਿਬੀਰੇ ਨੂੰ ਮਰ੍ਹਾਣੇ ਪਿੰਡ ਦਾ ਜਾਣ ਕੇ ਭੁਲੇਖਾ ਦੇ ਗਏ। ਉਸ ਮੁੰਡੇ ਨੂੰ ਮੁੜ ਖੜਾ ਕਰ ਲਿਆ। ਹਾਲੇ ਤੱਕ ਉਸ ਨੂੰ ਫੁੱਲ ਦੀ ਨਹੀਂ ਲਾਈ ਸੀ।

"ਸਤਿਬੀਰ ਸਿਆਂ! ਉਨ੍ਹਾਂ ਦੀ ਉਮਰ ਕੀ ਸੀ? ਮੇਰਾ ਮਤਲਬ ਹੁਲੀਆ?"

"ਜਨਾਬ ਤੀਹਾਂ ਤੋਂ ਵਧ ਕੋਈ ਨਹੀਂ ਸੀ ਲਗਦਾ । ਇਕ ਉਨ੍ਹਾਂ ਵਿਚੋਂ ਮਜ਼੍ਹਬੀ ਸੀ। ਇਕ ਦੇ ਜੀਨ ਦੀ ਖਾਕੀ ਪੈਂਟ ਪਾਈ ਹੋਈ ਸੀ। ਬਾਕੀ ਲਾਹੌਰੀ ਕੁਰਤਿਆਂ ਤੇ ਚਾਦਰਿਆਂ ਨਾਲ ਮਝੈਲਾਂ ਵਰਗੇ ਸਨ।" ਮੁੰਡੇ ਨੇ ਹਾਲੇ ਤੱਕ ਕੁਝ ਨਹੀਂ ਲੁਕਾਇਆ ਸੀ।

"ਚੂਹੜਾ ਸਾਲਾ ਹਰ ਕਤਲ ਵਿਚ ਅੱਗੇ ਹੋਵੇਗਾ।" ਐਸ. ਪੀ. ਨੇ ਸਿਰ ਹਲਾ ਕੇ ਸੋਚਦਿਆਂ ਆਖਿਆ। "ਹੱਛਾ ਸਤਿਬੀਰ ਸਿਆਂ ਬਹਿ ਜਾਹ। ਤੇਰੀ ਇਸ ਕਤਲ ਵਿਚ ਸਾਨੂੰ ਲੋੜ ਪਏਗੀ ਸ਼ਨਾਖਤਾਂ ਵੇਲੇ।"

"ਠੀਕ ਐ ਸਾਹਬ, ਮੈਂ ਹਾਜ਼ਰ ਆਂ।"

ਐਸ. ਪੀ. ਨੇ ਕਤਲ ਦੀ ਪੜਤਾਲ ਵਿਚ ਆਪਣੀ ਸਾਰੀ ਲਿਆਕਤ, ਚੁਸਤੀ ਤੇ ਸਖਤੀ ਵਰਤ ਲਈ ਸੀ; ਪਰ ਕਾਤਲ ਨਹੀਂ ਮਿਲ ਰਹੇ ਸਨ । ਉਹ ਮਨ ਵਿਚ ਆਈ. ਜੀ. ਸ਼ਰਮੇ ਤੋਂ ਭੈ ਵੀ ਖਾ ਰਿਹਾ ਸੀ। ਕਿਉਂਕਿ ਉਹ ਸਿੱਖ ਅਫ਼ਸਰਾਂ ਦੇ ਹੱਡ ਵੈਰ ਪਿਆ ਹੋਇਆ ਸੀ। ਜਿਹੜਾ ਥਾਣੇਦਾਰ ਪਿਛਲੇ ਪਿੰਡ ਭੈਣੀ ਭੇਜਿਆ ਸੀ, ਉਹ ਕਤਲ ਬਾਰੇ ਕਾਫ਼ੀ ਕੁਝ ਥੋਹ-ਪਤਾ ਲੈ ਆਇਆ। ਸਰਪੰਚ ਭਾਗ ਸਿੰਘ, ਬੀਰੂ ਅਤੇ ਨੈਣੇ ਬਾਜ਼ੀਗਰ ਨੂੰ ਵੀ ਉਹ ਵਲ ਕੇ ਲੈ ਆਇਆ ਸੀ। ਭੈਣੀ ਹਲਕੇ ਦੇ ਥਾਣੇਦਾਰ ਨੇ ਤਫ਼ਤੀਸ਼ ਤੇ ਆਏ ਥਾਣੇਦਾਰ ਨੂੰ ਸਰੀਂਹ ਪਿੰਡ ਵਿਚ ਕੀਤੇ ਖੁੱਲ੍ਹੇ ਜਲਸੇ, ਜ਼ਮੀਨ ਦੇ ਸੌਦਿਆਂ ਅਤੇ ਸਰਪੰਚ ਨਾਲ ਹੋਏ ਰਾਜ਼ੀਨਾਮੇ ਬਾਰੇ ਸਭ ਕੁਝ ਸਮਝਾ ਦਿਤਾ ਸੀ। ਏਸੇ ਲਈ ਉਸ ਤਿੰਨਾਂ ਨੂੰ ਐਸ. ਪੀ. ਸਾਹਬ ਦੇ ਪੇਸ਼ ਆ ਕੀਤਾ। ਸਰਸਰੀ ਪੁੱਛ-ਪੜਤਾਲ ਤੋਂ ਸ: ਇਕਬਾਲ ਸਿੰਘ ਨੂੰ ਯਕੀਨ ਹੋ ਗਿਆ ਕਿ ਕਤਲ ਇਹਨਾਂ ਵਿਚੋਂ ਨਿਕਲ ਆਵੇਗਾ। ਉਸ ਨਾਮੇ ਤੇ ਸਤਿਬੀਰ ਨੂੰ ਰੋਕ ਕੇ ਸਤ ਦਿਨਾਂ ਤੋਂ ਬਹਾਏ ਬਾਕੀ ਲੋਕਾਂ ਨੂੰ ਉਠਦੇ ਕਰਦਿਆਂ ਆਖਿਆ :

"ਤੁਸੀਂ ਆਪਣਾ ਕੰਮ ਕਰੋ। ਜੇ ਕਰ ਸਾਨੂੰ ਲੋੜ ਪਵੇ ਫ਼ੌਰਨ ਹਾਜ਼ਰ ਹੋ ਜਾਣਾ। ਹਾਂ ਹੋਰ ਸੁਣੋ, ਕਤਲ ਬਾਰੇ ਕਿਸੇ ਤਰ੍ਹਾਂ ਦੀ ਸੂਹ ਮਿਲੇ; ਸਾਨੂੰ ਫ਼ੌਰਨ ਪਤਾ ਕਰੋ।"

ਲੋਕਾਂ ਦੀ ਮਸਾਂ ਜਾਨ ਖ਼ਲਾਸੀ ਹੋਈ ਸੀ। ਕੁਝ ਮਨ ਵਿਚ ਸ਼ੁਕਰ ਕਰ ਰਹੇ ਸਨ। ਕੁਝ ਸੱਤਾਂ ਦਿਨਾਂ ਤੋਂ ਅੱਧ-ਭੁੱਖੇ ਤਿਹਾਏ ਪੁਲੀਸ ਨੂੰ ਗਾਲ੍ਹਾਂ ਦੇ ਰਹੇ ਸਨ। ਐਸ. ਪੀ. ਨੇ ਬਾਹਰੋਂ ਆਏ ਥਾਣੇਦਾਰ ਨੂੰ ਕਿਹਾ, "ਇਨ੍ਹਾਂ ਪੰਜਾਂ ਨੂੰ ਕਿਲੇ ਲੈ ਚੱਲੋ ਅਤੇ ਡਿਪਟੀ ਹਰਿੰਦਰ ਸਿੰਘ ਦੇ ਹਵਾਲੇ ਕਰ ਦਿਓ। ਉਸ ਨੂੰ ਤਾਕੀਦ ਕਰਨਾ ਕਿ ਕਤਲ ਛੇਤੀ ਕਢ ਕੇ ਦੇਵੇ।"

"ਬਹੁਤ ਅੱਛਾ ਜਨਾਬ !" ਥਾਣੇਦਾਰ ਸੈਲੂਟ ਮਾਰ ਨਾਮੇ, ਸਤਿਬੀਰ, ਬੀਰੂ ਸਰਪੰਚ ਭਾਗ ਸਿੰਘ ਤੇ ਨੈਣੇ ਨੂੰ ਨਾਲ ਲੈ ਕੇ ਜੀਪ ਵਿਚ ਬਹਿ ਗਿਆ।

ਜੀਪ ਨੇ ਫਰਾਟੇ ਭਰਨੇ ਸ਼ੁਰੂ ਕਰ ਦਿਤੇ। ਭਾਗ ਸਿੰਘ ਸਰਪੰਚ ਮੁਖਬੈਨ ਸਿੰਘ ਦੇ ਮਾਰੇ ਜਾਣ ਉਤੇ ਖ਼ੁਸ਼ ਹੋਇਆ ਸੀ। ਉਹਦਾ ਇਕ ਹਜ਼ਾਰ ਬਿਆਨੇ ਦਾ ਉਸ ਵਾਪਸ ਨਹੀਂ ਕੀਤਾ ਸੀ। ਉਹ ਇਹ ਵੀ ਸੋਚ ਗਿਆ ਸੀ : ਜੇ ਕਰ ਮੈਂ ਜ਼ਮੀਨ ਵਾਹ ਲੈਂਦਾ, ਕਤਲ ਮੇਰਾ ਹੋਣਾ ਸੀ। ਚੰਗਾ ਹੋਇਆ ਬਲਾ ਹਜ਼ਾਰ ਰੁਪਏ ਤੇ ਪਸਤੌਲ ਵਿਚ ਹੀ ਟਲ ਗਈ। ਬੀਰੂ ਕਿਲੇ ਦੀ ਮਾਰ ਬਾਰੇ ਨੰਬਰਦਾਰ ਬਾਪੂ ਰਾਹੀਂ ਸੁਣ ਚੁੱਕਾ ਸੀ। ਕਿਲੇ ਨੇ ਵੱਡੇ ਵੱਡੇ ਡਾਕੂਆਂ ਨੂੰ ਢਾਹ ਲਿਆ ਸੀ। ਉਸ ਨੂੰ ਅੰਦਰੋ ਅੰਦਰ ਕੰਬਣੀ ਛਿੜੀ ਹੋਈ ਸੀ। ਨਾਮਾ ਆਪਣੀ ਥਾਂ ਸੋਚ ਰਿਹਾ ਸੀ, ਸਤਿਬੀਰ ਨੂੰ ਕੁਝ ਨਾ ਆਖਣ। ਉਹਦੇ ਹਿੱਸੇ ਦੀ ਕੁੱਟ ਖਾਣ ਲਈ ਵੀ ਤਿਆਰ ਸੀ। ਕਿਲੇ ਦੀ ਮਾਰ ਮੁੰਡੇ ਨੂੰ ਸਾਰੀ ਉਮਰ ਦਾ ਰੋਗੀ ਕਰ ਸਕਦੀ ਸੀ। ਪਰ ਸਤਿਬੀਰ ਆਪਣੀ ਥਾਂ ਬੇਪਰਵਾਹ ਸੀ। ਬੇਪਰਵਾਹ ਉਹ ਆਪਣੇ ਸੱਚ ਕਾਰਨ ਸੀ। ਉਸ ਨੂੰ ਪੁਲੀਸ ਉਤੇ ਖਿਝ ਆ ਰਹੀ ਸੀ, ਉਹ ਨਿਰਦੋਸ਼ ਖਿੱਚਿਆ ਧੂਹਿਆ ਜਾ ਰਿਹਾ ਸੀ। ਨੈਣਾ ਥਾਣਾ ਪਾਸ ਕਰ ਚੁੱਕਾ ਸੀ। ਉਹ ਕਿਲੇ ਦੇ ਕਸਾਈਖਾਨੇ ਬਾਰੇ ਬਹੁਤ ਕੁਝ ਸੁਣ ਚੁੱਕਾ ਸੀ ਉਸ ਨੂੰ ਵਿਸ਼ਵਾਸ ਹੋ ਚੁੱਕਾ ਸੀ, ਮਾਰਨ ਵਾਲੇ ਤਾਂ ਮਾਰਦੇ ਈ ਐ, ਸੱਚ ਝੂਠ

ਨਹੀਂ ਨਿਤਾਰਦੇ। ਉਹ ਆਪਣੇ ਹੱਡਾਂ ਨੂੰ ਜੋਹ ਰਿਹਾ ਸੀ; ਕਾਇਮ ਰਹਿ ਜਾਵੋਗੇ ? ਥੋੜੇ ਕੀਤਿਆਂ ਤਾਂ ਨਹੀਂ ਤੋਲਦਾ। ਉਨ੍ਹਾਂ ਪੰਜਾਂ ਨੂੰ ਜੀਪ ਦੇ ਹੌਲੀ ਤੇਜ਼ ਤੇ ਬਰੇਕਾਂ ਖਾਣ ਦਾ ਪਤਾ ਨਹੀਂ ਲਗ ਰਿਹਾ ਸੀ। ਜਦੋਂ ਕਿਸੇ ਨੂੰ ਪਤਾ ਹੋਵੇ, ਉਸ ਨੂੰ ਕਿਲੇ ਅੰਦਰ ਲੈ ਜਾ ਕੇ ਫਾਹੇ ਟੰਗ ਦੇਣਾ ਹੈ, ਮਾਸ ਪਹਿਲਾਂ ਹੀ ਮਰਨਾ ਸ਼ੁਰੂ ਹੋ ਜਾਂਦਾ ਹੈ। ਮੋੜ ਕਟਦੀ ਜੀਪ ਨਾਨਕਸ਼ਾਹੀ ਇੱਟਾਂ ਦੇ ਢਾਲਦਾਰ ਬਣੇ ਮੁਗਲਈ ਕਿਲੇ ਅਗੇ ਆ ਰੁਕੀ। ਕਿਲੇ ਦੇ ਸੰਤਰੀ ਨੇ ਦੋ ਸਟਾਰਾਂ ਵਾਲੇ ਅਫਸਰ ਨੂੰ ਸੈਲੂਟ ਦੇ ਕਿਆ। ਜੀਪ ਗੇਅਰ ਬਦਲ ਕੇ ਅੰਦਰ ਲੰਘ ਗਈ। ਸਰਪੰਚ ਭਾਗ ਸਿੰਘ ਅਤੇ ਨਾਮੇ ਦੇ ਲੂੰਅ ਖੜੇ ਹੋ ਗਏ। ਫ਼ਰਖਸੀਅਰ ਸਮੇਂ ਦੇ ਸਿੰਘਾਂ ਨੂੰ ਦਿਤੇ ਤਸੀਹੇ ਉਨ੍ਹਾਂ ਨੂੰ ਯਾਦ ਆ ਰਹੇ ਸਨ। ਸਿੰਘਾਂ ਨੂੰ ਤਾਂ ਗੁਰੂ ਦੀ ਥਾਪਨਾ ਸੀ, ਤਸੀਹੇ ਝੱਲ ਜਾਂਦੇ ਸਨ, ਸਿਦਕ ਨਿਭਾਹ ਜਾਂਦੇ ਸਨ; ਪਰ ਅਸੀਂ ਤਾਂ ਸਾਰੀ ਦੇ ਮਾੜੇ ਹਾਂ। ਗੁਰੂ ਤੂੰ ਹੀ ਪੱਤ ਰੱਖਣ ਵਾਲਾ ਏਂ।

ਥਾਣੇਦਾਰ ਨੇ ਮੁਲਜ਼ਮਾਂ ਨੂੰ ਡੀ. ਐੱਸ. ਪੀ. ਹਰਿੰਦਰ ਸਿੰਘ ਦੇ ਹਵਾਲੇ ਕਰਦਿਆਂ ਰੀਪੋਰਟ ਅਤੇ ਐੱਸ. ਪੀ. ਸਾਹਬ ਦੀ ਤਾਕੀਦ ਦੇ ਦਿਤੀ। ਹਰਿੰਦਰ ਸਿਰ ਹਲਾਉਂਦਾ ਅਤੇ ਹੁੰਕਾਰੇ ਮਾਰਦਾ ਚਿਕ ਚੁੱਕ ਕੇ ਬਾਹਰ ਆ ਗਿਆ। ਖਿਜ਼ਾਬ ਤੇ ਫਿਕਸੋ ਨਾਲ ਚੋਪੜੀਆਂ ਮੁੱਛਾਂ ਠੂੰਹੇ ਵਾਂਗ ਡੰਗ ਚੁੱਕੇ ਹੋਏ ਸਨ। ਉਸ ਰਿਪੋਰਟ ਦੇ ਕਾਗਜ਼ਾਂ ਉਤੋਂ ਨਜ਼ਰਾਂ ਹਟਾ ਕੇ ਮੁਲਜ਼ਮਾਂ ਨੂੰ ਵਰਾਂਡੇ ਦੀ ਛਾਂ ਵਿਚ ਖਲੋਤਿਆਂ ਨੂੰ ਘੂਰਿਆ।

"ਓਏ ਕੁੱਤੇ ਦੇ ਪੁੱਤਰੋ ! ਤੁਹਾਨੂੰ ਪੱਕੇ ਮਹਿਲਾਂ ਦੀ ਛਾਵੇਂ ਬੈਠਣ ਨੂੰ ਲਿਆਂਦਾ ਏ ਏਥੇ ? ਉਠੋ।" ਹਰਿੰਦਰ ਦੇ ਰੂਹ ਕੰਬਾਊ ਦਬਕਾੜੇ ਨਾਲ ਉਹ ਝਟ ਹੀ ਉਠ ਕੇ ਬਾਹਰ ਆ ਗਏ; ਜਿਵੇਂ ਬਿਜਲੀ ਦਾ ਝਟਕਾ ਖਾ ਗਏ ਸਨ। "ਵਿਹੜੇ ਦੇ ਵਿਚਾਲੇ ਕਤਾਰ ਵਿਚ, ਲਤਾਂ ਚੌੜੀਆਂ ਕਰਕੇ ਖਲੋ ਜਾਵੋ।" ਉਹ ਪਰੇਡ ਕਰਨ ਵਾਲਿਆਂ ਵਾਂਗ ਖਲੋ ਗਏ। "ਨਹੀਂ, ਹੋਰ ਚੌੜੀਆਂ, ਲੱਤਾਂ ਸਾਰੀਆਂ ਚੌੜੀਆਂ ਕਰੋ। ਹਾਂ ਮੇਘਿਆ।" ਉਸ ਇਕ ਸਿਪਾਹੀ ਨੂੰ ਪੁਕਾਰਿਆ। "ਆਪਣੀ ਕਾਲੀ ਡਾਂਗ ਚੁੱਕ ਲੈ ? ਜੇ ਕੋਈ ਪੈਰ ਹਲਾਵੇ, ਡਾਂਗ ਪੈਰ ਤੇ; ਗੋਡਾ ਹਲਾਵੇ ਗੋਡੇ ਤੇ ਫੜਾਕ ਧਰ ਦੇਣੀ ਏ'। ਇਹ ਕੁਝ ਦਸਣਾ ਵੀ ਚਾਹੁਣ, ਸੁਣਨਾ ਹੀ ਨਹੀਂ । ਇਨ੍ਹਾਂ ਹਰਾਮਦਿਆਂ ਨੂੰ ਗੱਲ ਵੀ ਨਹੀਂ ਕਰਨ ਦੇਣੀ।"

"ਜਨਾਬ ! ਮੈਂ ਮਿਡਲ ਪਾਸ ਆਂ, ਸੂਈ ਦੇ ਨੱਕੇ ਥਾਣੀਂ ਕਢ ਦਿਆਂਗਾ ।" ਮੇਘਾ ਸ਼ਿਵਜੀ ਦੇ ਜ਼ਹਿਰ ਖਾਧੇ ਨੀਲੇ ਰੰਗ ਵਿਚੋਂ ਕਾਲੀ ਭਾਹ ਮਾਰ ਰਿਹਾ ਸੀ। ਉਹ ਧਰਮਰਾਜ ਦੇ ਜਮਦੂਤ ਵਾਂਗ ਬਰਾਂਡੇ ਦੀ ਛਾਵੇਂ ਕਾਲੀ ਡਾਂਗ ਚੁੱਕ ਕੇ ਖਲੋ ਗਿਆ । ਭਾਗ ਸਰਪੰਚ ਝਿਜਕਦਾ ਝਿਜਕਦਾ ਬੋਲ ਪਿਆ :

"ਮਾਪਿਓ, ਸਾਡੀ ਗੱਲ ਤਾਂ ਸੁਣ ਲਓ, ਸਾਡਾ ਦੋਸ਼ .....।"

"ਸਾਡੇ ਕੋਲ ਤੱਕਲੇ ਵਲ ਕਢਵਾਉਣ ਨੂੰ ਲਿਆਂਦੇ ਜਾਂਦੇ ਐ।" ਜਾਂਦਾ ਜਾਂਦਾ ਡਿਪਟੀ ਕਹਿ ਗਿਆ।

ਸਰਪੰਚ ਨੇ ਇਕ ਤਰ੍ਹਾਂ ਦੁਹਾਈ ਦੇਂਦਿਆਂ ਤਰਲਾ ਪਾਇਆ।

"ਜਨਾਬ ਵਲ੍ਹ ਈ ਕੋਈ ਨਹੀਂ, ਸਾਡੀ ਸੁਣ ਤਾਂ ਲਓ।" ਉਹ ਆਪਣੇ ਨਾਲ ਵਾਪਰੀ ਸਾਰੀ ਗੱਲ ਦਸਣ ਲਈ ਤਿਆਰ ਸੀ; ਪਰ ਬੀਰੂ ਦੇ ਸਾਹਮਣੇ ਕੁਝ ਨਹੀਂ ਆਖ ਸਕਦਾ ਸੀ।

ਡੀ. ਐੱਸ. ਪੀ. ਹਰਿੰਦਰ ਨੇ ਸਰਪੰਚ ਦੀ ਕੋਈ ਗੱਲ ਨਾ ਸੁਣੀ ਅਤੇ ਖੱਟੀ ਚਿੱਕ ਚੁੱਕ ਕੇ ਪੱਖੇ ਹੇਠਾਂ ਜਾ ਬੈਠਾ। ਵਲ ਕੇ ਲਿਆਂਦੇ ਮੁਲਜ਼ਮ ਮਜਬੂਰੀ ਹਾਲਤ ਵਿਚ ਸੁੱਕੇ ਮੂੰਹ ਗਰਮੀ ਵਿਚ ਪੰਘਰਣ ਲਈ ਖਲੋ ਗਏ। ਸਾਉਣ ਦੀ ਟਾਟਕੇਦਾਰ ਧੁੱਪ ਨੇ ਕਿਲੇ ਦੀ ਪੱਕੀ ਵਲਗਣ ਅੰਦਰ ਕਾਣੇ

ਦਿਓ ਦਾ ਤੰਦੂਰ ਤਪਾਇਆ ਹੋਇਆ ਸੀ। ਹਵਾ ਉਤੇ ਕਿਲੇ ਅੰਦਰ ਵੜਨ ਦੀ ਸਖ਼ਤ ਪਾਬੰਦੀ ਲੱਗੀ ਹੋਈ ਸੀ। ਮੁੜ੍ਹਕਾ ਕੰਨਾਂ ਦੇ ਪਿਛਵਾੜਿਉਂ ਤੁਰ ਪੈਰਾਂ ਦੀਆਂ ਜੁੱਤੀਆਂ ਵਿਚ ਜਮ੍ਹਾਂ ਹੋਣ ਲੱਗਾ! ਮੇਘਾ ਸਿਪਾਹੀ ਕਿਧਰੋਂ ਫੱਟੀਆਂ ਵਾਲੀ ਪੁਰਾਣੀ ਕੁਰਸੀ ਚੁੱਕ ਕੇ ਲੈ ਆਇਆ। ਉਹਦੀ ਗੈਰਹਾਜ਼ਰੀ ਵਿਚ ਸਾਰਿਆਂ ਛੋਹ ਨਾਲ ਪੈਰਾਂ ਦੀ ਧੂੜ ਕੱਢ ਲਈ। ਉਹ ਕੁਰਸੀ ਉਤੇ ਬਹਿ, ਕੱਟ ਕੇ ਬਰੀਕ ਕੀਤੀਆਂ ਮੁੱਛਾਂ ਨੂੰ ਕੁੰਢ ਪਾਉਣ ਲਗ ਪਿਆ। ਸਤਿਬੀਰ ਬਦਸ਼ਕਲ ਮੇਘੇ ਨੂੰ ਵੇਖ ਕੇ ਸੋਚ ਰਿਹਾ ਸੀ : ਇਹ ਕੁਦਰਤੀ ਮਾਂ ਨੇ ਜੰਮਿਆ ਏ ਕਿ ਪੱਥ ਕੇ ਬਣਾਇਆ ਏ? ਮੇਘਾ ਮੂੰਹ ਉਤੇ ਬੈਠੀ ਮੱਖੀ ਉਡਾਣ ਲਈ ਫੂੰਕਾਰਾ ਮਾਰਦਾ। ਉਹਦੀਆਂ ਸ਼ੌਕੀਨ ਮੁੱਛਾਂ ਛੋਡ ਬੈਠਕਾਂ ਲਾ ਕੇ ਆਪਣੀ ਥਾਂ ਮੁੜ ਸਜ ਜਾਂਦੀਆਂ। ਬੜੇ ਚਿਰ ਪਿਛੋਂ ਉਹ ਉਂਘਲਾਅ ਪਿਆ। ਸਾਰੇ ਜਣਿਆਂ ਵਾਰੀ ਵਾਰੀ ਅੱਖ ਬਚਾ ਕੇ ਪੈਰਾਂ ਨੂੰ ਹਿਲਦੇ ਕਰ ਲਿਆ। ਉਨ੍ਹਾਂ ਨੂੰ ਤਪਾੜ ਕਾਰਨ, ਪੈਰਾਂ ਹੇਠਲੀ ਧਰਤੀ ਉਤੇ ਨੂੰ ਉਲਰੀ ਆ ਰਹੀ ਪਰਤੀਤ ਹੁੰਦੀ ਸੀ। ਕਿਲ੍ਹਾ ਉਨ੍ਹਾਂ ਦੁਆਲੇ ਚੱਕਰ ਕਢ ਰਿਹਾ ਸੀ। ਗਿੱਟਿਆਂ ਕੋਲੋਂ ਮੁੜ੍ਹਕੇ ਦੀਆਂ ਤਤੀਹਰਆਂ ਚੋ ਰਹੀਆਂ ਸਨ। ਸਤਿਬੀਰ ਦਾ ਓਦੋਂ ਹਾਸਾ ਨਿਕਲ ਗਿਆ; ਜਦੋਂ ਸਿਪਾਹੀ ਨੇ ਮੱਖੀ ਉਡਾਣ ਲਗਿਆਂ ਆਪਣੇ ਮੂੰਹ ਉਤੇ ਥੱਪੜ ਮਾਰ ਲਿਆ! ਮੇਘੇ ਦੀਆਂ ਗਰੂ ਅੱਖਾਂ ਨੇ ਮੁੰਡੇ ਦੀ ਚੋਰ ਹਾਸੀ ਤਾੜ ਲਈ।

"ਅੱਲਾ ਮੱਛਰ ਦੇ ਬੀ! ਠਹਿਰ ਫੇਰ।" ਉਸ ਕਾਲੀ ਡਾਂਗ ਦੀ ਹੁੱਝ ਮਾਰ ਕੇ ਮੁੰਡੇ ਨੂੰ ਭੁੰਜੇ ਸੁੱਟ ਦਿਤਾ। ਸਤਿਬੀਰ ਦਮ ਲੈਣ ਦਾ ਮਾਰਿਆ ਜਾਣ ਕੇ ਨਾ ਉਠਿਆ। "ਉਠ, ਉਠ ਮੱਛਰਾ!" ਜਦੋਂ ਉਹ ਉਠਿਆ, ਪ੍ਰਾਇਮਰੀ ਜਮਾਤ ਦੇ ਮੁਣਸ਼ੀਆਂ ਵਾਂਗ ਉਸ ਕੰਨ ਫੜ ਕੇ ਦੋ ਤਿੰਨ ਥੱਪੜ ਧਰ ਦਿਤੇ। "ਬੰਦੇ ਦਾ ਪੁੱਤ ਬਣ ਕੇ ਖਲੋ ਸਿੱਧਾ।"

ਸਾਰੇ ਮੁੜ ਆਕੜ ਕੇ ਖਲੋ ਗਏ। ਸਰਪੰਚ ਨੇ ਲੋਹੜੇ ਦਾ ਮਸਕੀਨ ਹੁੰਦਿਆਂ ਆਖਿਆ।

"ਜਮਾਂਦਾਰਾ, ਘੁਟ ਪਾਣੀ ਤਾਂ ਪਿਆ ਦੇ?" ਸਾਰਿਆਂ ਦੀ ਜੀਭ ਖੁਸ਼ਕ ਹੋ ਕੇ ਤਾਲੂ ਨਾਲ ਜਾ ਲੱਗੀ ਸੀ।

"ਪਾਣੀ ਲੱਖ ਮਣਾਂ ਮੱਛਰੋ।" ਉਸ ਪਾਣੀ ਦੀ ਬਾਲਟੀ ਭਰ ਕੇ ਬਰਾਂਡੇ ਵਿਚ ਲਿਆ ਰੱਖੀ। ਬਰਾਂਡੇ ਦੀਆਂ ਡਾਟਾਂ ਬਦਰੰਗ ਆਰਟ ਦੀਆਂ ਬਣੀਆਂ ਹੋਈਆਂ ਸਨ। ਬਾਹਰੋਂ ਕਿਲ੍ਹਾ ਮੁਗਲਾਂ ਤੇ ਸਿੱਖਾਂ ਦੇ ਮਿਸੇ ਕਲਚਰ ਵਿਚ ਦੌਂਤ ਦਾ ਦੌਂਤ ਲੱਗ ਰਿਹਾ ਸੀ। ਕਿਲੇ ਦੀ ਮੁਰੰਮਤ ਵਿਚ ਅੰਗਰੇਜ਼ੀ ਆਰਟ ਨੇ ਵੀ ਆਪਣਾ ਫਾਨਾ ਲਿਆ ਫਸਾਇਆ ਸੀ। ਕਿਲੇ ਅੰਦਰ ਅਪਰਾਧੀਆਂ ਤੇ ਬੇਗੁਨਾਹਾਂ ਦੀ ਕੁੱਟ-ਫਾਟ ਵਿਚ ਚੁਗੱਤਿਆਂ, ਸਿੱਖਾਂ, ਅੰਗਰੇਜ਼ਾਂ ਤੇ ਅਹਿੰਸਾਵਾਦੀ ਕਾਂਗਰਸੀਆਂ ਦੇ ਬਦਲਦੇ ਰਾਜਾਂ ਵਿਚ ਕੋਈ ਫ਼ਰਕ ਨਹੀਂ ਪਿਆ ਸੀ। ਮਨੁੱਖ ਨੂੰ ਸਰੀਰ ਨਾਲ ਮਾਨਸਿਕ ਤਸੀਹੇ ਦੇਣ ਦੇ ਨਵੇਂ ਨਵੇਂ ਤਰੀਕੇ ਜ਼ਰੂਰ ਈਜਾਦ ਹੋਏ ਸਨ। ਮੇਘੇ ਨੇ ਆਪੂੰ ਦੋ ਗਲਾਸ ਡਕਾਰ ਲਏ ਅਤੇ ਇਕ ਡਲ੍ਹਕਾਂ ਮਾਰਦਾ ਭਰ ਕੇ ਬਾਲਟੀ ਦੇ ਨਾਲ ਰੱਖ ਦਿਤਾ। ਉਹ ਕੁਰਸੀ ਵਿਚ ਫਿਰ ਡਿੱਗ ਪਿਆ ਅਤੇ ਲੱਤ ਉਤੇ ਲੱਤ ਰਖ ਕੇ ਆਰਾਮ ਕਰਨ ਲੱਗਾ।

"ਚੌਧਰੀ ਸਾਹਬ, ਕਰ ਦਿਓ ਮੇਹਰਬਾਨੀ; ਨਹੀਂ ਤਾਂ ਕਰਬਲਾ ਵਾਲੀ ਹੋਈ ਖੜੀ ਐ।" ਸਰਪੰਚ ਭਾਗ ਸਿੰਘ ਨੇ ਬੇਨਤੀ ਦੋਹਰਾਈ।

"ਕੁੱਤੇ ਮੱਖੀਓ! ਪਾਣੀ ਨਹੀਂ, ਤੁਹਾਨੂੰ ਤਾਜ਼ਾ ਮੂਤ ਮਿਲੂਗਾ। ਸਮਝੇ? ਤੁਹਾਡਾ ਏਥੇ ਕੁੜਥਾ ਕਰਨਾ ਏਂ।"

"ਜਮਾਂਦਾਰਾ, ਸਿੱਧੇ ਪਿਆਂ ਨੂੰ ਤਾਂ ਸੱਪ-ਛੀਂਹ ਵੀ ਨਹੀਂ ਖਾਂਦਾ।" ਭਾਗ ਨੇ ਇਕ ਹੋਰ ਲਿਲਕਣੀ ਲਈ।

"ਮੱਛਰੋ, ਭੀਂ ਭੀਂ ਮਤ ਕਰੋ।"

ਬੀਰੂ ਦਾ ਅੰਦਰ ਕੰਬ ਰਿਹਾ ਸੀ। ਉਸ ਨੂੰ ਪੂਰਾ ਧੁੜਕੂ ਹੋ ਗਿਆ ਸੀ, ਸਰਪੰਚ ਜ਼ਰੂਰ ਪਰਾਲ ਹੋਵੇਗਾ। ਨੰਦਾ ਬਾਜ਼ੀਗਰ ਭੋਰਾ ਨਹੀਂ ਜਰਕਿਆ ਸੀ। ਬਕਰੀਆਂ ਦੇ ਫ਼ੇੜ ਪਿਛੇ ਉਸ ਹਰ ਤਰ੍ਹਾਂ ਦੀਆਂ ਧੁੱਪਾਂ ਤੇਹਾਂ ਝੱਲੀਆਂ ਹੋਈਆਂ ਸਨ। ਉਹ ਸਾਰੀ ਉਮਰ ਛਪਰੀ ਵਿਚ ਰਿਹਾ ਸੀ। ਪੱਕੇ ਕਿਲ੍ਹਿਆਂ ਵਿਚ ਰਹਿਣ ਵਾਲਿਆਂ ਨੂੰ ਉਹ ਮਨ ਹੀ ਮਨ ਵਿਚ ਘੂਰ ਰਿਹਾ ਸੀ। ਨਾਮੋ ਦੇ ਦਿਲ ਵਿਚ ਸੀ, ਮੈਨੂੰ ਭਾਵੇਂ ਪੋਰੀ ਪੋਰੀ ਵੱਢ ਲੈਣ, ਪਰ ਮੇਰੇ ਸਤਿਬੀਰ ਨੂੰ ਫੁੱਲ ਦੀ ਨਾ ਲਾਉਣ। ਹੋਰ ਇਕ ਘੰਟਾ ਖਲੋਤੇ ਰਹਿਣ ਪਿਛੋਂ ਸਰਪੰਚ ਜਾਣ ਕੇ ਚੌਫਾਲ ਡਿੱਗ ਪਿਆ। ਉਹਦੇ ਡਿਗਣ ਤੋਂ ਲਗਦਾ ਸੀ, ਜਿਵੇਂ ਬੇਹੋਸ਼ ਹੋ ਗਿਆ ਏ। ਮੇਘੇ ਨੇ ਉਹਦੇ ਚਿੱਤੜਾਂ ਉਤੇ ਡਾਂਗ ਖਿੱਚ ਮਾਰੀ। ਸਰਪੰਚ ਨੇ ਬਹੁੜੀ ਦੁਹਾਈ ਵੀ ਨਾ ਪਾਈ, ਮਚਲਾ ਹੋਇਆ ਪਿਆ ਰਿਹਾ।

"ਜੱਟ ਤਾਂ ਤਿੰਨ ਤਿੰਨ ਦਿਨ ਖਲੋਤੇ ਨਹੀਂ ਡਿੱਗਦੇ, ਤੂੰ ਸਾਲਿਆ ਤਿੰਨ ਘੰਟਿਆਂ ਵਿਚ ਹੀ ਬਾਊਂ ਮਾਊਂ ਹੋ ਗਿਆ?"

ਸਰਪੰਚ ਫਿਰ ਵੀ ਨਾ ਬੋਲਿਆ ਅਤੇ ਦੜਿਆ ਪਿਆ ਰਿਹਾ। ਮੇਘੇ ਨੇ ਕਾਹਲੀ ਨਾਲ ਡੀ. ਐਸ. ਪੀ. ਨੂੰ ਜਾ ਸੈਲੂਟ ਮਾਰਿਆ। ਹਰਿੰਦਰ ਨੇ ਬਾਹਰ ਆ ਕੇ ਆਖਿਆ, "ਇਹਨੂੰ ਵਰਾਂਡੇ ਵਿਚ ਧੂਹ ਲਿਆ? ਕੁਝ ਨਹੀਂ ਹੁੰਦਾ ਇਹਨੂੰ, ਇਹਦਾ ਮਕਰ ਕਢਦੇ ਆਂ।" ਉਸ ਨੂੰ ਇਕ ਤਜਰਬੇਕਾਰ ਡਾਕਟਰ ਵਾਂਗ ਭਰੋਸਾ ਸੀ।

ਮੇਘਾ ਅੱਧਮੋਏ ਭਾਗ ਦੀ ਸਾਰਾ ਜ਼ੋਰ ਲਾ ਕੇ ਲਾਸ਼ ਧੂਹਣ ਲਗਾ।

"ਮੱਛਰ ਨਹੀਂ, ਸਾਲਾ ਬੂਰਾ ਝੋਟਾ ਏ।" ਉਸ ਦੀਆਂ ਮੁੱਛਾਂ ਲੰਮੇ ਸਾਹਾਂ ਨਾਲ ਬੈਠਕਾਂ ਲਾਉਣ ਲਗੀਆਂ।

ਡੀ. ਐਸ. ਪੀ. ਨੀਵਾਂ ਹੋ ਕੇ ਉਹਦਾ ਮੂੰਹ ਤਾੜਨ ਲਗਾ। ਸਰਪੰਚ ਨੇ ਖੱਬੀ ਅੱਖ ਪੂਰੀ ਖੋਲ੍ਹ ਕੇ ਦੱਬ ਦਿਤੀ। ਡਿਪਟੀ ਨੇ ਤਾਅੜ ਕਰਦਾ ਥੱਪੜ ਉਹਦੇ ਮੂੰਹ ਉਤੇ ਧਰ ਦਿਤਾ। ਸਰਪੰਚ ਨੇ ਮੁੜ ਅੱਖ ਵਿਚ ਕਾਣ ਪੈਦਾ ਕਰਦਿਆਂ ਹੌਲੀ ਦੇ ਕੇ ਆਖਿਆ:

"ਮਾਪਿਓ, ਕੁਝ ਤਾਂ ਸਮਝੋ।"

"ਮੇਘ, ਇਹਨੂੰ ਵਰਾਂਡੇ ਵਿਚ ਹੀ ਪਿਆ ਰਹਿਣ ਦੇ।" ਬਿਨਾਂ ਕੋਈ ਹੋਰ ਗੱਲ ਕਰੇ ਉਹ ਦਫ਼ਤਰ ਨੂੰ ਚਲਿਆ ਗਿਆ।

ਡਿਪਟੀ ਦੇ ਅੰਦਰ ਚਲੇ ਜਾਣ ਪਿਛੋਂ ਸਰਪੰਚ ਨੇ ਉਠ ਕੇ ਆਕੜੀਆਂ ਲੱਤਾਂ ਇਕੱਠੀਆਂ ਕਰ ਲਈਆਂ ਅਤੇ ਪਿੰਜਣੀਆਂ ਮਲਣੀਆਂ ਸ਼ੁਰੂ ਕਰ ਦਿਤੀਆਂ। ਉਹ ਮੇਘੇ ਸਪਾਹੀਏ ਨੂੰ ਦਸ ਦੇਣਾ ਚਾਹੁੰਦਾ ਸੀ, ਮੇਰੀ ਡੀ. ਐਸ. ਪੀ. ਨਾਲ ਸਿਧੀ ਗੱਲ ਹੋ ਗਈ ਹੈ, ਹੁਣ ਮੈਂ ਤੇਰਾ ਕੀ ਧਰਾਉਂਦਾ ਹਾਂ। ਥੋੜੇ ਚਿਰ ਪਿਛੋਂ ਹੀ ਉਸ ਨੂੰ ਦਫ਼ਤਰ ਅੰਦਰ ਬੁਲਾ ਲਿਆ ਗਿਆ। ਅੰਦਰ ਜਾਣ ਤੋਂ ਪਹਿਲਾਂ ਉਸ ਪਾਣੀ ਦਾ ਗਲਾਸ ਪੀ ਲਿਆ। ਮੇਘਾ ਉਹਦੇ ਮੂੰਹ ਵਲ ਹੀ ਵਿਹਦਾ ਰਹਿ ਗਿਆ। ਉਹ ਨਿਧੜਕ ਹੀ ਨੀਲੇ ਬਾਰਡਰ ਦੀ ਚਿੱਟੀ ਚਿੱਕ ਚੁਕ ਕੇ ਅੰਦਰ ਲੰਘ ਗਿਆ। ਪੱਖੇ ਦੀ ਠੰਢੀ ਹਵਾ ਜਾਂਦਿਆਂ ਹੀ ਮੱਥੇ ਨਾਲ ਟਕਰਾਈ। ਇੱਟਾਂ ਦਾ ਫ਼ਰਸ਼ ਹੇਠੋਂ ਗਿੱਲਾ ਕੀਤਾ ਹੋਇਆ ਸੀ। ਹਰਿੰਦਰ ਨੇ ਉਸ ਨੂੰ ਖ਼ਾਲੀ ਕੁਰਸੀ ਉਤੇ ਬੈਠਣ ਦਾ ਇਸ਼ਾਰਾ ਦਿਤਾ।

"ਖ਼ਬਰਦਾਰ, ਜੇ ਰੀਣ ਭਰ ਵੀ ਗੱਲ ਲੁਕਾਈ; ਅਜੇ ਰਾਤ ਦਾ ਕਸਾਖਾਨਾਂ ਬਾਕੀ ਪਿਆ ਏ।"

"ਮਾਪਿਓ ਵਾਹਗੁਰੂ ਆਖ ਕੇ, ਲੁਕਾ ਵਾਲੀ ਤਾਂ ਗੱਲ ਹੀ ਕੋਈ ਨਹੀਂ। ਬੀਰੂ ਨੂੰ ਡਕੋ

ਡੱਕ ਦਾ ਪਤਾ ਏ। ਇਹਦੇ ਕੋਲ ਬਾਹਰ ਟਿਊਬਵੈੱਲ ਤੇ ਆ ਕੇ ਪਨਾਹ ਲੈਂਦੇ ਐ, ਏਸੇ ਨੇ ਹੀ ਮੇਰਾ ਰਾਜ਼ੀਨਾਮਾ ਕਰਵਾਇਆ ਸੀ। ਮੈਂ ਮੁਖਬੈਨ ਦੀ ਜ਼ਮੀਨ ਲੈਣ ਲੱਗਾ ਸੀ। ਉਨ੍ਹਾਂ ਛੇਆਂ ਵਿਚੋਂ ਸਰਕਾਰ, ਮੈਂ ਤਾਂ ਬੁੱਚੇ ਮਜ਼੍ਹਬੀ ਅਤੇ ਪੀਤੂ ਨੂੰ ਹੀ ਜਾਣਦਾ ਹਾਂ। ਬੀਰੂ ਸਾਰਿਆਂ ਨੂੰ ਜਾਣਦਾ ਏ।" ਭਾਗ ਨੇ ਸਾਰੀ ਹੱਡਬੀਤੀ ਦਸ ਦਿਤੀ। "ਹੁਣ ਮਾਪਿਓ, ਮੈਨੂੰ ਉਨ੍ਹਾਂ ਵਿਚ ਹੀ ਖੜਾ ਕਰ ਦਿਓ, ਨਹੀਂ ਤਾਂ ਨਕਸਲਵਾੜੀਏ ਮੈਨੂੰ ਮਾਰ ਦੇਣਗੇ। ਸਰਪੰਚ ਆਂ, ਸਰਕਾਰੀ ਬੰਦਾ, ਬਾਲ ਬੱਚੇ ਵਾਲਾ। ਮੇਰੀ ਦਾਅੜੀ ਦੀ ਰੱਖਿਓ :"

"ਤੂੰ ਫਿਕਰ ਨਾ ਕਰ।"

ਡੀ. ਐੱਸ. ਪੀ. ਨੇ ਦਫਤਰੋਂ ਬਾਹਰ ਆ ਕੇ ਭਾਗ ਦੇ ਥੱਪੜ, ਹੂਰੇ ਤੇ ਪੋਲੀਆਂ ਪੋਲੀਆਂ ਹੁੱਝਾਂ ਮਾਰਨੀਆਂ ਸ਼ੁਰੂ ਕਰ ਦਿਤੀਆਂ। ਉਸ ਨੂੰ ਕੰਨੋਂ ਫੜ ਕੇ ਉਨ੍ਹਾਂ ਦੇ ਬਰਾਬਰ ਖਲ੍ਹਾਰ ਦਿਤਾ। ਬੀਰੂ ਨੇ ਸਰਪੰਚ ਨੂੰ ਕੈਰੀਆਂ ਅੱਖਾਂ ਨਾਲ ਤਾੜਿਆ। ਉਸ ਮੋੜਵੀਆਂ ਘਾਗ ਨਜ਼ਰਾਂ ਨਾਲ ਸਿਰ ਹਲਾਇਆ, ਭਤੀਜ ਬੇਫ਼ਿਕਰ ਰਹੁ।

"ਮੇਘਿਆ! ਜਦੋਂ ਇਹ ਡਿੱਗ ਪਵੇ, ਧੂਹ ਕੇ ਵਰਾਂਡੇ ਵਿਚ ਜਦੋਂ ਸੁਰਤ ਫੜੇ, ਕੁੱਤਿਆਂ ਦੀ ਕਤਾਰ ਵਿਚ।"

"ਠੀਕ ਐ ਸਾਹਬ।" ਮੇਘੇ ਨੇ ਮੁੱਛਾਂ ਉਤਾਂਹ ਕਰਨ ਲਈ ਹੱਥ ਹਲਾਇਆ।

ਸ਼ਾਮ ਤੱਕ ਭਾਗ ਦੀਆਂ ਲੱਤਾਂ ਬਿਨਾਂ ਸਾਰਿਆਂ ਦੇ ਲਹੂ ਉੱਤਰ ਆਇਆ, ਪੈਰ ਸੁਜ ਗਏ। ਗਰਮੀ ਤੇ ਤਪਾੜ ਨੇ ਉਨ੍ਹਾਂ ਨੂੰ ਬੌਲੇ ਕਰ ਰਖਿਆ ਸੀ। ਰੋਟੀ ਖਾ ਕੇ ਡੀ. ਐਸ. ਪੀ. ਵਿਹੜੇ ਵਿਚ ਆ ਗਿਆ। ਉਸ ਬੀਰੂ ਨੂੰ ਬਿਜਲੀ ਦੇ ਚਾਨਣ ਵਿਚ ਤਾੜਿਆ। ਮਸੋਲਾ ਰੰਗ ਤੇ ਚੁੰਨ੍ਹੀਆਂ ਅੱਖਾਂ ਥੋੜੇ ਕੀਤਿਆਂ ਮੰਨਣ ਵਾਲੀਆਂ ਨਹੀਂ। ਉਹ ਬੀਰੂ ਦੀ ਕਮਜ਼ੋਰੀ ਭਾਲਦਾ ਸੀ; ਜਿਹੜੀ ਹਾਲੇ ਤੱਕ ਮਿਲੀ ਕੋਈ ਨਹੀਂ ਸੀ। ਬੰਦੇ ਅੰਦਰਲਾ ਮਾਲ ਕੱਢਣ ਲਈ ਵੀ ਸੰਨ੍ਹ ਲਾਉਣੀ ਪੈਂਦੀ ਹੈ। ਉਸ ਨੂੰ ਹਾਲੇ ਤੱਕ, ਫੁੱਲ ਦੀ ਨਹੀਂ ਲਾਈ ਸੀ। ਉਹ ਅਫੀਮ ਦੀ ਤਰੋੜ ਨੂੰ ਬੁਰੀ ਤਰ੍ਹਾਂ ਮਹਿਸੂਸ ਕਰ ਰਿਹਾ ਸੀ। ਅਫ਼ੀਮ ਬੀਰੂ ਦੀ ਆਪਣੇ ਜੂੜੇ ਦੀ ਗੁੱਟੀ ਵਿਚ ਲੁਕਾਈ ਹੋਈ ਸੀ। ਜਿਸ ਨੂੰ ਅੱਖ ਬਚਾ ਕੇ ਉਹ ਖਾ ਨਹੀਂ ਸਕਿਆ ਸੀ। ਅਖੀਰ ਤਾੜਾਂ ਮਾਰਦੀ ਡਿਪਟੀ ਦੀ ਨਜ਼ਰ, ਨੈਣੇ ਬਾਜ਼ੀਗਰ ਅਤੇ ਅਲੂਏਂ ਸਤਿਬੀਰ ਉੱਤੇ ਗੱਡੀ ਗਈ। ਉਸ ਤਿਆਰ ਖਲੋਤੇ ਸਿਪਾਹੀਆਂ ਨੂੰ ਆਖਿਆ:

"ਇਸ ਮੁੰਡੇ ਨੂੰ ਕੱਚੀ ਫ਼ਾਂਸੀ ਦੇ ਦਿਓ?" ਉਸ ਸਤਿਬੀਰ ਵਲ ਇਸ਼ਾਰਾ ਕੀਤਾ ਅਤੇ ਮੁੜ ਬਾਜ਼ੀਗਰ ਦੇ ਥੱਪੜ ਮਾਰਦਿਆਂ ਬੋਲਿਆ, "ਇਸਦਾ ਕਲਹਿਰੀ ਮੋਰ ਬਣਾਓ।"

"ਮਾਪਿਓ ਰਹਿਮ ਕਰੋ।" ਭਾਗ ਨੇ ਹੱਥ ਜੋੜਦਿਆਂ ਚੁਸਤੀ ਵਰਤੀ। "ਵਾਹਗੁਰੂ ਵਾਹਗੁਰੂ।"

ਹਰਿੰਦਰ ਨੇ ਇਕ ਚਪੇੜ ਮਾਰਕੇ ਉਸ ਦੇ 'ਵਾਹਗੁਰੂ' ਨੂੰ ਵੀ ਚੁੱਪ ਕਰਵਾ ਦਿਤਾ। ਸਿਪਾਹੀਆਂ ਸਤਿਬੀਰ ਦੀ ਪੱਗ ਨਾਲ ਉਸ ਦੀਆਂ ਬਾਹਾਂ ਪਿਛੇ ਕਰ ਕੇ ਨਰੜ ਦਿਤੀਆਂ। ਅਤੇ ਦੋਹਾਂ ਬਾਹਾਂ ਹੇਠ ਦੀ ਰੱਸੇ ਦਾ ਵਲ ਕੱਸ ਕੇ ਸਟੂਲ ਉੱਤੇ ਚਾੜ੍ਹ ਦਿਤਾ। ਇਕ ਸਿਪਾਹੀ ਨੇ ਲੰਮਾ ਰੱਸਾ, ਕੰਧ ਵਿਚੋਂ ਚਾਰ ਫੁਟ ਬਾਹਰ ਨਿਕਲੇ ਗਾਰਡਰ ਉੱਤੋਂ ਦੀ ਸੁੱਟ ਦਿਤਾ। ਨਾਮੋ ਨੂੰ ਲੱਗਾ, ਰੱਸਾ ਗਾਰਡਰ ਨੂੰ ਬੰਨ੍ਹ ਕੇ ਮੁੰਡੇ ਨੂੰ ਲਮਕਾਉਣਗੇ। ਉਸ ਡਿਪਟੀ ਦੇ ਪੈਰ ਫੜਦਿਆਂ ਪੁਕਾਰਿਆ:

"ਮਾਪਿਓ! ਸਾਡਾ ਗੁਨਾਹ ਤਾਂ ਦੱਸ ਦਿਓ। ਮੇਰਾ ਮੁੰਡਾ ਨਿਰਦੋਸ਼ ਐ। ਇਸ ਕੋਈ ਗੱਲ ਨਹੀਂ ਲੁਕਾਈ। ਵਾਸਤੇ ਗੁਰੂ ਦੇ, ਮੈਨੂੰ ਫ਼ਾਂਸੀ ਚਾੜ੍ਹ ਦਿਓ।"

"ਚੌਰਿਆ, ਪਿਛਾਂਹ ਹਟ ਕੇ ਤਮਾਸ਼ਾ ਵੇਖ। ਨਕਸਲਵਾੜੀਆਂ ਨੂੰ ਪਨਾਹਾਂ ਦਿਓ, ਭਲੇ-ਮਾਣਸਾਂ ਦੇ ਕਤਲ ਕਰਵਾਓ। ਹੁਣ ਭੁਗਤੇਗਾ ਤੁਹਾਡਾ ਪਿਓ।" ਹਰਿੰਦਰ ਨੇ ਲੱਤ ਮਾਰ ਕੇ ਨਾਮੇ ਨੂੰ ਪਰ੍ਹੇ ਰੇੜ੍ਹ ਦਿਤਾ।

ਬਾਪੂ ਨੂੰ ਡਿੱਗਿਆਂ ਵੇਖ ਸਤਿਬੀਰ ਦੀਆਂ ਅੱਖਾਂ ਵਿਚ ਗੁੱਸੇ ਦੇ ਭਾਂਬੜ ਬਲ ਉਠੇ। ਦੁਪਹਿਰ ਤੋਂ ਲੈ ਕੇ ਇਕ ਬੂੰਦ ਪਾਣੀ ਉਹਦੇ ਸੰਘੋਂ ਨਹੀਂ ਉਤਰਿਆ ਸੀ। ਖ਼ੁਸ਼ਕ ਜ਼ਬਾਨ ਠਾਕੀ ਪਈ ਸੀ। ਉਸ ਮਨ ਵਿਚ ਕਿੰਨੀਆਂ ਹੀ ਗਾਲ੍ਹਾਂ ਡਿਪਟੀ ਨੂੰ ਦੇ ਮਾਰੀਆਂ। ਫਿਰ ਉਹ ਸੋਚਣ ਲੱਗਾ, ਮੈਂ ਕਾਹਤੋਂ ਤਰਸ ਖਾ ਕੇ ਨਕਸਲਵਾੜੀਆਂ ਨੂੰ ਘਰ ਲੈ ਗਿਆ। ਜਾਂਦੀਏ ਬਲਾਏ ਦੁਪਹਿਰਾ ਕਟ ਜਾਹ, ਵਾਲੀ ਗੱਲ ਹੋਈ ਸਾਡੇ ਨਾਲ। ਹੁਣ ਤਾਂ ਰੱਬ ਹੀ ਦਸੌਂਟਾ ਕੱਟੂ।

ਸਿਪਾਹੀਆਂ ਰੱਸਾ ਗਾਰਡਰ ਨਾਲ ਕੱਸ ਕੇ ਹੇਠੋਂ ਸਟੂਲ ਪਾਸੇ ਕਰ ਦਿਤਾ। ਸਤਿਬੀਰ ਇਕ ਵਾਰ ਹੀ ਤਣ ਕੇ ਰਹਿ ਗਿਆ। ਉਹ ਸੋਚਣ ਲੱਗਾ, ਫ਼ਾਂਸੀ ਗਲ ਵਿਚ ਰੱਸਾ ਪਾ ਕੇ ਦਿੰਦੇ ਐ। ਇਹ ਕਿਹੋ ਜਿਹੀ ਫ਼ਾਂਸੀ ਐ; ਜਿਸ ਨਾਲ ਅੰਦਰੋ ਅੰਦਰ ਹਿੱਕ ਖਿੱਚੀ ਜਾ ਰਹੀ ਹੈ। ਫਿਰ ਉਸ ਨੂੰ ਖ਼ਿਆਲ ਆਇਆ, ਉਸ ਦੇ ਪਿੰਡ ਦੇ ਨੰਤੇ ਨੂੰ ਆਪਣੀ ਬਦਚਲਣ ਜ਼ਨਾਨੀ ਮਾਰਨ ਦੇ ਦੋਸ਼ ਵਿਚ ਫ਼ਾਂਸੀ ਲਾਈ ਸੀ। ਮੇਰਾ ਤਾਂ ਕੋਈ ਵੀ ਦੋਸ਼ ਨਹੀਂ। ਭੁੱਖੇ ਰਾਹੀਆਂ ਦੀ ਸੇਵਾ ਕਰ ਕੇ ਪੁੰਨ ਖੱਟਿਆ ਸੀ। ਇਨ੍ਹਾਂ ਵਿਚਾਰਾਂ ਵਿਚ ਹੀ ਕਰਤਾਰ ਸਿੰਘ ਸਰਾਭੇ ਅਤੇ ਸਰਦਾਰ ਭਗਤ ਸਿੰਘ ਦੇ ਜੀਵਨ ਉਹਦੇ ਸਾਹਮਣੇ ਆ ਖੜੋਤੇ। ਉਨ੍ਹਾਂ ਦੋਹਾਂ ਬਾਰੇ ਉਸ ਇਕੋ ਕਿਤਾਬ ਵਿਚੋਂ ਪੜ੍ਹਿਆ ਸੀ। ਉਸ ਦੀ ਸੋਚ ਫ਼ਾਂਸੀ ਚੜ੍ਹਨ ਵਾਲਿਆਂ ਨਾਲ ਗੱਲਾਂ ਕਰਦੀ ਰਹੀ ਤੇ ਦੂਜੇ ਪਾਸੇ ਹਿੱਕ ਵਿਚ ਦਰਦ ਦਾ ਕੁਰਲਾਟ ਵਰੋਲੇ ਬਣ ਬਣ ਉਠਦਾ ਰਿਹਾ। ਪੁੱਤਰ ਨੂੰ ਫ਼ਾਂਸੀ ਚੜ੍ਹਿਆ ਵੇਖ ਕੇ ਨਾਮਾ ਅੱਧ-ਸੁਰਤਾ ਹੋ ਕੇ ਡਿੱਗ ਪਿਆ। ਉਸ ਦੀ ਕਿਸੇ ਭੋਰਾ-ਪਰਵਾਹ ਨਾ ਕੀਤੀ।

ਨੈਣੇ ਦੀ ਹਰੀ ਨਿੱਕਰ ਲੁਹਾ ਲਈ। ਬਾਹਾਂ ਪਿਛੇ ਬੰਨ੍ਹ ਦਿਤੀਆਂ ਅਤੇ ਡੰਡਾ ਪਟਾਂ ਅਤੇ ਪਿੰਜਣੀਆਂ ਦੇ ਸੰਨ੍ਹ ਕਸ ਦਿਤਾ। ਮੇਘੇ ਨੇ ਲੱਤ ਮਾਰ ਕੇ ਉਸ ਨੂੰ ਉਲਟਾਉਂਦਿਆਂ ਆਖਿਆ:

"ਪੋਲ ਪਾ ਓਏ ਮੱਛਰਾ, ਜ਼ਰਾ ਚਿੱਤੜ ਚੁੱਕ ਕੇ?" ਸਿਪਾਹੀ ਨੇ ਅਲਫ਼ ਨੰਗੀ ਪਿੱਠ ਉਤੇ ਸਾਅੜ ਕਰਦਾ ਚਮੜੇ ਦਾ ਬੱਧਰ ਭੁਆ ਕੇ ਮਾਰਿਆ। ਨੈਣੇ ਦੀਆਂ ਅੱਖਾਂ ਵਿਚੋਂ ਚੰਗਿਆੜੇ ਨਿਕਲ ਗਏ ਅਤੇ ਪਿੱਠ ਉਤੋਂ ਸੇਕ ਦੀ ਲੰਮੀ ਲਾਟ ਉਠ ਪਈ। ਬੱਧਰ ਸਾਅੜ ਸਾਅੜ ਭੁਆਟਣੀਆਂ ਖਾ ਰਿਹਾ ਸੀ।

"ਬਾਹੁੜੀ ਓਏ ਮਰ ਗਿਆ ਮਾਪਿਓ!" ਨੈਣਾ ਹਰ ਪਟਾਕੇ ਨਾਲ ਚੀਕਾਂ ਮਾਰੀ ਜਾ ਰਿਹਾ ਸੀ। ਉਹਦੀ ਪਿੱਠ ਉਤੇ ਲਾਟਾਂ ਦਾ ਹੜ੍ਹ ਆਇਆ ਪਿਆ ਸੀ; ਜਿਵੇਂ ਅੰਗੀਠੀ ਦੇ ਸੜਦੇ ਸੜਦੇ ਕੋਲ ਉਲਟ ਦਿਤੇ ਹੋਣ। ਉਹਦੀਆਂ ਦੁਹਾਈਆਂ ਅਤੇ ਚੀਕਾਂ ਨੇ ਮੁਗ਼ਲਈ ਕਿਲ੍ਹੇ ਵਿਚ ਦਰਾੜਾਂ ਪਾ ਦਿਤੀਆਂ। ਉਹ ਜਾਣ ਕੇ ਟੇਢਾ ਹੋ ਜਾਂਦਾ ਤਾਕਿ ਬੱਧਰ ਪਿੱਠ ਤੋਂ ਪਾਸੇ ਵਜ ਜਾਵੇ। ਇਉਂ ਚਾਂਘਰਾਂ ਮਾਰਦੀ ਅੱਗ ਦਾ ਸੇਕ ਇਕੋ ਥਾਂ ਨੂੰ ਨਹੀਂ ਸਾੜਦਾ ਸੀ।

ਨੈਣੇ ਉਤੇ ਪੈਂਦੀ ਬੇਕਿਰਕ ਮਾਰ ਨੇ ਸਤਿਬੀਰ ਨੂੰ ਆਪਣੀ ਛਾਤੀ ਦਾ ਦਰਦ ਭੁਲਾ ਦਿਤਾ। ਬੀਰੂ ਨੇ ਥੋੜੇ ਹੁੰਦੇ ਦਿਲ ਨੂੰ ਆਪਣਾ ਜੂੜਾ ਖੁਰਕ ਕੇ ਧਰਵਾਸ ਦਿਤੀ। ਨਾਮਾ 'ਵਾਹਗੁਰੂ ਵਾਹਗੁਰੂ' ਜਪੀ ਜਾ ਰਿਹਾ ਸੀ। ਅਨਰਥ ਹੁੰਦਾ ਵੇਖ ਉਹ ਪਲ ਪਲ ਪਿਛੋਂ ਅੱਖਾਂ ਮੀਟ ਲੈਂਦਾ। ਜਾਗ ਨੇ ਵੀ ਮਨ ਵਿਚ ਨਿਰਦਈਆਂ ਨੂੰ ਗਾਲ੍ਹਾਂ ਦੇਣੀਆਂ ਸ਼ੁਰੂ ਕਰ ਦਿਤੀਆਂ। ਜਦੋਂ ਨੈਣੇ ਦੀਆਂ ਦੁਹਾਈਆਂ ਉਤੇ ਵੀ ਮੇਘਾ ਮਾਰਨੋਂ ਨਾ ਰੁਕਿਆ; ਉਹ ਬੇਵਾਹ ਹੋ ਕੇ ਰੋਹ ਭਰ ਆਇਆ:

"ਓਏ ਭੈਣ ਦਿਆ ਯਾਰਾ ਹੌਲੀ ਮਾਰ ਲੈ। ਹਾਇ......। ਤੇਰਾ ਤਾਂ ਪ੍ਰਾਹੁਣਾ ਲਗਦਾ ਆਂ। ਊਈ ਮਰ ਗਿਆ ਰੱਬਾ! ਤੁਹਾਡੀ ਨਿੱਕੀ ਨਾਲ ਫੇਰੇ; ਕਿਉਂ ਭਣੋਈਏ ਨੂੰ ਮਾਰਦੇ ਓ।" ਉਹ ਇਕ ਬੱਧਰ ਨਾਲ ਦੋ ਦੋ ਨੰਗੀਆਂ ਗਾਲ੍ਹਾਂ ਦੇ ਕੇ ਬਦਲਾ ਲੈਣ ਲੱਗਾ। ਅਖ਼ੀਰ ਉਸ ਦੀ ਪਿੱਠ ਦਾ ਮਾਸ ਭਾਂਬੜ-ਲਾਟਾਂ ਤੋਂ ਸੁਆਹ ਵਿਚ ਬਦਲ ਗਿਆ। ਨੈਣਾ ਬੇਹੋਸ਼ ਹੋ ਗਿਆ। ਪ੍ਰਾਹੁਣਾ ਬਣਨ ਵਾਲੀ ਗਾਲ੍ਹ ਹੌਲੀ ਹੁੰਦੀ ਉਹਦੇ ਮੂੰਹ ਵਿਚ ਹੀ ਸੁੱਕ ਗਈ। ਮੇਘਾ ਬੱਧਰ ਮਾਰਦਾ ਆਪੂੰ ਹਫ ਖਲੋਤਾ। ਬਾਜ਼ੀਗਰ ਦੀ ਪਿੱਠ ਵਿਚੋਂ ਲਹੂ ਸਿੰਮ ਆਇਆ। ਸਿਪਾਹੀ ਨੇ ਉਸ ਨੂੰ ਕਲਹਿਰੀ ਮੋਰ ਬਣਿਆ ਪਿਆ ਰਹਿਣ ਦਿਤਾ। ਉਹ ਅੱਧੀ ਰਾਤ ਤੱਕ ਪੈਲ ਪਾਈ ਨਰੜਿਆ ਪਿਆ ਰਿਹਾ।

ਰੋਟੀ ਦੀ ਬੁਰਕੀ ਤਾਂ ਕਿਤੇ, ਉਨ੍ਹਾਂ ਨੂੰ ਪਾਣੀ ਦੀ ਚੂਲੀ ਨਹੀਂ ਮਿਲੀ ਸੀ। ਬੀਰੂ ਨੇ ਅੰਨ੍ਹੇਰਾ ਪੈਣ ਸਾਰ ਸਤਿਬੀਰ ਅਤੇ ਨੈਣੇ ਦੀਆਂ ਬਣੀਆਂ ਵੇਖ ਕੇ ਜੂੜੇ ਵਿਚੋਂ ਦੋਵੇਂ ਮਾਵੇ ਮੂੰਹ ਪਾ ਲਏ। ਉਹਦਾ ਅਮਲੀ ਮਨ ਕਿਵੇਂ ਵੀ ਧੀਰ ਨਹੀਂ ਬੰਨ੍ਹ ਰਿਹਾ ਸੀ। ਉਸ ਨੂੰ ਪਤਾ ਸੀ, ਮੇਰੀ ਔਲ੍ਹੀ ਕਿਵੇਂ ਵੀ ਨਹੀਂ ਟਲਣੀ। ਅਫ਼ੀਮ ਖਾ ਕੇ ਹਰ ਤਰ੍ਹਾਂ ਦੀ ਕੁੱਟ ਸਹਿ ਸਕਦਾ ਹਾਂ। ਪਰ ਅਫ਼ੀਮ ਤੋਂ ਬਿਨਾਂ ਪਹਿਲੀ ਤੌਣੀ ਹੀ ਨਾ ਝੱਲ ਸਕਾਂਗਾ। ਸਤਿਬੀਰ ਨੂੰ ਗਾਰਡਰ ਨਾਲ ਲਟਕਦੇ ਨੂੰ ਦੋ ਢਾਈ ਘੰਟੇ ਹੋ ਗਏ। ਉਹਦੀ ਛਾਤੀ ਦਾ ਦਰਦ ਹੌਬਾਂ-ਚਸਕਾਂ ਤੋਂ ਉਠ ਕੇ ਕਸਾਈਆਂ ਦੇ ਵਿੰਗ ਤੱਕ ਪਹੁੰਚ ਗਿਆ। ਉਹਦੀ ਛਾਤੀ ਭਰਦੀ ਜਾ ਰਹੀ ਸੀ। ਪਰ ਉਸ ਹਾਲ ਦੁਹਾਈ ਉੱਕੀ ਨਾ ਪਾਈ। ਉਹ ਸਿਦਕੀ ਸਿੰਘਾਂ ਦੇ ਤਸੀਹੇ ਯਾਦ ਕਰਦਾ ਰਿਹਾ: ਜਿਹੜੇ ਅਹਿਮਦਸ਼ਾਹ ਅਬਦਾਲੀ ਦੇ ਜੁਗ ਵਿਚ ਦਿਤੇ ਜਾਂਦੇ ਸਨ। ਨਾਮੇ ਨੂੰ ਲੱਗਾ, ਮੇਰਾ ਮੁੰਡਾ ਬੇਹੋਸ਼ ਹੋ ਗਿਆ ਏ।

"ਮਾਪਿਓ, ਹੁਣ ਤਾਂ ਲਾਹ ਲਓ, ਬਹੁਤ ਹੋ ਗਈ।"

"ਬੁੱਢਿਆ ਮੱਛਰਾ, ਬਕਵਾਸ ਬੰਦ ਕਰਦਾ ਏਂ ਕਿ ਤੈਨੂੰ ਵੀ ਬਰਾਬਰ ਲਟਕਾਈਏ?" ਮੇਘਾ ਡਾਂਗ ਚੁੱਕ ਕੇ ਉਸ ਵਲ ਵਧਿਆ।

"ਲਟਕਾ ਦਿਓ, ਦੋਹੂੰ ਤਾਂ ਮਾਰ ਦਿਓ। ਰੱਬ ਵਿੰਹਦਾ ਏ ਉਤੇ, ਤੁਹਾਨੂੰ ਤੇ ਸਾਨੂੰ ਬੇਕਸੂਰਾਂ ਨੂੰ।" ਪੁੱਤਰ ਦੇ ਮੋਹ ਅਤੇ ਦਰਦ ਵਿਚ ਨਾਮੇ ਅੰਦਰੋਂ ਗਿਲਾ ਜਾਗ ਪਿਆ।

ਨਾਮੇ ਦੀ ਕੋਈ ਪਰਵਾਹ ਨਾ ਕੀਤੀ ਗਈ। ਰੋਟੀ ਕੇਵਲ ਨਾਮੇ ਅਤੇ ਭਾਗ ਲਈ ਹੀ ਆਈ ਸੀ। ਤਿੰਨਾਂ ਦੀ ਰੋਟੀ ਬੰਦ ਸੀ। ਨਾਮੇ ਨੇ ਮੁੰਡਿਆਂ ਤੋਂ ਬਿਨਾਂ ਰੋਟੀ ਖਾਣੋਂ ਨਾਂਹ ਕਰ ਦਿਤੀ। ਪਰ ਭਾਗ ਨੇ ਚੁੱਪ ਕਰ ਕੇ ਦੋ ਰੋਟੀਆਂ ਛੋਲਿਆਂ ਦੀ ਪਾਣੀ ਵਰਗੀ ਦਾਲ ਨਾਲ ਮਰੋੜ ਲਈਆਂ। ਨਾਮੇ ਨੂੰ ਭਾਗ ਪਹਿਲੀ ਵਾਰ ਵਿਹੁ ਵਰਗਾ ਲੱਗਾ। ਥੋੜੇ ਚਿਰ ਪਿਛੋਂ ਸਤਿਬੀਰ ਦੇ ਮੂੰਹੋਂ ਲਹੂ ਵਗ ਤੁਰਿਆ। ਮੇਘੇ ਨੇ ਗਾਰਡਰ ਦਾ ਰੱਸਾ ਖੋਲ੍ਹ ਦਿਤਾ। ਨਾਮੇ ਨੇ ਪੁੱਤਰ ਨੂੰ ਡਿਗਣੋਂ ਬੋਚ ਲਿਆ। ਉਹ ਅਸਲੋਂ ਬੇਹੋਸ਼ ਹੋ ਚੁੱਕਾ ਸੀ ਅਤੇ ਲਹੂ ਨਿਕਲੀ ਜਾ ਰਿਹਾ ਸੀ। ਨਾਮਾ ਪਾਗਲਾਂ ਵਾਂਗ ਦੁਹਾਈਆਂ ਦੇ ਉਠਿਆ:

"ਜ਼ਾਲਮੋ! ਤੁਸਾਂ ਮੇਰਾ ਮੁੰਡਾ ਮਾਰ ਦਿਤਾ। ਬਦਲਿਓ, ਇਹ ਨਹੀਂ ਬਚਦਾ। ਹਾਏ ਓਏ ਰੱਬਾ! ਚੁੱਕ ਲੈ ਦਿਹਨਾਂ ਸਾਰਿਆਂ ਨੂੰ ਇਕੋ ਵਾਰ।"

ਮੇਘਾ ਇਕਦਮ ਘਬਰਾ ਗਿਆ। ਉਹ ਡੀ. ਐੱਸ. ਪੀ. ਦੇ ਕੁਵਾਰਟਰ ਨੂੰ ਨੱਠ ਗਿਆ। ਸੁੱਤ-ਅਨੀਂਦਰੇ ਹਰਿੰਦਰ ਨੇ ਸਿਪਾਹੀ ਨੂੰ ਆਖਿਆ, "ਜਾਹ ਐਵੇਂ ਘਬਰਾਉਣ ਦੀ ਲੋੜ ਨਹੀਂ। ਪਾਣੀ ਦੇ ਛਿੱਟੇ ਮਾਰ ਕੇ ਕੁਰਲੀ ਕਰਵਾ ਦੇ; ਹੋਸ਼ ਆ ਜਾਵੇਗੀ।

ਮੇਘੇ ਦੀ ਫੁਰਤੀ ਅਤੇ ਨਾਮੇ ਦੀ ਵਾਹ ਨੇ ਮੁੰਡੇ ਨੂੰ ਹੋਸ਼ ਵਿਚ ਲੈ ਆਂਦਾ। ਮੇਘੇ ਦਾ ਅੰਦਰ

ਹਿੱਲ ਗਿਆ ਸੀ। ਅੱਜ ਉਸ ਆਪਣੇ ਪੱਥਰ-ਦਿਲ ਨੂੰ ਡੋਲਦਾ ਪਰਤੀਤ ਕੀਤਾ। ਦੂਜੇ ਸਿਪਾਹੀ ਨੂੰ ਜਗਾ ਕੇ ਉਸ ਮੰਜਾ ਜਾ ਮੱਲਿਆ। ਪਰ ਨੀਂਦ ਉਹਦੇ ਮੰਜੇ ਨੂੰ ਲਾਹਨਤ ਪਾ ਕੇ ਮੁੜ ਗਈ। ਡਿਊਟੀ ਵਾਲੇ ਨਵੇਂ ਸੰਤਰੀ ਨੇ ਬੰਨ੍ਹੇ ਨੈਣੇ ਨੂੰ ਖੋਲ੍ਹ ਦਿਤਾ। ਮੁਲਜ਼ਮਾਂ ਨੂੰ ਇਕ ਪਲ ਇਉਂ ਪਰਤੀਤ ਹੋਇਆ; ਜਿਵੇਂ ਹਰਨਾਖ਼ਸ਼ ਦੀ ਥਾਂ ਧਰਮੀ ਪ੍ਰਹਿਲਾਦ ਗੱਦੀ ਤੇ ਆ ਬੈਠਾ ਹੈ। ਸਤਿਬੀਰ ਨੂੰ ਭਾਵੇਂ ਹੋਸ਼ ਆ ਗਈ ਸੀ, ਪਰ ਛਾਤੀ ਦਾ ਦਰਦ ਨਹੀਂ ਘਟਿਆ ਸੀ। ਨਾਮਾ ਸਾਰੀ ਰਾਤ ਮੁੰਡੇ ਨੂੰ ਦੁਪੱਟੇ ਦੀ ਝੱਲ ਮਾਰਦਾ 'ਵਾਹਗੁਰੂ ਵਾਹਗੁਰੂ' ਜਪਦਾ ਰਿਹਾ। ਉਹ ਥੋੜੇ ਥੋੜੇ ਸਮੇਂ ਪਿਛੋਂ ਮੁੰਡੇ ਨਾਲ ਸਭ ਦੀ ਸੁਖ ਮੰਗ ਲੈਂਦਾ। ਉਸ ਬਾਬੇ ਦੀ ਦੇਗ ਸੁਖੀ; ਜੇ ਏਥੋਂ ਸੁਖ ਸਬੀਲੀ ਨਾਲ ਘਰ ਪੁਜਦੇ ਹੋ ਜਾਈਏ।

ਦਿਨ ਦੇ ਚੜ੍ਹਾਅ ਨਾਲ ਹੀ ਬੀਰੂ ਨੂੰ ਉਹਨਾਂ ਚਾਰਾਂ ਨਾਲੋਂ ਅੱਡ ਕਰ ਲਿਆ ਅਤੇ ਤਸੀਹੇ ਦੇਣ ਵਾਲੀ ਕੋਠੜੀ ਵਿਚ ਲੈ ਗਏ। ਬੀਰੂ ਨੇ ਵੀ ਸਮਝ ਲਿਆ, ਫਾਹੇ ਲਗਣ ਚੜ੍ਹਨ ਦੀ ਮੇਰੀ ਵਾਰੀ ਆ ਗਈ। ਉਸ ਦਾ ਖ਼ਿਆਲ ਸੀ, ਰਾਤੀਂ ਦੜਬੜੀ ਲਾਉਣਗੇ। ਏਸੇ ਆਸੇ ਨਾਲ ਉਸ ਅਫ਼ੀਮ ਦੇ ਦੋਵੇਂ ਮਾਵੇ ਮੂੰਹ ਪਾ ਲਏ ਸਨ। ਰਾਤੀਂ ਭੁੰਜੇ ਪਏ ਨੂੰ ਨਸ਼ਾ ਆ ਜਾਣ ਦੇ ਬਾਵਜੂਦ ਤੋੜ ਲੱਗੀ ਰਹੀ ਸੀ। ਉਹ ਪੂਰੀ ਤਰ੍ਹਾਂ ਲਹੂ ਭਰੀਆਂ ਪਿੰਜਣੀਆਂ ਵੀ ਨਹੀਂ ਮਲ ਸਕਿਆ ਸੀ। ਹੁਣ ਅਫ਼ੀਮ ਦਾ ਨਸ਼ਾ ਲਹਿ ਚੁੱਕਾ ਸੀ। ਉਹ ਇਕ ਹੀ ਮਾਵੇ ਲਈ ਤਰਲਾ ਪਾਉਣ ਨੂੰ ਤਿਆਰ ਸੀ। ਮਾਰ ਖਾਣ ਤੋਂ ਪਹਿਲਾਂ ਹੀ ਉਸ ਨੂੰ ਆਪਣੀਆਂ ਹੱਡੀਆਂ ਕੁੜਕਦੀਆਂ ਮਹਿਸੂਸ ਹੋਈਆਂ। ਉਸ ਚੰਗੀ ਤਰ੍ਹਾਂ ਸਮਝ ਲਿਆ, ਬਨਸ਼ੇ ਤੋਂ ਕੁੱਟ ਨਹੀਂ ਝੱਲੀ ਜਾਣੀ। ਕਿੱਲੇ ਨਾਲ ਲਮਕਦੇ ਭਾਂਤ ਭਾਂਤ ਦੇ ਬੱਧਰਾਂ ਉਸ ਦੀ ਜਾਨ ਹੀ ਧੂਹ ਲਈ। ਮਾਰਨ ਵਾਲੇ ਪਤਲੇ ਮੋਟੇ ਡੰਡੇ, ਛਿੱਤਰ ਅਤੇ ਮਗਰਮੱਛ ਵਾਂਗ ਮੂੰਹ ਪਾੜੀ ਖਲੋਤਾ ਕੁੜਕਾ ਕਲਾਵਾ ਭਰਨ ਲਈ ਤਿਆਰ ਸੀ। ਉਹ ਡਿਪਟੀ ਦੇ ਆਉਣ ਤੋਂ ਪਹਿਲਾਂ ਕੰਬਣ ਲਗ ਪਿਆ। ਨੈਣੇ ਤੇ ਸਤਿਬੀਰ ਦਾ ਹਾਲ ਉਹ ਅੱਖੀਂ ਵੇਖ ਚੁੱਕਾ ਸੀ। ਸਿਪਾਹੀਆਂ ਉਸ ਦੇ ਕਿੱਲੀ ਨਾਲ ਕੇਸ ਬੰਨ੍ਹ ਦਿਤੇ ਅਤੇ ਚਾਦਰਾ ਨੀਕਰ ਲਾਹ ਕੇ ਨੰਗਾ ਕਰ ਲਿਆ। ਡਿਪਟੀ ਨੇ ਆਉਂਦੇ ਸਾਰ ਮੂੰਹ ਦਾ ਘਸੁੰਨ ਬਣਾਉਂਦਿਆਂ ਪੁਛਿਆ:

"ਸੁਣਾ ਬਈ ਬੀਰ ਸਿਆਂ, ਕੀ ਹਾਲ ਐ ?"

"ਹਾਲ ਮਾਪਿਓ ਤੁਹਾਨੂੰ ਦੀਹਦਾ ਈ ਏ।" ਬੀਰੂ ਦਾ ਸਿਦਕ ਖੁਰਨਾ ਸ਼ੁਰੂ ਹੋ ਗਿਆ।

"ਸਾਨੂੰ ਖੁੱਚਰ ਬਣਾਏਂਗਾ ਕਿ.. ...?"

"ਨਾ ਮਾਪਿਓ ! ਤੁਸੀਂ ਪੁੱਛੋ ਤਾਂ ਸਹੀ।" ਸਤਿਬੀਰ ਨੇ ਨੈਣੇ ਦੀ ਬੇਦਰਦ ਮਾਰ ਕਾਰਨ ਉਹ ਬੇਦਿਲ ਹੋਇਆ ਪਿਆ ਸੀ। "ਮੈਨੂੰ ਭੋਰਾ ਅਫ਼ੀਮ......?" ਬਨਸ਼ਾ ਬੀਰੂ ਅਸਲੋਂ ਨਿੱਸਲ ਹੋ ਖਲੋਤਾ।

ਹਰਿੰਦਰ ਦਾ ਅੰਦਰ ਚਾਘੀਆਂ ਪਾ ਕੇ ਹੱਸ ਪਿਆ।

"ਇਹਨੂੰ ਖੋਲ੍ਹ ਦੇਵੋ, ਤੇ ਜਿੰਨੀ ਅਫ਼ੀਮ ਮੰਗੇ ਦੇ ਦੇਵੋ।" ਹਰਿੰਦਰ ਖ਼ੁਸ਼ੀ ਦੇ ਫੁੰਕਾਰੇ ਮਾਰਦਾ ਕੋਠੜੀ ਵਿਚੋਂ ਬਾਹਰ ਹੋ ਗਿਆ।

## 17

## ਮੈਂ ਖ਼ੁਦ ਚੰਡੀ ਬਣਾਂਗੀ

ਅਫ਼ੀਮ ਦੀ ਕਮਜ਼ੋਰੀ ਕਾਰਨ ਬੀਰੂ ਅਸਲੋਂ ਪਰਾਲ੍ਹ ਹੋ ਗਿਆ। ਪੀਤੂ ਦੇ ਬਾਪੂ ਹੀਰਾ ਸਿੰਘ ਨੂੰ ਕਿਲ੍ਹੇ ਵਿਚ ਧੂਹ ਲਿਆਂਦਾ। ਕਿਲ੍ਹੇ ਦੀ ਭੈੜੀ ਮਾਰ ਨੇ ਉਸ ਨੂੰ ਉਮਰ ਭਰ ਲਈ

ਪੈਰਾਂ ਦਾ ਰੋਗੀ ਕਰ ਦਿਤਾ। ਸੀ. ਪੀ. ਆਈ. ਦੇ ਮਤਿਆਂ ਤੇ ਡੈਪੂਟੇਸ਼ਨਾਂ ਕੱਖ ਨਹੀਂ ਸਵਾਰਿਆ ਸੀ। ਹੀਰਾ ਸਿੰਘ ਨੇ ਮਾਰ ਤੋਂ ਤੰਗ ਪੈ ਕੇ ਇਕ ਨਬੇੜ ਦਿਤੀ :

"ਮਾਰੋ, ਚਾਹੇ ਛਡੋ : ਮੇਰਾ ਮੁੰਡਾ ਮੇਰੇ ਕਹਿਣੇ ਵਿਚ ਨਹੀਂ ਰਿਹਾ। ਮੈਂ ਉਸ ਨੂੰ ਪੇਸ਼ ਨਹੀਂ ਕਰ ਸਕਦਾ। ਸਿਆਸੀ ਤੌਰ ਤੇ ਸਾਡਾ ਆਪਸੀ ਵਿਰੋਧ ਹੈ। ਮੇਰੇ ਕੁਝ ਵੀ ਵੱਸ ਨਹੀਂ।"

ਡਿਪਟੀ ਹਰਿੰਦਰ ਸਿੰਘ ਉਸ ਨੂੰ ਭਲੇਸੀਆਂ ਮਾਰਦਾ ਰਿਹਾ :

"ਇਨਾਮ ਪੀਤੂ ਦਾ ਪੰਜ ਹਜ਼ਾਰ ਨਿਕਲ ਚੁੱਕਾ ਹੈ। ਉਸ ਨੂੰ ਭੰਗ ਦੇ ਭਾੜੇ ਗੋਲੀ ਮਾਰ ਦਿਤੀ ਜਾਵੇਗੀ। ਮੁੰਡਾ ਤੇਰਾ ਇਕੱਲਾ ਹੈ। ਪੇਸ਼ ਨਹੀਂ ਹੁੰਦਾ, ਕਿਤੇ ਆਉਂਦੇ ਜਾਂਦੇ ਨੂੰ ਫੜਾ ਦੇ। ਗੁਰਾਂ ਨੂੰ ਹਾਜ਼ਰ ਨਾਜ਼ਰ ਜਾਣ ਕੇ ਕਸਮ ਦਿੰਦਾ ਆਂ, ਤੇਰੇ ਮੁੰਡੇ ਨੂੰ ਕਤਲ ਵਿਚੋਂ ਕਢਵਾ ਦੇਵਾਂਗਾ। ਸ਼ਾਇਦ ਉਸ ਨੂੰ ਵਾਅਦਾ ਮੁਆਫ਼ ਈ ਬਣਾ ਦੇਈਏ।"

ਹੀਰਾ ਸਿੰਘ ਡਿਪਟੀ ਦੀ ਕਾਣੀ ਨੀਅਤ ਭਾਂਪ ਗਿਆ। ਉਸ ਤੋੜ ਕੇ ਜਵਾਬ ਦੇ ਦਿਤਾ :

"ਜਨਾਬ ਮੇਰੇ ਕੋਲੋਂ ਇਹ ਨਹੀਂ ਹੋਣਾ : ਉਕਾ ਈ ਨਹੀਂ ਹੋਣਾ।" ਉਸ ਮਨ ਵਿਚ ਧਾਰ ਲਈ : ਇਹ ਗ਼ਦਾਰੀ ਵਾਲੀ ਲਾਹਨਤ ਨਹੀਂ ਲਵਾਂਗਾ, ਮੁੰਡੇ ਦੀ ਵਧੀ ਐ ਤਾਂ ਬਚ ਰਹੇਗਾ ; ਨਹੀਂ ਤਾਂ ਰੱਬ ਰਾਖਾ।

ਜਦ ਹੀਰਾ ਸਿੰਘ ਨੂੰ ਡੀ. ਐਸ. ਪੀ. ਕਿਵੇਂ ਵੀ ਨਾ ਜਰਕਾ ਸਕਿਆ; ਉਸ ਬਿਰਧ ਨੂੰ ਮਾਰ ਮਾਰ ਹਾਲੋਂ ਬੇਹਾਲ ਕਰ ਸੁੱਟਿਆ। ਪੀਤੂ ਦੇ ਖਿਲਾਫ਼ ਲੱਖਾ ਸਿੰਘ ਤੇ ਉਸ ਦੇ ਮੁੰਡੇ ਕੁਲਬੀਰ ਨੇ ਵਾਹਵਾ ਜ਼ੋਰ ਲਾਇਆ। ਉਸ ਨੂੰ ਫੜਾਣ ਲਈ ਇਕ ਦੋ ਛਾਪੇ ਵੀ ਪਵਾਏ। ਪਰ ਰਾਤ ਬਰਾਤੇ ਘਰ ਆਉਂਦਾ ਪੀਤੂ ਦਸ ਵੀਹ ਮਿੰਟ ਤੋਂ ਵਧ ਨਹੀਂ ਠਹਿਰਦਾ ਸੀ।

ਬੁੱਚੇ ਦੀ ਵਿਧਵਾ ਮਾਂ ਦਾਰੋ ਨੂੰ ਉਹਦੇ ਪਿੰਡ ਸਾਰੇ ਵਿਹੜੇ ਦੇ ਸਾਹਮਣੇ ਬੁਰੀ ਤਰ੍ਹਾਂ ਭੰਨਿਆ। ਮੁਤਾਲਬਾ ਮਲਕੀਤ ਨੂੰ ਪੇਸ਼ ਕਰਵਾਉਣ ਦਾ ਹੀ ਸੀ। ਪਹਿਲੋਂ ਤਾਂ ਦਾਰੋ ਪੁਲੀਸ ਦੀਆਂ ਮਿੰਨਤਾਂ ਕਰਦੀ ਰਹੀ, ਹਾੜੇ ਕਢਦੀ ਰਹੀ, ਪਰ ਜਦੋਂ ਉਸ ਨੂੰ ਗੁੱਤੋਂ ਫੜ ਕੇ ਗਲੀ ਵਿਚ ਘਸੀਟਿਆ, ਦਾਰੋ ਦਾ ਅਣਖਾ ਰੋਹ ਖਾ ਗਿਆ :

"ਭਤੀਜਿਓ ! ਤੁਸੀਂ ਜ਼ੋਰ ਲਾ ਲਓ, ਉਹਨੇ ਥੋਡੇ ਵੱਟ ਕੱਢਣ ਵਾਸਤੇ ਈ ਹਥਿਆਰ ਚੁੱਕੇ ਐ। ਹੋਰ ਮਾਰ ਲੈ ਕੁੱਤੇ ਦਿਆ ਪੁੱਤਾ ! ਤੇਰਾ ਪਤੰਦਰ ਸੀਰਮੇ ਪੀ ਕੇ ਛਡੂਗਾ। ਉਹ ਗਿਣ ਗਿਣ ਬਦਲੇ ਲਊਗਾ, ਥੋਡਾ ਧੱਗੜਾ।'

ਦਾਰੋ ਦੀਆਂ ਸਿੱਧੀਆਂ ਗਾਲ੍ਹਾਂ ਤੋਂ ਥਾਣੇਦਾਰ ਨੂੰ ਸ਼ਰਮ ਆ ਗਈ। ਉਸ ਦਾਰੋ ਨੂੰ ਮੁੜ ਫੁੱਲ ਦੀ ਨਾ ਲਾਈ। ਉਸ ਸੋਚਿਆ, ਚੂਹੜੀ ਦਾ ਕੀ ਐ ਪੱਗ ਨੂੰ ਹੀ ਹੱਥ ਪਾ ਲਵੇ। ਉਸ ਬੁੱਚੇ ਨੂੰ ਫੜਨ ਲਈ ਹਰੀਏ ਵਾਲੇ ਵੀ ਕਈ ਛਾਪੇ ਮਾਰੇ, ਪਰ ਹੱਥ ਕੁਝ ਨਾ ਆਇਆ। ਬੰਤੀ ਤੇ ਉਹਦੇ ਘਰ ਵਾਲੇ ਦੀ ਉਸ ਬੈਂਤਾਂ ਤੇ ਠੁੱਡਿਆਂ ਨਾਲ ਚੰਗੀ ਭੁਗਤ ਸਵਾਰੀ। ਉਹ ਅਗੋਂ ਨੱਕ ਉਤੇ ਮੱਖੀ ਨਹੀਂ ਬਹਿਣ ਦੇਂਦੇ ਸਨ। ਥਾਣੇਦਾਰ ਨੇ ਦੋਹਾਂ ਨੂੰ ਇਕ ਪਾਸੇ ਕਰ ਕੇ ਕਿਹਾ :

"ਉਹਦਾ ਇਨਾਮ ਪੰਜ ਹਜ਼ਾਰ ਦਾ ਏ; ਸਾਰਾ ਤੁਹਾਨੂੰ ਦੁਆ ਦਿਆਂਗਾ।"

ਬੰਤੀ ਜ਼ਖਮ ਉਤੇ ਲੂਣ ਪੈ ਜਾਣ ਵਾਂਗ ਚਮਕ ਪਈ :

"ਅਸੀਂ ਠਾਣੇਦਾਰਾ, ਤੇਰੇ ਪੰਜ ਹਜ਼ਾਰ ਤੇ ਧਾਰ ਨਹੀਂ ਮਾਰਦੇ। ਗਰੀਬ ਆਂ ਤਾਂ ਕੀ ਲੋਹੜਾ ਆ ਗਿਆ। ਕਰਨੇ ਆਂ ਤਾਂ ਖਾਨੇ ਆਂ। ਅਸੀਂ ਸ਼ਰੀਕੇ ਕਬੀਲੇ ਵਿਚ ਨੱਕ ਕਾਹਤੋਂ ਵਢਾਈਏ। ਇਹ ਬੁਰਕੀ ਕਿਸੇ ਹੋਰ ਕੁੱਤੇ ਨੂੰ ਪਾਈਂ ਜਾ ਕੇ।" ਬੰਤੀ ਦੇ ਕੰਨਾਂ ਵਿਚ ਬੁੱਚੇ ਦੀਆਂ ਪਾਈਆਂ ਵਾਲੀਆਂ, ਉਸ ਨੂੰ ਅਕੜੇਵਾਂ ਚਾੜ੍ਹ ਰਹੀਆਂ ਸਨ।

ਗੁਰਜੀਤ ਦੇ ਰਿਸ਼ਤੇਦਾਰ ਪ੍ਰੋ: ਸੰਤੋਖ ਨੂੰ ਯੂਨੀਵਰਸਿਟੀ ਵਿਚੋਂ ਨਿਕਲਦੇ ਨੂੰ ਫੜ ਲਿਆਂਦਾ। ਕਿਲ੍ਹੇ ਵਿਚ ਰਾਤ ਦਿਨੇ ਮਾਰ ਖਾਂਦਿਆਂ ਉਸ ਡਿਪਟੀ ਨੂੰ ਆਖਿਆ :

"ਉਹ ਆਪਣੀ ਸਿਆਸੀ ਸਟੈਂਡ ਤੋਂ ਸਾਡੀ ਰਿਸ਼ਤੇਦਾਰੀ ਨੂੰ ਕੱਖ ਨਹੀਂ ਸਮਝਦਾ। ਮੈਨੂੰ ਭਾਵੇਂ ਸਾਰੀ ਉਮਰ ਮਾਰੀ ਜਾਵੋ; ਉਸ ਪੇਸ਼ ਨਹੀਂ ਹੋਣਾ। ਉਹ ਸਾਨੂੰ ਸਾਫ਼ ਸਾਫ਼ ਕਹਿ ਗਿਆ ਏ, ਆਪਣੀ ਭੈਣ ਨੂੰ ਰੋਟੀ ਦੇਵੋ ਨਾ ਦੇਵੋ; ਮੇਰਾਂ ਤਾਂ ਹੁਣ ਇਨਕਲਾਬ ਦੀ ਰਿਸ਼ਤੇਦਾਰ ਏ। ਅਸੀਂ ਮਿੰਨਤ ਤਰਲਾ ਹੀ ਕਰ ਸਕਦੇ ਸੀ। ਉਸ ਸਾਡੀ ਇਕ ਨਹੀਂ ਮੰਨੀ।"

ਪ੍ਰੋਫ਼ੈਸਰ ਦੀ ਚੁਸਤੀ ਡੀ. ਐਸ. ਪੀ. ਨੂੰ ਕਿਵੇਂ ਵੀ ਪਰਭਾਵ ਨਾ ਦੇ ਸਕੀ। ਸੰਤੋਖ ਉਤੇ ਆਥਣ ਸਵੇਰ ਤਸ਼ੱਦਦ ਜਾਰੀ ਰਿਹਾ। ਗੁਰਜੀਤ ਦੇ ਪਿਉ ਦੀ ਧੌਲੀ ਦਾਹੜੀ ਪੁੱਟ ਕੇ ਉਹਦੀ ਜੇਬ ਵਿਚ ਪਾ ਦਿਤੀ। ਬਿਰਧ ਪੁਲੀਸ ਵਾਲਿਆਂ ਨਾਲ ਗੁਰਜੀਤ ਨੂੰ ਵੀ ਗਾਲ੍ਹਾਂ ਦੇ ਰਿਹਾ ਸੀ। ਉਸ ਪੁਲੀਸ ਨੂੰ ਦੁਹਾਈ ਪਾਈ, "ਜੀ ਉਹ ਤਾਂ ਮੇਰਾ ਮੁੰਡਾ ਈ ਨਹੀਂ। ਮੈਂ ਤਾਂ ਉਸ ਨੂੰ ਫ਼ਾਰਖਤੀ ਦੇ ਦੇਣੀ ਏ।"

ਗੁਰਜੀਤ, ਮਿੰਦਰ, ਮਿਹਰ ਸਿੰਘ ਤੇ ਹੁਕਮੇ ਦੇ ਘਰਦਿਆਂ ਤੇ ਰਿਸ਼ਤੇਦਾਰਾਂ ਤੱਕ ਨੂੰ ਥਾਣਿਆਂ ਵਿਚ ਡੱਕ ਕੇ ਕੁਟਾਪਾ ਚਾੜ੍ਹਿਆ ਅਤੇ ਮੂੰਹ ਕਾਲੇ ਕਰ ਕਰ ਕੇ ਉਨ੍ਹਾਂ ਨੂੰ ਬੇਇੱਜ਼ਤ ਕੀਤਾ। ਬੇਰਹਿਮ ਮਾਰ ਵਿਚ ਕਈਆਂ ਦੇ ਅੰਗ ਟੁੱਟ ਗਏ। ਮਾਪਿਆਂ ਤੇ ਰਿਸ਼ਤੇਦਾਰਾਂ ਦੇ ਵਸ ਕੁਝ ਨਹੀਂ ਸੀ। ਮੁੰਡੇ ਸਾਰੇ ਹੀ ਉਨ੍ਹਾਂ ਤੋਂ ਪਰਵਾਹਰੇ ਸਨ। ਮਾਪਿਆਂ ਦੀ ਕਰਮਾਂ ਤੇ ਸ਼ਾਕਰ ਰਹਿਣ ਵਾਲੀ ਪੁਰਾਣੀ ਅਧਿਆਤਮੀ ਸੋਚ, ਮੁੰਡਿਆਂ ਦੀ ਸਾਇੰਸੀ ਵਿਚਾਰਧਾਰਾ ਨੂੰ ਕਾਟ ਨਹੀਂ ਕਰਦੀ ਸੀ। ਨੌਜਵਾਨਾਂ ਮੌਤ ਦਾ ਸਾਰਾ ਡਰ ਵਗਾਹ ਮਾਰਿਆ ਸੀ। ਪੁਲੀਸ ਦੀ ਮਾਰ ਅਤੇ ਬੇਇੱਜ਼ਤੀ ਕਾਰਨ ਮਾਪੇ ਅਤੇ ਰਿਸ਼ਤੇਦਾਰ ਮੁੰਡਿਆਂ ਉਤੇ ਬੇਹੱਦ ਔਖੇ ਸਨ। ਕੀ ਬੁਰਿਆ ਸੀ, ਅਜਿਹੀ ਖੋਟੀ ਔਲਾਦ ਖੁਣੋਂ। ਮਿੰਦਰ ਦੇ ਰੀਟਾਇਰਡ ਥਾਣੇਦਾਰ ਭਰਾ ਅਤੇ ਪਿਉ ਨੇ ਡਟ ਕੇ ਆਖਿਆ ਸੀ ਕਿ ਸਾਡੇ ਨੂੰ ਥਾਏਂ ਗੋਲੀ ਮਾਰ ਦਿਤੀ ਜਾਵੇ। ਸੂਹ ਮਿਲ ਜਾਣ ਉਤੇ ਉਹ ਫੜਾਉਣ ਲਈ ਕਾਹਲੇ ਸਨ। ਕੇਵਲ ਹੁਕਮੇ ਦੀ ਘਰ ਵਾਲੀ ਪਰਮਿੰਦਰ ਨੇ ਹੀ ਸਾਰਿਆਂ ਨੂੰ ਝਾੜਿਆ।

"ਭਗਤ ਸਿੰਘ ਨੂੰ ਵੀ ਉਹਦੇ ਵਾਰਸ ਬੇਵਕੂਫ਼ ਆਖਦੇ ਸਨ। ਜਿਨ੍ਹਾਂ ਤਾਰੀਖ਼ ਬਦਲਣੀ ਹੁੰਦੀ ਐ, ਗੁਰੂ ਗੋਬਿੰਦ ਸਿੰਘ ਵਾਂਗ ਤਸੀਹੇ ਵੀ ਸਹਿੰਦੇ ਐ।" ਉਸ ਗੋਦੀ ਦੇ ਬਾਲ ਨੂੰ ਚੁੰਮ ਲਿਆ "ਪੁੱਤਰਾ! ਤੂੰ ਬਾਪ ਦਾ ਹਥਿਆਰ ਭੁੰਜੇ ਨਹੀਂ ਡਿੱਗਣ ਦੇਣਾ।" ਪਰ ਮਨੁੱਖੀ ਮਮਤਾ ਅੱਖਾਂ ਵਿਚੋਂ ਧਾਰੋਧਾਰ, ਚੋਈ ਜਾ ਰਹੀ ਸੀ। ਉਸ ਬਾਕੀ ਸਾਥੀਆਂ ਨਾਲੋਂ ਆਪੇ ਨੂੰ ਨਖੇੜ ਲਿਆ। ਥਾਣੇਦਾਰ, ਡੀ. ਐਸ. ਪੀ. ਅਤੇ ਐਸ. ਪੀ. ਤਕ ਉਹਦੀਆਂ ਠੋਸ ਦਲੀਲਾਂ ਅਤੇ ਇਤਿਹਾਸਕ ਮਿਸਾਲਾਂ ਦਾ ਉੱਤਰ ਨਹੀਂ ਦੇ ਸਕੇ ਸਨ। ਉਹ ਇਕ ਤਰ੍ਹਾਂ ਆਪਣਾ ਪਤੀ ਵਾਰੀ ਬੈਠੀ ਸੀ; ਪਰ ਬੁੱਕਲ ਦੇ ਮੁੰਡੇ ਕਾਰਨ ਆਪੇ ਨੂੰ ਸਦਾ ਸੁਹਾਗਣ ਵੀ ਸਮਝਦੀ ਸੀ। ਉਹਦਾ ਮਨ ਆਖਦਾ—"ਹੋਣੀ ਨੇ ਇਕ ਦਿਨ ਕਾਰਾ ਕਰਨਾ ਹੈ। ਮੈਂ ਰੋਵਾਂਗੀ ਜ਼ਰੂਰ। ਜੀਹਦਾ ਪਿਆਰ ਵੱਧ ਹੋ ਜਾਵੇ, ਉਹ ਧਾਹਾਂ ਵੀ ਮਾਰੇਗਾ, ਆਪਣਾ ਆਪ ਵੀ ਤੋੜੇਗਾ, ਪਰ ਮੇਰੀ ਸੋਗਵਾਰ ਧੌਣ ਹਮੇਸ਼ਾ ਹਮੇਸ਼ਾ ਲਈ ਉੱਚੀ ਰਹੇਗੀ।" ਉਹ ਅੰਦਰੇ ਅੰਦਰ ਫਿਸ ਪੈਂਦੀ। ਉਸ ਨੂੰ ਆਲੇ ਦੁਆਲੇ ਝਾਤ ਮਾਰਿਆਂ ਵੀ ਆਪਣਾ ਹਾਣ ਨਹੀਂ ਦਿਸਦਾ ਸੀ।

ਹਰ ਤਰ੍ਹਾਂ ਦੀਆਂ ਸਖਤੀਆਂ; ਨਰਮੀਆਂ ਅਤੇ ਲਾਲਚ ਦੇ ਹੱਥਕੰਡੇ ਵਰਤ ਲੈਣ ਪਿਛੋਂ ਜਦੋਂ ਮੁਖਬੈਨ ਸਿੰਘ ਦੇ ਕਾਤਲ ਕਿਵੇਂ ਵੀ ਪੇਸ਼ ਨਾ ਹੋਏ, ਤਦ ਆਈ. ਜੀ ਸ਼ਰਮੇ ਨੇ ਪੁਲੀਸ ਅਫ਼ਸਰਾਂ

ਦੀ ਇਕ ਸਾਂਝੀ ਮੀਟਿੰਗ ਜ਼ਿਲੇ ਦੇ ਹੈੱਡ ਕੁਆਟਰ ਤੇ ਸੱਦ ਲਈ। ਉਸ ਮੀਟਿੰਗ ਵਿਚ ਐਸ. ਪੀ. ਇਕਬਾਲ ਸਿੰਘ, ਡੀ. ਐਸ. ਪੀ. ਹਰਿਦਰ ਸਿੰਘ, ਇਨਸਪੈਕਟਰ ਹਰਮੇਲ ਸਿੰਘ ਅਤੇ ਥਾਣੇਦਾਰ ਸਵਰਨ ਸਿੰਘ ਖ਼ਾਸ ਤੌਰ ਤੇ ਸ਼ਾਮਲ ਕੀਤੇ ਗਏ ਸਨ। ਇਹਨਾਂ ਕਾਤਲਾਂ ਦੀ ਗਰਿਫ਼ਤਾਰੀ ਵਾਸਤੇ ਆਈ. ਜੀ. ਸ਼ਰਮੇ ਨੇ ਜਾਣ ਕੇ ਸਿੱਖ ਸਟਾਫ਼ ਲਾਇਆ ਸੀ। ਜਗੀਰਦਾਰ ਦਾ ਕਤਲ ਨੰਗਾ ਹੋ ਚੁੱਕਾ ਸੀ, ਪਰ ਮਫ਼ਰੂਰ ਕਾਤਲ ਫੜੇ ਨਹੀਂ ਜਾ ਰਹੇ ਸਨ। ਇਹ ਪੰਜਾਬ ਪੁਲੀਸ ਦੀ ਹਾਨੀ ਵਾਲੀ ਗੱਲ ਸੀ। ਆਈ. ਜੀ. ਸ਼ਰਮੇ ਦੀ ਉੱਤਰੀ ਭਾਰਤ ਵਿਚ ਧਾਂਕ ਪਈ ਹੋਈ ਸੀ। ਉਹ ਆਪਣੀ ਬੇਇੱਜ਼ਤੀ ਬੁਰੀ ਤਰ੍ਹਾਂ ਮਹਿਸੂਸ ਕਰ ਰਿਹਾ ਸੀ। ਅਖ਼ਬਾਰਾਂ ਵਿਚ ਆਏ ਦਿਨ ਪੁਲੀਸ ਦੇ ਵਿਰੁੱਧ ਐਡੀਟੋਰੀਅਲ ਆ ਜਾਂਦੇ : ਪੁਲੀਸ ਵਿਹਲੀਆਂ ਖਾ ਰਹੀ ਹੈ—ਸਫ਼ੈਦ ਹਾਥੀ। ਆਈ. ਜੀ. ਸ਼ਰਮੇ ਹੱਥ ਇਹ ਤਹਿਰੀਕ ਮਸੀਂ ਲਗੀ ਸੀ। ਉਹ ਇਸ ਬਹਾਨੇ ਪੰਜਾਬ ਦੇ ਅਣਖੀਲੇ ਤੇ ਇਨਕਲਾਬੀ ਗੱਭਰੂਆਂ ਦੇ ਆਹੂ ਲਾਹੁਣੇ ਚਾਹੁੰਦਾ ਸੀ। ਅਬਦਾਲੀ ਦੇ ਰਾਜ ਵਿਚ ਸਿੰਘ ਦੇ ਸਿਰ ਦਾ ਮੁੱਲ ਅੱਸੀ ਰੁਪਏ ਪੈਂਦਾ ਸੀ ਅਤੇ ਕਾਂਗਰਸ ਦੇ ਰਾਜ ਵਿਚ ਪੰਜ ਹਜ਼ਾਰ। ਕਰਤੱਵ ਅਥਵਾ ਦੋਸ਼ ਦੋਹਾਂ ਜੁਗਾਂ ਵਿਚ ਸਾਧਾਰਨ ਲੋਕਾਂ ਲਈ ਜ਼ੁਲਮ ਦੇ ਵਿਰੁੱਧ ਘੋਲ ਕਰਨਾ ਸੀ। ਸ਼ਰਮਾ ਸਾਹਬ ਨੇ ਪੰਜਾਬ ਸਰਕਾਰ ਤੋਂ ਪਰਵਾਹਰਾ ਹੋ ਕੇ ਚੰਮ ਦੀਆਂ ਚਲਾਈਆਂ ਸਨ। ਦੁਆਬੇ, ਮਾਝੇ ਅਤੇ ਮਾਲਵੇ ਵਿਚ ਉਸ ਇਕ ਤਰ੍ਹਾਂ ਇਨਕਲਾਬੀ ਮੁੰਡਿਆਂ ਦਾ ਸ਼ਿਕਾਰ ਖੇਡਿਆ ਸੀ। ਜਿਹਨਾਂ ਵਿਚ ਅੱਧਿਓਂ ਬਹੁਤੇ ਅਸਲੋਂ ਬੇਗੁਨਾਹ ਸਨ। ਉਹ ਵਧ ਤੋਂ ਵਧ ਨਕਸਲਵਾੜੀਆਂ ਨੂੰ ਪਨਾਹ ਦੇਣ ਵਾਲੇ ਜਾਂ ਉਹਨਾਂ ਦੇ ਹਮਦਰਦ ਸਨ।

ਨਕਸਲਵਾੜੀਆਂ ਆਪਣੀ ਥਾਂ ਘਟ ਨਹੀਂ ਗੁਜ਼ਾਰੀ ਸੀ। ਕਈਆਂ ਨੂੰ ਸ਼ੱਕ ਵਿਚ ਹੀ ਅਨਾੜੀਆਂ ਭੁੰਨ ਕੇ ਰਖ ਦਿਤਾ ਸੀ। ਅੰਡਰ ਗਰਾਊਂਡ ਹੋ ਜਾਣ ਕਾਰਨ ਉਹਨਾਂ ਦਾ ਇਕ ਤਰ੍ਹਾਂ ਲੋਕਾਂ ਨਾਲੋਂ ਸੰਬੰਧ ਟੁੱਟ ਗਿਆ। ਕਈ ਵਾਰ ਪਨਾਹ ਦੇਣ ਵਾਲਾ ਆਪਣੇ ਦੁਸ਼ਮਣਾਂ ਨੂੰ ਚੁਗਲਖ਼ੋਰ, ਪੁਲੀਸ ਦੇ ਟਾਊਟ ਦਸ ਕੇ ਜ਼ਾਤੀ ਬਦਲੇ ਲੈਣ ਲਗ ਪੈਂਦਾ। ਆਈ. ਜੀ. ਨੂੰ ਇਹ ਆਸ ਹੀ ਨਹੀਂ ਸੀ, ਤਹਿਰੀਕ ਇਕਦਮ ਬਾਰੂਦ ਵਾਂਗ ਭੜਕ ਕੇ ਆਪਣੇ ਉਸਾਰ ਉਤੇ ਆ ਜਾਵੇਗੀ। ਉਹ ਅੰਦਰੋਂ ਘਬਰਾ ਵੀ ਗਿਆ ਸੀ ; ਪਰ ਮਾਤਹਿਤਾਂ ਵਿਚ ਪਰਭਾਵ ਬਣਾਈ ਰਖਦਿਆਂ ਉਸ ਆਖਣਾ ਸ਼ੁਰੂ ਕੀਤਾ :

"ਨਰਮੀ, ਲਾਲਚ, ਸਖ਼ਤੀ ਔਰ ਆਖ਼ਰ ਮੇਂ ਫੂਟ ਰਾਜਨੀਤੀ ਸ਼ਾਸਤਰ ਮੇਂ ਯਿਹ ਚਾਰ ਹਥਿਆਰ ਵਰੋਧੀਓਂ ਕੋ ਕਾਬੂ ਕਰਨੇ ਕੇ ਲੀਏ ਲਿਖੇ ਹੈਂ। ਅਕਬਰ ਨੇ ਹਿੰਦੁਸਤਾਨੀ ਰਾਜਾਓਂ ਮੇਂ ਫੂਟ ਡਾਲੀ ਔਰ ਐਸ਼ ਸੇ ਸਾਰੇ ਹਿੰਦੋਸਤਾਨ ਪਰ ਹਕੂਮਤ ਕੀ। ਔਰੰਗਜ਼ੇਬ ਨੇ ਸਖ਼ਤੀ ਕੀ ਤੋ ਮੁਗ਼ਲ ਰਾਜ ਕਾ ਜ਼ਵਾਲ ਸ਼ੁਰੂ ਹੋ ਗਿਆ। ਅੰਗਰੇਜ਼ ਕੋ ਦੇਖ ਲੋ, ਪਹਿਲੇ ਰਿਆਸਤੋਂ ਕੋ ਲੜਾਤੇ ਰਹੇ, ਫਿਰ ਹਿੰਦੂ ਮੁਸਲਮਾਨ ਕੇ ਫ਼ਸਾਦ ਕਰਵਾਤੇ ਰਹੇ। ਨੇਕਸਲਾਈਟੋਂ ਮੇਂ ਵੀ ਝਗੜੇ ਕਰਵਾਓ। ਮੁਖਬੈਨ ਸਿੰਘ ਕੇ ਕਤਲ ਮੇਂ ਟਾਪ ਕੇ ਲੀਡਰੋਂ ਕਾ ਹਾਥ ਹੈ। ਅਬ ਉਨ ਕੋ ਮਾਰਨਾ ਨਹੀਂ; ਜਿਊਂਦੇ ਫੜਨ ਦੀ ਕੋਸ਼ਿਸ਼ ਕਰਨੀ ਹੈ।" ਉਹਦੀ ਹਿੰਦੀ ਉਰਦੂ ਦੀ ਰਲ ਗੱਡ ਬੋਲੀ ਮੱਲੋ ਮੱਲੀ ਪੰਜਾਬੀ ਲੋਅ ਵਿਚ ਆ ਜਾਂਦੀ। "ਇਹਨਾਂ ਦੇ ਹੱਕ ਮੇਂ ਪੀਕਿੰਗ ਰੇਡੀਓ ਕੀ ਬਕਵਾਸ ਸੁਣੀ ਹੋਗੀ। ਇਨਕੇ ਸਾਥੀ ਨਾਗਾ ਕਬਾਇਲੀਓਂ ਕੀ ਮਾਰਫ਼ਤ ਚੀਨ ਜਾਣ ਲਗ ਪਏ ਹਨ। ਰੈੱਡ ਲਿਟਰੇਚਰ, ਹਥਿਆਰ ਔਰ ਪੈਸਾ ਕੈਸੇ ਆਤਾ ਹੈ ? ਯਿਹ ਜਾਣਕਾਰੀ ਲੈਣੇ ਕੇ ਲਿਏ ਇਨ ਮੇਂ ਸੇ ਬੰਦੇ ਤੋੜਨੇ ਹੈਂ। ਹਮੇਂ ਹਰ ਤਰ੍ਹਾਂ ਕੀ ਜਾਣਕਾਰੀ ਚਾਹਿਏ। ਬਾਤ ਇਤਨੀ ਛੋਟੀ ਨਹੀਂ ਰਹੀ, ਜਿਤਨੀ ਹਮ ਸਮਝਤੇ ਰਹੇ। ਇਨ ਕੇ ਗਰੁਪ ਮੇਂ ਏਕ ਧੀਰੋ ਰਾਮ ਹੈ. ਉਸ ਕਾ ਖ਼ਿਆਲ ਰਖਣਾ। ਸੁਣਾ ਹੈ ਵੋਹ ਚਾਰੂ ਸੇ ਮਿਲਣੇ

ਦਾਰਜੀਲਿੰਗ ਗਿਆ ਥਾ । ਚੀਨੀ ਦੂਤਾਵਾਸ ਸੇ ਵੀ ਉਸ ਕੇ ਸਬੰਧ ਹੈਂ । ਉਸੇ ਹਰਗਿਜ਼ ਨਹੀਂ ਮਾਰਨਾ; ਬਹੁਤ ਕਾਮ ਕਾ ਬੰਦਾ ਹੈ । ਦੁਸ਼ਮਣ ਕਾ ਜਾਸੂਸ, ਹਮਾਰਾ ਜਾਸੂਸ ਵੀ ਹੋ ਸਕਦਾ ਹੈ । ਕੁਛ ਕਰੋ ਬਈ, ਕੈਸੇ ਕਰੋ, ਕਾਤਲ ਜ਼ਿੰਦਾ ਹਮਾਰੇ ਹਾਥ ਆਣੇ ਚਾਹੀਏ । ਜ਼ਿੰਦਗੀ ਮੇਂ ਹਮੇਸ਼ਾ ਮੌਕੇ ਨਹੀਂ ਆਇਆ ਕੈਰਤੇ । ਹਮੇਂ ਖ਼ੁਦ ਮੌਕੇ ਕੀ ਤਲਾਸ਼ ਮੇਂ ਨਿਕਲਣਾ ਚਾਹੀਏ । ਕਾਤਲੋਂ ਕੇ ਪਕੜਨੇ ਕੇ ਲੀਏ ਦਿਨ ਰਾਤ ਏਕ ਹੋਣਾ ਚਾਹੀਏ ਪਿਆਰੇ । ਸਰਦਾਰ ਇਕਬਾਲ ਸਿੰਘ ! ਕੋਈ ਔਰ ਬਾਤ ?" ਏਨੀ ਕਹਿ ਕੇ ਪਰਸਰਾਮ ਨੇ ਬੁੱਲ੍ਹ ਭਚੀੜ ਲਏ ।

"ਜਨਾਬ, ਇਹ ਠੀਕ ਹੈ, ਇਸ ਲਹਿਰ ਦੀਆਂ ਜੜ੍ਹਾਂ ਲੋਕਾਂ ਵਿਚ ਨਹੀਂ ਲੱਗੀਆਂ; ਪਰ ਇਹਨਾਂ ਦੀਆਂ ਜੜ੍ਹਾਂ ਨੂੰ ਲੋਕਾਂ ਵਿਚ ਲਗਣੋਂ ਬਹੁਤਾ ਸਮਾਂ ਰੋਕਿਆ ਵੀ ਨਹੀਂ ਜਾ ਸਕਦਾ ।" ਐਸ. ਪੀ. ਇਕਬਾਲ ਸਿੰਘ ਨੇ ਮਨ ਦੀ ਦੁਬਿਧਾ ਆਖਣੀ ਸ਼ੁਰੂ ਕਰ ਦਿੱਤੀ । "ਗ਼ਦਰੀ ਬਾਬਿਆਂ, ਸਰਦਾਰ ਭਗਤ ਸਿੰਘ ਹੋਰਾਂ ਤੇ ਜਹਾਜ਼ੀਆਂ ਦੀਆਂ ਬਗ਼ਾਵਤਾਂ ਨੇ ਸਾਮਰਾਜ ਨੂੰ ਕਮਜ਼ੋਰ ਕਰਨ ਤੇ ਲੋਕਾਂ ਨੂੰ ਉਠਾਣ ਵਿਚ ਵੱਡਾ ਹਿੱਸਾ ਪਾਇਆ ਸੀ । ਜੇ ਇਸ ਲਹਿਰ ਨੂੰ ਤਸ਼ੱਦਦ ਦੇ ਜ਼ੋਰ ਦਬਾ ਵੀ ਦਿੱਤਾ ; ਇਹ ਕੀ ਗਰੰਟੀ ਐ, ਹੋਰ ਨਹੀਂ ਉਠੇਗੀ । ਸਰਕਾਰ ਨੂੰ ਬੇਰੁਜ਼ਗਾਰੀ ਤੇ ਗ਼ਰੀਬੀ ਦੂਰ ਕਰਨ ਲਈ ਵੀ ਕੁਝ ਹੱਥ ਪੈਰ ਮਾਰਨੇ ਚਾਹੀਦੇ ਹਨ ।"

"ਆਗੇ ਕੀ ਜਾਣੇ ਬਲਾ । ਹਮੇਂ ਆਪਣੇ ਟਾਈਮ ਮੇਂ ਫ਼ਰਜ਼ ਪੂਰਾ ਕਰਨਾ ਹੈ । ਰੱਦੋ ਬਦਲ ਤੋ ਚਲਤਾ ਹੈ, ਚਲਤਾ ਹੀ ਰਹੇਗਾ । 'ਯਹ ਲਹਿਰ ਗ਼ਰੀਬੋਂ', ਬੇਰੁਜ਼ਗਾਰੋਂ ਸੇ ਨਹੀਂ ਆਈ । ਨੱਬੇ ਫ਼ੀ ਸਦੀ ਸਭ ਖਾਤੇ ਪੀਤੇ ਘਰੋਂ ਕੇ ਨੌਜਵਾਨ ਹੈਂ । ਇਨ ਕੀ ਮੂਰਖਤਾ ਹੀ ਯਿਹ ਹੈ ਕਿ ਤ੍ਰਹਿਰੀਕ ਕੋ ਗ਼ਰੀਬੋਂ ਔਰ ਬੇਰੁਜ਼ਗਾਰੋਂ ਮੇਂ ਨਹੀਂ ਲੇ ਗਏ । ਦੇਖੋ ਭਾਈ ਸਾਹਬ ! ਹਮ ਲੋਗ ਪਾਲਸੀ ਮੇਕਰ ਤੋਂ ਹੈਂ ਨਹੀਂ । ਹਮਾਰੀ ਡਿਊਟੀ ਹੈ, ਸਿਰਫ਼ ਅਮਨ ਕਾਨੂੰਨ ਬਹਾਲ ਰਖਣਾ ।" ਪਰਸਰਾਮ ਨੂੰ ਪਤਾ ਸੀ, ਸਿੱਖ ਅਫ਼ਸਰਾਂ ਨਾਲ ਹੋਰ ਤਰ੍ਹਾਂ ਦਾ ਵਰਤਾਅ ਕਰਨਾ ਹੈ ਤੇ ਹਿੰਦੂਆਂ ਨਾਲ ਬਿਲਕੁਲ ਆਪਣਿਆਂ ਵਰਗਾ । "ਮੈਂ ਤੋ ਆਪ ਕੋ ਯਿਹ ਵਿਸ਼ਵਾਸ ਦਿਲਾਣੇ ਆਇਆ ਹੂੰ ਕਿ ਇਸ ਤਹਿਰੀਕ ਕੋ ਦਬਾਣੇ ਔਰ ਕਤਲੋਂ ਕੋ ਪਕੜਨੇ ਕੇ ਲੀਏ ਕਾਨੂੰਨ ਸੇ ਬਾਹਰ ਵੀ ਜਾਣਾ ਪੜੇ, ਤੋ ਕੋਈ ਬਾਤ ਨਹੀਂ । ਮੈਂ ਆਪ ਕੇ ਸਾਥ ਹੂੰ । ਸ਼ਰਾਰਤੀ ਲੋਗੋਂ ਕੋ ਦਬਾ ਕੇ ਰੱਖਣਾ ਹਮਾਰਾ ਅੱਵਲੀਨ ਫ਼ਰਜ਼ ਹੈ ।"

ਮੀਟਿੰਗ ਮੁੱਕ ਜਾਣ ਪਿਛੋਂ ਆਈ. ਜੀ. ਪੁੱਛ-ਦਸ ਲਈ ਵਲ ਕੇ ਲਿਆਂਦੇ ਮਰਦਾਂ ਜ਼ਨਾਨੀਆਂ ਉਤੇ ਇਕ ਝਾਤ ਮਾਰਨ ਲਈ ਬਾਹਰ ਆ ਗਿਆ । ਅਫ਼ਸਰਾਂ ਨੂੰ ਆਉਂਦੇ ਵੇਖ ਉਹ ਸਾਰੇ ਉਠ ਕੇ ਖਲੋ ਗਏ । ਕੁੱਟ ਦੇ ਭੰਨਿਆਂ ਤੋਂ ਨਾ ਹੱਥ ਜੋੜੇ ਜਾ ਰਹੇ ਸਨ ਅਤੇ ਨਾ ਹੀ ਪੈਰਾਂ ਤੇ ਖਲੋਤਾ ਜਾਂਦਾ ਸੀ । ਪਰਮਿੰਦਰ ਨੂੰ ਵੇਖ ਕੇ ਆਈ. ਜੀ. ਬਾਜ਼ ਦੇ ਪੰਜਿਆਂ ਵਰਗੀਆਂ ਅੱਖਾਂ ਗੱਡ ਕੇ ਖਲੋ ਗਿਆ । ਕੁੜੀ ਨੂੰ ਜਾਪਿਆ, ਜਮਦੂਤ ਝਪਟ ਮਾਰ ਕੇ ਬੱਚਾ ਖੋਹ ਲਏਗਾ ।

"ਯਿਹ ਕੌਨ ਹੈ ?" ਪਰਸਰਾਮ ਨੇ ਹੋਰ ਤਿੱਖਿਆਂ ਝਾਕਦਿਆਂ ਪੁੱਛਿਆ ।

"ਜੀ ਕਾਤਲ ਹੁਕਮੇ ਦੀ ਘਰ ਵਾਲੀ ਹੈ ।" ਡੀ. ਐਸ. ਪੀ. ਹਰਿੰਦਰ ਨੇ ਉੱਤਰ ਦਿੱਤਾ ।

"ਵੋਹ ਜੋ ਕਮਿਊਨਿਸਟ ਅਖ਼ਬਾਰ ਦਾ ਕਵੀ ਐਡੀਟਰ ਥਾ ?"

"ਹਾਂ ਜਨਾਬ ।"

"ਆਪ ਕੋ ਮਾਲਕ ਪਿਆਰਾ ਹੈ ਕਿ ਬੱਚਾ ?" ਆਈ. ਜੀ. ਨੇ ਪਰਮਿੰਦਰ ਨੂੰ ਇਉਂ ਸਵਾਲ ਕੀਤਾ, ਜਿਵੇਂ ਦੋਹਾਂ ਵਿਚੋਂ ਇਕ ਹੈ ਨਹੀਂ ।

ਪਰਮਿੰਦਰ ਪੈਂਦੀ ਸੱਟੇ ਘਬਰਾ ਗਈ । ਉਸ ਨੂੰ ਆਸ ਨਹੀਂ ਸੀ, ਉਸ ਅੱਗੇ ਨੰਗੀ ਤਲਵਾਰ ਰਖ ਦਿੱਤੀ ਜਾਵੇਗੀ । ਉਸ ਮਨ ਸਾਧ ਕੇ ਤਸੱਲੀ ਨਾਲ ਉੱਤਰ ਦਿੱਤਾ ।

''ਹਰ ਮਾਂ ਬੱਚੇ ਨੂੰ ਪਿਆਰ ਕਰਦੀ ਹੈ ਤੇ ਔਰਤ ਮਾਲਕ ਨੂੰ।''

''ਓਅਹ !'' ਆਈ. ਜੀ. ਦੇ ਸਿਰ ਵਿਚੋਂ ਅਫ਼ਸਰੀ ਧੂੰਆਂ ਨਿਕਲ ਗਿਆ। ਉਸ ਸੋਚਿਆ ਹੀ ਨਹੀਂ ਸੀ, ਐਨਾ ਸਹੀ ਤੇ ਪਟਾਕ ਤੇ ਪਟਾਕ ਉੱਤਰ ਇਕ ਸਾਧਾਰਨ ਜ਼ਨਾਨੀ ਕੋਲੋਂ ਮਿਲੇਗਾ। ''ਦੇਖੋ ਬੇਟਾ, ਮਾਲਕ ਤੋ ਅਬ ਕਿਸਮਤ ਸੇ ਹੀ ਮਿਲੇਗਾ। ਵੋਹ ਅਪਨੀ ਬੇਵਕੂਫ਼ੀਓਂ ਸੇ ਬਹੁਤ ਦੂਰ ਚਲਾ ਗਿਆ ਹੈ। ਆਪ ਇਸ ਪਿਆਰੇ ਬੱਚੇ ਪਰ ਤਰਸ ਖਾਈਏ ਔਰ ਅੱਛੀ ਤਰ੍ਹਾਂ ਪਾਲੀਏ।''

ਪਰਮਿੰਦਰ ਦੇ ਦਿਲ ਨਾਲ ਬੁਲ੍ਹ ਵੀ ਕੰਬ ਗਏ। ਪਰ ਉਹ ਸੁੱਕੇ ਬੁੱਲ੍ਹਾਂ ਉਤੇ ਜੀਭ ਫੇਰ ਕੇ ਬੋਲੀ :

''ਜਿਹੜਾ ਬਾਪ ਆਪਣੇ ਪੁੱਤਰ ਨੂੰ ਵਧੀਆ ਇਨਸਾਨ ਨਹੀਂ ਬਣਾ ਸਕਦਾ, ਭੁੱਖਾਂ ਤੋਂ ਨਹੀਂ ਬਚਾ ਸਕਦਾ ; ਉਸ ਬਾਪ ਦਾ ਗ਼ਲਤ ਨਜ਼ਾਮ ਵਿਰੁੱਧ ਜੂਝ ਮਰਨਾ ਹੀ ਠੀਕ ਹੈ।'' ਕੁੜੀ ਨੇ ਲੰਮਾ ਹਉਕਾ ਭਰ ਕੇ ਅਗਾਂਹ ਆਖਿਆ। ''ਸਾਹਬ ! ਫ਼ਰਾਂਸ ਦੇ ਇਕ ਬਾਗ਼ੀ ਨੂੰ ਜਦ ਨਾਜ਼ੀ ਗੋਲੀ ਮਾਰਨ ਲਗੇ ; ਉਹਨਾਂ ਉਸ ਦੀ ਆਖ਼ਰੀ ਖ਼ਾਹਸ਼ ਪੁੱਛੀ। ਪਤਾ ਏ ਕੀ ਬਾਗ਼ੀ ਨੇ ਕਿਹਾ ? ਮੇਰੀ ਜ਼ਬਰਦਸਤ ਖ਼ਾਹਸ਼ ਹੈ, ਮੈਂ ਮੁੜ ਫ਼ਰਾਂਸ ਵਿਚ ਪੈਦਾ ਹੋਵਾਂ, ਹਥਿਆਰ ਚੁੱਕਾਂ ਅਤੇ ਫ਼ਰਾਂਸ ਦੀ ਪਵਿੱਤਰ ਧਰਤੀ ਤੋਂ ਨਾਜ਼ੀ ਬੁੱਚੜਾਂ ਦਾ ਖ਼ਾਤਮਾ ਕਰ ਦੇਵਾਂ। ਸਾਹਬ ! ਜਿਸ ਮਹਾਜ਼ ਉਤੇ ਮੇਰਾ ਮਾਲਕ ਮਾਰਿਆ ਜਾਵੇਗਾ, ਇਹ ਬੱਚਾ ਉਸੇ ਮਹਾਜ਼ ਦੀ ਖ਼ਾਲੀ ਥਾਂ ਭਰੇਗਾ। ਮੈਂ ਖ਼ੁਦ ਚੰਡੀ ਬਣਾਂਗੀ।'' ਕੁੜੀ ਬੱਚੇ ਨੂੰ ਛਾਤੀ ਨਾਲ ਘੁਟ ਕੇ ਭੁੱਬਾਂ ਮਾਰ ਉਠੀ ਅਤੇ ਦੋ ਕਦਮ ਪਿਛਾਂਹ ਹਟ ਗਈ।

''ਹੁੰਅ ਜਜ਼ਬਾਤ ਤੋ ਬਹੁਤ ਅੱਛੇ ਹੈਂ। ਮਗਰ ਨਾਦਾਨ, ਜਜ਼ਬਾਤ ਸੇ ਸਰਕਾਰੇਂ ਨਹੀਂ ਬਦਲਾ ਕਰਤੀਂ। ਮਾਲੂਮ ਹੋਤਾ ਹੈ, ਆਪ ਕੇ ਮਾਲਕ ਨੇ ਕਾਫ਼ੀ ਜਨੂੰਨ ਦੀਆ ਹੈ।'' ਪਰਜ਼ਰਾਮ ਨੇ ਇਕ ਪਲ ਰੁਕ ਕੇ ਮੁੜ ਆਖਿਆ ; ''ਦੇਖੋ ਬੇਟੀ ਆਪ ਕੇ ਮਾਲਕ ਕੋ ਜ਼ਿੰਦਗੀ ਮਿਲ ਸਕਤੀ ਹੈ। ਜਬ ਜਨੂੰਨ ਉਤਰ ਜਾਏ, ਤੋ ਮੁਝੇ ਮਿਲਨਾ ਸ਼ਾਇਦ ਕੁਛ ਕਰ ਸਕੂੰ। ਡੀ. ਐਸ. ਪੀ. ਸਾਹਬ ! ਇਸੇ ਅਭੀ ਛੋੜ ਦੋ।'' ਉਹ ਇਕ ਕਦਮ ਭਰ ਕੇ ਫਿਰ ਰੁਕ ਗਿਆ। ''ਬੇਟੀ ! ਲਾਖ ਯਤਨ ਕਰੋ, ਜ਼ਿੰਦਗੀ ਦੋਬਾਰਾ ਵਾਪਸ ਨਹੀਂ ਆਤੀ। ਆਪ ਕੀ ਔਰ ਆਪ ਕੇ ਮਾਲਕ ਕੀ ਸੂਝ ਕੋ ਦੇਸ਼ ਔਰ ਕੌਮ ਕੇ ਕਾਮ ਆਨਾ ਚਾਹੀਏ।''

ਸੁਣਨ ਵਾਲੇ ਸਾਰੇ ਅਵਾਕ ਹੀ ਰਹਿ ਗਏ। ਉਹਨਾਂ ਸੁਪਨੇ ਵਿਚ ਵੀ ਨਹੀਂ ਸੋਚਿਆ ਸੀ, ਐਨਾ ਸਖ਼ਤ ਸੁਭਾ ਅਫ਼ਸਰ ਐਨਾ ਮਿਹਰਬਾਨ ਵੀ ਹੋ ਜਾਵੇਗਾ। ਚਿਲਕਣੇ ਤੇ ਚੀਕਣੇ ਬੂਟਾਂ ਨਾਲ ਕਦਮਾਂ ਭਰਦਾ ਆਈ. ਜੀ. ਅਫ਼ਸਰਾਂ ਨਾਲ ਚਾਹ ਉਤੇ ਜਾ ਬੈਠਾ।

## 18

## ਵਰੋਧ ਅਤੇ ਇਖ਼ਲਾਕੀ ਗ਼ਦਾਰੀ

ਮੰਤਾ ਸਿੰਘ ਮੁਜਾਰਾ ਕਦੋਂ ਦਾ ਨੌਂ ਮਹੀਨੇ ਦੀ ਸਜ਼ਾ ਕੱਟ ਕੇ ਆ ਗਿਆ ਸੀ। ਸੇਠ ਬਾਇੱਜ਼ਤ ਸਮਝੌਤੇ ਨਾਲ ਜ਼ਮੀਨ ਛੱਡ ਕੇ ਜਾਣ ਲਈ ਤਿਆਰ ਸੀ। ਉਸ ਲੇਬਰ ਰਾਹੀਂ ਮੰਡ ਦੀ ਉੱਚੀ ਨੀਵੀਂ ਜ਼ਮੀਨ ਨੂੰ ਬੁਲਡੋਜ਼ਰਾਂ ਨਾਲ ਤੋੜ ਕੇ ਵਾਹੀ ਯੋਗ ਬਣਾਇਆ ਸੀ। ਪਰ ਸੀਡ ਦੇ ਬਹਾਨੇ ਮਹਿੰਗੀ ਕਣਕ ਵੇਚ ਕੇ ਲੱਖਾਂ ਵੀ ਬਣਾਏ ਸਨ। ਸਰਕਾਰੀ ਪਟੇ ਵਾਲੀ ਤੋਂ ਬਿਨਾਂ ਨਾਲ ਲਗਦੀ ਢਾਈ ਤਿੰਨ ਸੌ ਏਕੜ ਜ਼ਮੀਨ, ਉਸ ਚੁੱਪ ਚੁਪੀਤੇ ਧੱਕੇ ਨਾਲ ਹੋਰ ਵਾਹ ਲਈ ਸੀ। ਉਹ ਜ਼ਮੀਨ ਮੰਤਾ ਸਿੰਘ ਹੋਰਾਂ ਦੀ ਵੀ ਨਹੀਂ ਸੀ। ਥੋੜ੍ਹੀ ਬਹੁਤ ਵਾਹ ਉਹ ਜ਼ਰੂਰ ਲੈਂਦੇ ਸਨ ; ਪਰ ਸਰਕਾਰ ਨੂੰ ਮਾਲੀਆਂ

ਵਗੈਰਾ ਕੁਝ ਨਹੀਂ ਦਿੰਦੇ ਸਨ। ਮਾੜੇ ਢੱਗਿਆਂ ਨਾਲ ਧਰਤੀ ਦਾ ਸਤਰ ਤੋੜ ਕੇ ਉਸ ਨੂੰ ਪੱਧਰੀ ਨਹੀਂ ਕਰ ਸਕੇ ਸਨ। ਅਸਲ ਵਿਚ ਉਹ ਥੋੜੇ ਥੋੜੇ ਘਰਾਂ ਦੇ ਤਿੰਨ ਚਾਰ ਗਰੀਬ ਮੁਸਲਮਾਨ ਪਿੰਡਾਂ ਦੀ ਜ਼ਮੀਨ ਸੀ। ਜਿਸ ਨੂੰ ਆਜ਼ਾਦੀ ਦੇ ਘਲੂਘਾਰੇ ਵਿਚ ਛੱਡ ਕੇ ਉਹ ਪਾਕਿਸਤਾਨ ਚਲੇ ਗਏ ਸਨ। ਮੰਡ ਦੀ ਮੁੜ ਜੰਗਲ ਹੋ ਗਈ ਜ਼ਮੀਨ ਨੂੰ ਕਸਟੋਡੀਅਨ ਨੇ ਵੀ ਨਹੀਂ ਸੰਭਾਲਿਆ ਸੀ। ਸੰਨ ਸੰਤਾਲੀ ਅਠਤਾਲੀ ਦੀਆਂ ਭਾਰੀ ਬਾਰਸ਼ਾਂ ਨੇ ਕੱਚੇ ਪਿੰਡ ਢਾਹ ਸੁੱਟੇ ਅਤੇ ਦਰਿਆ ਦੇ ਹੜ੍ਹਾਂ ਉਹਨਾਂ ਪਿੰਡਾਂ ਦਾ ਨਾਂ-ਨਿਸ਼ਾਨ ਵੀ ਮਿਟਾ ਦਿਤਾ ਸੀ। ਪਿੰਡਾਂ ਵਾਲੀ ਉੱਚੀ ਥਾਂ ਕਾਹ ਦੱਬ, ਟਾਹਲੀਆਂ ਤੇ ਕਿੱਕਰਾਂ ਨੇ ਮੱਲ ਲਈ। ਮੰਡ ਦੇ ਪਿੰਡਾਂ ਵਿਚ ਦਿਹਾੜੀ ਕਰਨ ਵਾਲੇ ਗਰੀਬ ਲੋਕ ਸਨ; ਜਿਨ੍ਹਾਂ ਨੂੰ ਮਿਹਰ ਸਿੰਘ ਨੇ ਖੇਤ ਮਜ਼ਦੂਰ ਕਰਕੇ ਕਿਸਾਨੀ ਮਸਲਾ ਸਮਝਾਣ ਦੀ ਕੋਸ਼ਸ਼ ਕੀਤੀ ਸੀ। ਏਸੇ ਕਾਰਨ ਪਿਛਲੇ ਸਾਲ ਹਾੜ੍ਹੀ ਦੀ ਪੱਕੀ ਫ਼ਸਲ ਸਮੇਂ ਉਹਨਾਂ ਦਿਹਾੜੀ ਨਾ ਕਰ ਕੇ ਸੇਠ ਨੂੰ ਆਪਣੇ ਏਕੇ ਦਾ ਸਬੂਤ ਦੇ ਦਿਤਾ ਸੀ। ਤਿੰਨ ਰੁਪਏ ਦੀ ਥਾਂ ਚਾਰ ਰੁਪਏ ਰੋਜ਼ ਉਤੇ ਵੀ ਉਹ ਵਾਢੀ ਕਰਨ ਨਹੀਂ ਆਏ ਸਨ। ਸੇਠ ਦਿਹਾੜੀਦਾਰਾਂ ਅਤੇ ਪੁਰਾਣੇ ਮੁਜ਼ਾਰਿਆਂ ਦੇ ਇਕ-ਮੁੱਠ ਹੋ ਜਾਣ ਤੋਂ ਜਰਕ ਗਿਆ। ਉਸ ਕਿਰ ਰਹੀ ਕਣਕ ਮਹਿੰਗੇ ਭਾਅ ਕੰਬਾਈਨਾਂ ਮੰਗਵਾ ਕੇ ਕਟਵਾਈ ਸੀ। ਅਖ਼ਬਾਰਾਂ ਅਤੇ ਰਾਜਸੀ ਪਾਰਟੀਆਂ, ਸੇਠ ਦੀ ਬੀਜ ਬਹਾਨੇ ਲੁੱਟ ਉਤੇ ਵਾਹਵਾ ਭੰਡੀ ਕਰ ਰਹੀਆਂ ਸਨ। ਅਸਲ ਵਿਚ ਇਹ ਉਹੀ ਰਾਜਸੀ ਪਾਰਟੀਆਂ ਅਤੇ ਅਖ਼ਬਾਰਾਂ ਸਨ; ਜਿਨ੍ਹਾਂ ਦੇ ਸੇਠ ਨੇ ਪੈਸੇ ਨਾਲ ਮੂੰਹ ਬੰਦੇ ਨਹੀਂ ਕੀਤੇ ਸਨ। ਹੁਣ ਸੇਠ ਚਾਹੁੰਦਾ ਸੀ, ਪੰਜਾਬ ਸਰਕਾਰ ਉਹਦੇ ਟਰੈਕਟਰਾਂ, ਸ਼ੈਡਾਂ, ਕੁਆਰਟਰਾਂ ਅਤੇ ਹੋਰ ਹੋਰ ਖ਼ਰਚਿਆਂ ਦਾ ਮੁਨਾਸਬ ਇਵਜ਼ਾਨਾ ਦੇ ਦੇਵੇ; ਉਹ ਬਣਿਆਂ ਤਣਿਆਂ ਕਾਰੋਬਾਰ ਛਡ ਕੇ ਜਾਣ ਨੂੰ ਤਿਆਰ ਹੈ। ਪਰ ਸਰਕਾਰ ਫ਼ਾਲਤੂ ਜ਼ਮੀਨ ਮੁਜ਼ਾਰਿਆਂ ਤੇ ਹਰੀਜਨਾਂ ਵਿਚ ਵੰਡਣ ਦੇ ਐਲਾਨ ਕਰ ਚੁੱਕੀ ਸੀ। ਹੁਣ ਸੇਠ ਨੂੰ ਲੱਖਾਂ ਰੁਪਏ ਖ਼ਰਚੇ ਵਜੋਂ ਕਾਹਦੇ ਆਸਰੇ ਦੇਂਦੀ। ਸੇਠ ਦਸ ਰੁਪਏ ਪ੍ਰਤੀ ਏਕੜ ਦਾ ਨੜ੍ਹਿਨਵੇਂ ਸਾਲ ਲਈ ਪਟਾ ਕਰਵਾ ਕੇ ਸਰਕਾਰ ਨੂੰ ਮੂਰਖ ਬਣਾ ਗਿਆ ਸੀ। ਰਾਜਧਾਨੀ ਵਿਚ ਅਫ਼ਵਾਹ ਸੀ, ਸੇਠ ਨੇ ਵਜ਼ੀਰ ਮਾਲ ਨੂੰ ਇਲੈਕਸ਼ਨ ਵਾਸਤੇ ਹਜ਼ਾਰਾਂ ਰੁਪਏ ਫ਼ੰਡ ਦਾਨ ਕੀਤਾ ਸੀ। ਸਰਕਾਰ ਪਟਾ ਮਨਸੂਖ਼ ਕਰ ਕੇ ਮੁਫ਼ਤੋ ਮੁਫ਼ਤ ਜ਼ਮੀਨ ਵਾਪਸ ਲੈ ਕੇ ਆਪਣੀ ਬੇਵਕੂਫ਼ੀ ਤਾਂ ਲੁਕਾਉਣਾ ਚਾਹੁੰਦੀ ਸੀ। ਪਰ ਕਾਨੂੰਨੀ ਤੌਰ ਤੇ ਸੇਠ ਸਰਕਾਰ ਦੇ ਹੱਥ ਵਢਵਾਈ ਬੈਠਾ ਸੀ। ਸਰਕਾਰ ਅਤੇ ਸੇਠ ਦੋਹਾਂ ਦੇ ਮੂੰਹ ਕੋਹੜ ਕਿਰਲੀ ਆ ਗਈ ਸੀ: ਖਾਂਦੇ ਤਾਂ ਕੋਹੜੀ, ਛੱਡਦੇ ਕਲੰਕੀ। ਸੰਤਾ ਸਿੰਘ ਨੇ ਆਉਣ ਸਾਰ ਢੱਗਾ ਵੱਛਾ ਜੋੜ ਕੇ ਜ਼ਮੀਨ ਵਾਹੁਣ ਦਾ ਨਵਾਂ ਪੰਗਾ ਮੁੜ ਸਹੇੜ ਲਿਆ। ਮੁਜ਼ਾਰਿਆਂ ਮਾਲ ਦੇ ਕਾਗ਼ਜ਼ ਨਹੀਂ ਵੇਖੇ ਸਨ। ਪਰ ਛੋਟੇ ਛੋਟੇ ਖੱਤੇ ਉਹ ਪਹਿਲੋਂ ਵਾਹ ਲਿਆ ਕਰਦੇ ਸਨ। ਮੁਜ਼ਾਰੇ ਕਸਟੋਡੀਅਨ ਵਾਲੀ ਜ਼ਮੀਨ ਵੀ ਸਰਕਾਰੀ ਹੀ ਸਮਝਦੇ ਸਨ। ਸੇਠ ਨੇ ਵੀ ਨਖ਼ਸਮੀ ਵੇਖ ਕੇ ਹੀ ਉਸ ਨੂੰ ਤੋੜਿਆ ਸੀ। ਸੇਠ ਫ਼ਾਰਮ ਤੋਂ ਖਹਿੜਾ ਛੁਡਵਾਊ ਸੀ। ਉਸ ਸੰਤਾ ਸਿੰਘ ਨੂੰ ਕੋਈ ਹੱਟਕ ਹੋੜ ਨਾ ਕੀਤੀ। ਇਹ ਸੇਠ ਵੀ ਜਾਣਦਾ ਸੀ, ਮੈਂ ਹੁਣ ਤੱਕ ਇਹ ਜ਼ਮੀਨ ਬਿਨਾਂ ਸਰਕਾਰੀ ਮੁਆਵਜ਼ੇ ਦੇ ਮੁਫ਼ਤ ਵਾਹੀ ਹੈ, ਝਗੜਾ ਹੋਣ ਉਤੇ ਸਬੂਤ ਵਿਚ ਕੀ ਵਖਾਵਾਂਗਾ। ਸੰਤਾ ਸਿੰਘ ਦੀ ਦਲੇਰੀ ਤੋਂ ਪਰਭਾਵਤ ਹੋ ਕੇ ਹੋਰ ਮੁਜ਼ਾਰਿਆਂ ਵੀ ਜ਼ਮੀਨ ਵਾਹੁਣੀ ਸ਼ੁਰੂ ਕਰ ਦਿਤੀ।

ਜ਼ਮੀਨ ਵਾਹੁਣ ਲਈ ਸੰਤਾ ਸਿੰਘ ਨੂੰ ਧੀਰੋਰਾਮ ਨੇ ਹੱਲਾ-ਸ਼ੇਰੀ ਦਿਤੀ ਸੀ। ਉਹ ਮੁਜ਼ਾਰਿਆਂ ਤੇ ਸੇਠ ਦੀ ਟੱਕਰ ਕਰਵਾਇਆ ਚਾਹੁੰਦਾ ਸੀ। ਧੀਰੋ ਨੇ ਇਕ ਤਰ੍ਹਾਂ ਮੰਡ ਵਿਚ ਆਪਣੀ ਗਾਡ ਕਰ ਲਈ ਸੀ। ਉੱਚੇ ਨੀਵੇਂ ਦਰਿਆਈ ਟਿੱਲੇ, ਵਗਦੇ ਚੋਅ, ਸ਼ਿਵਾਲਕ ਦੀਆਂ ਕੱਚੀਆਂ ਪਹਾੜੀਆਂ ਅਤੇ ਮੈਦਾਨੀ ਢਿੰਗੀਆਂ, ਉਹ ਸੋਚਦਾ ਗੁਰੀਲਾ ਜੰਗ ਲਈ ਕਮਾਲ ਦੀ ਥਾਂ ਹੈ। ਪੁਲੀਸ ਟਕਰਾਂ ਲਈ ਇਸ ਤੋਂ ਵਧੀਆ ਸਿਚੂਏਸ਼ਨ ਹੋਰ ਕੀ ਹੋ ਸਕਦੀ ਹੈ। ਗੁਰੂ ਗੋਬਿੰਦ ਸਿੰਘ ਜੀ ਨੇ ਬਗ਼ਾਵਤ

ਲਈ ਇਹ ਪ੍ਰਗਣਾ ਅਥਵਾ ਪੱਟੀ ਐਵੇਂ ਨਹੀਂ ਚੁਣੀ ਸੀ। ਉਸ ਮੁਜ਼ਾਰਿਆਂ ਤੇ ਦਿਹਾੜੀਦਾਰਾਂ ਨੂੰ ਰਾਤ ਦਿਨੇ ਸਮਝਾਉਣਾ ਸ਼ੁਰੂ ਕਰ ਦਿਤਾ :

"ਤੁਸੀਂ ਅੱਖੀਂ ਦੇਖੋਗੇ, ਹੱਥੀਂ ਕੰਮ ਕਰਨ ਵਾਲਿਆਂ ਦਾ ਰਾਜ ਆ ਕੇ ਰਹੇਗਾ। ਤੁਹਾਡੀ ਗਰੀਬੀ, ਭੁੱਖ ਨੰਗ ਤੇ ਹੋਰ ਦਲਿੱਦਰ ਕੇਵਲ ਇਨਕਲਾਬ ਹੀ ਦੂਰ ਕਰ ਸਕਦਾ ਏ। ਵਿਹਲੜ ਮੌਜਾਂ ਮਾਣਦੇ ਐ, ਕਾਰਾਂ ਤੇ ਚੜ੍ਹਦੇ ਐ । ਤੁਹਾਡੇ ਪੈਰਾਂ ਨੂੰ ਟੁੱਟੇ ਛਿੱਤਰ ਵੀ ਨਹੀਂ ਜੁੜਦੇ। ਇਕ ਦਿਨ ਤੁਸੀਂ ਵੇਖੋਗੇ, ਇਹ ਜ਼ਮੀਨਾਂ ਤੁਹਾਡੀ ਮਾਲਕੀ ਹੋਣਗੀਆਂ। ਤੁਹਾਨੂੰ ਪਾਈਆ ਵਟਾਈ ਨਹੀਂ ਦੇਣੀ ਪਵੇਗੀ; ਨਾ ਹੀ ਸਰਕਾਰ ਨੂੰ ਚਕੋਤਾ। ਇਨਕਲਾਬ ਤੁਹਾਡੇ ਸਾਰੇ ਦੁੱਖਾਂ ਦਾ ਭੋਗ ਪਾ ਦੇਵੇਗਾ। ਪੁਲੀਸ ਅਤੇ ਫ਼ੌਜ ਵਿਚ ਸਾਡੇ ਕਿਸਾਨਾਂ ਦੇ ਮੁੰਡੇ ਹੀ ਭਰਤੀ ਹੋਏ ਐ। ਉਹ ਆਪਣੇ ਭਰਾਵਾਂ ਉਤੇ ਕਦੇ ਗੋਲੀ ਨਹੀਂ ਚਲਾਉਣਗੇ। ਸੱਤਰ ਕਰੋੜ ਦੀ ਆਬਾਦੀ ਵਾਲਾ ਚੀਨ ਸਾਡੀ ਪਿੱਠ ਉਤੇ ਹੈ। ਉਹ ਹਰ ਤਰ੍ਹਾਂ ਸਾਡੀ ਮਦਦ ਕਰੇਗਾ। ਰੂਸ ਤਾਂ ਬੁਰਜੂਆ ਹੋ ਗਿਆ ਏ। ਹਿੰਦੁਸਤਾਨੀ ਸਰਮਾਏ-ਦਾਰੀ ਨਾਲ ਉਸ ਭਿਆਲੀ ਪਾ ਲਈ ਹੈ । ਉਹ ਹਿੰਦੁਸਤਾਨ ਚੇ ਕਾਮੇ ਲੋਕਾਂ ਦੀ ਜਦੋਜਹਿਦ ਦੇ ਵਿਰੁੱਧ ਸਰਮਾਏਦਾਰ ਸਰਕਾਰ ਦੀ ਮਦਦ ਕਰੇਗਾ । ਅੱਜ ਰਾਤੀਂ ਤੁਹਾਨੂੰ ਪੀਕਿੰਗ ਰੇਡੀਓ ਸੁਣਾ-ਵਾਂਗਾ। ਵੇਖਿਓ, ਕਿਵੇਂ ਕੜਾਕੇ ਪਾਉਂਦਾ ਏ।" ਉਹ ਮੁਜ਼ਾਰਿਆਂ ਨੂੰ ਇਨਕਲਾਬੀ ਲੜੀ ਵਿਚ ਪਰੋਂਦਾ, ਹਮੇਸ਼ਾ ਚੜ੍ਹਦੀ ਕਲਾ ਵਿਚ ਰੱਖਦਾ।

ਸੰਤਾ ਸਿੰਘ ਦਾ ਘਰ ਧੀਰੋ ਦੇ ਲੁਕਣ ਦਾ ਪੱਕਾ ਅੱਡਾ ਸੀ। ਸੰਤਾ ਸਿੰਘ ਦਿਨੇ ਬਾਹਰ ਕੰਮ ਧੰਦੇ ਵਿਚ ਰੁੱਝਾ ਰਹਿੰਦਾ ਅਤੇ ਉਹਦੀ ਘਰ ਵਾਲੀ ਸੱਦਾਂ ਧੀਰੋ ਕੋਲ ਧੀ ਦਾ ਰੋਣਾ ਲੈ ਬੈਠਦੀ। ਜਦੋਂ ਦੀ ਸੰਤਾ ਸਿੰਘ ਨੂੰ ਸਜ਼ਾ ਹੋਈ ਸੀ, ਕੁੜੀ ਸਹੁਰੇ ਨਹੀਂ ਗਈ ਸੀ। ਅਸਲ ਵਿਚ ਸਹੁਰਿਆਂ ਦੇ ਪਾਏ ਗਹਿਣੇ ਸੰਤਾ ਸਿੰਘ ਨੇ ਮੁਕਦਮੇ ਵਿਚ ਲਾ ਦਿੱਤੇ ਸਨ । ਕੁੜੀ ਟੂੰਮਾਂ ਬਿਨਾਂ ਸਹੁਰੇ ਜਾਣੋਂ ਡਰਦੀ ਸੀ। ਅਖੀਰ ਸਹੁਰਿਆਂ ਨੂੰ ਸੂੰਧਕ ਮਿਲ ਗਈ; ਜਦੋਂ ਪ੍ਰਾਹੁਣਾ ਦੋ ਵਾਰ ਆ ਕੇ ਖ਼ਾਲੀ ਮੁੜ ਗਿਆ। ਸੰਤਾ ਸਿੰਘ ਸਰਕਾਰ ਦੇ ਐਲਾਨਾਂ ਉਤੇ ਭਰੋਸਾ ਕਰ ਗਿਆ ਕਿ ਮੁਜ਼ਾਰਿਆਂ ਨੂੰ ਉਹਨਾਂ ਦੀਆਂ ਵਹਿਕ ਭੋਆਂ ਤੋਂ ਨਹੀਂ ਉਠਾਇਆ ਜਾਵੇਗਾ। ਪਰ ਮੁਕੱਦਮਿਆਂ ਤੇ ਦਰਖ਼ਾਸਤਾਂ ਨਾਲ ਵੀ ਉਸ ਦੇ ਕੁਝ ਹੱਥ ਪੱਲੇ ਨਹੀਂ ਪਿਆ ਸੀ । ਬੇਰੋਜ਼ਗਾਰੀ ਤੇ ਮੁਕੱਦਮਿਆਂ ਦੀ ਹਬ੍ਹੀ-ਨਬ੍ਹੀ ਵਿਚ ਉਸ ਚਾਂਦੀ ਸੋਨੇ ਦੀਆਂ ਟੂੰਮਾਂ ਨਾਲ ਲਾਖ ਮੁਲੰਮਾ ਵੀ ਵੇਚ ਸੁੱਟਿਆ । ਉਹ ਦਿਲੋਂ ਚਾਹੁੰਦਾ ਸੀ, ਇਕ ਹੀ ਹਾੜੀ ਸੌਣੀ ਭਰ ਕੇ ਲਗ ਜਾਵੇ, ਕੁੜੀ ਨੂੰ ਇੱਜ਼ਤ ਆਬਰੂ ਨਾਲ ਤੋਰ ਦੇਵਾਂ। ਪਰ ਉਹਦੇ ਕਰਮਾਂ ਦੀਆਂ ਨਰਦਾਂ ਪੁੱਠੀਆਂ ਹੀ ਪੈਂਦੀਆਂ ਰਹੀਆਂ।

ਧੀਰੋ ਨੇ ਸੱਦਾਂ ਤੇ ਉਸ ਦੀ ਧੀ ਨੇਕੋ ਨੂੰ ਹਮਦਰਦੀ ਤੇ ਹੌਸਲਾ ਦੇ ਕੇ ਹੱਥਾਂ ਉਤੇ ਚੜ੍ਹਾ ਲਿਆ। ਸੱਦਾਂ ਹੁਣ ਸਮਝਦੀ ਸੀ, ਵਿਗੜੀ ਥਾਂ ਕੁੜੀ ਨਰਕ ਭੋਗੇਗੀ। ਗੋਦੀ ਕੋਈ ਬਾਲ ਹੁੰਦਾ ਫਿਰ ਵੀ ਸੀ । ਉਹ ਧੀ ਨੂੰ ਨਵੇਂ ਥਾਂ ਤੋਰਨਾ ਚਹੁੰਦੀ ਸੀ। ਮਾਂ ਜਾਣਦੀ ਸੀ, ਧੀ ਉਥੇ ਜਾ ਕੇ ਖ਼ੁਸ਼ ਨਹੀਂ। ਨੇਕੋ ਦੀ ਸੱਸ ਉਹਦੇ ਮਾਪਿਆ ਨੂੰ ਬੁਰੀ ਤਰ੍ਹਾਂ ਪੁਣਦੀ ਰਹਿੰਦੀ ਸੀ। ਪਰ ਸੰਤਾ ਸਿੰਘ ਨਵੇਂ ਵਰ ਬਾਰੇ ਸੋਚ ਨਹੀਂ ਸਕਿਆ ਸੀ। ਕੁੜੀ ਨੂੰ ਦੂਜੀ ਥਾਂ ਤੋਰਿਆਂ ਕਬੀਲੇ ਵਿਚ ਉਹਦਾ ਨੱਕ ਵੱਢੀਂਦਾ ਸੀ। ਇਹ ਕਲੇਸ਼ ਘਰ ਵਿਚ ਕਈ ਮਹੀਨੇ ਚਲਦਾ ਰਿਹਾ। ਧੀਰੋ ਨੇ ਘਰ ਦੇ ਕਲੇਸ਼ ਵਿਚ ਸੱਦਾਂ ਅਤੇ ਨੇਕੋ ਦਾ ਡੱਟ ਕੇ ਸਾਥ ਦਿਤਾ। ਉਹ ਸੰਤਾ ਸਿੰਘ ਦੇ ਪੁਰਾਣੇ ਵਿਚਾਰਾਂ ਨੂੰ ਇਨ-ਕਲਾਬ ਵਰੋਧੀ ਵੀ ਆਖਦਾ। ਥੋੜੇ ਦਿਨਾਂ ਪਿੱਛੋਂ ਹੀ ਧੀਰੋ ਪਾਰਟੀ ਦਾ ਸਾਰਾ ਕੰਮ ਵਿਚਾਲੇ ਛੱਡ ਕੇ ਮੰਡ ਦੇ ਇਲਾਕੇ ਵਿਚੋਂ ਗਾਇਬ ਹੋ ਗਿਆ।

ਸੱਦਾਂ ਨੇ ਧੀਰੋ ਨੂੰ ਕਈ ਦਿਨ ਉਡੀਕਿਆ, ਪਰ ਉਹ ਵਾਪਸ ਨਾ ਹੀ ਆਇਆ। ਉਸ ਡਰ-ਦਿਆਂ ਡਰਦਿਆਂ ਆਪਣੇ ਮਾਲਕ ਦੇ ਕੰਨ ਵਿਚ ਕੁਝ ਦਸਿਆ। ਉਹ ਖੇਤ ਰੋਟੀ ਲੈ ਕੇ ਆਈ ਸੀ।

ਸੰਤਾ ਸਿੰਘ ਨੇ ਰੋਟੀ ਖਾਣੀ ਛੱਡ ਕੇ ਪਰਾਣੀ ਚੁੱਕ ਲਈ । ਭੂਹੇ ਹੋਏ ਮਾਲਕ ਨੂੰ ਵੇਖ ਕੇ ਹੀ ਸੱਦਾਂ ਦੀਆਂ ਚੀਕਾਂ ਨਿਕਲ ਗਈਆਂ । ਸੰਤਾ ਸਿੰਘ ਨੇ ਆਪਣੀ ਪਤਨੀ ਦਾ ਮੂੰਹ ਸਿਰ ਕੁਝ ਨਹੀਂ ਦੇਖਿਆ ਸੀ ।'ਸੂਾਅੜ-ਸਾਅੜ' ਪਰਾਣੀ ਹਵਾ ਵਿਚ ਸੂਕ ਰਹੀ ਸੀ । ਉਸ ਮੱਠੇ ਢੱਗਿਆਂ ਨੂੰ ਵੀ ਐਨਾਂ ਕਦੇ ਨਹੀਂ ਮਾਰਿਆ ਸੀ ।

"ਤੁਸੀ ਢੁੱਗੀਓ, ਰਲ ਮਿਲ ਕੇ ਇਹ ਚੰਦ ਚਾੜ੍ਹਿਆ । ਤੁਹਾਨੂੰ ਜੀਊਂਦੀਆਂ ਨਹੀਂ ਛੱਡਾਂਗਾ ।" ਪਰਾਣੀ 'ਰਾਅੜ ਫਾਅੜ' ਸੱਦਾਂ ਦੀ ਪਿੱਠ ਅਤੇ ਲੱਤਾਂ ਉਤੇ ਵਰ੍ਹ ਰਹੀ ਸੀ । ਉਹ ਚਾਂਗਰਾਂ ਮਾਰਦੀ, ਵਾਸਤੇ ਪਾਉਂਦੀ, ਧਰਤੀ ਉਤੇ ਪਾਸੇ ਪਰਤ ਰਹੀ ਸੀ । ਪਰ ਗੁੱਸੇ ਨਾਲ ਪਾਟਣ ਆਇਆ, ਸੰਤਾ ਸਿੰਘ ਬਸ ਕਰਨ ਵਿਚ ਨਹੀਂ ਆ ਰਿਹਾ ਸੀ ।

"ਸੂਰਨੀਏ. ਤਾਂਹੀਏਂ ਕੁੱਤੇ ਦੇ ਪੁੱਤ ਦੀਆਂ ਜੀਲਾਂ ਭਰਦੀ ਸੀ ।"

ਸੱਦਾ ਨੂੰ ਉਹਦੇ ਗਵਾਂਢੀ ਬਾਰੇ ਨੇ ਆ ਕੇ ਛੁਡਾਇਆ । ਬਾਰੇ ਦੇ ਗੱਲ ਕਸੂਰ ਪੁੱਛਣ ਉਤੇ ਤੀਵੀਂ ਖ਼ਸਮ ਦੋਵੇਂ ਨਾ ਬੋਲੇ । ਸੱਦਾਂ ਰੋਂਦੀ ਧੋਂਦੀ ਲੱਸੀ ਵਾਲਾ ਕੱਜਾ ਤੇ ਖ਼ਾਲੀ ਪੋਣਾ ਚੁੱਕ ਕੇ ਪਿੰਡ ਨੂੰ ਤੁਰ ਗਈ । ਬਾਕੀ ਬਚੀ ਭੁੰਜੇ ਪਈ ਰੋਟੀ ਝਾੜ ਕੇ ਸੰਤਾ ਸਿੰਘ ਨੇ ਬੁੱਢੇ ਦੇ ਮੂੰਹ ਵਿਚ ਦੇ ਦਿੱਤੀ । ਰੇਤਲੀ ਭੋਏਂ ਵਿਚ ਵੀ ਉਸ ਤੋਂ ਸਿਆੜ ਸਿੱਧੇ ਨਹੀਂ ਆ ਰਹੇ ਸਨ । ਅੰਦਰੋ ਅੰਦਰ ਉਹਦਾ ਉਬਾਲੇ ਖਾਂਦਾ ਰੋਹ, ਨਿਉਲੀਆਂ ਵੱਟ ਰਿਹਾ ਸੀ । "ਸਾਲਾ ਮੇਰਾ, ਇਕ ਵਾਰ ਮੱਤ ਵਿਚ ਆ ਜਾਵੇ ਸਹੀ । ਪੁੱਤ ਮੇਰੇ ਨੂੰ ਸੁੱਕਾ ਨਹੀਂ ਜਾਣ ਦੇਂਦਾ । ਮਾਰ ਕੇ ਦਰਿਆ ਵਿਚ ਦੱਬਾਂਗਾ । ਕੁੱਤੇ ਦੀ ਚੀਨੀ ਨਸਲ, ਸਾਲਾ ਸਾਨੂੰ ਇਨਕਲਾਬ ਸਿਖਾਉਂਦਾ ਸੀ । ਪੁੱਤ ਜੇ ਤੇਰੀ ਭੈਣ ਨਾ ਚੁੱਕ ਕੇ ਲਿਆਂਦੀ, ਸਾਨੂੰ ਰਾਠ ਕਿਸੇ ਨਹੀਂ ਆਖਣਾ ।" ਉਹ ਗੁੱਸੇ ਨਾਲ ਭਰਿਆ ਪੀਤਾ ਵਗਦਾ ਖੇਤ ਵਿਚਾਲੇ ਛੱਡ ਕੇ ਹਰਨਾੜੀ ਘਰ ਨੂੰ ਲੈ ਆਇਆ । ਉਸ ਪੰਜਾਲੀ ਬਲਦਾਂ ਦੇ ਕੰਨ੍ਹਿਆਂ ਤੋਂ ਲਾਹ ਕੇ ਨੇਕੋ ਨੂੰ ਵਿਹੜੇ ਵਿਚ ਹੀ ਆ ਢਾਹਿਆ । ਬਾਹੁੜੀਆਂ ਪਾਉਂਦੀ ਧੀ ਦੇ ਸੰਨ੍ਹ ਮਾਂ ਆ ਗਈ । ਘੁਰੀ ਤੇ ਆਇਆ ਮਰਦ ਵਾਰੀ ਵਾਰੀ ਦੋਹਾਂ ਦੇ ਪਿੰਡਿਆਂ ਉਤੇ ਪਰਾਣੀ ਵਰ੍ਹਾਈ ਜਾ ਰਿਹਾ ਸੀ । ਚੀਕਾਂ, ਵਾਸਤੇ ਤੇ ਬਾਹੁੜੀਆਂ ਸੁਣ ਕੇ ਗਵਾਂਢੀ ਆ ਗਏ । ਵਿਹੜਾ ਜਨਾਨੀਆਂ ਅਤੇ ਹਰਾਸੇ ਜੁਆਕਾਂ ਨਾਲ ਭਰ ਗਿਆ । ਹਾਉਂਕਦਾ ਸੰਤਾ ਪਰਾਣੀ ਸੁੱਟ ਕੇ ਬਾਹਰ ਨੂੰ ਨਿਕਲ ਗਿਆ । ਮਾਂ ਧੀ ਕਿੰਨਾ ਹੀ ਚਿਰ ਡੁਸਕਦੀਆਂ ਰਹੀਆਂ । ਸੱਦਾਂ ਚਾਹੁੰਦੀ ਸੀ, ਗਵਾਂਢਣਾਂ ਤੁਰ ਜਾਣ ਤੇ ਕੁਝ ਪੁੱਛਣ ਨਾ । ਪਰ ਹੈਰਾਨ ਗਵਾਂਢਣਾਂ ਇਉਂ ਕਦੋਂ ਜਾਣ ਵਾਲੀਆਂ ਸਨ । ਉਹਨਾਂ ਗੱਲ ਦਾ ਅੰਤਰਾ ਲੈਣਾ ਚਾਹਿਆ :

"ਸਾਡੀ ਕਿਸਮਤ ਮਾੜੀ !" ਪਾਟੀ ਸਲਾਰੀ ਨਾਲ ਅੱਖਾਂ ਪੂੰਝਦਿਆਂ ਕਹਿ ਕੇ ਸੱਦਾਂ ਨੇ ਖਹਿੜਾ ਛੁਡਾ ਲਿਆ । ਦੋਹਰੀ ਮਾਰ ਉਸ ਨੂੰ ਹੀ ਪਈ ਸੀ । ਉਹਦੀ ਪਿੱਠ ਤਵੇ ਦੇ ਪੁੜੇ ਵਾਂਗ ਉਠ ਖਲੋਤੀ ਸੀ । ਬਾਹਾਂ ਉਤੇ ਹੱਥ ਨਹੀਂ ਫੇਰਿਆ ਜਾ ਰਿਹਾ ਸੀ । ਨੀਲੀਆਂ ਲਾਸਾਂ ਸੁੱਜ ਚਲੀਆਂ ਸਨ । ਨੇਕੋ ਦਾ ਮਾਂ ਦੇ ਵਿਚਕਾਰ ਆ ਜਾਣ ਨਾਲ ਬਚਾ ਹੋ ਗਿਆ ਸੀ ।

ਸੰਤਾ ਆਪਣੇ ਗੁੱਸੇ ਨੂੰ ਕਿਵੇਂ ਵੀ ਨਹੀਂ ਮਾਰ ਸਕਿਆ ਸੀ । ਉਹ ਮਰ ਜਾਣ ਜਾਂ ਮਾਰ ਦੇਣ ਵਾਲੀ ਹੀ ਗੱਲ ਸੀ । ਉਹ ਧੀਰੇ ਨੂੰ ਨੇੜ ਤੇੜ ਦੀਆਂ ਠੇਹੀਆਂ ਵਿਚ ਭਾਲਦਾ ਰਿਹਾ । ਪਰ ਧੀਰੋ ਸਲੇਡੇ ਨਾਲੋਂ ਘੱਟ ਨਹੀਂ ਸੀ । ਉਹ ਆਉਣ ਵਾਲੇ ਖ਼ਤਰਿਆਂ ਨੂੰ ਅਗਾਊਂ ਭਾਂਪਣ ਵਿਚ ਚੁਸਤ ਸੀ । ਗਹਿਰੀ ਹੁੰਦੀ ਅੱਖ ਤੋਂ ਪਹਿਲਾਂ ਅੰਦਰੂਨੀ ਬੂ ਸੁੰਘ ਲੈਂਦਾ ਅਤੇ ਰਾਜਨੀਤਕ ਪੈਂਤੜੇ ਨਾਲ ਪਾਸਾ ਵੱਟ ਜਾਂਦਾ । ਉਹ ਅਜਿਹੀਆਂ ਵਿਉਂਤਾਂ ਨੂੰ ਇਕ ਲੀਡਰ ਦੀਆਂ ਖ਼ੂਬੀਆਂ ਗਿਣਦਾ । ਅਸਾਰ ਹੱਕ ਵਿਚ ਨਹੀਂ ਜਾਂਦੇ, ਦੜੋ । ਮੁੜ ਉਠੋ, ਫਿਰ ਅੱਗੇ ਵਧੋ । ਦਰਿਆ ਕੰਧੀ ਨਾਲ ਖਹਿ ਕੇ ਆਪਣਾ ਰਾਹ ਬਦਲ ਲੈਂਦਾ ਹੈ ਤੇ ਅਖੀਰ ਸੀਨਾਂ ਪਾੜਦਾ ਮੰਜ਼ਲ ਤੇ ਪਹੁੰਚ ਜਾਂਦਾ ਹੈ । ਏਸੇ ਤਰ੍ਹਾਂ ਇਨਕਲਾਬੀ

ਚਾਲ ਕੁਦਰਤ ਦੀਆਂ ਮਾਦੀ ਹਾਲਤਾਂ ਅਨੁਸਾਰ ਸੁਸਤ ਮੱਠੀ ਅਤੇ ਤੇਜ਼ ਵਗਦੀ ਹੀ ਰਹਿੰਦੀ ਹੈ। ਜਿਹੜੇ ਅੱਜ ਹੱਕ ਵਿਚ ਨਹੀਂ, ਕਲ੍ਹ ਦੇ ਵਿਗੜਦੇ ਹਾਲਾਤ ਉਹਨਾਂ ਨੂੰ ਨੀਮ ਰਜ਼ਾਮੰਦ ਕਰਨਗੇ ਤੇ ਪਰਸੋਂ ਉਹੀ ਲੋਕ ਇਨਕਲਾਬ ਦੀ ਵਫ਼ਾਦਾਰ ਧਾਰ ਹੋਣਗੇ। ਉਹ ਬਦਲੇ ਦੀ ਭਾਵਨਾ ਵਿਚ ਅੰਨ੍ਹੇ ਹੋਏ ਸੰਤੇ ਦੇ ਅੜਿੱਕੇ ਨਾ ਹੀ ਆਇਆ। ਸੰਤੇ ਦਾ ਤਾਅ ਮੁੱਠਾਂ ਵਿਚ ਮੁੜ੍ਹਕਾ ਖਾ ਕੇ ਰਹਿ ਗਿਆ। ਕੋਈ ਵਾਹ ਨਾ ਜਾਂਦੀ ਵੇਖ, ਉਸ ਮਿਹਰ ਸਿੰਘ ਨੂੰ ਸਾਰੀ ਗੱਲ ਆ ਦੱਸੀ। ਕਿਉਂਕਿ ਆਗੂ ਹੋਣ ਕਾਰਨ ਉਹ ਉਹਨਾਂ ਲਈ ਦੂਜਾ ਰੱਬ ਸੀ।

ਗੱਲ ਸੁਣ ਕੇ ਮਿਹਰ ਸਿੰਘ ਨੂੰ ਇਉਂ ਜਾਪਿਆ, ਜਿਵੇਂ ਉਬਲਦੇ ਪਾਣੀ ਦਾ ਪਤੀਲਾ ਸਿਰ ਪੈ ਗਿਆ ਹੋਵੇ।

"ਉਹਦੀ ਇਹ ਮਜਾਲ...।" ਕਾਂਬਾ ਉਹਦਾ ਕਣ ਕਣ ਝੰਬ ਗਿਆ। ਗੁੱਸੇ ਵਿਚ ਉਹਦਾ ਮੱਥਾ ਐਨਾ ਕੱਸਿਆ ਗਿਆ ਕਿ ਸੂਤ ਸੂਤ ਭਰ ਨੀਲੀਆਂ ਨਾੜਾਂ ਉਭਰ ਆਈਆਂ। "ਬਾਬਾ! ਤੂੰ ਜਾਹ, ਉਹ ਸਾਡਾ ਗਦਾਰ ਐ। ਸਾਡੇ ਕੋਲ ਇਕੋ ਈ ਸਜ਼ਾ ਏ, ਉਹਨੂੰ ਦੇਣ ਵਾਸਤੇ। ਲੇਖੇ ਬਰਾਬਰ ਕਰ ਦਿਆਂਗੇ, ਤੂੰ ਫ਼ਿਕਰ ਨਾ ਕਰੀਂ।"

ਮਿਹਰ ਸਿੰਘ ਨੇ ਗੁੱਸੇ ਨੂੰ ਕਠੋਰ ਸੰਜੀਦਗੀ ਵਿਚ ਬਦਲਦਿਆਂ ਸੰਤਾ ਸਿੰਘ ਨੂੰ ਤੋਰ ਦਿੱਤਾ। ਕੋਈ ਸੂਰਖ ਹੋਈ ਸੀਖ ਉਹਦੇ ਸਿਰ ਵਿਚੋਂ ਆਰ ਪਾਰ ਹੋ ਗਈ ਸੀ। ਉਹ ਆਪਣੀ ਪਾਰਟੀ ਦੇ ਨਿਰਲੱਥ ਵਰਕਰਾਂ ਤੋਂ ਅਜਿਹੀ ਹੀਣੀ ਹਰਕਤ ਸੋਚ ਵੀ ਨਹੀਂ ਸਕਦਾ ਸੀ। ਲੋਕਾਂ ਵਿਚ ਅਜਿਹੇ ਦੋਸ਼ ਚੁਕ ਕੇ ਅਸੀਂ ਇਨਕਲਾਬ ਦੀ ਮੰਜ਼ਲ ਤਕ ਕਦੋਂ ਅਪੜੇ। ਉਸ ਝਟ ਐਗਜ਼ੇਕਟਿਵ ਦੀ ਮੀਟਿੰਗ ਸੱਦ ਲਈ। ਦੋ ਮੈਂਬਰਾਂ ਤੋਂ ਬਿਨਾਂ ਬਾਕੀ ਸਾਰੇ ਮਿਥੀ ਥਾਂ ਪੁੱਜ ਗਏ। ਸਭ ਤੋਂ ਪਹਿਲਾਂ ਪਾਰਟੀ ਦੇ ਕੰਮ ਦੀ ਰਿਪੋਰਟ ਹੋਈ। ਕੰਮ ਤਸੱਲੀ-ਬਖਸ਼ ਨਹੀਂ ਸੀ। ਅੰਡਰ-ਗਰਾਊਂਡ ਹੋਣ ਕਾਰਨ ਪਾਰਟੀ ਸਾਰੇ ਵਸੀਲੇ ਚੰਗੀ ਤਰ੍ਹਾਂ ਨਹੀਂ ਵਰਤ ਸਕੀ ਸੀ। ਸਭ ਤੋਂ ਵਧ ਹੁੰਗਾਰਾ ਵਿਦਿਆਰਥੀ ਸੈੱਲਾਂ ਵਲੋਂ ਮਿਲਿਆ ਸੀ। ਫ਼ੰਡ ਵੀ ਬਹੁਤਾ ਉਹਨਾਂ ਹੀ ਕਰ ਕੇ ਦਿੱਤਾ ਸੀ। ਪਾਰਟੀ ਦੇ ਪਰਚੇ ਨੂੰ ਛਪਵਾਉਣ ਅਤੇ ਵੰਡਣ ਤੱਕ ਦਾ ਕੰਮ ਉਹਨਾਂ ਪੂਰੀ ਤਨਦੇਹੀ ਨਾਲ ਨਿਭਾਇਆ ਸੀ। ਇਹਦੇ ਨਾਲ ਹੀ ਯੂਨੀਵਰਸਿਟੀ ਦੇ ਇਕ ਡੀਨ ਅਤੇ ਮੁੱਫ਼ਲ ਪ੍ਰੋਫ਼ੈਸਰ ਬਾਲਿੰਦਰ ਸਿੰਘ ਦਾ ਮਾਮਲਾ ਵੀ ਵਿਚਾਰਿਆ ਗਿਆ। ਡੀਨ ਅਮਰੀਕਾ ਤੋਂ ਪੀ. ਐੱਚ. ਡੀ. ਕਰ ਕੇ ਆਇਆ ਸੀ। ਉਸ ਸਟੂਡੈਂਟਸ ਨੂੰ ਖੁਲ੍ਹਾ ਫ਼ੰਡ ਦਿੱਤਾ ਸੀ। ਹੌਲੀ ਹੌਲੀ ਵਿਰਲ ਨਿਕਲੀ, ਉਸ ਦਾ ਅਮਰੀਕਾ ਦੀ ਬਦਨਾਮ ਸੀ. ਆਈ. ਏ. ਨਾਲ ਸੰਬੰਧ ਹੈ। ਉਹ ਅਤਿਵਾਦੀ ਦੁਸ਼ਮਣੀ ਨਾਲ ਮਿਲ ਕੇ ਭਾਰਤ ਸਰਕਾਰ ਦੀ ਸਿਰਦਰਦੀ ਵਧਾਉਣ ਵਿਚ ਆਪਣੀ ਵਫ਼ਾਦਾਰੀ ਸਮਝਦਾ ਹੈ। ਪ੍ਰੋ: ਮੁੱਫ਼ਲ ਬਾਰੇ ਸ਼ੱਕ ਸੀ ਕਿ ਉਹ ਸੀ. ਆਈ. ਡੀ ਦਾ ਹੱਥ ਠੋਕਾ ਹੈ। ਡੀਨ ਤਾਰ ਹਲਾਉਂਦਾ ਏ। ਪ੍ਰੋਫ਼ੈਸਰ ਪੁਤਲੀ ਵਾਂਗ ਸਟੇਜ ਉਤੇ ਤੱਤੇ ਨ੍ਹਾਅਰੇ ਅਤੇ ਸੜਦੇ ਭਾਸ਼ਣ ਝਾੜਦਾ ਏ। ਭੜਕੇ ਹੋਏ ਵਿਦਿਆਰਥੀ ਪੰਜਾਬ ਰੋਡਵੇਜ਼ ਦੀਆਂ ਬੱਸਾਂ ਸਾੜਨ ਤਕ ਪੁੱਜ ਜਾਂਦੇ ਹਨ।

"ਸਟੂਡੈਂਟਸ ਸੈੱਲ ਮੁੜ ਸਾਫ਼ ਕੀਤੇ ਜਾਣ।" ਮਿਹਰ ਸਿੰਘ ਨੇ ਕਾਹਲੀ ਨਾਲ ਆਖਿਆ। "ਸਾਡਾ ਕਿਸਮ ਕਿਸਮ ਦੇ ਦੁਸ਼ਮਣਾਂ ਨਾਲ ਵਾਹ ਪੈ ਰਿਹਾ ਏ। ਬਹੁਤ ਹੁਸ਼ਿਆਰੀ, ਘੋਖ-ਪਰਖ ਤੇ ਸੰਜੀਦਗੀ ਨਾਲ ਸਟੂਡੈਂਟਸ ਫ਼ਰੰਟ ਤਿਆਰ ਕੀਤਾ ਜਾਵੇ।"

"ਸਾਨੂੰ ਵਿਦਿਆਰਥੀ ਮਹਾਜ਼ ਉਤੇ ਪਾਈਆ ਕੁ ਕਾਮਯਾਬੀ ਮਿਲੀ ਹੈ।" ਮਿੰਦਰ ਨੇ ਪਾਰਟੀ ਦੀਆਂ ਊਣਤਾਈਆਂ ਵਲ ਧਿਆਨ ਦਵਾਇਆ। "ਯੂਥ ਫ਼ਰੰਟ ਤਿਆਰ ਕਰ ਕੇ ਹੀ ਅਸੀਂ ਪਾਰਟੀ ਨੂੰ ਲੋਹੇ ਦੀ ਲੱਠ ਬਣਾ ਸਕਦੇ ਹਾਂ। ਸਾਡੀ ਅਸਲ ਬੁਨਿਆਦ ਬੇਜ਼ਮੀਨੇ ਕਿਸਾਨ ਅਤੇ ਦਿਹਾੜੀਦਾਰ ਹਨ। ਹਰ ਪਿੰਡ ਵਿਚ ਸਾਡੀਆਂ ਛੋਹੀਆਂ ਕਾਇਮ ਹੋਣੀਆਂ ਚਾਹੀਦੀਆਂ ਹਨ।

ਨੌਜਵਾਨਾਂ ਨੂੰ ਖ਼ਾਸ ਤੌਰ ਤੇ ਸਕੂਲਿੰਗ ਦਿਤੀ ਜਾਵੇ; ਇਨਕਲਾਬ ਦੇ ਦਾਅ-ਪੇਚ ਸਮਝਾਏ ਜਾਣ। ਕਿਸਾਨਾਂ ਲਈ ਮੋਟਾ ਗਿਆਨ ਕਾਫ਼ੀ ਹੈ। ਪੁਰਾਣੀਆਂ ਇਤਿਹਾਸਕ ਮਿਸਾਲਾਂ ਨਾਲ ਉਹਨਾਂ ਦੇ ਦਿਲ ਵਿਸ਼ਵਾਸ ਪੱਕਾ ਕੀਤਾਂ ਜਾਵੇ ਕਿ ਇਹ ਜ਼ੁਲਮੀ ਰਾਜ ਨਹੀਂ ਰਹਿਣਾ। ਲੋਟੂਆਂ ਦੀ ਫੱਟੀ ਪੋਚ ਦਿਤੀ ਜਾਵੇਗੀ ਤੇ ਕਾਮਿਆਂ ਦੇ ਰਾਜ ਨੂੰ ਕੋਈ ਨਹੀਂ ਰੋਕ ਸਕਦਾ। ਜ਼ਮੀਨ ਕਾਸ਼ਤਕਾਰ ਦੀ ਹੋਵੇਗੀ। ਉਸ ਨੂੰ ਕਿਸੇ ਤਰ੍ਹਾਂ ਦਾ ਵਟਾਈ-ਚਕੋਤਾ ਨਹੀਂ ਦੇਣਾ ਪਵੇਗਾ। ਸਾਡਾ ਕਿਸਾਨ ਮਹਾਜ਼ ਸਮੁੱਚੇ ਤੌਰ ਤੇ ਕਮਜ਼ੋਰ ਹੈ। ਚਿੱਟਿਆਂ ਪੀਲਿਆਂ ਦੇ ਦਿੱਤੇ ਲਾਰਿਆਂ ਦੀ ਕਲਈ ਕਿਸਾਨਾਂ ਦੇ ਮਨਾਂ ਤੋਂ ਲਾਹੁਣੀ ਚਾਹੀਦੀ ਹੈ। ਸਾਡੇ ਐਕਸ਼ਨਾਂ ਨੇ ਤਰਥੱਲੀ ਜ਼ਰੂਰ ਮਚਾਈ ਹੈ; ਪਰ ਇਹ ਕੌੜਾ ਸੱਚ ਹੈ, ਲੋਕਾਂ ਸਾਨੂੰ ਆਪਣੇ ਜਾਇਆਂ ਵਾਂਗ ਬੁੱਕਲਾਂ ਵਿਚ ਨਹੀਂ ਲਿਆ। ਇਹਦੇ ਕਾਰਨ ਲੱਭੇ ਜਾਣ। ਕਿਸਾਨਾਂ ਦਾ ਵਿਸ਼ਵਾਸ ਜਿੱਤੇ ਬਿਨਾਂ ਅਸੀਂ ਅੱਗੇ ਨਹੀਂ ਵਧ ਸਕਦੇ। ਦੂਜੀ ਗੱਲ ਹੈ ਅਸੀਂ ਆਪਣੇ ਐਕਸ਼ਨਾਂ ਨਾਲ ਦੁਸ਼ਮਣ ਦੀ ਐਕਸਰਸਾਈਜ਼ ਹੀ ਨਾ ਕਰਵਾਈ ਜਾਈਏ। ਦੁਸ਼ਮਣ ਦਾ ਸੁਚੇਤ ਹੋਣਾ ਪਾਰਟੀ ਲਈ ਮਾਰੂ ਸਿੱਧ ਹੋਵੇਗਾ।"

ਧੀਰੋ ਰਾਮ ਨੇ ਝਟ ਗੱਲ ਆਪਣੇ ਹੱਥ ਲੈ ਲਈ।

"ਕਾਮਰੇਡ ਮਿੰਦਰ ਦਾ ਮੈਂ ਦਿਲੋਂ ਧੰਨਵਾਦੀ ਆਂ; ਜਿਸ ਯੂਥ ਤੇ ਕਿਸਾਨਾਂ ਨੂੰ ਗੰਢਣ ਵਲ ਸਾਡਾ ਠੀਕ ਧਿਆਨ ਦਵਾਇਆ ਏ। ਪਰ ਸਾਨੂੰ ਪਿੰਡਾਂ ਦੇ ਜਗੀਰਦਾਰਾਂ ਨੂੰ ਮਾਰ ਕੇ ਵੱਡੀਆਂ ਜ਼ਮੀਨਾਂ ਖ਼ਾਲੀ ਕਰਵਾਉਣੀਆਂ ਚਾਹੀਦੀਆਂ ਹਨ। ਮੁਖਤਿਆਰ ਸਿੰਘ ਵਾਲਾ ਐਕਸ਼ਨ ਦਰੁਸਤ ਹੋਇਆ ਏ। ਮੁਜ਼ਾਰੇ ਤੇ ਦਿਹਾੜੀਦਾਰਾਂ ਨੂੰ ਸਾਡੇ ਉਤੇ ਭਰੋਸਾ ਜਾਗੇਗਾ ਹੀ ਤਦ, ਜਦ ਅਸੀਂ ਉਹਨਾਂ ਲਈ ਕੁਝ ਕਰਾਂਗੇ। ਲਿਨ ਪਿਆਓ ਦਾ ਇਸ਼ਾਰਾ ਯਾਦ ਰਖੋ : ਪਿੰਡਾਂ ਵਿਚੋਂ ਮੋਟੇ ਮਗਰ-ਮੱਛਾਂ ਨੂੰ ਭਜਾਓ ਤੇ ਆਪਣੀਆਂ ਮਜ਼ਬੂਤ ਪਾਕਿਟਾਂ ਕਾਇਮ ਕਰੋ। ਪਿੰਡਾਂ ਨੂੰ ਆਪਣੀ ਕੁਰਬਾਨੀ ਦਿਓ ਤੇ ਉਹਨਾਂ ਦੀ ਸ਼ਕਤੀ ਹਾਸਲ ਕਰੋ। ਸਿਵਲ ਵਾਰ ਲਈ ਇਉਂ ਹੀ ਮੈਦਾਨ ਤਿਆਰ ਹੋਵੇਗਾ। ਯਾਦ ਰਖੋ, ਲੋਕਾਂ ਨੂੰ ਉਹਨਾਂ ਦੇ ਲਾਭਾਂ ਨਾਲ ਹੀ ਉਠਾਇਆ ਤੇ ਜੋੜਿਆ ਜਾ ਸਕਦਾ ਹੈ। ਜਗੀਰਦਾਰੀ ਨੂੰ ਦੁਸ਼ਮਣ ਨੰਬਰ ਇਕ ਤੇ ਰੱਖ ਕੇ ਨਸ਼ਾਨਾ ਬਣਾਇਆ ਜਾਵੇ। ਹਿੰਦੋਸਤਾਨ ਵਿਚ ਸਨਅਤੀ ਮਜ਼ਦੂਰਾਂ ਨਾਲੋਂ ਮੁਜ਼ਾਰਿਆਂ ਤੇ ਦਿਹਾੜੀਦਾਰਾਂ ਦੀ ਗਿਣਤੀ ਕਿਤੇ ਬਹੁਤੀ ਹੈ। ਮਾਓ ਨੇ ਨਿਰੋਲ ਕਿਸਾਨੀ ਨੂੰ ਧਿਰ ਬਣਾ ਕੇ ਇਨਕਲਾਬ ਜਿੱਤਿਆ ਸੀ। ਇਸ ਲਈ ਹਿੰਦੋਸਤਾਨ ਵਿਚ ਵੀ ਇਨਕਲਾਬ ਦੀ ਧਿਰ ਕਿਸਾਨ ਅਤੇ ਖੇਤ-ਮਜ਼ਦੂਰ ਹੀ ਹੋ ਸਕਦੇ ਹਨ।" ਧੀਰੋ ਰਾਮ ਮੀਟਿੰਗ ਵਿਚ ਆਪਣਾ ਪ੍ਰਭਾਵ ਦੇਣ ਲਈ ਲਾਲ ਕਿਤਾਬ ਦੇ ਕਰਕੇ ਫੋਲ ਕੇ ਆਇਆ ਸੀ।

"ਨਹੀਂ, ਮੈਨੂੰ ਧੀਰੋ ਦੀ ਲਾਈਨ ਠੀਕ ਨਹੀਂ ਜਾਪਦੀ।" ਮਿਹਰ ਸਿੰਘ ਨੇ ਕਾਮਰੇਡ ਦੀ ਕਿਸਾਨੀ ਵਾਲੀ ਗੱਲ ਫੜ ਲਈ। "ਮਾਰਕਸੀ ਵਿਚਾਰਧਾਰਾ ਅਨੁਸਾਰ ਇਨਕਲਾਬ ਦੀ ਟੇਕ ਸਿਆਣਾ ਸਨਅਤੀ ਮਜ਼ਦੂਰ ਹੀ ਹੋਵੇਗਾ; ਭਾਵੇਂ ਕਿੰਨੀ ਘੱਟ ਗਿਣਤੀ ਵਿਚ ਹੈ। ਚੀਨ ਦੀ ਸਮਾਜੀ ਹਾਲਤ ਓਦੋਂ ਬਿਲਕੁਲ ਹੋਰ ਸੀ। ਚੀਨ ਨੇ ਭਾਰੀ ਸਨਅਤ ਵਿਚ ਹਾਲੇ ਵੱਡੀਆਂ ਮੱਲਾਂ ਨਹੀਂ ਮਾਰੀਆਂ ਸਨ, ਬੇਜ਼ਮੀਨਿਆਂ ਨੂੰ ਫ਼ੌਜੀ ਸ਼ਕਤੀ ਬਣਾ ਕੇ ਮਾਓ ਦਾ ਇਨਕਲਾਬ ਕਰਨਾ ਤਾਰੀਖ਼ੀ ਪੱਖੋਂ ਠੀਕ ਸਿੱਧ ਹੋਇਆ। ਚੀਨ ਵਿਚ ਓਦੋਂ ਰਾਜਸੀ ਸੱਤਾ ਜਗੀਰਦਾਰ ਕੋਲ ਸੀ। ਪਰ ਹਿੰਦੋਸਤਾਨ ਵਿਚ ਅੱਜ ਸਾਰੇ ਰਾਜਸੀ ਅਧਿਕਾਰ ਸਰਮਾਏਦਾਰੀ ਕੋਲ ਹਨ। ਸਾਡੀ ਦੁਸ਼ਮਨ ਨੰਬਰ ਇਕ ਕਾਬਜ਼ ਸਰਮਾਏਦਾਰੀ ਹੈ। ਜਾਗੀਰਦਾਰੀ ਤਾਂ ਅੱਜ ਵਿਚਾਰੀ ਹੋ ਕੇ ਰਹਿ ਗਈ ਹੈ ਤੇ ਸਰਮਾਏਦਾਰੀ ਦੇ ਰਹਿਮ ਉਤੇ ਹੈ। ਹਿੰਦੋਸਤਾਨੀ ਸਰਮਾਏਦਾਰੀ ਬਹੁਤ ਚਾਲਾਕ ਹੈ। ਉਹ ਜਾਣ ਕੇ ਜਾਗੀਰਦਾਰੀ ਨੂੰ ਇਕਦਮ ਨਹੀਂ ਤੋੜਦੀ। ਜਿਵੇਂ ਜਿਵੇਂ ਲੋਕਾਂ ਦੀ ਇਨਕਲਾਬੀ ਲਹਿਰ ਅੱਗੇ ਵਧੇਗੀ, ਤਿਵੇਂ ਤਿਵੇਂ ਕਾਬਜ਼ ਸਰਮਾਏਦਾਰੀ ਜਗੀਰੂ ਬੱਕਰੇ ਦੀਆਂ ਬੋਟੀਆਂ ਤੋੜ

ਤੋੜ ਕੇ ਲੋਕਾਂ ਵਿਚ ਸੁੱਟੀ ਜਾਵੇਗੀ। ਸਮਾਜਵਾਦ ਦੇ ਨਾਅਰਿਆਂ ਨਾਲ ਲੋਕਾਂ ਦੇ ਰੋਹ ਨੂੰ ਠੰਢਿਆਂ ਪਾਉਂਦੀ ਆਪਣੀ ਉਮਰ ਲੰਮੀ ਕਰੀ ਜਾਵੇਗੀ।"

"ਮੈਨੂੰ ਅਜਾਜ਼ਤ ਐ ਸੈਕਟਰੀ ਸਾਹਬ?" ਪੀਤੂ ਨੇ ਹੱਥ ਖੜਾ ਕਰ ਕੇ ਪੁਛਿਆ। ਮਿਹਰ ਸਿੰਘ ਦੇ ਸਿਰ ਦਾ ਇਸ਼ਾਰਾ ਪਾ ਕੇ ਉਹ ਬੋਲਿਆ: "ਲੋਕਾਂ ਉਤੇ ਜ਼ੁਲਮ ਤੇ ਤਸ਼ੱਦਦ ਕਰਦੀ ਐ ਪੋਲੀਸ। ਕਾਤਲ ਪੋਲੀਸ ਤੇ ਜ਼ਾਲਮ ਅਫ਼ਸਰਾਂ ਵਲ ਅਸਾਂ ਧਿਆਨ ਹੀ ਨਹੀਂ ਦਿਤਾ। ਜਿਹੜੇ ਲੋਕ ਸਾਡੇ ਲਈ ਮਰਦੇ ਐ, ਸਾਡੀ ਖ਼ਾਤਰ ਕਿਲ੍ਹੇ ਦੀਆਂ ਕੁੱਟਾਂ ਮਾਰਾਂ ਵਿਚ ਉਮਰ ਭਰ ਦੇ ਰੋਗੀ ਹੋਈ ਜਾਂਦੇ ਐ; ਉਨ੍ਹਾਂ ਦੀ ਅਸਾਂ ਕੀ ਸਹਾਇਤਾ ਕੀਤੀ? ਮੁੜ ਸਾਡੇ ਲਈ ਕੌਣ ਤਸੀਹੇ ਝੱਲੇਗਾ? ਸਤਿਬੀਰ -ਤੇ ਉਸ ਦਾ ਪਿਓ ਸਾਡੇ ਉਤੇ ਕਿਵੇਂ ਵੀ ਅਗਵਾਹ ਨਹੀਂ ਬਣੇ; ਭਾਵੇਂ ਪੋਲੀਸ ਨੇ ਕੱਚੀਆਂ ਫ਼ਾਂਸੀਆਂ ਦੇ ਦੇ ਕੰਮ ਕਰਨ ਤੋਂ ਆਰੀ ਕਰ ਦਿੱਤੇ। ਅਜਿਹੇ ਨਿਰਦਈ ਅਫ਼ਸਰ ਕਿਉਂ ਮੁਆਫ਼ ਕੀਤੇ ਜਾਣ?" ਪੀਤੂ ਨੂੰ ਬਾਪੂ ਦੀ ਮਾਰ ਨਾਲ ਦੂਜੇ ਸਾਥੀਆਂ ਉਤੇ ਵਾਪਰਿਆ ਕਹਿਰ ਸੇਲੇ ਮਾਰ ਮਾਰ ਜਾਂਦਾ ਸੀ।

"ਕਾਮਰੇਡ ਪ੍ਰੀਤਮ ਸਿੰਘ ਠੀਕ ਆਖਦਾ ਏ।"ਗੁਰਜੀਤ ਇਕਦਮ ਤਾਅ ਖਾ ਗਿਆ। ਬਾਪ ਦੀ ਪੁੱਟੀ ਦਾਹੜੀ ਅਤੇ ਸੰਤੋਖ ਦੀ ਕੁੱਟ ਉਸ ਨੂੰ ਕੜਵੱਲਾਂ ਚਾੜ੍ਹ ਗਈ ਸੀ। "ਮੈਂ ਸਵਰਨੇ ਹਰਿੰਦਰ, ਐਸ. ਪੀ. ਸ਼ਰਮੇ ਤੇ ਪਰਸਰਾਮ ਨੂੰ ਅੱਖ-ਤਿਣ ਰੱਖਣ ਲਈ ਤਜਵੀਜ਼ ਪੇਸ਼ ਕਰਦਾ ਹਾਂ। ਜਦੋਂ ਵੀ ਮੌਕਾ ਲੱਗੇ, ਸਫ਼ਾਈ ਕਰ ਦਿਤੀ ਜਾਵੇ!"

"ਇਸ ਗੱਲ ਦਾ ਵੀ ਖ਼ਾਸ ਖ਼ਿਆਲ ਰਖਿਆ ਜਾਵੇ, ਪੋਲੀਸ ਅੰਤੇ ਮਿਲਟਰੀ ਦੇ ਦਸਤਿਆਂ ਨੇ ਹੀ ਇਕ ਦਿਨ ਇਨਕਲਾਬ ਨੂੰ ਪੂਰਿਆਂ ਕਰਨਾ ਹੈ।" ਧੀਰੋ ਕਾਹਲੀ ਨਾਲ ਮੋੜਾ ਦੇ ਗਿਆ।

"ਸਪਾਹੀਆਂ ਤੇ ਛੋਟੀ ਰੈਂਕ ਵਾਲਿਆਂ ਵਲ ਸਾਡਾ ਰਵੱਈਆ ਮਿੱਤਰਾਂ ਵਾਲਾ ਰਹੇਗਾ।" ਮਿਹਰ ਸਿੰਘ ਨੇ ਆਪਾ ਧਾਪੀ ਨੂੰ ਰੋਕਦਿਆਂ ਆਖਿਆ। "ਪੋਲੀਸ ਅਤੇ ਮਿਲਟਰੀ ਵਿਚ ਜਿੰਨਾ ਚਿਰ ਅਸੀਂ ਆਪਣੇ ਸੈੱਲ ਨਹੀਂ ਕਾਇਮ ਕਰ ਲੈਂਦੇ, ਉਨ੍ਹਾਂ ਆਪਣੇ ਆਪ ਲੋਕ ਪੱਖੀ ਨਹੀਂ ਬਣ ਜਾਣਾ।"

ਇਸ ਮਸਲੇ ਉਤੇ ਬਹਿਸ ਚਲਦੀ ਰਹੀ। ਅੰਤ ਸਰਬ ਸੰਮਤੀ ਨਾਲ ਵੱਢਖਾਣੇ ਪੋਲੀਸ ਅਫ਼ਸਰਾਂ ਵਿਰੁਧ ਐਕਸ਼ਨ ਦਾ ਫ਼ੈਸਲਾ ਹੋ ਗਿਆ। ਅਜੰਡੇ ਦੀ ਅਗਲੀ ਮਦ ਚਾਰੂ ਨੂੰ ਪ੍ਰਧਾਨਗੀ ਤੋਂ ਲਾਹ ਦੇਣ ਦੀ ਸੀ। ਮਿੰਦਰ ਸਿੰਘ ਨੇ ਆਗਿਆ ਨਾਲ ਪੁਆਇੰਟ ਉਠਾਇਆ:

"ਸਾਨੂੰ ਬਾਹਰਲੇ ਖ਼ਤਰਿਆਂ ਨਾਲ ਤਾਂ ਜੂਝਣਾ ਹੀ ਪੈਣਾ ਸੀ, ਪਰ ਅੰਦਰੂਨੀ ਵਿਰੋਧ ਦੀ ਸੱਟ ਵੀ ਆ ਪਈ ਲਗਦੀ ਹੈ। ਕਾਮਰੇਡ ਚਾਰੂ ਦੀ ਥਾਂ ਕਾਹਨੂੰ ਸਾਨਿਆਲ ਕਿਵੇਂ ਚੇਅਰਮੈਨ ਆ ਗਿਆ, ਜਦੋਂ ਕਿ ਪਾਲਿਸੀ ਵਿਚ ਕੋਈ ਚੇਂਜ ਨਹੀਂ ਆਈ?"

"ਬਣੀ ਚਾਰੂ ਨਾਲ ਬਹੁਗਿਣਤੀ ਨਹੀਂ ਰਹੀ। ਅਗੇ ਕਾਹਨੂੰ ਜਨਰਲ ਸੈਕਟਰੀ ਸੀ, ਹੁਣ ਜਨਰਲ ਸੈਕਟਰੀ ਚਾਰੂ ਮੌਜ਼ੂਮਦਾਰ ਬਣ ਗਿਆ। ਦੋਵੇਂ ਅਹੁਦੇ ਹੀ ਮਹਾਨਤਾ ਵਾਲੇ ਹਨ।" ਧੀਰੋ ਰਾਮ ਨੇ ਬੰਗਾਲੀਆਂ ਨਾਲ ਤਾਲਮੇਲ ਕਾਰਨ ਉੱਤਰ ਦੇਣਾ ਆਪਣਾ ਫ਼ਰਜ਼ ਸਮਝਿਆ।

"ਮੇਰਾ ਮਤਲਬ ਅਹੁਦਿਆਂ ਦੀ ਮਹਾਨਤਾ ਤੋਂ ਨਹੀਂ। ਪਾਰਟੀ ਅੰਦਰ ਵਿਰੋਧ ਤੋਂ ਹੈ। ਜਦੋਂ ਇਕ ਆਗੂ ਪਾਲਿਸੀ ਨੂੰ ਠੀਕ ਤਰ੍ਹਾਂ ਚਲਾਈ ਜਾਂਦਾ ਏ; ਬਦਲੀ ਕਿਉਂ ਕੀਤੀ ਗਈ? ਰੂਸ ਤੇ ਚੀਨ ਵਿਚ ਅਜਿਹਾ ਕਿਉਂ ਨਹੀਂ ਕੀਤਾ ਗਿਆ? ਸਾਡੀਆਂ ਕਮਿਊਨਿਸਟ ਪਾਰਟੀਆਂ ਦੀਆਂ ਮਿਸਾਲਾਂ ਲੈ ਲਓ। ਪਾਕਿਸਤਾਨ ਬਣਨ ਤੋਂ ਪਹਿਲਾਂ ਪੰਜਾਬ ਬਰਾਂਚ ਵਿਚ ਕਾਮਰੇਡ ਸੁਤੰਤਰ

ਤੇ ਜੋਸ਼ ਦਾ ਆਪਸੀ ਵਿਰੋਧ ਸੀ; ਭਾਵੇਂ ਪਾਲਿਸੀ ਦੀ ਆੜ ਵਿਚ ਚੁੰਭ ਪੌਂਚੇ ਅੜਾਏ ਜਾਂਦੇ ਸਨ। ਸੈਂਟਰ ਦੇ ਡਾਇਰੈਕਟਿਵ ਨੇ ਸੁਤੰਤਰ ਨੂੰ ਬਹੁਗਿਣਤੀ ਵਿਚ ਹੁੰਦੇ ਨੂੰ ਪਾਰਟੀ ਸਕੱਤਰੀ ਤੋਂ ਲਾਹ ਦਿਤਾ। ਪਾਕਿਸਤਾਨ ਐਲਾਨੇ ਜਾਣ ਉਤੇ ਤੇਜਾ ਸਿੰਘ ਸੁਤੰਤਰ ਨੇ ਨਵੀਂ ਪਾਕਿਸਤਾਨ ਕਮਿਊਨਿਸਟ ਪਾਰਟੀ ਖੜੀ ਕਰ ਲਈ। ਉਸ ਦਾ ਆਪਣਾ ਜ਼ਿਲਾ ਗੁਰਦਾਸਪੁਰ ਪਹਿਲੇ ਐਲਾਨ ਅਨੁਸਾਰ ਪਾਕਿਸਤਾਨ ਵਿਚ ਆ ਗਿਆ ਸੀ। ਹੱਦਬੰਦੀ ਕਮਿਸ਼ਨ ਨੇ ਸ਼ਕਰਗੜ੍ਹ ਤਹਿਸੀਲ ਰੱਖ ਕੇ ਬਾਕੀ ਗੁਰਦਾਸਪੁਰ ਹਿੰਦੋਸਤਾਨ ਵਿਚ ਪਾ ਦਿਤਾ। ਸੁਤੰਤਰ ਦਾ ਜ਼ਿਲਾ ਮੁੜ ਹਿੰਦੋਸਤਾਨ ਵਿਚ, ਆ ਜਾਣ ਨਾਲ ਉਸ ਦੀ ਪੁਜ਼ੀਸ਼ਨ ਹੋਰ ਖ਼ਰਾਬ ਹੋ ਗਈ। ਉਸ ਆਪਣੇ ਸਾਥੀਆਂ ਦੀ ਵਫ਼ਾਦਾਰ ਹਮਾਇਤ ਉਤੇ ਭਰੋਸਾ ਕਰਦਿਆਂ ਲਾਲ ਕਮਿਊਨਿਸਟ ਪਾਰਟੀ ਬਣਾ ਲਈ। ਇਹ ਸਾਰਾ ਪੁਆੜਾ ਅਹੁਦੇਦਾਰੀ ਕਾਰਨ ਪਿਆ ਸੀ। ਪਾਲਿਸੀ ਦਾ ਖ਼ਾਸ ਬੁਨਿਆਦੀ ਵਿਰੋਧ ਸੀ। ਸਟਾਲਿਨ ਦੇ ਜ਼ੋਰ ਦੇਣ ਉਤੇ ਲਾਲ ਪਾਰਟੀ ਤੋੜਨੀ ਪਈ। ਤੇਜਾ ਸਿੰਘ ਸੁਤੰਤਰ ਨੂੰ ਉਮਰ ਭਰ ਲਈ ਸਜ਼ਾ ਦੇ ਤੌਰ ਤੇ ਪਾਰਟੀ ਵਿਚ ਖੁੱਡੇ ਲਾਈਨ ਲਾਈ ਰਖਿਆ ਹਾਲਾਂ ਕਿ ਉਹਦੇ ਵਰਗਾ ਪਾਲਿਸੀ ਮੇਕਰ ਅਤੇ ਔਰਗਨਾਈਜ਼ਰ ਸਾਰੇ ਹਿੰਦੋਸਤਾਨ ਵਿਚ ਇਕ ਨਹੀਂ ਸੀ। ਏਸੇ ਅਹੁਦੇਦਾਰੀ ਦੇ ਵਿਰੋਧ ਕਾਰਨ ਪਾਰਟੀ ਨੂੰ ਸੱਜੇ ਖੱਬੇ ਅਥਵਾ ਚਿੱਟਿਆਂ ਪੀਲਿਆਂ ਵਿਚ ਵੰਡ ਦਿਤਾ। ਸਟਾਲਿਨ ਦੀ ਮੌਤ ਪਿਛੋਂ ਕੌਮਾਂਤਰੀ ਆਗੂ ਮਾਓ ਬਣਨਾ ਚਾਹੁੰਦਾ ਸੀ। ਤਾਰੀਖ਼ੀ ਤਜਰਬਾ ਖ਼ਰੁਸ਼ਚੇਵ ਨਾਲੋਂ ਉਸ ਕੋਲ ਕਿਤੇ ਬਹੁਤਾ ਸੀ। ਪਰ ਚੀਨ ਨੂੰ ਟੈਕਨਾਲੋਜੀ ਦੀ ਸਹਾਇਤਾ ਦੇਣ ਕਾਰਨ ਰੂਸ ਸਰਦਾਰੀ ਆਪਣੇ ਕੋਲ ਰੱਖਣਾ ਚਾਹੁੰਦਾ ਸੀ। ਬਾਹਰਲੀ ਦੋਫਾੜ ਨੇ ਸਾਡੇ ਹਿੰਦੋਸਤਾਨ ਵਿਚ ਵੀ ਪਾਰਟੀ ਵਿਰੋਧ ਨੂੰ ਮਜ਼ਬੂਤ ਕੀਤਾ। ਹੁਣ ਜੇ ਇਹ ਵਿਰੋਧ ਸਾਡੇ ਵਿਚ ਵੀ ਆ ਗਿਆ, ਅਸੀਂ ਵਾਹੇ ਬੀਜੇ ਵੀ ਨਹੀਂ ਲੱਭਾਂਗੇ। ਇਸ ਪਾਰਟੀ ਬਾਜ਼ੀ ਦਾ ਸਭ ਤੋਂ ਵੱਡਾ ਨੁਕਸਾਨ ਸਾਡੇ ਦਿਲ ਟੁੱਟਣ ਨਾਲ ਹੁੰਦਾ ਏ। ਦੂਜੇ ਅਸੀਂ ਲੋਕਾਂ ਦੇ ਭਰੋਸੇ ਨੂੰ ਸੱਟ ਮਾਰਦੇ ਹਾਂ। ਲੋਕ ਦੋਹਾਂ ਕਮਿਊਨਿਸਟ ਪਾਰਟੀਆਂ ਨੂੰ ਇਸ ਲਈ ਜੁੱਤੀਆਂ ਮਾਰਦੇ ਐ ਕਿ ਉਨ੍ਹਾਂ ਜਾਤੀ ਰੰਜਸ਼ਾਂ ਅਥਵਾ ਅਹੁਦਿਆਂ ਦੇ ਲਾਲਚ ਵਿਚ ਇਨਕਲਾਬ ਨੂੰ ਪਿੱਠ ਦਿਤੀ ਅਤੇ ਲੋਕਾਂ ਨਾਲ ਗ਼ਦਾਰੀ ਕੀਤੀ। ਜੇ ਸਾਡੀ ਪਾਰਟੀ ਨੇ ਵੀ ਅਜਿਹੇ ਵਿਰੋਧ ਦਾ ਸ਼ਿਕਾਰ ਹੋਣਾ ਏਂ, ਫਿਰ ਸੋਨੇ ਵਰਗੇ ਨੌਜਵਾਨ ਮਰਵਾਉਣ ਦਾ ਕੀ ਲਾਭ? ਕਾਹਨੂੰ ਤੇ ਚਾਰੂ ਵਿਚਕਾਰ ਤਰੇੜ ਕਿਸ ਪੱਖੋਂ ਆਈ? ਸਾਡੇ ਲਈ ਜਾਣਨਾ ਬੜਾ ਜ਼ਰੂਰੀ ਹੈ ਕਿਉਂਕਿ ਨਤੀਜੇ ਪਾਰਟੀ ਕੇਡਰ ਨੇ ਭੁਗਤਣੇ ਐ, ਦੂਜੇ ਲਫ਼ਜ਼ਾਂ ਵਿਚ ਅਸਾਂ ਭੁਗਤਣੇ ਹਨ।" ਮਿੰਦਰ ਨੇ ਸੰਖੇਪ ਵਿਚ ਪਾਰਟੀ ਵਰੋਧ ਦੀ ਤਾਰੀਖ਼ ਮੀਟਿੰਗ ਸਾਹਮਣੇ ਰਖ ਦਿੱਤੀ।

ਇਕ ਮਿੰਟ ਲਈ ਸਾਰੇ ਸੋਚਾਂ ਵਿਚ ਡੁੱਬ ਗਏ। ਮਿੰਦਰ ਦੇ ਇਤਿਹਾਸਕ ਸੱਚ ਨੂੰ ਉਹ ਅੱਖੋਂ ਪਰੋਖਾ ਵੀ ਨਹੀ ਕਰ ਸਕਦੇ ਸਨ। ਸਾਥੀਆਂ ਦੇ ਹੌਸਲੇ ਤੋੜਨ ਵਾਲਾ ਕਦਮ ਯਕੀਨਨ ਇਨਕਲਾਬ ਵਰੋਧੀ ਸੀ। ਉਹ ਲੋਕਾਂ ਦਾਂ ਭਰੋਸਾ ਹਰ ਹੀਲੇ ਜਿੱਤਣਾ ਚਾਹੁੰਦੇ ਸਨ। ਕਾਫ਼ੀ ਬਹਿਸ ਪਿੱਛੋਂ ਗੱਲ ਰਿੜਕੀ ਗਈ ਕਿ ਇਤਰਾਜ ਸੈਂਟਰ ਨੂੰ ਭੇਜਿਆ ਜਾਵੇ। ਲੀਡਰਸ਼ਿਪ ਵਿਚ ਤਬਦੀਲੀ ਦੇ ਕਾਰਨ ਜਾਣਨ ਲਈ ਇਕ ਬੰਦਾ ਦਾਰਜੀਲਿੰਗ ਘੱਲਣਾ ਚਾਹੀਦਾ ਹੈ।

"ਮੇਰਾ ਖ਼ਿਆਲ ਐ, ਇਹ ਡਿਊਟੀ ਧੀਰੋ ਨੂੰ ਦਿੱਤੀ ਜਾਵੇ।" ਹੁਕਮੇ ਨੇ ਕਾਮਰੇਡ ਧੀਰੋ ਦਾ ਨਾਂ ਪੇਸ਼ ਕਰ ਦਿੱਤਾ।

"ਨਹੀਂ, ਧੀਰੋ ਨਾਲ ਇਕ ਹੋਰ ਮਸਲਾ ਡਿਸਕਸ ਕਰਨਾ ਹੈ।" ਮਿਹਰ ਸਿੰਘ ਨੇ ਹੁਕਮੇ ਦੀ ਤਜਵੀਜ਼ ਨੂੰ ਕਿਸੇ ਦੀ ਤਾਈਦ ਕਰਨ ਤੋਂ ਪਹਿਲਾਂ ਹੀ ਕੱਟ ਦਿੱਤਾ। "ਇਹ ਡਿਊਟੀ ਮਿੰਦਰ ਨੂੰ ਹੀ ਦਿੱਤੀ ਜਾਵੇ। ਇਤਿਹਾਸਕ ਪੱਖੋਂ ਇਸ ਦੀ ਸਟੱਡੀ ਸਾਡੇ ਸਾਰਿਆਂ ਨਾਲੋਂ ਬਹੁਤੀ ਹੈ।"

ਸਕੱਤਰ ਦੀ ਤਜਵੀਜ਼ ਸਰਬ ਸੰਮਤੀ ਨਾਲ ਪਾਸ ਹੋ ਗਈ।

"ਹੁਣ ਧੀਰੋ ਦਾ ਮਾਮਲਾ ਵਿਚਾਰਿਆ ਜਾਵੇ?" ਪੀਤੂ ਨੂੰ ਮਿਹਰ ਸਿੰਘ ਰਾਹੀਂ ਉਸ ਦੀ ਕਰਤੂਤ ਦਾ ਪਤਾ ਲਗ ਚੁੱਕਾ ਸੀ।

"ਹਾਂ ਬਈ ਕਾਮਰੇਡ ਧੀਰੋ ਰਾਮ; ਤੂੰ ਮੰਡ ਵਿਚੋਂ ਦਿਹਾੜੀਦਾਰਾਂ ਦੀ ਜਥੇਬੰਦੀ ਦੇ ਕੰਮ ਨੂੰ ਵਿਚਾਲੇ ਛੱਡ ਕੇ ਕਿਉਂ ਭੋਜ ਆਇਆ?" ਸਕੱਤਰ ਨੇ ਲੰਮੇ ਸਾਹ ਨਾਲ ਆਪਣਾ ਆਫਰਿਆ ਗੁੱਸਾ ਰੋਕ ਲਿਆ।

ਪਲ ਪਲ ਬੱਗਾ ਪੀਲਾ ਹੁੰਦਾ ਜਾ ਰਿਹਾ ਧੀਰੋ; ਇਕਦਮ ਹੌਸਲਾ ਫੜ ਗਿਆ ਉਸ ਜਾਣਿਆਂ; ਅਸਲ ਗਲ ਦਾ ਕਿਸੇ ਨੂੰ ਪਤਾ ਨਹੀਂ।

"ਕਾਮਰੇਡ, ਮੈਂ ਭੱਜਿਆ ਨਹੀਂ ਮੈਨੂੰ ਖ਼ਬਰ ਮਿਲ ਗਈ ਸੀ, ਇਨਾਮ ਦੇ ਲਾਲਚ ਵਿਚ ਉਹ ਮੈਨੂੰ ਫੜਾਉਣ ਲੱਗੇ ਸਨ।"

"ਤੂੰ ਇਹ ਇਤਲਾਹ ਪਾਰਟੀ ਨੂੰ ਕਾਹਤੋਂ ਨਾ ਦਿੱਤੀ? ਕੌਣ ਫੜਾਉਣਾ ਚਾਹੁੰਦਾ ਸੀ ਤੈਨੂੰ?"

ਧੀਰੋ ਚੁਸਤੀ ਵਰਤ ਕੇ ਕਸੂਤਾ ਫਸ ਗਿਆ। ਉਸ ਪਾਲਿਸ਼ ਕੀਤਾ ਨਵਾਂ ਝੂਠ ਅੱਗੇ ਲੈ ਆਂਦਾ।

"ਮੈਂ ਬਿਹਾਰ ਨੂੰ ਉਠ ਗਿਆ ਸੀ।"

"ਬਿਨਾਂ ਇਤਲਾਹ ਦਿੱਤੇ?" ਮਿਹਰ ਸਿੰਘ ਦੀਆਂ ਨਜ਼ਰਾਂ ਇਕ ਦਮ ਭੁੱਖੇ ਬਾਘ ਵਾਂਗ ਦਗ ਉਠੀਆਂ।

"ਕਾਮਰੇਡ! ਮੈਂ ਇਸ ਰਵੱਈਏ ਦਾ ਮਤਲਬ ਨਹੀਂ ਸਮਝਿਆ?" ਚੀਨੀ ਦੂਤਾਵਾਸ ਨਾਲ ਸਬੰਧ ਹੋਣ ਕਾਰਨ ਧੀਰੋ ਪਾਰਟੀ ਵਿਚ ਆਪਣੀ ਅਹਿਮ ਪੋਜ਼ੀਸ਼ਨ ਸਮਝਦਾ ਸੀ। ਇਸ ਤਰ੍ਹਾਂ ਦੇ ਮਿਥ ਕੇ ਕੀਤੇ ਗਏ ਸਵਾਲ ਉਸ ਦੀ ਹੱਤਕ ਸਨ। ਆਪਣਾ ਪਰਭਾਵ ਬਣਾਈ ਰਖਦਿਆਂ ਵੀ ਉਹਦੀ ਰੂਹ ਲਰਜ਼ ਲਰਜ਼ ਜਾਂਦੀ ਸੀ। ਮਸੈਲੇ ਮੂੰਹ ਉਤੇ ਕਾਲਾ ਮੱਸਾ ਕੰਬ ਕੇ ਹੋਰ ਕਾਲਾ ਪੈ ਗਿਆ।

"ਮਤਲਬ ਮੇਰੇਆਰ ਹੁਣੇ ਦਸ ਦਿੰਦੇ ਆਂ। ਤੂੰ ਜਵਾਬ ਦੇਹ, ਤੈਨੂੰ ਕੌਣ ਫੜਾਉਣਾ ਚਾਹੁੰਦਾ ਸੀ?" ਪੀਤੂ ਨੇ ਜਟਕੇ ਸੁਭਾ ਨਾਲ ਮਿਹਰ ਸਿੰਘ ਦੀ ਹਮਾਇਤ ਵਿਚ ਥੋੜਾ ਕਰੜਾ ਹੋ ਕੇ ਪੁੱਛਿਆ।

ਬਾਕੀ ਐਗਜ਼ੈਕਟਿਵ ਆਪਣੀ ਥਾਂ ਹੈਰਾਨ ਸੀ। ਡਿਊਟੀ ਛੱਡਣਾ ਤੇ ਬਿਨਾਂ ਇਤਲਾਹ ਪੰਜਾਬੋਂ ਬਾਹਰ ਚਲੇ ਜਾਣਾ ਬੰਧੇਜ ਦੀ ਉਲੰਘਣਾ ਜ਼ਰੂਰ ਸੀ, ਪਰ ਧੀਰੋ ਨਾਲ ਮੁਲਜ਼ਮਾਂ ਵਾਲਾ ਸਲੂਕ? ਉਹ ਅਚੰਭੇ ਵਿਚ ਆ ਗਏ। ਧੀਰੋ ਨੇ ਕੋਈ ਉੱਤਰ ਦੇਣ ਦੀ ਥਾਂ ਚੁੱਪ ਸਾਧ ਲਈ। ਉਹਦੇ ਮਨ ਦਾ ਡਰ ਸੱਚ ਦਾ ਭੂਤਨਾ ਹੋ ਗਿਆ। ਉਹ ਸਾਰੀ ਗੱਲ ਦੀ ਤਹਿ ਤੱਕ ਪੁੱਜ ਕੇ ਅੰਦਰੋਂ ਹਿੱਲ ਚੁੱਕਾ ਸੀ। ਉਸ ਹੋਰ ਝੂਠ ਘੜਨ ਤੋਂ ਸੰਕੋਚ ਵਰਤ ਲਈ।

"ਭਰਾਵੋ!" ਮਿਹਰ ਸਿੰਘ ਨੇ ਇਕ ਖ਼ਾਸ ਜਜ਼ਬੇ ਨਾਲ ਬੋਲਦਿਆਂ ਪਾਰਟੀ ਮੈਂਬਰਾਂ ਦੇ ਧਿਆਨ ਆਪਣੀ ਵਲ ਖਿੱਚ ਲਏ। "ਇਹ ਦੋਸ਼ੀ ਹੀ ਨਹੀਂ, ਗ਼ੱਦਾਰ ਵੀ ਹੈ। ਇਸ ਤਰ੍ਹਾਂ ਦੀ ਕਮੀਨੀ ਹਰਕਤ ਬਾਰੇ ਤੁਸੀਂ ਸੋਚ ਵੀ ਨਹੀਂ ਸਕਦੇ। ਇਸ ਪਾਰਟੀ ਦੀ ਪਿੱਠ ਵਿਚ ਛੁਰਾ ਮਾਰ ਕੇ ਬੇਵਫਾਈ ਪੈਦਾ ਕੀਤੀ ਹੈ। ਜਿਸ ਭਾਂਡੇ ਵਿਚ ਖਾਧਾ; ਉਸੇ ਵਿਚ ਛੇਕ ਕੀਤਾ ਏ।"

"ਗੱਲ ਨੂੰ ਵਕੀਲਾਂ ਵਾਲੀ ਲੰਮੀ ਬਹਿਸ ਵਿਚ ਕਿਉਂ ਪਾਇਆ ਏ; ਅਸਲ ਦੋਸ਼ ਸਪੱਸ਼ਟ ਕਰੋ।" ਇਕ ਮੈਂਬਰ ਨੇ ਜਾਬਾਂ ਦੇ ਭੇੜ ਤੋਂ ਅਕੇਵਾਂ ਮਹਿਸੂਸ ਕੀਤਾ।

"ਇਹ ਕਮੀਨਾ, ਸੰਤਾ ਸਿੰਘ ਮੁਜ਼ਾਰੇ ਦੀ ਧੀ ਨਾਲ ਖਿਹ ਖਾਂਦਾ ਰਿਹਾ ਏ। ਇਨਕਲਾਬ ਦੇ ਲਾਰਿਆਂ ਵਿਚ ਜ਼ਮੀਨ ਦੀ ਮਾਲਕੀ ਬਖ਼ਸ਼ਦਾ ਰਿਹਾ ਏ । ਕੁੜੀ ਗਰਭਵਤੀ ਹੋ ਜਾਣ ਤੇ ਇਹ ਉਥੋਂ ਨੱਸ ਆਇਆ ਏ। ਨਤੀਜੇ ਵਜੋਂ ਸਾਡਾ ਕੋਈ ਆਦਮੀ ਮੰਡ ਵਿਚ ਹੁਣ ਪਨਾਹ ਨਹੀਂ ਲੈ-ਸਕਦਾ। ਸਾਡੀ ਪਾਰਟੀ ਨੂੰ ਇਖ਼ਲਾਕੀ ਪੱਖੋਂ ਕਿੰਨੀ ਹੀਣੀ ਬਣਾ ਕੇ ਰਖ ਦਿਤਾ। ਹੁਣ ਤੁਸੀਂ ਸੋਚ ਲਓ ?" ਮਿਹਰ ਸਿੰਘ ਨੇ ਗੱਲ ਨੰਗੀ ਕਰ ਕੇ ਥੁੱਕ ਘੁਟਦਿਆਂ ਸਾਰਿਆਂ ਦੇ ਮੂੰਹ ਤਾੜਨੇ ਸ਼ੁਰੂ ਕਰ ਦਿਤੇ।

ਧੀਰੋ ਦੇ ਸਿਰ ਢੀਮਲਾ ਆ ਵੱਜਾ। ਪਰ ਉਹ ਝਟ ਸੰਭਲ ਗਿਆ। ਕਿਸੇ ਦੇ ਕੁਝ ਵੀ ਆਖਣ ਤੋਂ ਪਹਿਲਾਂ ਬੋਲ ਪਿਆ।

"ਕਾਮਰੇਡ ! ਤੁਸੀਂ ਏਨੇ ਅਗਾਂਹ ਵਧੂ ਹੋ ਕੇ ਕੁਦਰਤੀ ਜਜ਼ਬੇ ਨੂੰ ਗ਼ਦਾਰੀ ਦੇ ਦੋਸ਼ ਨਾਲ ਕਿਵੇਂ ਮਿੱਕ ਸਕਦੇ ਹੋ ? ਚੀ ਗਵੇਰਾ ਕਿੰਨਾ ਵੱਡਾ ਗੁਰੀਲਾ ਲੀਡਰ ਹੋਇਆ ਏ। ਔਰਤ ਤਾਂ ਉਹਦੀ ਵੀ ਕਮਜ਼ੋਰੀ ਸੀ। ਕੋਈ ਵੀ ਉਹਦੇ ਇਨਕਲਾਬੀ ਰੋਲ ਉਤੇ ਉਂਗਲ ਨਹੀਂ ਰੱਖ ਸਕਿਆ।"

"ਧੀਰੋ ! ਇਹ ਪੰਜਾਬ ਐ। ਕਿਊਬਾ ਤੇ ਦੱਖਣੀ ਅਮਰੀਕਾ ਨਹੀਂ।" ਪੀਤੂ ਨੇ ਅਫਰੇਵੇਂ ਨਾਲ ਦੁੰਕਾਰਾ ਮਾਰਿਆ।

"ਅਸੀਂ ਤਾਂ ਸਾਰੇ ਵਾਰੰਟਡ ਆਂ, ਇਨਾਮੀ। ਇਉਂ ਸਾਨੂੰ ਲੋਕਾਂ ਕਦੋਂ ਪਨਾਹ ਦਿਤੀ।" ਮਿੰਦਰ ਨੇ ਦਿਲੀ ਅਫ਼ਸੋਸ ਨਾਲ ਸਿਰ ਮਾਰਿਆ।

"ਜਿਹੜੇ ਸਿੰਘ ਮੁਸਲਮਾਨ ਧਾੜਵੀਆਂ ਕੋਲੋਂ ਹਿੰਦੂ ਕੁੜੀਆਂ ਛੁਡਵਾਂਦੇ ਸਨ; ਜੇ ਤੇਰੇ ਵਰਗੇ ਹੁੰਦੇ; ਇਤਿਹਾਸ ਕਲੰਕਤ ਨਾ ਹੋ ਜਾਂਦਾ।" ਮਿਹਰ ਸਿੰਘ ਦੀਆਂ ਪਾੜ ਖਾਣੀਆਂ ਨਜ਼ਰਾਂ ਤੋਂ ਧੀਰੋ ਕੰਬ ਗਿਆ।

"ਕਾਮਰੇਡ, ਇਹ ਕਿਹੜੀ ਗੱਲ ਐ, ਜਿਸ ਨੂੰ ਤੁਸੀਂ ਐਨਾ ਸੀਰੀਅਸ ਲੈਂਦੇ ਓ। ਚਲੋ ਮੁਆਫ਼ੀ ਮੰਗ ਲੈਂਦਾ ਆਂ। ਤੁਸੀਂ ਪਾਰਟੀ ਦੀ ਬਦਨਾਮੀ ਸਮਝਦੇ ਹੋ ਤਾਂ ਕੁੜੀ ਨਾਲ ਵਿਆਹ ਕਰਵਾ ਲੈਂਦਾ ਹਾਂ।" ਧੀਰੋ ਮਨ ਦੇ ਵਲ ਹਾਲੇ ਵੀ ਨਹੀਂ ਕੱਢ ਰਿਹਾ ਸੀ ! ਉਹ ਕਿਸੇ ਤਰ੍ਹਾਂ ਵੱਲਾ-ਰੱਤੀਆਂ ਮਾਰ ਕੇ ਖਹਿੜਾ ਛੁਡਵਾਉਣਾ ਚਾਹੁੰਦਾ ਸੀ।

"ਜੇ ਅਸਾਂ ਲੋਕਾਂ ਨੂੰ ਕਰੈਕਟਰ ਪੱਖੋਂ ਸਿਦਕ ਹੀ ਨਾ ਵਖਾਇਆ, ਲੋਕ ਸਾਡੇ ਪਿੱਛੇ ਲਗ ਚੁੱਕੇ।" ਇਕ ਮੈਂਬਰ ਨੇ ਮੱਥਾ ਵੱਟਾਂ ਨਾਲ ਭਰਦਿਆਂ ਰਾਇ ਦਿਤੀ। "ਸਾਨੂੰ ਆਪਣੇ ਨੇਮਾਂ ਮੁਤਾਬਕ ਧੀਰੋ ਨੂੰ ਗੋਲੀ ਮਾਰ ਦੇਣੀ ਚਾਹੀਦੀ ਹੈ। ਤੇ ਸੰਤਾ ਸਿੰਘ ਦੀ ਇੱਜ਼ਤ ਜਿਵੇਂ ਬਚ ਸਕਦੀ ਹੈ, ਉਪਰਾਲਾ ਕਰਨਾ ਚਾਹੀਦਾ ਹੈ।"

"ਹਾਂ, ਅਸੂਲ ਦਾ ਪੈਮਾਨਾ ਸਾਡੇ ਸਾਥੀ ਲਈ ਬਦਲਣਾ ਨਹੀਂ ਚਾਹੀਦਾ। ਗ਼ੱਦਾਰੀ ਦੀ ਸਜ਼ਾ ਗੋਲੀ ਹੈ।" ਪੀਤੂ ਨੇ ਆਈ ਤਜਵੀਜ਼ ਦੀ ਡਟ ਕੇ ਪਰੋੜ੍ਹਤਾ ਕੀਤੀ।

"ਮੇਰੀ ਸਲਾਹ ਹੈ, ਗੋਲੀ ਨਾ ਮਾਰੋ; ਇਸ ਨੂੰ ਪਾਰਟੀ ਵਿਚੋਂ ਕੱਢ ਦੇਵੋ।" ਮਿੰਦਰ ਨੇ ਪਾਰਟੀ ਬੁਨਿਆਦ ਨੂੰ ਮੁਖ ਰਖਦਿਆਂ ਆਖਿਆ। ਉਹ ਚਾਹੁੰਦਾ ਸੀ, ਧੀਰੋ ਤੋਂ ਬਿਨਾਂ ਸਾਡੀ ਚੀਨੀ ਡਿਪਲੋਮੇਟਾਂ ਨਾਲ ਅੱਟੀ ਸੱਟੀ ਹੋ ਜਾਵੇ। ਧੀਰੋ ਨੂੰ ਗੋਲੀ ਮਾਰਨ ਨਾਲ ਉਹ ਗੁੱਸੇ ਵੀ ਹੋ ਸਕਦੇ ਸਨ।

"ਨਾਂਅ ! ਹਾੜੇ ਮੈਨੂੰ ਪਾਰਟੀ ਵਿਚੋਂ ਨਾ ਕੱਢੋ, ਨਸ਼ੰਗ ਗੋਲੀ ਮਾਰ ਦੇਵੋ।" ਧੀਰੋ ਨੇ ਧਾਹ ਮਾਰਦਿਆਂ ਪਾਰਟੀ ਦੀ ਵਫ਼ਾਦਾਰੀ ਦਾ ਵਾਸਤਾ ਪਾਇਆ। ਉਂਜ ਉਹ ਘਾਗ ਜਾਣ ਗਿਆ ਸੀ,

ਹੁਣ ਮੈਨੂੰ ਗੋਲੀ ਨਹੀਂ ਮਾਰਦੇ। ਉਸ ਆਪਣੇ ਅਸਰ ਵਾਲੇ ਮੈਂਬਰਾਂ ਵਲ ਆਪਣੇ ਹੱਕ ਦੀ ਹਾਮੀ ਭਰਵਾਉਣ ਲਈ ਬਾਰ ਬਾਰ ਸਿਰ ਦੇ ਇਸ਼ਾਰੇ ਮਾਰੇ। ਪਰ ਕੋਈ ਵੀ ਮੈਂਬਰ ਉਸ ਨੂੰ ਭੋਰਾ ਹਮਦਰਦੀ ਦੇਣ ਲਈ ਤਿਆਰ ਨਾ ਹੋਇਆ।

"ਇਹਦਾ ਗੁਨਾਹ ਕਿਵੇਂ ਵੀ ਮਾਫ਼ ਕਰਨ ਵਾਲਾ ਨਹੀਂ, ਇਸ ਪਾਰਟੀ ਨੂੰ ਦਾਗ਼ੀ ਕੀਤਾ ਹੈ।" ਮਿਹਰ ਸਿੰਘ ਗੋਲੀ ਮਾਰਨ ਦੇ ਹੱਕ ਵਿਚ ਸੀ।

ਧੀਰੋ ਨੂੰ ਗੋਲੀ ਮਾਰੀ ਜਾਵੇ ਜਾਂ ਪਾਰਟੀ ਵਿਚੋਂ ਕੱਢਿਆ ਜਾਵੇ, ਇਹ ਮਸਲਾ ਲੰਮੀ ਬਹਿਸ ਲੈ ਬੈਠਾ। ਧੀਰੋ ਆਪਣੀ ਥਾਂ ਵਾਸਤੇ ਪਾਉਂਦਾ ਰਿਹਾ ਕਿ ਇਨਕਲਾਬ ਦੇ ਰਾਹ ਵਿਚ ਇਹ ਮਾਮੂਲੀ ਗ਼ਲਤੀ ਐ, ਮੈਨੂੰ ਮਾਫ਼ ਕਰ ਦਿਓ। ਉਹ ਪਾਰਟੀ ਵਿਚ ਕਿਵੇਂ ਨਾ ਕਿਵੇਂ ਲੱਤਾਂ ਅੜਾਈ ਰਖਣਾ ਚਾਹੁੰਦਾ ਸੀ। ਪਾਰਟੀ ਵਿਚੋਂ ਨਿਕਲ ਕੇ ਚੀਨੀ ਸਲਾਹਕਾਰਾਂ ਦੀਆਂ ਨਜ਼ਰਾਂ ਵਿਚੋਂ ਹਮੇਸ਼ਾਂ ਲਈ ਮਰਦਾ ਸੀ। ਅਖ਼ੀਰ ਸਰਬਸੰਮਤੀ ਨਾਲ ਮਿੰਦਰ ਦੀ ਸਲਾਹ ਮੰਨ ਕੇ ਧੀਰੋ ਨੂੰ ਪਾਰਟੀ ਵਿਚੋਂ ਕੱਢ ਦਿਤਾ। ਨਾਲ ਹੀ ਉਸ ਨੂੰ ਖ਼ਬਰਦਾਰ ਕਰ ਦਿਤਾ : ਜੇ ਪਾਰਟੀ ਦਾ ਭੇਤ ਬਾਹਰ ਦਿਤਾ, ਗੋਲੀ ਦੀ ਸਜ਼ਾ ਤੇਰੇ ਲਈ ਜਿਉਂ ਦੀ ਤਿਉਂ ਕਾਇਮ ਰਹੇਗੀ, ਭਾਵੇਂ ਕਿਤੇ ਚਲਿਆ ਜਾਵੀਂ।

ਰੱਨਹਾਕੇ ਧੀਰੋ ਨੇ ਈਮਾਨਦਾਰੀ ਨਾਲ ਪਾਰਟੀ ਦੇ ਹਥਿਆਰ ਮੀਟਿੰਗ ਵਿਚ ਰੱਖ ਦਿਤੇ।

## 19

## ਓਇ ਹਰਿ ਕੇ ਸੰਤ ਨਾ ਆਖੀਅਹਿ, ਬਾਨਾਰਸ ਕੇ ਠੱਗ

ਬਲ੍ਹਾੜ ਵਾਲੇ ਸੰਤਾਂ ਦਾ ਦੀਵਾਨ ਪੁੰਨਿਆਂ ਵਾਲੀ ਰਾਤ ਨੂੰ ਬੜੇ ਠਾਠ ਨਾਲ ਸਜਿਆ ਹੋਇਆ ਸੀ। ਕੀਰਤਨੀ ਜਥਾ ਹਾਰਮੋਨੀਅਮ, ਜੋੜੀ ਅਤੇ ਕੈਂਸੀਆਂ ਦੀ ਸੁਰ ਵਿਚ ਸੰਗਤਾਂ ਨੂੰ ਸੰਗਤਾਂ ਨੂੰ ਵਿਸਮਾਦ ਵੰਡ ਰਿਹਾ ਸੀ :

'ਹਰਿ ਜੀ ਆਪਣੇ ਮੰਦਰ ਵਿਚ ਆਏ, ਲਗ ਰਹੀਆਂ ਫੁਲਝੜੀਆਂ।'

ਰਾਗੀ ਭਾਈਆਂ ਦੀਆਂ ਪੋਚਵੀਆਂ ਸਫ਼ੈਦ ਪੱਗਾਂ ਲਿਵਲੀਨ ਹੋਣ ਦੇ ਇਸ਼ਾਰੇ ਵੰਡ ਰਹੀਆਂ ਸਨ। ਬਿਜਲੀ ਦੇ ਰੰਗ ਬਰੰਗੇ ਬਲਬ ਤੇ ਟਿਯੂਬਾਂ ਨੇ ਵਾਅਕਈ ਫੁਲਝੜੀਆਂ ਲਾਈਆਂ ਹੋਈਆਂ ਸਨ। ਇਕ ਸੇਵਕ ਗੁਲਾਬਦਾਨੀ ਵਿਚੋਂ ਜੁੜੀ ਸੰਗਤ ਉਤੇ ਇਤਰ ਛਿੜਕ ਰਿਹਾ ਸੀ। ਹਰਿ ਜੀ ਜੇ ਅਜਿਹੀ ਸੁੰਦਰ ਤੇ ਰੰਗ ਸੁਗੰਧ ਵਾਲੀ ਥਾਂ ਨਹੀਂ ਆਵੇਗਾ ਤਾਂ ਹੋਰ ਖੂੰਜੇ ਦੇ ਪਿੰਡ ਨੰਗਲਾਂ ਦੇ ਮਜ਼ਬੀ ਵਿਹੜੇ ਆਵੇਗਾ। ਹਰਿ ਜੀ ਦਾ ਸਰੂਪ ਸੰਤ ਮਹਾਰਾਜ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬੀੜ ਤੋਂ ਭੋਰਾ ਕੁ ਨੀਵੇਂ ਸਫ਼ੈਦ ਸੰਗਮਰਮਰ ਦੀ ਅੰਬਾਰੀ ਵਿਚ ਮਖ਼ਮਲ ਦੇ ਗੁਦੇਲਾ-ਆਸਣ ਉਤੇ ਬਰਾਜਮਾਨ ਸੀ। ਮਹਾਰਾਜ ਦੇ ਫੈਲਰੇ ਕਾਲੇ ਸ਼ਾਹ ਦਾਅੜੇ ਵਿਚ ਵਿਰਲਾ ਵਿਰਲਾ ਧੌਲਾ ਉਤਰ ਕੇ ਚਿਹਰੇ ਨੂੰ ਨਿਰਾ ਨੂਰ ਅਤੇ ਹੋਰ ਤੇਜਸਵੀ ਬਣਾ ਰਿਹਾ ਸੀ। ਅਰਦਲ ਵਿਚ ਖਲੋਤੇ ਸੇਵਾਦਾਰ ਚਿੱਟੇ ਲੰਮੇ ਚੋਲਿਆਂ ਨਾਲ ਸਵਰਗ ਦੇ ਦੇਵਤੇ ਲਗਦੇ ਸਨ। ਮਿੱਠੀ ਠੰਢ, ਹਸਦੀ ਚਾਨਣੀ ਸਰੂ ਅਤੇ ਸਫ਼ੈਦਿਆਂ ਦੀ ਸੁੱਤੀ ਸੁੱਤੀ ਹਰਿਆਵਲ ਅਤੇ ਬਿਜਲੀ ਦਾ ਗੋਰਾ ਚਾਨਣ ਸ਼ਾਂਤੀ ਨੂੰ ਥਾਪੜੀਆਂ ਦੇ ਰਿਹਾ ਸੀ। ਸਾਰੇ ਦੀਵਾਨ ਵਿਚ ਵਾਲ ਹਿੱਲਦਾ ਵੀ ਅਨੁਭਵ ਹੁੰਦਾ ਸੀ। ਜੁੜੇ ਹੱਥ, ਮੁੱਟੀਆਂ ਅੱਖਾਂ ਆਪਣੇ ਹਰਿ ਜੀ ਵਿਚ ਅਨੰਦੋ ਅਨੰਦ ਹੋਈਆਂ ਪਈਆਂ ਸਨ।

ਆਉਣ ਵਾਲੇ ਸ਼ਰਧਾਲੂ ਸੰਤਾਂ ਨੂੰ ਇਕ ਦਮੜੇ ਤੋਂ ਦਸਾਂ ਦੇ ਨੋਟ ਤੱਕ ਮੱਥਾ ਟੇਕਦੇ, ਮੁੜ ਗੁਰੂ ਗ੍ਰੰਥ ਸਾਹਿਬ ਨੂੰ ਸੀਸ ਝੁਕਾਂਦੇ। ਹੁਕਮੇ ਨੇ ਦੀਵਾਨ ਵਿਚ ਬੈਠੇ ਤਕਰੀਬਨ ਦੋ ਹਜ਼ਾਰ ਦੇ ਇਕਠ ਨੂੰ ਤਾੜਿਆ। ਭੁੱਖਾਂ ਅਤੇ ਥੁੜਾਂ ਮਾਰਿਆ ਅਨਾੜੀ ਮਨੁੱਖ, ਕਿਸੇ ਨੂੰ ਵੀ ਆਪਣੀ ਸ਼ਰਧਾ

ਪੂੰਜੀ ਦੇ ਸਕਦਾ ਹੈ। ਉਹਦੇ ਲਈ ਕੋਈ ਵੀ ਗਿਆਨ, ਸਿਧਾਂਤ ਅਥਵਾ ਗੁਰੂ ਗਰੰਥ ਨਾਲੋਂ ਦੇਹ-ਧਾਰੀ ਗੁਰੂ ਵੱਡਾ ਹੈ। ਦੇਹਧਾਰੀ ਬੋਲ ਕੇ, ਬਚਨ ਦੇ ਕੇ, ਕਮਜ਼ੋਰ ਇਰਾਦੇ ਨੂੰ ਬਲਵਾਨ ਤਾਂ ਕਰਦਾ ਹੈ। ਕਿਤਾਬੀ ਗਿਆਨ ਖ਼ੁਰਨ ਨਾਲ ਹੀ ਮਨ ਨੂੰ ਕਾਟ ਕਰੇਗਾ। ਅਵਿੱਦਤ ਮਨੁੱਖ ਦੇਹਧਾਰੀ ਗੁਰੂ ਦੀ ਗੁਲਾਮੀ ਤੋਂ ਕਿਵੇਂ ਵੀ ਖਹਿੜਾ ਨਹੀਂ ਛੁਡਵਾ ਸਕਦਾ। ਇਸ ਤਰ੍ਹਾਂ ਦੇ ਠਾਠ ਤੇ ਮਜ਼ਬੀ ਇਦਾਰੇ ਸਭ ਮਨੁੱਖ ਨੂੰ ਮੂਰਖ ਤੇ ਗੁਲਾਮ ਬਣਾਈ ਰੱਖਣ ਦੀਆਂ ਥਿਰਾਂ ਬਣ ਗਏ ਹਨ। ਸਰਮਾਏਦਾਰੀ ਸਮਾਜ ਦੀ ਪਕੜ ਕਰਮਾਂ ਦੇ ਉਪਦੇਸ਼ ਨਾਲ ਹੋਰ ਮਜ਼ਬੂਤ ਹੋ ਰਹੀ ਹੈ। ਇਹ ਅਧਿਆਤਮੀ ਕਰਮਕਾਂਡ ਸਾਡੇ ਕਲਚਰ ਦਾਂ ਹਿੱਸਾ ਹੈ; ਜਿਹੜਾ ਸਮਾਜੀ ਕੋਹੜ ਹੋ ਕੇ ਰਹਿ ਗਿਆ ਹੈ। ਪਰ ਊਣੇ ਮਨੁੱਖ ਦੀ ਮਾਨਸਕ ਤਸੱਲੀ ਲਈ ਕੁਝ ਤਾਂ ਚਾਹੀਦਾ ਹੈ। ਪੁਰਾਣੀ ਕਮੀਜ਼ ਮਨੁੱਖ ਉਦੋਂ ਹੀ ਗਲੋਂ ਲਾਹੁੰਦਾ ਏ, ਜਦੋਂ ਨਵੀਂ ਤਿਆਰ ਹੋਵੇ। ਪੱਕਾ ਅਸੀਂ ਪਾ ਕੇ ਦੇ ਨਹੀਂ ਸਕੇ, ਕੱਚਾ ਇਹ ਕਿਉਂ ਢਾਹੁਣ-। ਆਰਥਕ ਥੁੜਾਂ ਦੇ ਮਾਰੇ ਲੋਕਾਂ ਨੂੰ ਸਾਧਾਂ ਸੰਤਾਂ ਦੀ ਸ਼ਰਧਾ ਤੋਂ ਹਾਲੇ ਰੋਕਿਆ ਨਹੀਂ ਜਾ ਸਕਦਾ। ਦੂਜੇ ਬੰਨੇ ਕਈ ਸਾਧ ਸੰਤ ਸਾਧਾਰਨ ਬੰਦਿਆਂ ਨਾਲੋਂ ਵੀ ਵਧ ਭਟਕੇ ਹੋਏ ਹਨ। ਇਹਨਾਂ ਦਾ ਚੈਨ ਗਵਾਚ ਗਿਆ ਹੈ। ਰੇਸ਼ਮਾਂ ਉਤੇ ਵੀ ਇਹਨਾਂ ਨੂੰ ਨੀਂਦ ਨਹੀਂ ਆਉਂਦੀ। ਛੱਤੀ ਪ੍ਰਕਾਰ ਦੇ ਭੋਜਨਾਂ ਵਿਚ ਇਹਨਾਂ ਨੂੰ ਭੁੱਖ ਨਹੀਂ ਲਗਦੀ। ਮਿਹਨਤ ਅਤੇ ਆਦਰਸ਼ ਤੋਂ ਉਖੜਿਆ ਮਨੁੱਖ ਕੁਰਾਹੀਆ ਹੈ। ਸਮਾਜ ਦਾ ਸਾਂਝਾ ਮਨੁੱਖ ਕਦੋਂ ਅੱਗੇ ਆਇਆ? ਉਸ ਸਾਂਝਾ ਸਮਾਜ ਕਦੋਂ ਸਿਰਜਿਆ? ਹੁਕਮੇ ਨੇ ਮਹਿਸੂਸ ਕੀਤਾ, ਦੀਵਾਨ ਵਿਚ ਇਕ ਚੁਪੀਤੀ ਉਸਲਵੱਟ ਪੈਦਾ ਹੋ ਗਈ ਹੈ। ਕੀਰਤਨ ਬੰਦ ਹੋ ਚੁੱਕਾ ਸੀ। ਸੰਤ ਮਹਾਰਾਜ ਖਲੋਤੇ ਊਨੀ ਮਾਲਾ ਫੇਰ ਰਹੇ ਸਨ। ਉਹ ਦੂਰੋਂ ਦੂਰੋਂ ਆਈ ਸੰਗਤ ਨੂੰ ਆਪਣੇ ਦਰਸ਼ਨਾਂ ਨਾਲ ਨਿਹਾਲ ਕਰ ਰਹੇ ਸਨ। ਭੋਰੇ ਜਾਣ ਤੋਂ ਪਹਿਲਾਂ ਉਹਨਾਂ ਪਰਬਚਨ ਕਰਨੇ ਸ਼ੁਰੂ ਕੀਤੇ :

"ਗੁਰੂ ਨਾਨਕ ਦੀ ਸਾਜੀ ਨਿਵਾਜੀ ਸਾਧ ਸੰਗਤ ਜੀਓ! ਮੈਂ ਤਾਂ ਗੁਰੂ ਘਰ ਦਾ ਟਹਿਲੂਆ ਹਾਂ, ਤੁਹਾਡਾ ਕੂਕਰ। ਤੁਹਾਡੀ ਦਸਾਂ ਨਹੁੰਆਂ ਦੀ ਕਮਾਈ ਦੇ ਜੂਠੇ ਟੁਕੜੇ ਖਾਣ ਵਾਲਾ।"

ਸੰਗਤ ਵਿਚ ਇਕਦਮ 'ਵਾਹਿਗੁਰੂ, ਧੰਨ ਮਹਾਰਾਜ, ਧੰਨ ਤੁਹਾਡੀ ਕਮਾਈ ਬਾਬਿਓ।' ਦੀਆਂ ਠੰਢੀਆਂ ਆਵਾਜ਼ਾਂ ਆਉਣ ਲਗ ਪਈਆਂ। ਹੁਕਮੇ ਨੇ ਆਪੇ ਨੂੰ ਪੜਚੋਲਿਆ : ਸਾਨੂੰ ਸਾਡੀ ਹਾਊਮਾ ਲੋਕਾਂ ਵਿਚ ਨਿਰਮਾਣ ਨਹੀਂ ਹੋਣ ਦੇਂਦੀ। ਨਿਰਮਾਣ ਹੋਏ ਬਿਨਾਂ ਅਸੀਂ ਲੋਕਾਂ ਦੇ ਦਿਲ ਵਿਚ ਨਹੀਂ ਵੜ ਸਕਦੇ। ਸੰਤਾਂ ਵਿਆਖਿਆਨ ਜਾਰੀ ਰਖਿਆ।

"ਗੁਰੂ ਘਰ ਦੇ ਪਿਆਰਿਓ! ਘੋਰ ਕਲਜੁਗ ਆ ਰਿਹਾ ਹੈ। ਮਾਂ ਪੁੱਤ ਨੂੰ ਨਹੀਂ ਪਛਾਣੇਗੀ। ਭਰਾ ਭਰਾ ਨੂੰ ਵੱਢੇਗਾ। ਮਾਪੇ ਧੀਆਂ ਦਾ ਮਾਸ ਖਾਣਗੇ। ਕਾਮ, ਕਰੋਧ, ਲੋਭ, ਮੋਹ ਤੇ ਹੰਕਾਰ ਦੇ ਦਰਿਆ ਠਾਠਾਂ ਮਾਰ ਰਹੇ ਐ। ਵਿਸ਼ੇ ਵਕਾਰਾਂ ਵਿਚ ਮਤਿਆ ਮਨੁੱਖ, ਪੰਡ ਭਾਰੀ ਕਰ ਬੈਠਾ ਹੈ। ਇਸ ਤੋਂ ਪਾਪਾਂ ਦਾ ਭਾਰ ਚੱਕ ਕੇ ਪਾਰ ਜਾਇਆ ਨਹੀਂ ਜਾਣਾ। ਕਰਮਾਂ ਨਾਲ ਮਿਲੀ ਮਨੁੱਖਾ ਦੇਹੀ ਇਸ ਅਜਾਈਂ ਗਵਾ ਲੈਣੀ ਹੈ। ਭਾਈ ਗੁਰਮੁਖੋ! ਕਲਜੁਗ ਵਿਚ ਪਾਰ ਲਗਣ ਵਾਸਤੇ ਗੁਰਾਂ ਨੇ ਬੇੜਾ ਤਿਆਰ ਕੀਤਾ ਹੈ ਤੇ ਨਾਮ; ਭਾਈ ਉਹਦਾ ਮਲਾਹ ਹੈ। ਨਾਮ ਹੀ ਤਰਨ ਤਾਰਨ ਬਾਬਾ ਹੈ। ਇਹ ਨਾਮ ਹੀ ਤੁਹਾਨੂੰ ਭਵਜਲ ਵਿਚੋਂ ਪਾਰ ਲਾ ਸਕਦਾ ਹੈ। ਧਰਮਰਾਜ ਅੱਗੇ ਕੋਈ ਚੁਸਤੀ ਚਲਾਕੀ ਨਹੀਂ ਚਲਣੀ। ਉਥੇ ਤਾਂ ਗੁਰਮੁਖੋ ਦੁੱਧੋਂ ਪਾਣੀ ਛਾਣੀਦਾ ਏ। ਉਥੇ ਕਿਹੜਾ ਵਕੀਲ ਕਰ ਲਉਗੇ। ਧਰਮਰਾਜ ਦੀ ਅਦਾਲਤ ਵਿਚ ਨਾਮ ਤੁਹਾਡਾ ਵਕੀਲ ਬਣੇਗਾ, ਤੁਹਾਨੂੰ ਬੰਨ੍ਹਿਆਂ ਨੂੰ ਛੁਡਾਵੇਗਾ। ਪਿਆਰਿਓ! ਨਾਮ ਜਪੋ, ਲੇਖਾ ਦਿਤੇ ਬਿਨਾਂ ਛੁਟਕਾਰਾ ਨਹੀਂ ਸਵਾਸ ਸਵਾਸ ਨਾਮ ਜਪੋ।"

ਬਾਬਿਆਂ ਦੇ ਬਚਨ ਸੁਣਦਾ ਜਗਮਿੰਦਰ ਸੋਚਣ ਲਗ ਪਿਆ : ਮਾਨਸਕ ਡਰ ਪਾਇਆਂ ਵੀ ਲੋਕ ਆਪਣੇ ਵੱਲ ਖਿੱਚੇ ਜਾਂਦੇ ਹਨ। ਪੁਰਾਣੀ ਕਲਚਰ ਵਿਚੋਂ ਗੁਣ ਵਾਲੀਆਂ ਗੱਲਾਂ ਸਾਨੂੰ ਵਰਤ ਲੈਣੀਆਂ ਚਾਹੀਦੀਆਂ ਹਨ। ਅਰਦਾਸ ਹੋ ਜਾਣ ਪਿੱਛੋਂ ਸੰਤ ਮਹਾਰਾਜ ਨੋਟਾਂ ਦਾ ਉਸਰਿਆ ਢੇਰ ਛਡ ਕੇ ਤੁਰ ਚਲੇ । ਉਹਨਾਂ ਦੇ ਅੱਗੇ ਪਿੱਛੇ ਸੇਵਕ ਸਨ। ਲੋਕਾਂ ਦੀ ਭੀੜ ਬਾਬਿਆਂ ਦੇ ਚਰਨ ਛੋਹਣ ਲਈ ਵਾਹੋਦਾਹ ਹੋ ਰਹੀ ਸੀ । ਹੁਕਮੇ ਨੇ ਪੀਤੂ, ਬੁੱਚੇ ਅਤੇ ਮਿੰਦਰ ਨੂੰ ਸੈਨਤ ਮਾਰ ਕੇ ਉਠਾ ਲਿਆ। ਸੰਤਾਂ ਦੇ ਭੋਰੇ ਨੂੰ ਜਾਣ ਤੋਂ ਪਹਿਲਾਂ, ਇਕ ਖ਼ਾਸ ਦਰਵਾਜ਼ਾ ਪੈਂਦਾ ਸੀ, ਜਿਸ ਉਤੇ ਖਲੋਤਾ ਬੰਦੂਕਧਾਰੀ ਸੇਵਕ ਕਿਸੇ ਨੂੰ ਅਗਾਂਹ ਨਹੀਂ ਜਾਣ ਦੇਂਦਾ ਸੀ। ਸੰਤ ਮਹਾਰਾਜ ਦੀ ਇਕ ਹੋਰ ਸਮਕਾਲੀ ਗੱਦੀਦਾਰ ਸੰਤ ਨਾਲ ਸਿਰਵੱਢਵੀਂ ਲਗਦੀ ਸੀ। ਏਸੇ ਲਈ ਉਹ ਆਪਣੇ ਨਾਲ ਵਿਸ਼ਵਾਸ ਪਾਤਰ ਹਥਿਆਰਬੰਦ ਲਸੰਸੀਏ ਨੂੰ ਰਖਦਾ ਸੀ । ਬਾਰ ਅੱਗੇ ਹਮੇਸ਼ਾਂ ਬੰਦੂਕ ਦਾ ਪਹਿਰਾ ਰਹਿੰਦਾ। ਸਾਰੇ ਹਾਲਾਤ ਤੇ ਆਲਾ ਦੁਆਲਾ ਪੀਤੂ ਪਹਿਲੋਂ ਹੀ ਦੋ ਵਾਰ ਆ ਕੇ ਤਾੜ ਗਿਆ ਸੀ। ਉਸ ਸੇਵਕ ਭਾਈ ਨੂੰ ਹੱਥ ਜੋੜ ਕੇ ਸਿਰ ਝੁਕਾਂਦਿਆਂ ਬੇਨਤੀ ਕੀਤੀ :

"ਭਾਈ ਗੁਰਮੁਖਾ ! ਪਹਿਰਾ ਤੇਰੀ ਥਾਂ ਅਸੀਂ ਦੇਂਦੇ ਆਂ। ਮਹਾਰਾਜ ਜੀ ਨੂੰ ਆਖਣਾ, ਸਾਨੂੰ ਡਿਹਰਾਦੂਨ ਦੀ ਟਰਾਂਸਪੋਰਟ ਸੰਗਤ ਨੇ ਭੇਜਿਆ ਹੈ। ਅਸੀਂ ਬਾਬਿਆਂ ਲਈ ਕੁਝ ਭੇਟਾ ਲੈ ਕੇ ਆਏ ਆਂ। ਮਹਾਰਾਜ ਜੀ ਨੂੰ ਡਿਹਰਾਦੂਨ ਦਰਸ਼ਨਾਂ ਲਈ ਮੰਗਵਾਉਣਾ ਏ। ਅਸਾਂ ਇਕੱਲਿਆਂ ਮਿਲਣਾ ਏ। ਸਾਡਾ ਇਹ ਸੁਨੇਹਾ ਅੰਦਰ ਭੇਜ ਦੇਵੋਂ।"

ਸੇਵਕ ਡਿਹਰਾਦੂਨ ਦੇ ਟਰਾਂਸਪੋਰਟਰਾਂ ਦਾ ਨਾਂ ਸੁਣ ਕੇ ਖ਼ੁਸ਼ ਹੋਣੋਂ ਰਹਿ ਨਾ ਸਕਿਆ।

"ਤੁਸੀਂ ਗੁਰਮੁਖੋ, ਬਸ ਦੋ ਮਿੰਟ ਅਟਕੋ, ਮੈਂ ਮਹਾਰਾਜ ਨੂੰ ਜ਼ਰੂਰ ਮਨਾ ਕੇ ਆਵਾਂਗਾ, ਉਂਜ ਐਨੀ ਰਾਤ ਗਏ ਉਹ ਕਿਸੇ ਨੂੰ ਨਹੀਂ ਮਿਲਦੇ। ਤੁਸੀਂ ਦੂਰੋਂ ਆਏ ਓ, ਤੇ...।" ਉਹ ਗੱਲ ਵਿਚਾਲੇ ਛਡ ਲੰਮਿਆਂ ਕਦਮਾਂ ਨਾਲ ਵਿਹੜਾ ਪਾਰ ਕਰ ਗਿਆ। ਜਾਂਦਿਆਂ ਹੀ ਸੇਵਕ ਨੇ ਠੋਲਾ ਮਾਰ ਕੇ ਬਾਰ ਖੋਲ੍ਹ ਲਿਆ ਅਤੇ ਪੌੜੀਆਂ ਉਤਰਦਾ ਬੋਲਿਆ :

"ਪਿਆਰਿਓ, ਡਿਹਰਾਦੂਨ ਦੇ ਟਰਾਂਸਪੋਰਟ ਭਾਈ ਆਏ ਐ। ਤੁਹਾਨੂੰ ਉਥੇ ਸੱਦਿਆ ਏ ਤੇ ਕੁਝ ਨਕਦ-ਨਾਮਾ ਭੇਟਾ ਵਜੋਂ ਨਾਲ ਲੈ ਕੇ ਆਏ ਐ।"

"ਲਿਆਓ ! ਲਿਆਉਂਦਾ ਕਾਹਤੋਂ ਨਹੀਂ ?" ਸੰਤ ਜੀ ਨੇ ਭਰਗਲਦਿਆਂ ਆਖਿਆ "ਉਹਨਾਂ ਨੂੰ ਬਾਹਰ ਕਿਉਂ ਸੁੱਕਣੇ ਪਾਇਆ ਏ ? ਕੋਈ ਚਾਹ ਪਾਣੀ ਦੀ ਸੇਵਾ ਪੁੱਛੀ ਸੀ ?"

"ਮਹਾਰਾਜ ਇਹ ਤਾਂ ਗ਼ਲਤੀ ਹੋ ਗਈ ।" ਸੇਵਕ ਨੂੰ ਖ਼ੁਸ਼ੀ ਵਿਚ ਖ਼ਿਆਲ ਹੀ ਨਹੀਂ ਆਇਆ ਸੀ।

"ਤੂੰ ਬੜਾ ਗਧਾ ਏਂ। ਜਾਹ ਪਹਿਲਾਂ ਮੇਰੇ ਕੋਲ ਭੇਜ ਉਹਨਾਂ ਨੂੰ ?"

"ਉਹ ਤੁਹਾਨੂੰ ਇਕੱਲਿਆਂ ਨੂੰ ਮਿਲਣਾ ਚਾਹੁੰਦੇ ਐ ।"

"ਤੇ ਆਹੋ, ਆਉਣ ਤਾਂ ਦੇਹ ?"

ਸੇਵਕ ਨੇ ਬਾਹਰ ਆ ਕੇ ਵਾਰੰਟਡ ਸੰਗਤ ਨੂੰ ਹੱਥ ਮਾਰ ਦਿੱਤਾ। ਉਹ ਚਾਰੇ ਗੁਰਮੁਖਾਂ ਵਾਲੀ ਤੋਰ ਚਲ ਪਏ। ਬਾਰ ਅੱਗੇ ਆ ਕੇ ਬੁੱਚੇ ਨੇ ਗਲ ਪਰਨਾ ਪਾ ਕੇ ਲੰਮੀ ਪਰਨਾਮ ਕੀਤੀ। ਉਹਦੇ ਲਮਕਦਾ ਕਾਰਤੂਸਾਂ ਵਾਲਾ ਝੋਲਾ ਖੇਸ ਦੀ ਬੁੱਕਲ ਵਿਚ ਘੋੜੇ ਦੇ ਤੋਬਰੇ ਵਾਂਗ ਹਿੱਕ ਹੇਠਾਂ ਲਮਕ ਗਿਆ । ਪੀਤੂ ਮੂੰਹ ਵਿਚ 'ਸਤਿਨਾਮ ਵਾਹਿਗੁਰੂ' ਜਪਦਾ ਆ ਰਿਹਾ ਸੀ। ਹੁਕਮੇ ਤੇ ਮਿੰਦਰ ਨੇ ਕੋਈ ਡਿੰਬ ਨਾ ਧਾਰਿਆ। ਪਰ ਉਹ ਸਾਊ ਸੇਵਕਾਂ ਵਾਂਗ ਪੌੜੀਆਂ ਉਤਰਦੇ ਗਏ। ਜਦੋਂ ਬੁੱਚੇ ਨੇ ਅੱਗੇ ਵਧ ਕੇ ਮਹਾਰਾਜ ਦੇ ਪੈਰੀਂ ਹੱਥ ਲਾਏ; ਪੀਤੂ ਨੇ ਉਸ ਬੇਧਿਆਨੀ ਵਿਚ ਅੰਦਰੋਂ ਚਿਟਕਣੀ ਚਾੜ੍ਹ ਦਿੱਤੀ।

ਸੰਤ ਮਹਾਰਾਜ ਦਾ ਇਕ ਦਮ ਮੂੰਹ ਉਡ ਗਿਆ : ਇਹ ਤਾਂ ਡਿਹਰਾਦੂਨ ਵਾਲੀ ਸੰਗਤ ਨਹੀਂ। ਘਾਟ ਘਾਟ ਦਾ ਪਾਣੀ ਪੀਣ ਵਾਲਾ ਸਾਧ, ਬੰਦੇ ਕੁਬੰਦੇ ਜ਼ਰੂਰ ਪਛਾਣਦਾ ਸੀ। ਪਹਿਲੀ ਉਮਰ ਵਿਚ ਉਹ ਰੱਜ ਕੇ ਬਦਮਾਸ਼ੀ ਹੰਢਾ ਚੁੱਕਾ ਸੀ। ਮਿੰਦਰ ਨੇ ਝਟ ਆਸੇ ਪਾਸੇ ਹੋਣ ਤੋਂ ਪਹਿਲਾਂ ਪਸਤੌਲ ਉਸ ਦੀ ਹਿੱਕ ਉਤੇ ਰੱਖ ਦਿੱਤਾ। ਬੋਲਣਾ ਤਾਂ ਕਿਤੇ ਭੈ ਵਿਚ ਸੰਤ ਮਹਾਰਾਜ ਦਾ ਸਾਹ ਵੀ ਰੁਕ ਗਿਆ। ਇਕ ਮਿੰਟ ਦੋਹਾਂ ਧਿਰਾਂ ਵਿਚੋਂ ਕੋਈ ਨਾ ਬੋਲਿਆ। ਇਕ ਦੂਜੇ ਦੇ ਮਨਾਂ ਨੂੰ ਜਾਂਚਦੇ ਤਾੜਦੇ ਤੇ ਤੋਲਦੇ ਰਹੇ। ਹੁਕਮਾ ਘੰਟੀ ਦੀ ਸਵਿੱਚ ਭਾਲ ਰਿਹਾ ਸੀ, ਮਤਾ ਡਰਿਆ ਸਾਧ ਨੱਪ ਹੀ ਦੇਵੇ। ਕਮਰੇ ਵਿਚ ਗੁਲਾਬ ਅਤੇ ਚਮੇਲੀ ਦੀ ਮਹਿਕ ਦੁੱਧੀਆ ਚਾਨਣ ਵਿਚ ਤਾਰੀਆਂ ਲਾ ਰਹੀ ਸੀ। ਬੁੱਧੇ ਨੇ ਚੌੜੀਆਂ ਨਾਸਾਂ ਰਾਹ 'ਸੂੰਅ ਸੂੰਅ' ਕਰ ਕੇ ਮਹਿਕ ਪੀਣੀ ਸ਼ੁਰੂ ਕਰ ਦਿੱਤੀ। ਉਹ ਪਲੰਘ ਉਤੇ ਰੇਸ਼ਮੀ ਚਾਦਰ ਨਾਲ ਢੱਕਿਆ ਗਲੀਚਾ, ਮਖ਼ਮਲੀ ਰਜਾਈ ਅਤੇ ਵੇਲਦਾਰ ਆਦਮ ਕੱਦ ਸ਼ੀਸ਼ੇ ਵੇਖ ਕੇ ਬੌਂਦਲ ਹੀ ਗਿਆ। ਉਸ ਕੂਲੀ ਅਤੇ ਨੀਲੀ ਭਾਹ ਮਾਰਦੀ ਮਖ਼ਮਲ ਉਤੇ ਆਪਣਾ ਖਰਖਰੇ ਵਰਗਾ ਹੱਥ ਫੇਰਿਆ।

"ਵਾਹ, ਐਨੀ ਕੂਲੀ, ਨਹੀਂ ਰੀਸਾਂ ਓਏ ਬਨਾਰਸ ਦਿਆ ਠੱਗਾ।" ਉਹ ਆਪ ਮੁਹਾਰਾ ਹੀ ਕਹਿ ਗਿਆ: ਸ਼ੀਸ਼ੇ ਵਿਚ ਉਸ ਨੂੰ ਆਪਣੇ ਮੋਟੇ ਬੁੱਲ੍ਹ, ਸੁੱਜੇ ਸੁੱਜੇ ਪਰਤੀਤ ਹੋਏ। ਪੱਗ ਦੇ ਪੇਚ ਹੇਠੋਂ ਨਿਕਲਿਆ ਉਸ ਦਾ ਵੱਢਿਆ ਕੰਨ ਕੁੱਕੜ ਦੀ ਕਲਗੀ ਵਾਂਗ ਖਲੋਤਾ ਦਿਸਦਾ ਸੀ।

"ਸੰਤ ਜੀ, ਆਪਣਾ ਕੁਝ ਨਾਵਾਂ ਨਿਕਲਦਾ ਏ ਤੁਹਾਡੇ ਵਲੀਂ।" ਪੀਤੂ ਨੇ ਠਰੰਮੇ ਨਾਲ ਸਾਧ ਨੂੰ ਗੱਲ ਰੜਕਾਈ।

ਸੰਤ ਬਾਬੇ ਨੂੰ ਝਟ ਪਤਾ ਲੱਗ ਗਿਆ, ਪੈਸੇ ਦੇ ਭੁੱਖੇ ਐ, ਮਾਰਦੇ ਨਹੀਂ। ਉਸ ਦਾ ਮਿੱਟੀ ਹੋਇਆ ਅੰਦਰ, ਮੁੜ ਰਉਂ ਵਿਚ ਆ ਗਿਆ।

"ਗੁਰਮੁਖੋ! ਮੇਰਾ ਤਾਂ ਹੈ ਈ ਕੁਝ ਨਹੀਂ। ਜੋ ਕੁਝ ਹੈ ਤੁਹਾਡਾ ਸਾਧ ਸੰਗਤ ਦਾ ਹੈ, ਵਾਹਿਗੁਰੂ ਦਾ ਹੈ। ਮੈਂ ਤਾਂ ਲੰਗਰ ਦੀਆਂ ਦੋ ਪਰਛਾਦੀਆਂ ਦਾ ਭਾਈਵਾਲ ਆਂ।" ਸੰਤ ਨੇ ਗੁਰਮੁਖਤਾਈ ਵਾਲਾ ਮੋਰਚਾ ਮੱਲ ਲਿਆ।

"ਆਹ ਦੋ ਪਰਛਾਦੀਆਂ ਵਾਲਿਆਂ ਦੇ ਲੱਛਣ ਐ। ਤੂੰ ਤਾਂ ਟਾਟੇ ਬਿਰਲੇ ਦਾ ਵੱਡਾ ਨਾਲਾ ਲਗਦਾ ਏਂ।" ਬੁੱਧੇ ਨੂੰ ਜੱਟਾਂ ਨਾਲ ਕਮਾਏ ਸੀਰਾਂ ਵਿਚ ਹੱਡ ਤੁੜਵਾਏ ਯਾਦ ਆ ਰਹੇ ਸਨ। ਸੰਤ ਨੇ ਮਲਕੀਤ ਦਾ ਵਿਅੰਗ ਅਣਗੌਲਿਆਂ ਕਰ ਕੇ ਆਖਿਆ :

"ਬਸ ਬਾਬਿਆਂ ਦੇ ਚਰਨਾਂ ਵਿਚ ਬਹਿ ਕੇ ਜਨਮ ਸਫਲ ਕਰਨਾ ਚਾਹੁੰਦਾ ਆਂ।" ਉਸ ਚੌਖਟੇ ਵਿਚ ਬਾਬੇ ਨਾਨਕ ਦੀ ਤਸਵੀਰ ਉਤੇ ਜਗਦੇ ਬਲਬ ਵਲ ਇਸ਼ਾਰਾ ਕੀਤਾ।

"ਦੇਖ, ਆਸੇ ਪਾਸੇ ਹਿੱਲਿਆ ਤਾਂ ਭੁੰਨ ਕੇ ਰੱਖ ਦਿਆਂਗਾ।" ਮਿੰਦਰ ਨੇ ਰੜਕਵੇਂ ਸ਼ਬਦਾਂ ਨਾਲ ਚਿਤਾਵਣੀ ਦਿੱਤੀ। "ਤੈਨੂੰ ਭੁਲੇਖਾ ਨਾ ਰਹੇ, ਅਸੀਂ ਨੈਕਸਲਾਈਟ ਦੇਸ਼ ਭਗਤ ਆਂ। ਅਸੀਂ ਮੋਟੀਆਂ ਢਿੱਟਾਂ ਫਿਹਣ ਲਈ ਹੀ ਸੁਹਾਗਾ ਜੋੜਿਆ ਏ। ਤੂੰ ਵੀ ਕਾਮੇ ਕਿਸਾਨਾਂ ਦਾ ਲਹੂ ਪੀ ਪੀ ਫਿੱਟੀ ਜੋਕ ਹੋ ਗਿਆ ਏਂ। ਨਾਮ ਬਾਣੀ ਵੇਚ ਕੇ ਮਾਇਆ ਇਕੱਠੀ ਕਰਦਾ ਏਂ, ਕਾਲਿਆ ਸੱਪਾ!" ਉਹਦੇ ਖੱਬੇ ਹੱਥ ਦਾ ਥੱਪੜ ਸੰਤਾਂ ਦਾ ਚੌਪੜਿਆ ਬੂਥਾੜ ਭੰਨ ਗਿਆ।

"ਵਾਹਿਗੁਰੂ ਪਿਆਰਿਓ!" ਸੰਤ ਦੇ ਜੋੜੇ ਹੱਥ ਕੰਬੀ ਜਾ ਰਹੇ ਸਨ। ਨਕਸਲਵਾੜੀਆਂ ਦਾ ਨਾਂ ਸੁਣ ਕੇ ਉਸ ਦੀ ਮਾਲਾ ਉਹਦੇ ਪੈਰਾਂ ਵਿਚ ਡਿੱਗ ਪਈ, "ਮੈਂ ਤੁਹਾਡਾ ਦਾਸ ਆਂ, ਗੁਰਮੁਖੋ ਤੁਸੀਂ ਹੁਕਮ ਕਰੋ।" ਸੰਤ ਨੂੰ ਵਿਚੇ ਵਿਚ ਆਪਣੀ ਰਾਖੀ ਲਈ ਰਖੇ ਦੋ ਤਨਖ਼ਾਹਦਾਰ ਲਸੰਸੀਆਂ ਉਤੇ ਗੁੱਸਾ ਆ ਰਿਹਾ ਸੀ। ਪਰ ਉਹ ਨੌਜਵਾਨਾਂ ਅੱਗੇ ਮੇਮਣਾ ਬਣ ਕੇ ਖਲੋ ਗਿਆ।

"ਸਾਧਾ ਜਨਮ ਸਫਲਾ ਇਸ ਸ਼ੀਸ਼ ਮਹਿਲ ਵਿਚ ਈ ਹੋ ਸਕਦਾ; ਨਾਮ ਕਿਸੇ ਰੁੱਖ ਹੇਠਾਂ ਨਹੀਂ ਜਾਪਿਆ ਜਾਂਦਾ।" ਪੀਤੂ ਭੋਰੇ ਦੇ ਸ਼ਿੰਗਾਰ ਵੇਖ ਕੇ ਸਰਮਾਏਦਾਰੀ ਦੇ ਚੋਜ ਭੁੱਲ ਗਿਆ।

"ਗੁਰੂ ਦੇ ਵਾਸਤੇ ਮੇਰੀ ਜਾਨ ਨਾ ਸੁਕਾਓ। ਜੋ ਚਾਹੀਦਾ ਏ ਦਸੋ ?" ਸੰਤ ਚੋਪੜੇ ਸ਼ਬਦ ਛੱਡ ਕੇ ਪਹਿਲੀ ਵਾਰ ਸਾਧਾਰਨ ਮਨੁੱਖ ਵਾਂਗ ਬੋਲਿਆ।

"ਪਾਰਟੀ ਔਖੀ ਐ, ਦਸ ਹਜ਼ਾਰ ਫੰਡ ਚਾਹੀਦਾ ਏ।" ਹੁਕਮੇ ਨੇ ਆਪਣੀ ਸਪੱਸ਼ਟ ਮੰਗ ਰੱਖ ਦਿਤੀ।

"ਪਿਆਰਿਓ, ਦਸੇ ਹਜ਼ਾਰ ਹੀ ਲਓ।" ਉਸ ਮੋਰਨੀਆਂ ਵਾਲਾ ਸਿਰਹਾਣਾ ਚੁਕ ਕੇ ਗਲੀਚਾ ਉਲਟ ਦਿਤਾ। ਨੋਟਾਂ ਦੀਆਂ ਥਹੀਆਂ ਵੇਖ ਕੇ ਬੁੱਚੇ ਦੀ ਜਾਨ ਨਿਕਲ ਗਈ।

"ਮਰ ਓਏ ਕੰਜਰ ਦਿਆ ਸਾਧਾ ! ਤੈਨੂੰ ਨੀਂਦ ਕਿਵੇਂ ਆਉਂਦੀ ਏ ਏਨੇ ਨੋਟਾਂ ਉਤੇ।" ਫਿਰ ਉਸ ਪੀਤੂ ਨੂੰ ਚੋਟ ਮਾਰੀ। "ਜਦੋਂ ਤੁਸੀਂ ਸਾਡਾ ਚੰਮ ਲਾਹੁੰਦੇ ਓ, ਤੁਹਾਡਾ ਲਹੂ ਨਚੋੜਨ ਵਾਲੇ ਪਤੰਦਰ ਵੀ ਬੈਠੇ ਐ।"

ਦਸਾਂ ਦੇ ਨੋਟਾਂ ਦੀਆਂ ਦਸ ਥਹੀਆਂ ਫੜਾ ਕੇ ਸਾਧ ਨੇ ਹੁਕਮੇ ਨੂੰ ਸੁਣਾਇਆ।

"ਹੁਣ ਹੋਰ ਭੁੱਖ ਕਢ ਲਓ।" ਦਸ ਹਜ਼ਾਰ ਤਾਰ ਕੇ ਸੰਤ ਨੇ ਆਪਣਾ ਹੱਥ ਉਤੇ ਕਰ ਲਿਆ।

"ਨਹੀਂ ਇਕ ਪੈਸਾ ਵੀ ਵਧ ਨਹੀਂ, ਲੋੜ ਪਈ ਫੇਰ ਵੀ ਆਵਾਂਗੇ।" ਹੁਕਮੇ ਨੇ ਨੋਟ ਆਪਣੇ ਫ਼ਾਈਲ ਬੈਗ ਵਿਚ ਪਾ ਲਏ।

"ਗੁਰਮੁਖੋ ! ਤੁਸੀਂ ਇਉਂ ਨਾ ਆਇਓ, ਬਸ ਸੁਨੇਹਾ ਹੀ ਭੇਜ ਦਿਓ। ਤੁਹਾਡਾ ਰਾਸ਼ਨ ਟਿਕਾਣੇ ਪਹੁੰਚ ਜਾਵੇਗਾ।"

"ਠੀਕ ਐ, ਬਹੁਤ ਚੰਗੀ ਗੱਲ। ਨਾ ਚੋਰ ਲੱਗੋ ਨਾ ਕੁੱਤੀ ਭੌਂਕੇ।" ਬੁੱਚਾ ਆਪਣੇ ਆਪ ਕੱਛਾਂ ਵਜਾ ਗਿਆ।

"ਦੂਜੀ ਗੱਲ, ਇਹ ਪਖੰਡ, ਇਹ ਦੁਕਾਨਦਾਰੀ ਜਿਹੀ ਬੰਦ ਹੋਣੀ ਚਾਹੀਦੀ ਐ।" ਮਿੰਦਰ ਨੇ ਸਾਧ ਨੂੰ ਨਵੀਂ ਤਾੜਨਾ ਕੀਤੀ।

"ਪਿਆਰਿਓ ! ਦੁਕਾਨਦਾਰੀ ਬੰਦ ਕਰ ਦਿਤੀ ਤਾਂ ਰਾਸ਼ਨ ਕਿਥੋਂ ਆਊਗਾ !" ਸੰਤ ਨੇ ਪਹਿਲੀ ਵਾਰ ਉਨ੍ਹਾਂ ਦੀ ਗੱਲ ਦਾ ਵਰੋਧ ਕੀਤਾ। ਆੜੀ ਪਾ ਕੇ ਉਹ ਵਰੋਧ ਕਰਨ ਦਾ ਹੱਕਦਾਰ ਹੋ ਗਿਆ ਸੀ।

"ਨਹੀਂ, ਨਹੀਂ ਸੰਤ ਜੀ ਤੁਸੀਂ ਦੁਕਾਨ ਡਟ ਕੇ ਚਲਾਓ। ਲੰਡੇ ਨੂੰ ਤਾਂ ਪੱਠੇ ਚਾਹੀਦੇ ਐ।" ਦਸ ਹਜ਼ਾਰ ਲੈਣ ਪਿਛੋਂ ਮਲਕੀਤ ਦੀ ਬੋਲੀ ਝਟ ਬਦਲ ਗਈ। "ਇਹ ਸਾਲੇ ਤਾਂ ਇਕ ਵੇਲੇ ਖਾ ਕੇ ਵੀ ਸਾਰ ਲੈਂਦੇ ਐ; ਮੈਨੂੰ ਦਿਹਾੜੀ ਵਿਚ ਤਿੰਨ ਵਾਰੀਂ ਭੁੱਖ ਲਗਦੀ ਐ" ਉਹ ਬੁਰੀ ਤਰ੍ਹਾਂ ਚਾਮ੍ਹਲ ਗਿਆ ਸੀ।

"ਦੇਖੋ ਸੰਤ ਜੀ, ਗੱਲ ਦੀ ਚੂਕ ਨਾ ਨਿਕਲੇ ?" ਮਿੰਦਰ ਨੇ ਭਰਪੂਰ ਜਬ੍ਹੇ ਨਾਲ ਆਖਿਆ।

"ਵਾਹਿਗੁਰੂ, ਭੋਗ ਈ ਨਹੀਂ ਪਾਏਗਾ। ਮੇਰੀ ਆਪਣੀ ਇਸ ਵਿਚ ਬਦਨਾਮੀ ਐ।" ਸੰਤ ਨੇ ਨਾਂਹ ਵਿਚ ਬਾਰ ਬਾਰ ਸਿਰ ਹਿਲਾਇਆ। ਭੋਰੇ ਦੇ ਇਕ ਖੂੰਜੇ ਇਕ ਛੋਟਾ ਜਿਹਾ ਟਾਹਲੀ ਰੰਗਾ ਚੋਰ ਦਰਵਾਜ਼ਾ ਸੀ। ਉਸ ਬਾਰ ਨੂੰ ਤਿੰਨ ਵਾਰ 'ਠੱਕ ਠਕ ਠੱਕ' ਹੋਈ। ਪੀਤੂ ਨੇ ਹੁਕਮੇ ਵਲ ਨਜ਼ਰਾਂ ਦਾ ਸਵਾਲ ਸੁੱਟਿਆ। ਉਸ ਥੋੜ੍ਹਾ ਸੋਚ ਕੇ ਕੁੰਡੀ ਲਾਹ ਦੇਣ ਦਾ ਇਸ਼ਾਰਾ ਕਰ ਦਿੱਤਾ।

"ਗੁਰਮੁਖਾ ਨਾ ਖੋਲ੍ਹੀਂ।" ਸਾਧ ਨੇ ਬੇਸੁਰਤਿਆਂ ਵਾਂਗ ਕਾਹਲੀ ਕਾਹਲੀ ਹੱਥ ਮਾਰਿਆ।

ਪੀਤੂ ਇਕ ਪਲ ਰੁਕ ਗਿਆ। ਪਰ ਹੁਕਮੇ ਨੇ ਪੱਚੀਸ਼ਨ ਲੈਂਦਿਆਂ ਉਂਗਲ ਮਾਰ ਦਿੱਤੀ। ਜਿਉਂ ਹੀ ਪੀਤੂ ਨੇ ਚਿਟਕਣੀ ਲਾਹ ਕੇ ਬਾਰ ਖੋਲ੍ਹਿਆ, ਕਾਹਲੀ ਨਾਲ ਇਕ ਖ਼ੂਬਸੂਰਤ ਕੁੜੀ ਧੱਕਾ ਦੇ ਕੇ ਅੰਦਰ ਆ ਗਈ । ਪਰ ਓਪਰੇ ਬੰਦੇ ਸਾਹਮਣੇ ਵੇਖ ਕੇ ਇਕਦਮ ਬੱਗੀ ਪੀਲੀ ਪੈ ਗਈ। ਉਹਦੇ ਅੰਦਰ ਆ ਜਾਣ ਸਾਰ, ਪ੍ਰੀਤਮ ਨੇ ਚਿਟਕਣੀ ਮੁੜ ਚਾੜ੍ਹ ਦਿੱਤੀ। ਪਸਤੌਲ ਦੀ ਨਾਲੀ ਕੁੜੀ ਦੀ ਹਿੱਕ ਵਿਚ ਖੋਭਦਿਆਂ ਪੀਤੂ ਨੇ ਉਸ ਨੂੰ ਭੋਰੇ ਦੇ ਉਸੇ ਖੂੰਜੇ ਲਾ ਲਿਆ। ਕੁੜੀ ਦੀ ਹਿੱਕ ਵਿਚ ਧੜਕਣਾਂ ਦਾ ਭੂਚਾਲ ਚੜ੍ਹ ਆਇਆ । ਪੀਤੂ ਨੇ ਹਾਣ ਪਰਵਾਣ ਜਨਾਨੀ ਨੂੰ ਐਨਾ ਨੇੜਿਓਂ ਕਦੇ ਨਹੀਂ ਤੱਕਿਆਂ ਸੀ। ਉਸ ਅੱਧਾ ਕੁ ਮੁਸਕਾ ਕੇ ਪੁੱਛਿਆ :

''ਤੂੰ ਕੌਣ ਏਂ, ਸਵਰਨੀ ?''

ਉੱਤਰ ਦੀ ਥਾਂ ਸਵਰਨੀ ਦੇ ਰੰਗੇ ਕੇਸੂ ਬੁੱਲ੍ਹ ਕੰਬ ਕੇ ਰਹਿ ਗਏ। ਉਹਦਾ ਖੁਸ਼ਕ ਹੋਇਆ ਗਲ ਥੁੱਕ ਨਾਲ ਵੀ ਹਰਕਤ ਨਹੀਂ ਫੜਦਾ ਸੀ । ਹਰਨੀ ਤੇ ਕਾਲੇ ਝੋਟੇ ਦਾ ਕੁਮੇਲ ਪੀਤੂ ਨੂੰ ਨਫ਼ਰਤ ਦਾ ਮਰੋੜਾ ਚਾੜ੍ਹ ਗਿਆ । ਪੀਤੂ ਨੇ ਕੁਆਂਟਲ ਭਾਰੇ ਸਾਧ ਵੱਲ ਲਾਲ ਸੂਹਾ ਮੂੰਹ ਭਵਾਇਆ :

''ਕੁੱਤੇ ਦਿਆ ਪੁੱਤਾ !''

''ਵਾਹਿਗੁਰੂ !'' ਸੰਤ ਨੇ ਗੁਰੂ ਨਾਨਕ ਸਾਹਬ ਵਾਂਗ ਪੰਜਾ ਖੋਲ੍ਹ ਕੇ ਪੀਤੂ ਵਲ ਵਧਾਇਆ ਅਤੇ ਤਰਲੇ ਪਾਉਂਦਿਆਂ ਅੱਖ ਦੱਬੀ । ਜਿਸ ਦਾ ਭਾਵ ਸੀ, ਹੁਣ ਕੁਝ ਨਾ ਆਖੋ, ਬਸ ਬਖ਼ਸ਼ ਈ ਲਓ ।

ਬਿਜਲੀ ਦੇ ਚਾਨਣ ਵਿਚ ਅਲਮਾਰੀ ਦੀਆਂ ਰੰਗੀਨ ਮੱਛੀ-ਹੱਥੀਆਂ ਚਮਕਾਰੇ ਮਾਰ ਰਹੀਆਂ ਸਨ। ਬੁੱਚੇ ਨੇ ਕੁਝ ਖਾਣ ਦੇ ਲਾਲਚ ਵਿਚ ਅਲਮਾਰੀ ਖੋਲ੍ਹ ਲਈ। ਉਸ ਨੂੰ ਸ਼ੱਕ ਸੀ, ਖੋਇਆ ਜਾਂ ਪੰਜੀਰੀ ਜ਼ਰੂਰੀ ਹੋਵੇਗੀ। ਸੰਤਾਂ ਦਾ ਬਾਏਂ ਆਇਆ ਦਿਲ ਮੁੜ ਕੰਬ ਗਿਆ : ਮੈਂ ਆਉਂਦੇ ਸਾਰ ਅਲਮਾਰੀ ਨੂੰ ਖੁਲ੍ਹਦੀ ਕਾਹਤੋਂ ਕਰ ਲਿਆ । ਉਤਲੇ ਖ਼ਾਨੇ ਵਿਚ ਸਿਊ ਦਾ ਮੁਰੱਬਾ ਕੱਚ ਦੇ ਮਰਤਬਾਨ ਵਿਚ ਪਿਆ ਸੀ। ਉਹਦੇ ਨਾਲ ਹੀ ਦੂਜੇ ਮਰਤਬਾਨ ਵਿਚ ਸੌਗੀ, ਪਿਸਤਾ, ਬਦਾਮ ਅਤੇ ਅਖਰੋਟਾਂ ਦੀ ਖਿਚੜੀ ਮਿਲੀ ਹੋਈ ਸੀ । ਉਸ ਮਰਤਬਾਨ ਦਾ ਢੱਕਣ ਚੁੱਕ ਕੇ ਪੰਜ ਸੱਤ ਮੁੱਠਾਂ ਆਪਣੇ ਝੋਲੇ ਵਿਚ ਸੁੱਟ ਲਈਆਂ। ਉਸ ਖ਼ੁਸ਼ ਹੋ ਕੇ ਮਨ ਹੀ ਮਨ ਸੰਤ ਨੂੰ ਪੂਰੀ ਸ਼ਰਧਾ ਨਾਲ ਮੱਥਾ ਟੇਕਿਆ।

''ਮਹਾਰਾਜ ਜੀ ! ਆਹ ਤਾਂ ਚਿੱਠੇ ਤਾਰ ਦਿੱਤੇ : ਮੇਰਾ ਵੀ ਪੁੰਨ ਲੱਗੂ ਫੱਕਰ ਲੋਕ ਦਾ।'' ਫਿਰ ਉਸ ਦੀ ਫੋਲਾ ਫਾਲੀ ਕਰਦੀ ਨਜ਼ਰ, ਹੇਠਲੇ ਖ਼ਾਨੇ ਵਿਚ ਵਿਸਕੀ ਦੀਆਂ ਤਿੰਨ ਬੋਤਲਾਂ ਉੱਤੇ ਜਾ ਪਈ। ਬੋਤਲਾਂ ਦੇ ਲੇਬਲ ਵਿਚ ਦੋ ਬਿੱਲੀਆਂ ਪੌਂਚੇ ਚੁੱਕੀ ਇਕ ਦੂਜੀ ਦੇ ਮਾਰਨ ਲਈ ਤਿਆਰ ਬੈਠੀਆਂ ਸਨ। ਬੁੱਚਾ ਵੇਖ ਕੇ ਹੈਰਾਨ ਹੀ ਰਹਿ ਗਿਆ । ''ਓਏ ਸਾਧਾ, ਭੈਣ ਦਿਆ ਯਾਰਾ ! ਇਹ ਕੰਮ ਵੀ ਕਰਦਾ ਹੁੰਦਾ ਏਂ।'' ਉਸ ਨੂੰ ਇਕਦਮ ਗ਼ੁੱਸਾ ਭੜਕ ਪਿਆ। ''ਬਾਹਰ ਨਾਮ ਬਾਣੀ ਦਾ ਭਜਨ ਤੇ ਅੰਦਰ ਆਹ ਦੁਰਾਚਾਰ।''

''ਗੰਗਾ ਦੇ ਪੱਤਣ, ਛੁੱਟ ਭਲਿਆਈਓ ਸਭ ਕੁਝ ਹੁੰਦਾ ਏ।'' ਮਿੰਦਰ ਨੇ ਆਪਣੀ ਥਾਂ ਰੋਹ ਦੀ ਘੁੱਟ ਭਰ ਲਈ।

''ਦੇਸ਼ ਭਗਤੋ ! ਕਿਵੇਂ ਬਖ਼ਸ਼ਦੇ ਵੀ ਓ ?'' ਸੰਤ ਦਾ ਮਤਲਬ ਸੀ, ਤੁਹਾਡਾ ਘਰ ਪੂਰਾ ਕਰ ਦਿੱਤਾ, ਹੁਣ ਮੇਰੇ ਪੋਤੜੇ ਕਿਉਂ ਫੋਲਦੇ ਓ।

''ਤੁਹਾਡੀ ਖੇਤਾਂ ਵਿਚ ਖਾਦ ਪਾਏ ਬਿਨਾਂ ਨਹੀਂ ਸਰਨਾ ।'' ਪੀਤੂ ਵੀ ਆਪੇ ਨੂੰ ਰੋਕ ਨਾ ਸਕਿਆ।

''ਪਰ ਗੁਰਮੁਖੋ, ਹਾਲੇ ਤਾਂ ਤੁਹਾਨੂੰ ਮੇਰੀ ਬੜੀ ਲੋੜ ਐ।'' ਸੰਤ ਉਹਨਾਂ ਦੀ ਚੜ੍ਹਾਈ ਗਾਖ ਚੁੱਕਾ ਸੀ। ਉਸ ਨੂੰ ਆਪਣੀ ਬਦਮਾਸ਼ੀ ਸਮੇਂ ਦੇ ਅਨੁਭਵ ਤੋਂ ਵਿਸ਼ਵਾਸ ਆ ਚੁੱਕਾ ਸੀ : ਲੁੱਟਣ ਵਾਲੇ ਮਾਰਦੇ ਕਦੇ ਨਹੀਂ।

ਬੁੱਚੇ ਨੇ ਲੜਦੀਆਂ ਬਿੱਲੀਆਂ ਵਾਲੀਆਂ ਦੋ ਬੋਤਲਾਂ ਝੋਲੇ ਵਿਚ ਤੁੰਨ ਲਈਆਂ। ਉਸ ਰਹਿੰਦੀ ਬੋਤਲ ਵਲ ਇਸ਼ਾਰਾ ਕਰ ਕੇ ਆਖਿਆ :

''ਸੰਤ ਜੀ ਤੁਹਾਡਾ ਹਿੱਸਾ ਪਿਆ ਹੈ।'' ਬੁੱਚਾ ਪੀਰੂ ਨੂੰ ਅੱਖ ਮਾਰ ਕੇ ਟੌਅਰ ਵਿਚ ਆ ਗਿਆ।

''ਤੂੰ ਇਹ ਸਿਰ ਮਾਰਨੀਆਂ ਏਂ, ਰਖ ਉਥੇ ?'' ਮਿੰਦਰ ਨੂੰ ਉਸ ਦੀ ਹਰਕਤ ਕੋਝੀ ਲੱਗੀ।

''ਮੇਰੇਆਰ, ਰੂਸ ਤੇ ਚੀਨ ਵਾਲੇ ਤਾਂ ਇਨਕਲਾਬ ਦੇ ਦਿਨ ਡਰੰਮਾਂ ਦੇ ਡਰੰਮ ਖ਼ਾਲੀ ਕਰ ਦਿੰਦੇ ਐ।'' ਬੁੱਚਾ ਇਕ ਤਰ੍ਹਾਂ ਨਾਬਰੀ ਫੜ ਖਲੋਤਾ। ''ਤੁਸੀਂ ਵੱਡੇ ਸੋਧੀ ਰਹੋ। ਮੈਂ ਤਾਂ ਸਰਲ-ਭੱਖੀ ਪ੍ਰੋਲੱਤਾਰੀਆ ਆਂ।''

''ਸਾਲਿਆ ਨਰਕਾਂ ਨੂੰ ਜਾਵੇਂਗਾ ਸਾਧ ਦੀ ਪੀ ਕੇ।'' ਪੀਰੂ ਨੇ ਬੁੱਚੇ ਨੂੰ ਚੋਟ ਮਾਰੀ।

''ਤੁਹਾਡੇ ਸੁਰਗ ਨਾਲੋਂ ਮੈਨੂੰ ਸੰਤਾਂ ਦਾ ਨਰਕ ਚੰਗਾ ਏ।'' ਉਸ ਝੋਲਾ ਮੋਢੇ ਪਾ ਲਿਆ। ''ਤੁਸੀਂ ਕਿਹੜਾ ਆਪਣੇ ਸੁਰਗ ਮੈਨੂੰ ਵੜਨ ਦੇਣਾ ਏ। ਹੁਣ ਤਾਈਂ ਤੁਸੀਂ ਸਭ ਨੇ ਸਾਡੇ ਨਾਲ ਠੱਗੀ ਮਾਰੀ ਐ। ਜੇ ਨੰਗਲਾਂ ਦਾ ਸਰਦਾਰ ਮਲਕੀਤ ਸਿਹੁੰ ਜਿਉਂਦਾ ਰਿਹਾ, ਸੰਤਾਂ ਤੇ ਸਰਦਾਰਾਂ ਵਾਲੇ ਸੁਰਗ ਪੱਧਰੇ ਹੁੰਦੇ ਵੇਖੀਂ। ਹੱਛਾ ਸੰਤ ਜੀ ! ਫੇਰ ਵੀ ਮਿਲਾਂਗੇ।'' ਉਸ ਸੰਤ ਦਾ ਮਰੇ ਚੂਹੇ ਵਰਗਾ ਹੱਥ ਘੁਟ ਕੇ ਬਾਰ ਬਾਰ ਹਲਾਇਆ ! ਮੁੜਦਿਆਂ ਉਸ ਦੀ ਨਜ਼ਰ ਕੰਬੀ ਜਾ ਰਹੀ ਕੁੜੀ ਦੇ ਗਲ ਪਈ ਸੋਨੇ ਦੀ ਕੈਂਠੀ ਉਤੇ ਜਾ ਪਈ। ਇਕ ਪਲ ਉਹਦੇ ਜੀ ਵਿਚ ਆਈ, ਖੰਤੀ ਵਾਸਤੇ ਹਾਰ ਖਿੱਚ ਲਵਾਂ। ਪਰ ਉਹ ਨਾਲ ਦੇ ਜਮਦੂਤਾਂ ਤੋਂ ਡਰ ਗਿਆ।

''ਸੰਤ ਜੀ, ਯਾਦ ਰਹੇ, ਸਾਡੇ ਵਿਚਕਾਰ ਇਕ ਸਮਝੌਤਾ ਏ ?'' ਮਿੰਦਰ ਨੇ ਜਾਣ ਤੋਂ ਪਹਿਲਾਂ ਉਸ ਨੂੰ ਯਾਦ ਕਰਵਾਇਆ।

''ਅਸੀਂ ਆਪਣਾ ਬਚਨ ਪਾਲਾਂਗੇ; ਵੱਟੇ ਵਿਚ ਤੁਸੀਂ ਵੀ ਸਾਡੀ ਲਾਜ ਰਖੋਗੇ।'' ਸੰਤ ਮੁੜ ਆਪਣੇ ਠਾਠ ਵਿਚ ਆ ਗਿਆ।

''ਬਿਲਕੁਲ।'' ਪੀਰੂ ਨੇ ਪੌੜੀਆਂ ਚੜ੍ਹਦਿਆਂ ਇਕ ਵਾਰ ਸਵਰਨੀ ਨੂੰ ਮੁੜ ਘੂਰਿਆ।

ਉਹ ਬਾਹਰ ਆ ਕੇ ਡਿਹਰਾਦੂਨ ਵਾਲੀ ਗੁਰਮੁਖੀ ਸੰਗਤ ਬਣ ਗਏ। ਬਾਹਰ ਬਿਲਕੁਲ ਅਮਨ-ਚੈਨ ਸੀ। ਬੁੱਚੇ ਨੇ ਪਿਛਾਂਹ ਭਉਂ ਕੇ ਮਹਾਰਾਜ ਦੇ ਭੋਰੇ ਨੂੰ ਸ਼ਰਧਾ ਨਾਲ ਮੱਥਾ ਟੇਕਿਆ। ਝੁਕਣ ਸਮੇਂ ਝੋਲੇ ਵਿਚਲੀਆਂ ਦੋਵੇਂ ਬੋਤਲਾਂ ਆਪਸ ਵਿਚ ਠਹਿਕ ਗਈਆਂ। ਬੁੱਚੇ ਨੇ ਝਟ ਆਪਣਾ ਖੱਬਾ ਹੱਥ ਬੋਤਲਾਂ ਦੇ ਵਿਚਕਾਰ ਦੇ ਦਿੱਤਾ। ਜਦੋਂ ਉਹ ਸੰਤ ਦੇ ਡੇਰੇ ਤੋਂ ਦੋ ਖੇਤ ਲੰਘ ਆਏ, ਪਿਸਤਾ ਬਦਾਮ ਚੱਖਦੇ ਬੁੱਚੇ ਨੂੰ ਉਨ੍ਹਾਂ ਤਿੰਨਾਂ ਨੇ ਢਾਹ ਲਿਆ। ਉਹ ਸੌਗੀ ਬਦਾਮ ਦੀ ਖਿਚੜੀ ਉਸ ਪਾਸੋਂ ਖੋਹਣਾ ਚਾਹੁੰਦੇ ਸਨ; ਪਰ ਬੁੱਚਾ ਸਿੱਧੇ ਹੱਥੀਂ ਦੇ ਨਹੀਂ ਰਿਹਾ ਸੀ। ਜਦੋਂ ਉਨ੍ਹਾਂ ਰਲ ਕੇ ਆਪੋ ਆਪਣਾ ਹਿੱਸਾ ਖੋਹ ਲਿਆ, ਮਲਕੀਤ ਸਿੰਘ ਨੇ ਸਰਾਪ ਦੇ ਮਾਰਿਆ :

''ਸਾਲਿਓ, ਦੇਸ ਭਗਤ ਦਾ ਸੀਤ ਪ੍ਰਸਾਦਿ ਖਾ ਕੇ ਚੂਹੜਿਆਂ ਦੇ ਨਰਕ ਨੂੰ ਜਾਓਗੇ।''

ਉਹ ਸਾਰੇ ਜੀ ਖੁਲ੍ਹ ਕੇ ਹੱਸ ਪਏ।

''ਸੰਤਾਂ ਦੇ ਨਰਕ ਨਾਲੋਂ ਮਾੜਾ ਨਹੀਂ ਹੋਣ ਲੱਗਾ।'' ਮਿੰਦਰ ਸਿੰਘ ਨੇ ਖਿਚੜੀ ਦਾ ਫੱਕਾ ਮਾਰਦਿਆਂ ਆਖਿਆ : ''ਬੁੱਚੇ ਬਿਨਾਂ ਆਪਾਂ ਕਿਸੇ ਕੰਮ ਦੇ ਨਹੀਂ।''

"ਹੁਣ ਫੂਕ ਨਾ ਦਿਉ; ਦਾੜ੍ਹੀ ਦਾ ਹੱਡ ਖਾ ਲਉ ਚੁੱਪ ਕਰ ਕੇ।" ਉਸ ਝੋਲੇ ਵਿਚ ਹੱਥ ਮਾਰਿਆ ਤਾਂ ਉਸ ਦੀ ਧਾਹ ਨਿਕਲ ਗਈ। "ਤੁਹਾਡੇ ਨਿਕਲੇ ਗੜ੍ਹੀ ਦੀ ਫੌੜੀ, ਮੋਰੀ ਕੰਡਿਆਂ ਦੀ ਕੰਡੇਰ ਵੀ ਨਹੀਂ ਛੱਡੀ?"

"ਰੋ ਨਾ ਸਾਲਾ ਲੰਡੇ ਦਾ; ਲੈ ਮੰਰ ਲੈ।" ਪੀਰੂ ਨੇ ਅੱਧੀ ਮੁੱਠ ਉਹਦੇ ਝੋਲੇ ਵਿਚ ਪਾ ਦਿੱਤੀ।

ਉਹ ਹੱਸਦੇ ਤੇ ਸੰਤਾਂ ਦਾ ਸੀਤ ਪ੍ਰਸ਼ਾਦ ਚੱਬਦੇ ਨਹਿਰ ਆ ਚੜ੍ਹੇ।

## 20

## ਸੰਸਕਾਰਾਂ ਦੀ ਧੁੰਦ

ਧੀਰੋ ਨੂੰ ਪਾਰਟੀ ਵਿਚੋਂ ਕੱਢ ਦੇਣ ਪਿੱਛੋਂ, ਮਿਹਰ ਸਿੰਘ ਨੇ ਵਧੇਰੇ ਜ਼ੁੰਮੇਵਾਰੀ ਮਹਿਸੂਸ ਕਰਦਿਆਂ, ਸਰਗਰਮੀ ਨਾਲ ਕੰਮ ਸ਼ੁਰੂ ਕਰ ਦਿੱਤਾ। ਬਾਬੇ ਮਿਰਗਿੰਦ ਨਾਲ ਉਹ ਦੂਜੇ ਜ਼ਿਲ੍ਹਿਆਂ ਵਿਚ ਵੀ ਪਾਰਟੀ ਦੇ ਬੰਦੇ ਪੈਦਾ ਕਰਨ ਤੁਰ ਜਾਂਦਾ। ਬਾਬਾ ਜੱਟਾਂ ਦੀ ਸੇਪੀ ਦਾ ਕੰਮ ਮੁਕਾ ਕੇ, ਮਿਹਰ ਸਿੰਘ ਦੇ ਬਰਾਬਰ ਖਲੋ ਗਿਆ।

"ਪੁੱਤਰਾ! ਹੁਣ ਤਾਂ ਆਖ਼ਰੀ ਖ਼ਾਹਸ਼ ਹੀ ਇਹ ਐ, ਇਸ ਮਿੱਟੀ ਦੀ ਮੁੱਠ ਨੂੰ ਲੋਕਾਂ ਦੇ ਲੇਖੇ ਲਾ ਦੇਈਏ। ਸ਼ਾਇਦ ਪਿਛਲੇ ਜਨਮ ਲੋਕਾਂ ਦਾ ਕਰਜ਼ਾ ਸਿਰ ਚੜ੍ਹਾ ਲਿਆ ਸੀ।"

"ਬਾਬਾ ਤੇਰਾ ਪਿਛਲੇ ਜਨਮਾਂ ਵਿਚ ਵਿਸ਼ਵਾਸ ਹੈ। ਮਿਹਰ ਸਿੰਘ ਬਾਬੇ ਦੀ ਬੱਚਿਆਂ ਵਾਲੀ ਗੱਲ ਉਤੇ ਮੁਸਕਾ ਪਿਆ।

"ਜਨਮ ਹੋਵੇ ਨਾ ਹੋਵੇ, ਮੈਂ ਕਿਹੜਾ ਵੇਖ ਕੇ ਆਇਆ ਹਾਂ, ਪਰ ਸੰਸਕਾਰਾਂ ਨੂੰ ਇਸ ਜਨਮ ਵਿਚ ਮੁਕਾਇਆ ਨਹੀਂ ਜਾ ਸਕਦਾ।"

ਹੁਣ ਬਾਬੇ ਦੀ ਬੱਚਿਆਂ ਵਾਲੀ ਗੱਲ ਮਿਹਰ ਸਿੰਘ ਨੂੰ ਲੁਕਮਾਨ ਦਾ ਫ਼ਰਮਾਨ ਲਗਦੀ ਸੀ।

"ਨਾਨਾ ਤੂੰ ਠੀਕ ਆਖਦਾ ਏਂ। ਸਾਡੇ ਇਨਕਲਾਬ ਦੀ ਗੱਲ ਵੀ ਲੋਕਾਂ ਦੇ ਖ਼ਾਨੇ ਵਿਚ ਏਸੇ ਕਾਰਨ ਨਹੀਂ ਵੜਦੀ। ਸਾਡੇ ਤੇ ਯੂਰਪ ਦੇ ਸੰਸਕਾਰਾਂ ਵਿਚ ਡਾਢਾ ਅੰਤਰ ਹੈ। ਸਾਡਾ ਸਮਝਾਣ ਦਾ ਤਰੀਕਾ ਮਕੈਨੀਕਲ ਹੈ। ਵਿਰੋਧ ਵਿਕਾਸ ਤੇ ਇਤਿਹਾਸਕ ਪਦਾਰਥਵਾਦ ਨੂੰ ਜਿੰਨਾ ਚਿਰ ਪੰਜਾਬੀ ਕਲਚਰ ਦਾ ਰੰਗ ਚਾੜ੍ਹ ਕੇ, ਆਪਣੀਆਂ ਇਤਿਹਾਸਕ ਮਿਸਾਲਾਂ ਨਾਲ ਨਹੀਂ ਸਮਝਾਉਂਦੇ; ਲੋਕਾਂ ਦੇ ਕੱਖ ਪੱਲੇ ਨਹੀਂ ਪੈਣਾ।"

"ਪੁੱਤਰਾ, ਜੇ ਤੂੰ ਇਉਂ ਠੀਕ ਸਮਝਦਾ ਏਂ, ਕਰਦਾ ਕਿਉਂ ਨਹੀਂ। ਮੇਰਾ ਤਾਂ ਮੋਟਾ ਤੱਤ ਐ: ਮਿਹਨਤੀ ਜਨਤਾ ਨੂੰ ਪਾਰਟੀ ਨਾਲ ਜੋੜੇ ਬਿਨਾਂ ਤਾਕਤ ਨਹੀਂ ਬੱਝਣੀ, ਬੱਝਵੀਂ ਤਾਕਤ ਬਿਨਾਂ ਦੁਸ਼ਮਣ ਦੀ ਪੁੱਠੀ ਛਾਲ ਨਹੀਂ ਲਵਾਈ ਜਾਣੀ।" ਬਾਬਾ ਆਪਣੇ ਅਸੂਲਾਂ ਉਤੇ ਸਿਦਕੀ ਸਿੰਘਾਂ ਵਾਂਗ ਡਟਿਆ ਖਲੋਤਾ ਸੀ।

"ਬਾਬਾ, ਤੂੰ ਮੇਰਾ ਰਹਿਬਰ ਹੀ ਨਹੀਂ, ਇਤਿਹਾਸ ਵੀ ਏਂ। ਜਿਸ ਦਿਨ ਜੋਸ਼ ਵਿਚ ਕਦਮ ਪੁੱਟਿਆ ਸੀ, ਇਨਕਲਾਬ ਵੱਟ ਤੇ ਬਾਹਾਂ ਅੱਡੀ ਖਲੋਤਾ ਦਿਸਦਾ ਸੀ। ਪਰ ਛੇਤੀ ਹੀ ਸਾਹਮਣੀਆਂ ਕਠਿਨਤਾਵਾਂ ਦੀ ਹੋਸ਼ ਨੇ ਸਿਰ ਖੁਰਕਣ ਲਾ ਦਿੱਤਾ। ਹੁਣ ਜਾਪਦਾ ਏ, ਜਿਵੇਂ ਪੂਰੇ ਛੋਪ ਵਿਚੋਂ ਪੂਣੀ ਵੀ ਨਾ ਕੱਤੀ ਗਈ ਹੋਵੇ।" ਉਦਾਸੀ ਅਤੇ ਸੰਜੀਦਗੀ ਦੀਆਂ ਦੋਵੇਂ ਮੋਹਰਾਂ ਮਿਹਰ ਸਿੰਘ ਦੇ ਮੂੰਹ ਉਤੋਂ ਪੜ੍ਹੀਆਂ ਜਾ ਸਕਦੀਆਂ ਹਨ।

"ਪਰ ਇਹ ਛੋਪ ਕਿਸੇ ਨੂੰ ਕੱਤਣਾ ਪੈਣਾ ਈ ਏ। ਏਸੇ ਘਾਲਣਾ ਨੂੰ ਗੁਰੂ ਕੇ ਜਨਮ ਸਫਲਾ

ਆਖਦੇ ਐ। ਪੁੱਤਰਾ, ਤੇਰੇ ਵਾਰਸਸ਼ਾਹ ਦੇ ਬੋਲ ਹਨ : 'ਬੁਰਾ ਸੂਰਮੇ ਨੂੰ ਰਣੋਂ ਹਲਣਾ ਈ'।'
ਇਸ ਮਹਾਜ਼ ਤੋਂ ਨੱਠਣ ਵਾਲਿਆਂ ਨੂੰ ਦੁਨੀਆਂ ਗੀਦੀ.ਗ਼ਦਾਰ ਆਖਦੀ ਐ। ਤੈਨੂੰ ਪਤਾ ਏ,
ਚਮਕੌਰ ਦੀ ਗੜ੍ਹੀ ਵਿਚ ਗੁਰੂ ਗੋਬਿੰਦ ਸਿੰਘ ਨੇ ਲੜਾਈ ਵਿਚੋ ਛੱਡ ਕੇ ਆਏ ਪੁੱਤਰ ਨੂੰ ਪਾਣੀ ਦੀ
ਘੁੱਟ ਨਹੀਂ ਦਿੱਤੀ ਸੀ। ਏਸੇ ਕਾਰਨ ਸਾਡੇ ਇਤਿਹਾਸ ਨੂੰ ਕੋਈ ਸ਼ਹੀਦ ਸੂਰਮਾ ਹੀ ਅੱਡੀਆਂ ਚੁੱਕ
ਕੇ ਹੱਥ ਲਾ ਸਕਦਾ ਏ।'' ਉਹਦੇ ਨਿੱਤ ਨੇਮ ਦੇ ਗੁਟਕੇ ਵਾਲਾ ਕੇਸਰੀ ਗਾਤਰਾ ਸਾਰੀ ਦੁਨੀਆਂ ਨੂੰ
ਦੋ ਹਿੱਸਿਆਂ ਵਿਚ ਵੰਡ ਰਿਹਾ ਸੀ।

''ਬਾਪੂ ਤੂੰ ਘਬਰਾ ਨਾ, ਮੁੜ ਕੇ ਪਾਣੀ ਮੰਗਣ ਨਹੀਂ ਆਉਂਦਾ ਤੇ ਵਾਰਸ ਦੇ ਪੰਜਾਬੀ
ਬੋਲਾਂ ਨੂੰ ਵੱਟਾ ਵੀ ਨਹੀਂ ਲੱਗਣ ਦੇਂਦਾ।'' ਮਿਹਰ ਸਿੰਘ ਨੇ ਨਰਮੀ ਤੇ ਗੰਭੀਰਤਾ ਨਾਲ ਆਖਿਆ।
''ਪਰ ਕੁਝ ਸਮੱਸਿਆਵਾਂ ਹੀ ਅਜਿਹੀਆਂ ਆ ਪੈਂਦੀਆਂ ਹਨ, ਜੋ ਮਨ ਨੂੰ ਥਿੜਕਾਉਣ ਨਾ ; ਤਾਂ
ਸੋਚਣ ਲਈ ਜ਼ਰੂਰ ਮਜਬੂਰ ਕਰ ਦਿੰਦੀਆਂ ਏ । ਜਿਵੇਂ ਧੀਰੋ ਨੇ ਪਾਰਟੀ ਵਿਚ ਗੰਦ ਪਾਇਆ
ਏ। ਮਾਂ ਬਾਪ ਦੇ ਦੁੱਖ ਨੂੰ ਜੇ ਪਾਸੇ ਵੀ ਕਰ ਦੇਈਏ ; ਉਸ ਕੁੜੀ ਦਾ ਕੀ ਬਣੇਗਾ ? ਨਿੱਤ ਲੋਕਾਂ
ਦੀਆਂ ਨਜ਼ਰਾਂ ਵਿਚ ਮਾਰਨ ਨਾਲੋਂ ਉਸ ਦਾ ਧੰਦਾ ਭੁਗਤਾ ਦੇਣਾ ਕਿਤੇ ਪੁੰਨ ਹੈ। ਪਰ ਕਿਉਂ ?
ਜੀਣ ਲਈ ਤਾਂ ਇਹ ਸਾਰੇ ਪਾਪੜ ਵੇਲੇ ਜਾ ਰਹੇ ਐ।'' ਉਸ ਲੰਮਾ ਸਾਹ ਖਿੱਚ ਕੇ ਘੜੀ ਵੇਖੀ।
''ਪੀਤੂ ਨੂੰ ਹੁਣ ਤਕ ਆ ਜਾਣਾ ਚਾਹੀਦਾ ਸੀ।''

''ਸ਼ਾਇਦ ਬਸ ਈ ਨਾ ਮਿਲੀ ਹੋਵੇ। ਪੰਜਾਬ ਰੋਡਵੇਜ਼ ਦੀਆਂ ਧੱਕਾ ਸਟਾਰਟ ਬੱਸਾਂ ਵੀ ਇਕ
ਸਿਆਪਾ ਈ ਐ।'' ਬਾਬੇ ਨੇ ਕੰਨ ਵਲ ਕਰਦਿਆਂ ਸੜਕ ਵਲ ਦੇਖਿਆ। ''ਗੂੰਜ ਤਾਂ ਪੈਂਦੀ ਐ,
ਟਰੱਕ ਹੈ ਜਾਂ ਬਸ ?''

''ਗੂੰਜ ਤਾਂ ਟਰੱਕ ਦੀ ਏ, ਮੱਥੇ ਦਾ ਚਿੱਟਾ ਫੱਟਾ ਦਿਸਦਾ ਏ।'' ਥੋੜ੍ਹੇ ਚਿਰ ਪਿਛੋਂ ਧਰਤੀ
ਹਲਾਉਂਦਾ, ਧੂੜ ਉਡਾਉਂਦਾ ਲੋਹੇ ਦਾ ਲੱਦਿਆ ਟਰੱਕ ਲੰਘ ਗਿਆ। ''ਲੈ ਬਾਬਾ ਬਸ ਵੀ
ਆਉਂਦੀ ਏ, ਮੈਂ ਪਹਾੜੀ ਕਿੱਕਰਾਂ ਵਿਚ ਆਂ।'' ਉਹ ਪੇਸ਼ਾਬ ਦੇ ਬਹਾਨੇ ਝਿੰਗੀ ਵਲ ਖਿਸਕ
ਗਿਆ। ਆਲੇ ਦੁਆਲੇ ਦੇ ਝਾੜ ਬਰੂਟ ਗਰਦ ਨਾਲ ਭਰੇ ਉਦਾਸੇ ਪਏ ਸਨ। ਉਹ ਕਾ-ਅੱਖ ਨਾਲ
ਉਜਾੜ ਵਿਚ ਬਣੇ ਬਸ ਸਟੌਂਡ ਨੂੰ ਹਰ ਪੱਖੋਂ ਤਾੜਦਾ ਰਿਹਾ। ਉਨ੍ਹਾਂ ਦੋਹਾਂ ਬਿਨਾਂ ਉਥੇ ਕੋਈ
ਨਹੀਂ ਸੀ। ਦੂਰ ਤਕ ਫੈਲਰੀ ਰੌਜ ਤੇ ਪਾਲੇ ਮਾਰੀਆ ਪੈਲੀਆਂ ਖ਼ਾਮੋਸ਼ੀ ਵਿਚ ਸੁੱਤੀਆਂ ਪਈਆਂ
ਸਨ। ਪੰਜ ਹਜ਼ਾਰ ਦਾ ਇਨਾਮੀ ਹੋਣ ਕਾਰਨ ਮਿਹਰ ਸਿੰਘ ਹਰ ਜਾਣੀ ਪਛਾਣੀ ਨਜ਼ਰ ਤੋਂ ਪਾਸਾ
ਵੱਟਦਾ ਸੀ। ਉਹ ਸਮਝਦਾ ਸੀ, ਆਰਥਕ ਤੰਗੀਆਂ ਪਹਿਲੋਂ ਬੰਦੇ ਦੀ ਜ਼ਮੀਰ ਮਾਰਦੀਆਂ ਹਨ।
ਜ਼ਮੀਰ ਦੇ ਮਰ ਜਾਣ ਪਿਛੋਂ ਬੰਦੇ ਦੇ ਯਾਰੀ ਆਦਿ ਸੰਘਣੇ ਰਿਸ਼ਤੇ ਵੀ ਪਤਲੇ ਪੈ ਜਾਂਦੇ ਹਨ ਤੇ ਫਿਰ
ਉਸ ਤੋਂ ਕੋਈ ਵੀ ਗੁਨਾਹ ਹੋ ਸਕਦਾ ਹੈ।

ਬੱਸ ਦੀ ਅਗਲੀ ਬਾਰੀ ਵਿਚੋਂ ਇਕ ਜਵਾਨ ਜੋੜਾ ਲਹਿ ਪਿਆ। ਤੀਵੀਂ ਮਰਦ ਨੇ ਬਾਬੇ
ਨੂੰ ਸਰਸਰੀ ਤੌਰ ਤੇ ਦੇਖਿਆ ਤੇ ਮੂੰਹ ਚੜ੍ਹਦੇ ਪਾਸੇ ਨੂੰ ਡੰਡੀ ਪੈ ਗਏ। ਜਦ ਬਸ ਤੁਰਨ ਲੱਗੀ,
ਕਾਲੀ ਐਨਕ ਵਾਲਾ ਇਕ ਬਾਬੂ ਪਿਛਲੀ ਬਾਰੀ ਵਿਚੋਂ ਲਮਕਦਾ ਉਤਰ ਪਿਆ। ਬਸ ਤੁਰ ਜਾਣ
ਪਿਛੋਂ ਬਾਬੂ ਨੇ ਵੱਟੇ ਮੂੰਹ ਨਾਲ ਬਾਬੇ ਨੂੰ ਆ ਘੂਰਿਆ।

''ਬੁੜ੍ਹਿਆ, ਤੇਰੇ ਨਾਲ ਦਾ ਕਿੱਥੇ ਐ ?'' ਉਸ ਝਟ ਹੀ ਬਾਬੇ ਦਾ ਗੁੱਟ ਫੜ ਲਿਆ।

''ਨਾਲ ਦਾ ਕਿਹੜਾ ?'' ਉਹ ਜਾਣ ਕੇ ਹੈਰਾਨ ਹੋ ਗਿਆ। ਉਂਜ ਬਾਬੇ ਦਾ ਮਨ ਆਖਦਾ
ਸੀ, ਇਕਹਿਰੇ ਬੰਦੇ ਨੂੰ ਮੈਂ ਕੀ ਸਮਝਦਾ ਆਂ।

''ਬੁੱਢਿਆ! ਮੈਂ ਤੇਰੇ ਵਿੱਡ ਦੀਆਂ ਬਬਰ ਅਕਾਲੀ ਲਹਿਰ ਸਮੇਂ ਤੋਂ ਜਾਣਦਾ ਆਂ।

ਅਲਫ ਤੋਂ ਲੈ ਕੇ ਯੇ ਤੱਕ ਸਾਰਾ ਹਿਸਟਰੀ ਸ਼ੀਟ ਸੁਣਾਵਾਂ ?'' ਬਾਬੂ ਨੇ ਹੇਠਲੇ ਬੁੱਲ੍ਹ ਨਾਲ ਉਤਲੇ ਨੂੰ ਦਬਾਉਂਦਿਆਂ ਬਾਬੇ ਨੂੰ ਜਰਕਾਇਆ। "ਨਾਲ ਦਾ ਜਿੱਥੇ ਐ, ਦਸ ਦੇ । ਹੁਣ ਤੇਰੇ ਬੋਡੇ ਹੱਡਾਂ ਤੋਂ ਕੁੱਟ ਨਹੀਂ ਖਾਧੀ ਜਾਣੀ। ਜਵਾਨੀ ਦੇ ਜੋਸ਼ ਵਿਚ ਮਾਰਾਂ ਖਾਣ ਵਾਲੇ ਜਵਾਨ ਮਿਰਗਿੰਦ ਨੂੰ ਭੁੱਲ ਜਾਹ। ਤੁਹਾਡੇ ਨਾਲ ਦਾ ਪੀਤੂ ਫੜਿਆ ਜਾ ਚੁੱਕਾ ਏ, ਤੇ ਉਸ ਤਸ਼ੱਦਦ ਨਾ ਸਹਿੰਦਿਆਂ ਸਭ ਕੁਝ ਦਸ ਦਿੱਤਾ ਏ। ਪੁਲੀਸ ਫੋਰਸ ਦੋਹਾਂ ਪਾਸਿਆਂ ਤੋਂ ਧੜਾ ਧੜ ਆ ਰਹੀ ਹੈ ।''

ਬਾਬੇ ਦਾ ਸ਼ਰਬਤੀ ਰੰਗ ਇਕ ਪਲ ਰਾਮ ਤੋਰੀ ਦੇ ਫੁੱਲ ਵਰਗਾ ਹੋ ਗਿਆ। ਉਸ ਸਹਿਜ ਸਹਿਜ ਇਕ ਲੰਮਾ ਹਉਕਾ ਭਰਿਆ, ਮਤਾਂ ਬਾਬੂ ਭਾਂਪ ਜਾਵੇ।

"ਬਾਬੂ, ਮੈਨੂੰ ਤਾਂ ਪਤਾ ਈ ਨਹੀਂ, ਤੂੰ ਕੀਹਦੀਆਂ ਗੱਲਾਂ ਕਰੀ ਜਾਂਦਾ ਏਂ।'' ਉਂਜ ਬਾਬੇ ਨੇ ਮੱਥਾ ਖੁਲ੍ਹਾ ਛਡਦਿਆਂ ਧੜਕਦੇ ਦਿਲ ਨਾਲ ਹਰ ਹੋਣੀ ਨੂੰ ਮਿਲਣ ਦਾ ਮਨ ਬਣਾ ਲਿਆ।

"ਬਾਬੇ ਚਤਰਾਈਆਂ ਛੱਡ ਦੇ । ਤੇਰਾ ਜੁਰਮ ਕੋਈ ਨਹੀਂ । ਪੰਜ ਹਜ਼ਾਰ ਝੋਲੀ ਪੁਆ ਤੇ ਬੁਢਾਪੇ ਦੀ ਪੈਨਸ਼ਨ ਤੈਨੂੰ ਘਰ ਮਿਲਿਆ ਕਰੂ। ਵੇਲਾ ਏ, ਰਿਜ਼ਕ ਨੂੰ ਧੱਕਾ ਨਾ ਦੇਹ। ਬੁੱਢੇ ਵਾਰੇ ਆਰਾਮ ਨਾਲ ਦਿਨ ਕੱਟੀ ਕਰ। ਹਾਂਅ, ਦੱਸ ਨਾ ਫੇਰ ?'' ਬਾਬੂ ਨੇ ਬੱਜਰ ਬਾਬੇ ਉਤੇ ਕਚ ਦੇ ਹਥਿਆਰ ਵਰਤਣੇ ਸ਼ੁਰੂ ਕਰ ਦਿੱਤੇ।

"ਇਨਾਮ ਤੇ ਪੈਨਸ਼ਨ ਲੈ ਕੇ ਭਲਾ ਕਿੰਨੇ ਕੁ ਦਿਨ ਜੀਵਾਂਗਾ ?'' ਬਾਬੇ ਦਾ ਵਿਅੰਗ ਬਾਬੂ ਦੀ ਗੋਰੀ ਚਮੜੀ ਵਿਚ ਬੇਰੀ ਦੇ ਕੰਡੇ ਵਾਂਗ ਚੁਭ ਗਿਆ।

"ਜ਼ਹਿਰ, ਮੈਂ ਦਸਦਾਂ ਤੈਨੂੰ ਨਾਲ ਦਾ !'' ਮਿਹਰ ਸਿੰਘ ਨੇ ਭੱਜ ਕੇ ਬਾਬੂ ਵਲ ਆਉਂਦਿਆਂ ਲਲਕਾਰਿਆ।

ਬਾਬੂ ਨੇ ਨਾਸਾਂ ਚੁਕਦਿਆਂ ਮੂੰਹ ਦੀ ਲੰਮੀ ਸੀਟੀ ਮਾਰ ਦਿੱਤੀ। ਮਿਹਰ ਸਿੰਘ ਝਟ ਧੱਕਾ ਖਾ ਕੇ ਬਾਏਂ ਖਲੋ ਗਿਆ।

"ਓਇ ਲਗਦਿਆ ਬਾਬੂ ਦਿਆ, ਹੋਰ ਈ ਕਾਰਾ ਹੋ ਚਲਿਆ ਸੀ।'' ਮਿਹਰ ਸਿੰਘ ਨੂੰ ਕਾਂਬਾ ਛਿੜ ਪਿਆ। ਸੀਟੀ ਦੀ ਆਵਾਜ਼ ਤੋਂ ਉਸ ਪੀਤੂ ਨੂੰ ਨਵੇਂ ਭੇਸ ਵਿਚ ਪਛਾਣ ਲਿਆ। ਉਹ ਗੋਲੀ ਮਾਰਨ ਹੀ ਵਾਲਾ ਸੀ ਕਿ ਉਸ ਸੀਟੀ ਚੁੱਕ ਦਿੱਤੀ।

"ਪੁਲੀਸ ਵਾਲੇ ਹਲਕੇ ਕੁੱਤਿਆਂ ਵਾਂਗ ਦੌੜੇ ਫਿਰਦੇ ਐ, ਮੈਂ ਕਿਹਾ ਕਿਤੇ ਰਗੜੇ ਈ ਨਾ ਜਾਈਏ। ਏਸੇ ਲਈ...।'' ਪੀਤੂ ਆਪਣੀ ਚੁਸਤੀ ਵਿਚ ਨਾਸਾਂ ਫੁਰਕਾਰ ਰਿਹਾ ਸੀ। ਉਸ ਦੇ ਸਿਰ ਉਤਲੀ ਟਾਹਲੀ ਨੂੰ ਪੱਤਝੜ ਨੇ ਅਸਲੋਂ ਘੋਨੀ ਕਰ ਸੁੱਟਿਆ ਸੀ।

"ਰਗੜਾ ਤਾਂ ਮੇਰੇ ਕੋਲੋਂ ਈ ਫਿਰ ਚਲਿਆ ਸੀ ।'' ਮਿਹਰ ਸਿੰਘ ਨੇ ਆਪਾ ਸੰਭਾਲ ਲਿਆ।

ਪੀਤੂ ਦੇ ਕੇਸ ਮੁਨਾ ਦੇਣ ਦਾ ਬਾਬੇ ਨੇ ਦਿਲੋਂ ਬੜਾ ਦੁੱਖ ਮੰਨਿਆ। ਉਹ ਵੀ ਸਨ, ਜਿਨ੍ਹਾਂ ਕੇਸਾਂ ਦੇ ਸਿਦਕ ਪਿਛੇ ਬੰਦ ਬੰਦ ਕਟਵਾ ਲਿਆ, ਚਰਖੜੀਆਂ ਉਤੇ ਗੇੜੇ ਲੈ ਲਏ। ਅੱਜ ਇਹ ਛੋਕਰੇ ਸਿੱਖੀ ਨੂੰ ਕੀ ਜਾਨਣ। ਉਹ ਤਿੰਨੇ, ਜਵਾਨ ਜੋੜੇ ਵਾਲੀ ਡੰਡੀ ਪੈ ਗਏ। ਉਨ੍ਹਾਂ ਦੇ ਸੱਜੇ ਸੂਰਜ ਡੁੱਬ ਰਿਹਾ ਸੀ। ਸਰ੍ਹੋਂ ਦੀਆਂ ਗੰਦਲਾਂ ਕਣਕਾਂ ਵਿਚੋਂ ਉੱਚੀਆਂ ਉਠ ਖਲੋਤੀਆਂ ਸਨ ਅਤੇ ਵਿਰਲੇ ਵਿਰਲੇ ਖਿੜੇ ਫੁੱਲ ਚੰਗਿਆੜਿਆਂ ਵਾਂਗ ਟਹਿਕਾਂ ਮਾਰ ਰਹੇ ਸਨ। ਚੁੱਪ ਤੋੜਨ ਵਿਚ ਮਿਹਰ ਸਿੰਘ ਨੇ ਪਹਿਲ ਕੀਤੀ।

"ਸਤਿਬੀਰ ਨਾਲ ਗੱਲ ਤੋਰੀ ਸੀ ?'' ਮਿਹਰ ਸਿੰਘ ਦੇ ਬੁੱਲ੍ਹ ਸਿੱਕਰਾਏ ਹੋਏ ਸਨ। ਜਿਵੇਂ ਔੜ ਮਾਰਿਆ ਟਾਂਡਾ ਪੁਰੇ ਦੀ ਵਾ ਨੂੰ ਸਹਿਕਦਾ ਏ; ਉਹ ਪੀਤੂ ਨੂੰ ਅਜਿਹੀਆਂ ਆਸਵੰਦ ਨਜ਼ਰਾਂ ਨਾਲ ਵੇਖ ਰਿਹਾ ਸੀ।

"ਉਹ ਗੱਲ ਨਹੀਂ ਬਣੀ।" ਪੀਤੂ ਨੇ ਅਫ਼ਸੋਸ ਨਾਲ ਕਹਿਣਾ ਸ਼ੁਰੂ ਕੀਤਾ: "ਪਹਿਲਾਂ ਤਾਂ ਉਹ ਕੁੜੀ ਦੇ ਸਾਕ ਬਾਰੇ ਮੰਨ ਗਿਆ ਸੀ। ਉਸ ਆਪਣੇ ਬਾਪੂ ਨੂੰ ਮਨਾ ਲੈਣ ਬਾਰੇ ਵੀ ਹਿੱਕ ਥਾਪੜ ਲਈ। ਪਰ ਵਿਚਲੀ ਗੱਲ ਸੁਣ ਕੇ ਘਬਰਾ ਗਿਆ ਤੇ ਉਸ ਸਿਰ ਫੇਰ ਦਿੱਤਾ, ਮਾਂ ਬਾਪ ਨੇ ਨਹੀਂ ਮੰਨਣਾ।"

ਸਤਿਬੀਰ ਕਿਲ੍ਹੇ ਦੀ ਮਾਰ ਅਤੇ ਕੱਚੀਆਂ ਫ਼ਾਸੀਆਂ ਵਿਚੋਂ ਲੰਘ ਕੇ ਇਕ ਤਰ੍ਹਾਂ ਅਸਪਾਤ ਬਣ ਚੁੱਕਾ ਸੀ। ਉਹ ਪ੍ਰੋ: ਸੰਤੋਖ ਰਾਹੀਂ ਗੁਰਜੀਤ ਨੂੰ ਮਿਲ ਪਿਆ ਅਤੇ ਹਥਿਆਰ ਲੈ ਕੇ ਨਾਲ ਤੁਰਨ ਲਈ ਵੀ ਤਿਆਰ ਸੀ। ਗੁਰਜੀਤ ਕੋਲੋਂ ਉਹ ਪੀਤੂ ਦੇ ਹੱਥ ਲੱਗ ਗਿਆ। ਉਸ ਆਪਣੇ ਨਾਲ ਰਖ ਕੇ ਸਤਿਬੀਰ ਨੂੰ ਇਨਕਲਾਬ ਪੜ੍ਹਾਉਣਾ ਤੇ ਦ੍ਰਿੜ੍ਹਾਉਣਾ ਸ਼ੁਰੂ ਕਰ ਦਿੱਤਾ। ਲੁਟੇਰੀਆਂ ਤਾਕਤਾਂ ਦੇ ਸਮਾਜੀ ਰੋਲ ਅਤੇ ਦਰੜੇ ਜਾਣ ਵਾਲਿਆਂ ਦੀ ਤਾਰੀਖੀ ਦੁਰਦਸ਼ਾ ਤੋਂ ਉਸ ਨੂੰ ਜਾਣੂ ਕਰਵਾ ਦਿੱਤਾ। ਕਿਲ੍ਹੇ ਦੀ ਮਾਰ ਦੀਆਂ ਚੀਸਾਂ, ਉਹਦੇ ਜਵਾਨ ਲਹੂ ਨੂੰ ਵੰਗਾਰ ਰਹੀਆਂ ਸਨ। ਸਮਾਜੀ ਸਾਇੰਸ ਦੇ ਮੋਟੇ ਮੋਟੇ ਅਸੂਲ ਸਮਝ ਕੇ ਹੋਸ਼ ਨਾਲੋਂ ਉਸ ਦਾ ਜੋਸ਼ ਬਹੁਤਾ ਉਬਾਲੇ ਖਾਣ ਲੱਗ ਪਿਆ। ਪੀਤੂ ਨੇ ਹੀ ਮਿਹਰ ਸਿੰਘ ਨੂੰ ਨੇਕੋ ਦੀ ਸਮੱਸਿਆ ਤੋਂ ਛੁਟਕਾਰਾ ਦੁਆਣ ਦਾ ਰਾਹ ਕਢਿਆ ਸੀ। ਕਿਉਂਕਿ ਮਿਹਰ ਸਿੰਘ ਨੂੰ ਕੁੜੀ ਦਾ ਭਵਿੱਖ ਇਕ ਤਰ੍ਹਾਂ ਖਾਈ ਜਾ ਰਿਹਾ ਸੀ। ਪੀਤੂ ਨੇ ਸੋਚਿਆ ਸੀ, ਸਤਿਬੀਰ ਨੂੰ ਘਰ ਹੀ ਦੜਿਆ ਰਹਿਣ ਦਿੱਤਾ ਜਾਵੇ। ਉਸ ਕੋਲੋਂ ਕੋਈ ਐਕਸ਼ਨ ਕਰਵਾ ਕੇ ਨਾਲ ਨਾ ਰਲਾਇਆ ਜਾਵੇ। ਸਗੋਂ ਪਾਰਟੀ ਦੇ ਪਰਚੇ ਵੰਡਣ ਅਤੇ ਡਾਕ ਦੀ ਢੁਆਈ ਕਰਵਾਈ ਜਾਵੇ। ਉਸ ਨੂੰ ਵਿਸ਼ਵਾਸ ਸੀ, ਗਰਭਵਤੀ ਹਾਲਤ ਵਿਚ ਵੀ ਉਹ ਕੁੜੀ ਨੂੰ ਪਰਵਾਨ ਕਰ ਲਵੇਗਾ। ਸਤਿਬੀਰ ਇਨਕਲਾਬੀ ਜੋਸ਼ ਨਾਲ ਮੂੰਹ ਜ਼ਰੂਰ ਭਰ ਆਇਆ ਸੀ; ਪਰ ਸੰਸਕਾਰਾਂ ਦੀ ਮਾਰ ਕਾਰਨ ਮਾਂ ਬਾਪ ਦੇ ਵਿਰੁਧ ਖਲੋਣ ਦਾ ਜੇਰਾ ਨਾ ਕਰ ਸਕਿਆ।

"ਠੀਕ ਐ; ਅੱਕ ਹਰ ਆਦਮੀ ਨਹੀਂ ਚੱਬ ਸਕਦਾ।" ਮਿਹਰ ਸਿੰਘ ਏਨੀ ਕਹਿ ਕੇ ਹੋਰ ਉਦਾਸ ਹੋ ਗਿਆ। ਧੀਰੋ ਦੀ ਥਾਂ ਉਹ ਆਪੇ ਨੂੰ ਵੱਧ ਦੋਸ਼ੀ ਸਮਝਦਾ ਸੀ।

"ਧੀਰੋ ਮਿਲਿਆ ਸੀ।" ਪੀਤੂ ਦੀ ਗੱਲ ਸੁਣ ਕੇ ਮਿਹਰ ਸਿੰਘ ਦੇ ਕੰਨ ਖੜੇ ਹੋ ਗਏ। "ਉਹ ਆਖਦਾ ਸੀ, ਮੈਂ ਕੁੜੀ ਨਾਲ ਵਿਆਹ ਕਰਵਾ ਲੈਂਦਾ ਹਾਂ, ਬਸ਼ਰਤੇ ਮੈਨੂੰ ਪਾਰਟੀ ਵਿਚ ਲੈ ਲਿਆ ਜਾਵੇ।"

"ਸਾਲਾ ਡੱਬਾ ਸੂਰ! ਚਾਲ੍ਹੀਆ ਬਤਾਲੀਆ, ਅਠਾਰਾਂ ਵੀਹ ਸਾਲਾਂ ਦੀ ਕੁੜੀ ਨਾਲ ਵਿਆਹ? ਉਹਦੀ ਤਾਂ ਧੀ ਨਾਲੋਂ ਵੀ ਛੋਟੀ ਐ।" ਮਿਹਰ ਸਿੰਘ ਬੁੱਲ੍ਹ ਵਢ ਕੇ ਰਹਿ ਗਿਆ।

ਧੀਰੋ ਦੀ ਘਰਵਾਲੀ ਕਦੋਂ ਦੀ ਮਰ ਚੁਕੀ ਸੀ। ਇਕੋ ਧੀ ਸੀ; ਜਿਸ ਨੂੰ ਪੰਜ ਵਰ੍ਹੇ ਹੋਏ, ਉਹਦੇ ਮਾਮਿਆਂ ਵਿਆਹ ਦਿੱਤਾ ਸੀ।

"ਅਜਿਹੇ ਵਿਭਚਾਰੀ, ਕਮੀਨੇ ਨੂੰ ਅਸੀਂ ਪਾਰਟੀ ਵਿਚ ਲੈਣ ਬਾਰੇ ਕਿਵੇਂ ਸੋਚ ਸਕਦੇ ਆਂ।" ਮਿਹਰ ਸਿੰਘ ਗੁੱਸੇ ਤੇ ਨਫ਼ਰਤ ਵਿਚੋਂ ਫਿਰ ਕਹਿ ਗਿਆ।

"ਇਸ ਤਰ੍ਹਾਂ ਦੇ ਭੜੂਏ ਨੂੰ ਤੁਸਾਂ ਗੋਲੀ ਕਾਹਤੋਂ ਨਾ ਮਾਰੀ।" ਬਾਬਾ ਆਪਣੀ ਥਾਂ ਖਿਝ ਗਿਆ। ਉਸ ਨੂੰ ਆਪਣੇ ਜਤੀ ਹੋਣ ਦਾ ਇਕ ਤਰ੍ਹਾਂ ਮਾਣ ਸੀ।

"ਮਾਰਨ ਬਾਰੇ ਵੀ ਗੱਲ ਚਲੀ ਸੀ, ਪਰ ਬਾਬਾ ਉਸ ਨੂੰ ਮਾਰਿਆਂ ਕੁੜੀ ਦਾ ਸਮਾਜੀ ਦਾਗ਼ ਥੋੜੋਂ ਲਹਿ ਜਾਣਾ ਸੀ।" ਮਿਹਰ ਸਿੰਘ ਨੇ ਸੁੱਕੇ ਰੁੱਖ ਨਾਲ ਜੁਤੀ ਦੀ ਰੇਤ ਨੂੰ ਝਾੜਿਆ। ਦਰਿਆ ਦੇ ਪਾਰ ਸੂਰਜ ਡੁੱਬ ਰਿਹਾ ਸੀ। ਸੰਝ ਦੀ ਲਾਲੀ ਪਲ ਪਲ ਘਟਦੀ ਜਾ ਰਹੀ ਸੀ। "ਸਵਾਲ ਤਾਂ ਹੁਣ ਕੁੜੀ ਦੇ ਪਰਨਾਅ ਲੈਣ ਦਾ ਏ।"

"ਤੂੰ ਮੋਰੇਆਰ ਔਖਾ ਨਾ ਹੋ।" ਪੀਤੂ ਨੇ ਮਿਹਰ ਸਿੰਘ ਦੀ ਪੀੜ ਨਾ ਜਰਦਿਆਂ ਆਖਿਆ। "ਮੈਂ ਉਸ ਕੁੜੀ ਨਾਲ ਵਿਆਹ ਕਰਵਾ ਲੈਂਦਾ ਆਂ। ਪਿੰਡ ਦੇ ਮੁਜ਼ਾਰਿਆਂ ਨੂੰ ਕਹਿ ਦਿਆਂਗਾ, ਹੋਣ ਵਾਲੇ ਬੱਚੇ ਦਾ ਬਾਪ ਮੈਂ ਹੀ ਸਾਂ।"

"ਤੇਰੀ ਮਤ ਤਾਂ ਨਹੀਂ ਮਾਰੀ। ਇਕ ਨੇ ਪਹਿਲੋਂ ਉਸ ਮਾਸੂਮ ਨੂੰ ਵਿਭਚਾਰਨ ਬਣਾ ਦਿੱਤਾ; ਦੂਜਾ ਚਾਰ ਦਿਨਾਂ ਨੂੰ ਵਿਧਵਾ ਕਰ ਦੇਵੇਗਾ। ਉਸ ਦਾ ਕਸੂਰ?" ਮਿਹਰ ਸਿੰਘ ਦਾ ਚਿਹਰਾ ਤਣ ਗਿਆ। "ਤੈਨੂੰ ਐਨਾ ਵੀ ਨਹੀਂ ਪਤਾ, ਅਸੀਂ ਇਨਕਲਾਬ ਦਾ ਬਾਲਣ ਆਂ; ਤੇ ਕਿਸੇ ਵੀ ਟੱਕਰ ਵਿਚ ਬਾਰੂਦ ਵਾਂਗ ਉੱਡ ਸਕਦੇ ਆਂ।"

"ਇਹ ਤਾਂ ਠੀਕ ਐ, ਪਰ ਐਨੀ ਕੁ ਗੱਲ ਲਈ ਇਨਕਲਾਬ ਕਿਉਂ ਰੋਕਿਆ ਜਾਵੇ?" ਪੀਤੂ ਚਾਹੁੰਦਾ ਸੀ, ਉਹਦਾ ਯਾਰ ਮਹਿਸੂਸ ਕਰਨਾ ਛੱਡ ਦੇਵੇ, ਇਸ ਗੱਲ ਨੂੰ ਹੀ ਭੁੱਲ ਜਾਵੇ।

"ਪੀਤੂ ਇਹ ਸਿਆਸੀ ਗਲਤੀ ਨਹੀਂ ਕਿ ਉਲੰਘ ਜਾਈਏ। ਅਸੀਂ ਲੋਕਾਂ ਦੇ ਵਿਸ਼ਵਾਸਘਾਤੀ ਹੋ ਕੇ ਜੀ ਨਹੀਂ ਸਕਦੇ। ਲੋਕਾਂ ਦੇ ਵਿਸ਼ਵਾਸ ਬਿਨਾਂ ਇਨਕਲਾਬ ਕਿਵੇਂ ਲਿਆਵਾਂਗੇ।"

"ਤੂੰ ਪੁੱਤਰਾ ਠੀਕ ਆਖਦਾ ਏਂ। ਸਿਆਸੀ ਤੇ ਇਖਲਾਕੀ, ਦੋਹਾਂ ਤਾਕਤਾਂ ਨੂੰ ਬਰਾਬਰ ਚਲਾਓ; ਜਿੰਨਾ ਚਿਰ ਰਾਜਸੀ ਤਾਕਤ ਹੱਥ ਨਹੀਂ ਆ ਜਾਂਦੀ।" ਬਾਬਾ ਮਿਹਰ ਸਿੰਘ ਦੇ ਵਿਚਾਰਾਂ ਨਾਲ ਸੌ ਫ਼ੀ ਸਦੀ ਸੰਮਤੀ ਰਖਦਾ ਸੀ। ਉਹਦੇ ਵਿਸ਼ਵਾਸ ਵਿਚ ਏਨੇ ਨਿੱਗਰ ਵਿਚਾਰਾਂ ਤੇ ਠੋਸ ਚਾਲ ਚਲਣ ਵਾਲੇ ਇਹ ਆਗੂ ਮੁੰਡੇ, ਇਨਕਲਾਬ ਦੇ ਲਾਲ ਘੋੜੇ ਹਨ; ਜਿਸ ਦੇ ਸੂਰਜ ਨੇ ਜਨਮਾਂ ਦੀ ਧੁੰਦ ਚੁਕ ਦੇਣੀ ਹੈ।

"ਫੇਰ ਹੋ ਕੀ ਸਕਦਾ ਏ?" ਟਾਹਲੀ ਦੀ ਸੁਕੀ ਡਾਲ, ਪੀਤੂ ਦੇ ਹੱਥ ਵਿਚ ਦੋ ਤਿੰਨ ਵਾਰ ਮੁੜ ਚੁੱਕੀ ਸੀ।

"ਹਾਲੇ ਮੈਨੂੰ ਕੁਝ ਨਹੀਂ ਸੁਝਦਾ। ਪਰ ਤੂੰ ਇਕ ਕੰਮ ਕਰ।" ਉਸ ਆਪਣੇ ਝੋਲੇ ਵਿਚ ਹੱਥ ਮਾਰਿਆ। "ਆਹ ਦੋ ਹਜ਼ਾਰ ਰੁਪਿਆ ਸੰਤਾ ਸਿੰਘ ਨੂੰ ਦੇ ਆ। ਆਖੀਂ, ਕਿਸੇ ਲੋੜਵੰਦ ਥਾਂ ਕੁੜੀ ਦੀਆਂ ਖੁਆਲੀਆਂ ਦੇ ਦੇਵੇ। ਅਸੀਂ ਉਸ ਨੂੰ ਪਿੱਛਾ ਨਹੀਂ ਦੇਵਾਂਗੇ। ਤੇ ਤੂੰ ਦਰਿਆਉਂ ਪਾਰ ਪਹੁੰਚ ਜਾਵੀਂ। ਉਥੇ ਰੁਕਣਾ ਬਿਲਕੁਲ ਨਹੀਂ। ਅਸੀਂ ਬਲਬੀਰੋ ਨੂੰ ਥੋੜ੍ਹੀ ਸਹਾਇਤਾ ਦੇ ਕੇ ਆ ਜਾਵਾਂਗੇ।"

ਪੀਤੂ ਨੇ ਰੁਪਈਆ ਆਪਣੇ ਬੈਗ ਵਿਚ ਰੱਖ ਲਿਆ। ਕਾਲੀ ਐਨਕ ਜੇਬ ਵਿਚੋਂ ਕੱਢ ਕੇ ਬੈਗ ਵਿਚ ਹੀ ਤੁੰਨ ਲਈ ਅਤੇ ਕੱਠੀ ਹੋਈ ਦਬ ਵਿਚੋਂ ਦੀ ਡੰਡੀ ਭਾਲਦਾ ਪਿੰਡ ਨੂੰ ਉਤਰ ਗਿਆ। ਉਹਦੇ ਜਾਣ ਪਿਛੋਂ ਮਿਹਰ ਸਿੰਘ ਆਪਣਾ ਰੋਣਾ ਬਾਬੇ ਕੋਲ ਮੁੜ ਲੈ ਬੈਠਾ।

"ਬਾਬਾ, ਮੈਂ ਧੀਰੋ ਨੂੰ ਗੋਲੀ ਮਾਰ ਦੇਣ ਦੀ ਪਾਰਟੀ ਵਿਚ ਤਜਵੀਜ਼ ਰੱਖੀ ਸੀ। ਪਰ ਬਹੁਗਿਣਤੀ ਨੇ ਉਸ ਨੂੰ ਪਾਰਟੀ ਵਿਚੋਂ ਕੱਢਣਾ ਹੀ ਠੀਕ ਸਮਝਿਆ। ਪਰ ਜੇ ਅੱਜ ਸੰਤਾ ਸਿੰਘ ਦੀ ਗ਼ੈਰਤ ਜਾਗ ਪਵੇ। ਉਹ ਦੋ ਹਜ਼ਾਰ ਭੁਆ ਕੇ ਸਾਡੇ ਮੂੰਹ ਤੇ ਮਾਰੇ ਅਤੇ 'ਦਾਅੜ ਦਾਅੜ' ਗੋਲੀਆਂ ਨਾਲ ਉਡਾ ਦੇਵੇ। ਧੀ ਦੀ ਇੱਜ਼ਤ ਦਾ ਮੁੱਲ ਦੋ ਹਜ਼ਾਰ ਕਿਵੇਂ ਹੋ ਸਕਦਾ ਏ? ਮੈਂ ਧੀਰੋ ਬਦਮਾਸ਼ ਨੂੰ ਕਿਵੇਂ ਵੀ ਮਾਫ਼ ਨਹੀਂ ਕਰ ਸਕਦਾ।"

"ਇਹ ਮਾਫ਼ ਕਰਨ ਵਾਲੀ ਗੱਲ ਈ ਨਹੀਂ। ਤੈਨੂੰ ਚਾਹੀਦਾ ਸੀ, ਉਹਦਾ ਧੰਦਾ ਭੁਗਤਾ ਕੇ ਪਾਰਟੀ ਵਿਚ ਲਿਆਉਂਦਾ।" ਬਾਬਾ ਵਿਸ਼ਵਾਸਘਾਤੀ ਨੂੰ ਸਜ਼ਾ ਦੇਣ ਬਾਰੇ ਸੈਕਟਰੀ ਮਿਹਰ ਸਿੰਘ ਨਾਲੋਂ ਦੋ ਕਦਮਾਂ ਅੱਗੇ ਜਾਂਦਾ ਸੀ।

"ਇਉਂ ਵੀ ਪਾਰਟੀ ਵਿਚ ਆਪਾ-ਧਾਪੀ ਪੈਂਦੀ ਸੀ।"

ਉਹ ਦੋਵੇਂ ਦਰਿਆ ਦੀ ਠੰਢੀ ਕੂਲੀ ਬਰੇਤੀ ਚੀਰੀ ਜਾ ਰਹੇ ਸਨ। ਪਹਾੜ ਦੀ ਰਿਵੀ ਬੁੱਕਲਾਂ ਤੋੜ ਤੋੜ ਸਰੀਰਾਂ ਵਿਚ ਸੇਲੇ ਮਾਰਦੀ ਸੀ। ਪਰ ਮਿਹਰ ਸਿੰਘ ਨੂੰ ਮਾਨਸਕ ਦੁੱਖ ਵਿਚੇ ਵਿਚ ਨਿਘਾਰੀ ਜਾ ਰਿਹਾ ਸੀ।

## 21
# ਮੇਰਾ ਸਿੱਖੀ ਸਿਦਕ ਨਾ ਡੋਲੇ

ਬਾਬਾ ਮਿਰਗਿੰਦ ਉਸ ਦਿਨ ਘਰ ਨਹੀਂ ਸੀ ; ਜਿਸ ਦਿਨ ਪੁਲੀਸ ਨੇ ਉਸ ਦੀ ਚਾਹ ਖਣਾ ਦੀ ਕੋਠੜੀ ਉਤੇ ਛਾਪਾ ਮਾਰਿਆ। ਬਾਬੇ ਸਿਰ ਕੋਈ ਦੋਸ਼ ਨਹੀਂ ਸੀ। ਪਰ ਪਿੰਡ ਦੇ ਸਰਪੰਚ ਤੇ ਬਾਬੇ ਦੇ ਇਕ ਗਵਾਂਢੀ, ਜਿਹੜਾ ਪੋਲੀਸ ਦਾ ਪੱਕਾ ਟਾਊਟ ਸੀ, ਨੂੰ ਸ਼ਕ ਪੈ ਗਈ ਕਿ ਖ਼ੁਸ਼ ਹੈਸੀਅਤੀ ਟੈਕਸ ਦੇ ਮੋਰਚੇ ਪਿਛੋਂ ਇਹ ਅਸੀਲ ਕਾਮੇ ਵਾਂਗ ਘਰ ਟਿੱਕ ਕੇ ਕੰਮ ਕਰਦਾ ਰਿਹਾ ਏ, ਹੁਣ ਨਿੱਤ ਨਵੇਂ ਮੁੰਡੇ ਇਹਦੇ ਕੋਲ ਕਿਉਂ ਆਉਣ ਲੱਗ ਪਏ ? ਉਹ ਜਾਣਦੇ ਸਨ, ਪਹਿਲਾਂ ਬਾਬੇ ਨੂੰ ਦੇਸ਼ ਦੀ ਆਜ਼ਾਦੀ ਦੇ ਦੌਰੇ ਪੈਂਦੇ ਸਨ ; ਵਿਚ ਵਿਚਾਲੇ ਕਮਿਊਨਿਸਟ ਪਾਰਟੀ ਦਾ ਹੇਜ ਜਾਗਿਆ ਰਿਹਾ, ਹੁਣ ਨਵੇਂ ਇਨਕਲਾਬ ਲਈ ਭਵਕ ਪਿਆ ਹੈ। ਉਨ੍ਹਾਂ ਦੌਰੇ ਤੇ ਆਏ ਨਵੇਂ ਥਾਣੇਦਾਰ ਸਵਰਨ ਸਿੰਘ ਦੇ ਬਾਬੇ ਕੋਲ ਆਉਂਦੇ ਮੁੰਡਿਆਂ ਬਾਰੇ ਕੰਨ-ਵਲੇਲ ਪਾ ਦਿੱਤੀ। ਸਵਰਨ ਸਿੰਘ ਨੇ ਪਿੰਡ ਦੀ ਪੰਚਾਇਤ, ਨੰਬਰਦਾਰਾਂ ਅਤੇ ਬਦਮਾਸ਼ਾਂ ਦੇ ਇਕੱਠ ਨੂੰ ਸੰਬੋਧਨ ਕਰਦਿਆਂ ਆਖਿਆ ਸੀ: ''ਨਕਸਲਵਾੜੀ ਮੁੰਡਿਆਂ ਦਾ ਖਿਆਲ ਰਖਿਆ ਜਾਵੇ। ਇਹ ਖਾਂਦੇ ਪੀਂਦੇ ਭਲੇਮਾਣਸਾਂ ਨੂੰ ਆਏ ਦਿਨ ਗੋਲੀ ਮਾਰਦੇ ਰਹਿੰਦੇ ਹਨ। ਜਦੋਂ ਵੀ ਕੋਈ ਪੜ੍ਹਿਆ ਲਿਖਿਆ ਓਪਰਾ ਮੁੰਡਾ ਪਿੰਡ ਆਵੇ, ਫੌਰਨ ਪੁਲੀਸ ਨੂੰ ਖ਼ਬਰ ਕਰੋ, ਆਪ ਪੁੱਛ ਪੜਤਾਲ ਕਰੋ। ਇਹ ਨਾ ਹੋਵੇ, ਤੁਹਾਡੇ ਪਿੰਡ ਦੇ ਕਿਸੇ ਸ਼ਰੀਫ਼ ਆਦਮੀ ਦੀ ਜਾਹ-ਜਾਂਦੀ ਕਰ ਜਾਣ। ਨਕਸਲਵਾੜੀਆਂ ਦੀ ਪਛਾਣ, ਉਨ੍ਹਾਂ ਦੇ ਮੂੰਹ ਵਿਚੋਂ ਅੱਗ ਨਿਕਲਦੀ ਐ ਤੇ ਪੈਰਾਂ ਹੇਠ ਅੰਗਿਆਰ ਦਗਦੇ ਐ। ਇਨ੍ਹਾਂ ਗੱਲਾਂ ਨੂੰ ਮੁਖ ਰੱਖ ਕੇ ਹੀ ਸਰਪੰਚ ਅਤੇ ਉਸ ਦੇ ਸਾਥੀ ਪੋਲੀਸ-ਟਾਊਟ ਲਛਮਣ ਨੇ ਬਾਬੇ ਕੋਲ ਆਉਣ ਵਾਲਿਆਂ ਬਾਰੇ ਜਾਣਕਾਰੀ ਦਿੱਤੀ ਸੀ।

ਇਕ ਰਾਤ ਥਾਣੇਦਾਰ ਸਵਰਨ ਸਿੰਘ ਸ਼ਰਾਬ ਦੀ ਚਾਲੂ ਭੱਠੀ ਦੀ ਮੁਖ਼ਬਰੀ ਉਤੇ ਪਿੰਡ ਛਾਪਾ ਮਾਰਨ ਆਇਆ। ਸ਼ਰਾਬ ਜੱਟ ਮੁੰਡੇ ਕੱਢ ਕੇ ਲੈ ਗਏ ਸਨ, ਪਰ ਆੜ ਵਿਚ ਪੁਟੇ ਚੁੱਲ੍ਹੇ ਦੀ ਅੱਗ ਹਾਲੇ ਦਗ ਰਹੀ ਸੀ। ਉਸ ਸ਼ਰਾਬੀ ਮੁੰਡਿਆਂ ਨੂੰ ਜਗਾ ਲਿਆ। ਕੁੱਟਿਆ, ਪਰ ਮੰਨਿਆ ਕੋਈ ਨਾ। ਇਕ ਪੱਕੇ ਤੇ ਦਿਲ ਦੇ ਰਾਠ ਮੁੰਡੇ ਨੇ ਥਾਣੇਦਾਰ ਦੀ ਤਸੱਲੀ ਲਈ ਆਖਿਆ :

''ਮਾਪਿਓ ਇਕ ਘੜਾ ਸੀ ਜ਼ਰੂਰ। ਜੁਆਨੀ ਆਲੀ ਆਣ ਐ, ਇਕੋ ਬੋਤਲ ਨਿਕਲੀ ਅਜਾ ਤਿੰਨਾਂ ਨੇ ਪੀ ਲਈ। 'ਗਾਹ ਨੂੰ ਮਾਪਿਓ ਏਸ ਕੰਮ ਦੇ ਰਾਹ ਨਹੀਂ ਜਾਂਦੇ।''

''ਤੁਸੀਂ ਠੇਕੇ ਦੀ ਮਰ ਲੈਂਦੇ ?'' ਮੁਖ਼ਬਰੀ ਦੇਸੀ ਸ਼ਰਾਬ ਦੇ ਠੇਕੇਦਾਰ ਨੇ ਕੀਤੀ ਸੀ; ਥਾਣੇਦਾਰ ਉਹਦੀ ਹਿਐਤ ਵਿਚ ਬੋਲਿਆ।

''ਓ ਜੀ ਬਾਰਾਂ ਰੁਪਈਏ ਦੀ ਠੇਕੇ ਦੀ ਬੋਤਲ ਤੇ ਕਿਥੋਂ ਲਾਈਏ। ਬਾਰਾਂ ਦੇ ਤਾਂ ਤਿੰਨ ਘੜੇ ਪੈ ਜਾਂਦੇ ਐ। ਸੁਕੀ ਠੰਢ ਨਾ ਪਵੇ ਤਾਂ ਬਾਰਾਂ ਦੀ ਬੋਤਲਾਂ ਨਿਕਲ ਆਉਂਦੀਆਂ ਦੇ।''

''ਸਾਲੇ ਲੁੱਚੇ !'' ਥਾਣੇਦਾਰ ਨਾਲ ਸਰਪੰਚ ਵੀ ਹੱਸ ਪਿਆ। ''ਲਾਓ ਕੰਨਾਂ ਨੂੰ ਹੱਥ ?''

ਮੁੰਡਿਆਂ ਠਰੇ ਕੰਨ ਮਲਣੇ ਸ਼ੁਰੂ ਕਰ ਦਿਤੇ। ਸਵਰਨ ਸਿੰਘ ਨੇ ਦੋ ਦੋ ਛਿੱਤਰ ਝਾੜ ਕੇ, ਸਰਪੰਚ ਦੇ ਆਖਣ ਉਤੇ ਮੁੰਡਿਆਂ ਨੂੰ ਛੱਡ ਦਿਤਾ। ਸਰਪੰਚ ਕਦੇ ਕਦਾਈਂ ਮੁੰਡਿਆਂ ਤੋਂ ਪੀ ਲੈਂਦਾ ਸੀ। ਜਦੋਂ ਉਹ ਬਾਬੇ ਦੀ ਕੋਠੜੀ ਅਗੋਂ ਲੰਘਣ ਲੱਗੇ, ਉਹਦੇ ਗਵਾਂਢੀ ਲਛਮਣ ਟਾਊਟ ਨੇ ਸੈਨਤ ਕਰ ਕੇ ਆਖਿਆ :

"ਮਖਾਂ ਜਨਾਬ ਤੁਸੀਂ ਕਹਿੰਦੇ ਸੀ, ਯਾਦ ਕਰਵਾਇਓ, ਏਹੋ ਘਰ ਐ ਬਾਬੇ ਦਾ।" ਬਾਬੇ ਦਾ ਥਾਂ ਲਛਮਣ ਦੀ ਅੱਖ-ਤਿਣ ਸੀ। ਉਹ ਮੁੱਲ ਲੈਣ ਲਈ ਕਈ ਵਾਰ ਕਹਿ ਚੁਕਾ ਸੀ, ਪਰ ਬਾਬਾ ਮੰਨਿਆ ਨਹੀਂ ਸੀ। ਬਾਬੇ ਦੀ ਕੋਠੜੀ ਲੈ ਲੈਣ ਨਾਲ ਲਛਮਣ ਦਾ ਘਰ ਕਾਣ ਨਿਕਲ ਕੇ ਚੌਰਸ ਹੁੰਦਾ ਸੀ। ਏਸੇ ਲਈ ਉਹ ਪੱਕਾ ਮਕਾਨ ਪਾਉਣ ਤੋਂ ਰੁਕਿਆ ਹੋਇਆ ਸੀ।

"ਹਲਾ, ਮੋਤੀ ਰਾਮਾ ?" ਥਾਣੇਦਾਰ ਨੇ ਸਿਪਾਹੀ ਨੂੰ ਆਖਿਆ, "ਬੁੜ੍ਹੇ ਦੀ ਤਲਾਸ਼ੀ ਲੈ ਕੇ ਤਾਂ ਵੇਖੀਏ ?"

"ਠੀਕ ਐ ਜਨਾਬ, ਮੈਂ ਹੁਣੇ ਬਾਬੇ ਨੂੰ ਉਠਾਉਂਦਾ ਆਂ।" ਮੋਤੀ ਰਾਮ ਨੇ ਟਾਰਚ ਦਾ ਚਾਨਣ ਘੁਮਾਇਆ। ਉਹ ਫੱਟੀ ਜੋੜ ਕੇ ਬਣਾਈ ਖਿੜਕੀ ਦਾ ਕੁੰਡਾ ਲਾਹ ਕੇ ਵਿਹੜੇ ਵਿਚ ਚਲਿਆ ਗਿਆ। ਚਾਨਣ ਵਿਚ ਉਸ ਅੰਗੂਰ ਦੀਆਂ ਦੋ ਨਪੱਤ ਵੇਲਾਂ ਨੂੰ ਵੇਖਿਆ, ਸ਼ਲਗਮ ਤੇ ਮੂਲੀਆਂ ਨਾਲ ਦੋ ਤਿੰਨ ਕਿਆਰੀਆਂ ਭਰੀਆਂ ਹੋਈਆਂ ਸਨ। "ਜਨਾਬ, ਕੋਠੜੀ ਨੂੰ ਤਾਂ ਜਿੰਦਾ ਲੱਗਾ ਏ ?"

ਥਾਣੇਦਾਰ, ਸਿਪਾਹੀ ਅਤੇ ਲੱਛੂ ਟਾਊਟ, ਸਰਪੰਚ ਨਾਲ ਵਿਹੜੇ ਵਿਚ ਆ ਗਏ।

"ਇੱਟ ਮਾਰ ਕੇ ਜਿੰਦਾ ਤੋੜ ਛੱਡ ?" ਥਾਣੇਦਾਰ ਨੇ ਹੁਕਮ ਚਾੜ੍ਹ ਦਿਤਾ।

ਮੋਤੀ ਰਾਮ ਨੇ ਅੱਧੀ ਇੱਟ ਦੀਆਂ ਤਿੰਨ ਚਾਰ ਉਗਰਵੀਆਂ ਸੱਟਾਂ ਨਾਲ ਜਿੰਦਾ ਤੋੜ ਸੁੱਟਿਆ। ਜਿੰਦਾ ਤੋੜਦਿਆਂ ਪੱਕੀ ਇੱਟ ਦੀ ਖਖੜੀਆਂ ਹੋ ਗਈ। ਟਾਰਚ ਦਾ ਚਾਨਣ ਅੰਦਰਲੀਆਂ ਚੀਜ਼ਾਂ ਟੋਹਣ ਲੱਗਾ। ਇਕ ਮੰਜਾ ਬਿਸਤਰਾ, ਹੇਠਾਂ ਕਿਤਾਬਾਂ, ਰਸਾਲਿਆਂ ਅਤੇ ਅਖ਼ਬਾਰਾਂ ਦੀਆਂ ਚੋਣਾਂ ਲੱਗੀਆਂ ਹੋਈਆਂ ਸਨ। ਕੰਧ ਉਤੇ ਬੰਦੇ ਬਹਾਦਰ ਦੀ ਬਾਘ ਨੂੰ ਮਾਰਨ ਵਾਲੀ ਤਸਵੀਰ ; ਆਲੀ ਉਤੇ ਮਿੱਟੀ ਦੇ ਤੇਲ ਦਾ ਦੀਵਾ, ਕੋਲ ਪਈ ਸੀਖਾਂ ਵਾਲੀ ਡੱਬੀ ਦੇਖਦਿਆਂ ਸਿਪਾਹੀ ਨੇ ਆਵਾਜ਼ ਮਾਰੀ।

"ਜਨਾਬ, ਅੰਦਰ ਆ ਜਾਓ ? ਮੈਂ ਦੀਵਾ ਬਾਲਦਾ ਹਾਂ।" ਉਸ ਸੀਖ ਘਸਾ ਕੇ ਦੀਵਾ ਬਾਲ ਲਿਆ। ਕੋਠੜੀ ਗੋਰੇ ਚਾਨਣ ਨਾਲ ਭਰ ਗਈ।

ਤਲਾਸ਼ੀ ਲੈਂਦਿਆਂ ਦੋ ਨਕਸਲਵਾੜੀ ਪਰਚੇ ਤੇ ਇਕ ਪਾਰਟੀ ਸਰਕੂਲਰ ਉਨ੍ਹਾਂ ਦੇ ਹੱਥ ਲੱਗ ਗਿਆ। ਥਾਣੇਦਾਰ ਨੇ ਸਾਰੀਆਂ ਕਿਤਾਬਾਂ ਰਸਾਲਿਆਂ ਤੇ ਅਖ਼ਬਾਰਾਂ ਦੀ ਪੰਡ ਬੰਨ੍ਹ ਲੈਣ ਦਾ ਹੁਕਮ ਦਿਤਾ। ਮੋਤੀ ਰਾਮ ਨੇ ਨਾਂਹ ਵਿਚ ਸਿਰ ਮਾਰਦਿਆਂ ਸਲਾਹ ਦਿਤੀ।

"ਜਨਾਬ, ਮੇਰੀ ਰਾਏ ਹੈ, ਏਥੋਂ ਕੁਝ ਨਾ ਚੁਕਿਆ ਜਾਵੇ। ਇਸ ਤਰ੍ਹਾਂ ਨਕਸਲਵਾੜੀਆਂ ਇਸ ਅੱਡੇ ਉਤੇ ਮੁੜ ਕਦੇ ਨਹੀਂ ਆਉਣਾ। ਸਗੋਂ ਸਾਰੀਆਂ ਚੀਜ਼ਾਂ ਥਾਂ ਪਰ ਥਾਂ ਟਿਕਾ ਦਿੱਤੀਆਂ ਜਾਣ ਅਤੇ ਦੋ ਸਿਪਾਹੀ ਚਿੱਟੇ ਕਪੜਿਆਂ ਵਿਚ ਏਥੇ ਛੱਡ ਦਿਤੇ ਜਾਣ। ਨਕਸਲਵਾੜੀ ਆਪਣੇ ਅੱਡੇ ਉਤੇ ਰਾਤ ਬਰਾਤੇ, ਹਨ੍ਹੇਰੇ ਸਵੇਰੇ ਜ਼ਰੂਰ ਆਉਣਗੇ। ਆਪਾਂ ਨਕਸਲਵਾੜੀ ਲਿਟਰੇਚਰ ਦੇ ਚੂਚੇ ਨਾਲੋਂ ਵੱਡੀ ਮੁਰਗੀ ਫਸਾਈਏ।"

ਥਾਣੇਦਾਰ ਨੂੰ ਮੋਤੀ ਰਾਮ ਦੀ ਰਾਇ ਜਚ ਗਈ। ਉਨ੍ਹਾਂ ਸਭ ਕੁਝ ਜਿਉਂ ਦਾ ਤਿਉਂ ਰੱਖ ਦਿਤਾ। ਟੁੱਟੇ ਜਿੰਦੇ ਨੂੰ ਉਨ੍ਹਾਂ ਉਸ ਤਰ੍ਹਾਂ ਹੀ ਸੱਟ ਮਾਰ ਕੇ ਅੜਦਾ ਕਰਨਾ ਚਾਹਿਆ, ਪਰ ਉਹ ਲੱਗਾ ਕੋਈ ਨਾ।

"ਲੈ ਬਈ ਮੱਤੀ ਰਾਮ ਮੁਰਗੀ ਫਸਾਉਣ ਵਾਸਤੇ ਤੂੰ ਹੀ ਕੁੜੱਕੀ ਲਾਉਣੀ ਏ'। ਸਵੇਰੇ ਦੀ ਕਿਸੇ ਨੂੰ ਨਾਲ ਲੈ ਆਵੀਂ। ਤੇਰੇ ਬਿਨਾਂ ਕਿਸੇ ਹੋਰ ਤੋਂ ਤਾੜ ਨਹੀਂ ਰੱਖੀ ਜਾਣੀ। ਜਿਹੜਾ ਮਰਜ਼ੀ ਆਵੇ, ਮਨ ਪਸੰਦ ਸਾਥੀ ਨਾਲ ਲੈ ਆਵੀਂ।" ਸਵਰਨ ਸਿੰਘ ਜਾਣ ਗਿਆ ਸੀ, ਏਸੇ ਖੁੰਡ ਸਹਿਆ ਹੈ। ਨਕਸਲਵਾੜੀਆਂ ਦੀ ਪਿਛਲੀ ਟੱਕਰ ਵਿਚ ਉਹ ਵੱਡਾ ਥਾਣੇਦਾਰ ਬਣ ਗਿਆ ਸੀ। ਹੁਣ ਉਹ ਹੋਰ ਕਾਰਨਾਮਾ ਕਰਕੇ ਤਰਕੀ ਚਾਹੁੰਦਾ ਸੀ। ਆਈ. ਜੀ. ਸ਼ਰਮਾ ਉਸ ਉੱਤੇ ਦਿਆਲ ਹੋ ਚੁੱਕਾ ਸੀ। "ਲਛਮਣ ਸਿਆਂ! ਜ਼ਰਾ ਮੁੰਡਿਆਂ ਦਾ ਤੁਸਾਂ ਵੀ ਖਿਆਲ ਰਖਣਾ।" ਉਸ ਆਪਣੇ ਟਾਊਟ ਨੂੰ ਥੋੜੀ ਹੱਲਾਸ਼ੇਰੀ ਦਿੱਤੀ।

"ਮਖਾ ਫ਼ਿਕਰ ਨਾ ਕਰੋ ਜਨਾਬ! ਸਾਲਿਆਂ ਨੂੰ ਜਿਵੇਂ ਚੂਹਾ ਕੁੜੱਕੀ 'ਚ ਫਸਾਈਦਾ ਏ; ਇਉਂ ਜੁਪ ਲਾਂਗੇ।" ਲੱਛੂ ਨੇ ਖ਼ਤਾਂ ਵਾਲੀ ਕਰੜ ਬਰੜੀ ਦਾਹੜੀ ਉਤੋਂ ਦੀ ਹੱਥ ਫੇਰਿਆ।

ਥਾਣੇਦਾਰ ਦੇ ਚਲੇ ਜਾਣ ਪਿੱਛੋਂ ਅਗਲੇ ਦਿਨ ਬਾਬੇ ਨੇ ਆ ਕੇ ਵੇਖਿਆ; ਟੁੱਟਾ ਹੋਇਆ ਜਿੰਦਰਾ ਕੁੰਡੇ ਵਿਚ ਲਮਕ ਰਿਹਾ ਹੈ। ਉਹ ਕੋਠੜੀ ਦਾ ਵਿਗੜਿਆ ਹਾਲ ਚਾਲ ਵੇਖ ਕੇ ਹੱਸ ਪਿਆ; ਕੋਈ ਥੁੜਿਆ ਅਥਵਾ ਚੋਰ ਆਇਆ ਹੋਵੇਗਾ; ਭੁੱਖ ਨੰਗ ਖਿਲਰੀ ਵੇਖ ਕੇ ਬਸ਼ਰਮ ਹੋ ਗਿਆ ਹੋਵੇਗਾ। ਸਿੱਧੇ ਪੱਧਰੇ ਬਾਬੇ ਦੇ ਦਿਮਾਗ ਵਿਚ ਹੀ ਨਾ ਆਈ ਕਿ ਪੋਲੀਸ ਨੇ ਆਪਣੀ ਕਿਸਮ ਦੀ ਬੋਰ ਲਾਈ ਹੋਈ ਹੈ।

ਹਰ ਜੁਗ ਵਿੱਚ ਕੁਰਬਾਨੀ ਭਲੇ ਤੇ ਸੱਚੇ ਮਨੁੱਖ ਨੂੰ ਕਰਨੀ ਪਈ ਹੈ ਅਤੇ ਉਸ ਦਾ ਫਲ ਹਮੇਸ਼ਾ ਝੂਠਿਆਂ ਅਤੇ ਗ਼ੱਦਾਰਾਂ ਨੇ ਖਾਧਾ ਏ।

ਪੋਲੀਸ ਦੀ ਬੋਰ ਵਿਚ ਫਿਰਦਾ ਫਿਰਾਉਂਦਾ ਗੁਰਜੀਤ ਆ ਫਸਿਆ। ਗੁਰਜੀਤ ਨੂੰ ਆਪਣੇ ਤਨ ਦੀ ਸਾਦਗੀ ਅਤੇ ਮਨ ਦੀ ਚੁਸਤੀ ਉਤੇ ਭਰੋਸਾ ਸੀ। ਪੁਲੀਸ ਤਾਂ ਕੀ ਕੋਈ ਵੀ ਮੈਨੂੰ ਪਛਾਣ ਨਹੀਂ ਸਕਦਾ। ਪਰ ਜਦੋਂ ਹੋਣੀ ਘੇਰ ਕੇ ਲਿਆਉਂਦੀ ਏ, ਅਕਲ ਦੇ ਕੋਟ ਲੁਕਮਾਨ ਦੀ ਵੀ ਮੱਤ ਮਾਰੀ ਜਾਂਦੀ ਹੈ। ਗੁਰਜੀਤ ਇਕ ਠੋਸ ਕਿਰਦਾਰ ਸੀ; ਜਿਹੜਾ ਹਾਲਾਤ ਨਾਲ ਨਿਖਰ ਕੇ ਲਹਿਰ ਦਾ ਝੰਡੇ ਬਰਦਾਰ ਬਣਿਆ ਸੀ। ਉਸ ਆਪਣੀ ਪਹਿਲੀ ਕਵਿਤਾ ਨਾਲ ਕਾਲਜ ਵਿਚ ਤਰਥੱਲੀ ਮਚਾ ਦਿੱਤੀ ਸੀ। ਪੰਜਾਬੀ ਦੇ ਕਮਿਊਨਿਸਟ ਵਿਚਾਰਧਾਰੀਏ ਪ੍ਰੋਫੈਸਰ ਨੇ ਉਸ ਦੀ ਕਵਿਤਾ ਨੂੰ ਅਗਾਂਹ-ਵਧੂ ਆਖ ਕੇ ਸਲਾਹਿਆ। ਗੁਰਜੀਤ ਸੁਨੱਖਾ ਨਾ ਹੋਣ ਤੇ ਵੀ ਕੁੜੀਆਂ ਮੁੰਡਿਆਂ ਵਿਚ ਕੱਦ ਕੱਢ ਖਲੋਤਾ। ਹਰ ਕੁੜੀ ਦੀ ਅੱਖ ਵਿਚ ਪ੍ਰਸੰਸਾ ਅਤੇ ਹਰ ਮੁੰਡੇ ਦੀ ਈਰਖਾ ਤੋਂ ਉਹ ਬੇਪਰਵਾਹ ਰਿਹਾ। ਬੀ. ਏ. ਦੇ ਦੂਜੇ ਸਾਲ ਵਿਚ ਉਸ ਨੂੰ ਵਿਆਹ ਨੇ ਫਾਹ ਲਿਆ। ਬੀ. ਏ. ਕਰਕੇ ਉਹ ਕਮਿਊਨਿਸਟ ਪਾਰਟੀ ਦਾ ਹੋਲ ਟਾਈਮਰ ਬਣਨਾ ਚਾਹੁੰਦਾ ਸੀ। ਉਹ ਆਪਣੇ ਵਰਗੇ ਟੁੱਟੇ ਲੋਕਾਂ ਲਈ ਘੋਲ ਕਰਨਾ ਆਪਣਾ ਫ਼ਰਜ਼ ਸਮਝਦਾ ਸੀ। ਇਤਿਹਾਸ ਪੜ੍ਹਦਿਆਂ, ਉਸ ਦਾ ਅਜਿਹੇ ਜਰੀ ਜੋਧਿਆਂ ਨਾਲ ਵਾਹ ਪਿਆ ਸੀ, ਜਿਨ੍ਹਾਂ ਦੇਸ਼ਾਂ ਤੇ ਕੌਮਾਂ ਦੇ ਨਸੀਬ ਹੀ ਬਦਲ ਸੁੱਟੇ ਸਨ। ਆਰਥਕਤਾ ਦੇ ਪ੍ਰੋਫੈਸਰ ਰਾਹੀਂ ਉਸ ਦੀ ਪ੍ਰੇਰਨਾ ਤੇ ਜੋਸ਼ ਨੂੰ ਮਾਰਕਸ ਦਾ ਇਨਕਲਾਬ ਸਿਧਾਂਤ ਜ਼ਰਬਾਂ ਦੇ ਗਿਆ।

ਗੁਰਜੀਤ ਦੇ ਬਾਪ ਕੋਲ ਦਸ ਬਾਰਾਂ ਏਕੜ ਜ਼ਮੀਨ ਸੀ; ਜਿਸ ਨੂੰ ਸੇਮ ਨੇ ਨਤਾਣੀ ਕਰ ਕੇ ਰੱਖ ਦਿੱਤਾ ਸੀ। ਗੁਰਜੀਤ ਦੇ ਇਕ ਮਾਮੇ ਦੇ ਔਲਾਦ ਨਹੀਂ ਸੀ। ਉਸ ਉਹਨੂੰ ਗੋਦ ਲੈ ਲਿਆ। ਮਾਮਾ ਆਪਣੀ ਭੈਣ ਦੀ ਕਬੀਲਦਾਰੀ ਦਾ ਭਾਰ ਵੀ ਵੰਡਾਉਣਾ ਚਾਹੁੰਦਾ ਸੀ। ਪ੍ਰਾਇਮਰੀ ਜਮਾਤ ਗੁਰਜੀਤ ਨੇ ਨਾਨਕੇ ਪਾਸ ਕੀਤੀ। ਪਹਿਲੇ ਪੰਜ ਸਤ ਸਾਲ ਉਸ ਨੂੰ ਮਾਮੇ ਮਾਮੀ ਵੱਲੋਂ ਵਾਹਵਾ ਪਿਆਰ ਮਿਲਦਾ ਰਿਹਾ। ਫਿਰ ਉਨ੍ਹਾਂ ਦੇ ਅਚਾਨਕ ਮੁੰਡਾ ਹੋ ਜਾਣ ਨਾਲ ਦੁਨੀਆਂ ਹੀ

ਬਦਲ ਗਈ। ਉਹਦੇ ਮਾਮਾ ਅਤੇ ਮਾਮੀ ਆਪਣੇ ਪੁੱਤਰ ਦੇ ਮੋਹ ਵਿਚ ਬੁਰੀ ਤਰ੍ਹਾਂ ਲੁਟਕ ਗਏ। ਹਜ਼ਾਰ ਯਤਨਾਂ ਪਿੱਛੋਂ ਉਨ੍ਹਾਂ ਮਸੀਂ ਮੁੰਡੇ ਦਾ ਮੂੰਹ ਵੇਖਿਆ ਸੀ। ਗੁਰਜੀਤ ਮਾਂ ਬਾਪ ਦੇ ਹੁੰਦਿਆਂ ਵੀ ਇਕ ਤਰ੍ਹਾਂ ਯਤੀਮ ਹੋ ਗਿਆ। ਮੁੰਡੇ ਦੇ ਸ਼ਿਲੇ ਵਿਚੋਂ ਨਿਕਲਦਿਆਂ ਹੀ ਮਾਮੇ ਦੇ ਸੁਭਾ ਵਿਚ ਤਲਖ਼ੀ ਆ ਗਈ। ਗੁਰਜੀਤ ਪੜ੍ਹਨ ਨਾਲ ਮਹੀਆਂ ਦੀ ਵੀ ਸੰਭਾਲ ਕਰਦਾ ਸੀ। ਮਾਮੇ ਨੇ ਮਨ ਵਿਚ ਆਖਿਆ, ਰੋਟੀ ਤੋਂ ਕਾਮਾ ਮਹਿੰਗਾ ਨਹੀਂ। ਝਿੜਕਾਂ ਝੰਬਾਂ ਤੋਂ ਬਿਨਾਂ ਗੁਰਜੀਤ ਉਤੇ ਗਾਲ੍ਹਾਂ ਦੀ ਵੀ ਵਰਖਾ ਸ਼ੁਰੂ ਹੋ ਗਈ। ਉਸ ਨੂੰ ਉਹਦੇ ਦੂਜੇ ਮਾਮੇ ਨੇ ਸਮਝਾਇਆ : ਹੁਣ ਤੂੰ ਏਥੋਂ ਕੀ ਭਾਲਦਾ ਏਂ; ਜਾਇਦਾਦ ਦਾ ਵਾਰਿਸ ਜੰਮ ਪਿਆ ਏ। ਕੰਮ ਦੇ ਲਾਲਚ ਨੂੰ ਮੁਖ ਰਖਦਿਆਂ ਗੁਰਜੀਤ ਨੂੰ ਉਸ ਦੇ ਦੂਜੇ ਮਾਮੇ ਨੇ ਹਥਿਆ ਲਿਆ। ਅੱਠਵੀਂ ਜਮਾਤ ਪਾਸ ਕਰਨ ਤੱਕ ਉਹ ਉਨ੍ਹਾਂ ਦੇ ਡੰਗਰ ਚਾਰਦਾ ਰਿਹਾ। ਅਗਾਂਹ ਪੜ੍ਹਾਉਣ ਲਈ ਦੂਜਾ ਮਾਮਾ ਤਿਆਰ ਨਹੀਂ ਸੀ। ਡੰਗਰਾਂ ਦਾ ਸੰਭਾਊ ਦੀ ਫ਼ੀਸ ਖੁਣੋਂ ਵੀ ਮਹਿੰਗਾ ਲਗਦਾ ਸੀ। ਉਹਦਾ ਮਾਮਾ ਚਾਹੁੰਦਾ ਸੀ, ਵਿਆਹ ਕਰਵਾ ਦਿਆਂਗਾ ; ਉਨਾਂ ਚਿਰ ਮੇਰੇ ਮੁੰਡਿਆਂ ਨਾਲ ਵਾਹੀ ਕਰਵਾਵੇ। ਗੁਰਜੀਤ ਦੀਆਂ ਨਾਨਕਿਆਂ ਵਲੋਂ ਅੱਖਾਂ ਖੁੱਲ੍ਹ ਚੁੱਕੀਆਂ ਸਨ। ਉਹ ਆਪਣੀਆਂ ਚਾਰ ਕਿਤਾਬਾਂ ਚੁੱਕ ਕੇ ਪਿੰਡ ਆ ਗਿਆ।

ਪੜ੍ਹਨ ਨੂੰ ਉਹ ਹੁਸ਼ਿਆਰ ਸੀ। ਅੱਠਵੀਂ ਦੇ ਨਤੀਜੇ ਵਿਚੋਂ ਉਸ ਫ਼ਸਟ ਡਵੀਜ਼ਨ ਮਾਰ ਲਈ ਸੀ। ਉਹ ਅਗਾਂਹ ਪੜ੍ਹਨਾ ਚਾਹੁੰਦਾ ਸੀ। ਉਹਦੇ ਮਨ ਵਿਚ ਲਹਿਰੀਆਂ ਉਠ ਰਹੀਆਂ ਸਨ ਕਿ ਪੜ੍ਹ ਕੇ ਮੈਂ ਕੁਝ ਕਰਾਂ ; ਜਿਹੜਾ ਆਪਣੇ ਲੋਕਾਂ ਵਿਚ ਨਿਆਰਾ ਤੇ ਵਖਰਾ ਹੋਵੇ। ਉਹ ਆਪਣੇ ਦੋਹਾਂ ਮਾਮਿਆਂ ਨੂੰ ਦਰਸਾਉਣਾ ਚਾਹੁੰਦਾ ਸੀ, ਜਿਨ੍ਹਾਂ ਉਸ ਨੂੰ ਇਕ ਤਰ੍ਹਾਂ ਠੁਕਰਾ ਦਿੱਤਾ ਸੀ। ਖ਼ਰਚ ਵੱਲੋਂ ਉਸ ਬਾਪ ਨੂੰ ਔਖਿਆਂ ਜ਼ਰੂਰ ਕੀਤਾ, ਪਰ ਆਪਣੀ ਮਿਹਨਤ ਨਾਲ ਦਸਵੀਂ ਵਿਚੋਂ ਵਜ਼ੀਫ਼ਾ ਜਿੱਤ ਲਿਆ। ਹੁਸ਼ਿਆਰੀ ਉਸ ਨੂੰ ਖਿੱਚ ਕੇ ਕਾਲਜ ਲੈ ਗਈ। ਲੋਕ ਉਸ ਦੇ ਬਾਪ ਨੂੰ ਜ਼ੋਰ ਦੇ ਰਹੇ ਸਨ ; ਅਜਿਹੇ ਹੋਣਹਾਰ ਮੁੰਡੇ ਨੂੰ ਜ਼ਰੂਰ ਪੜ੍ਹਾਉਣਾ ਚਾਹੀਦਾ ਹੈ। ਬੀ. ਏ. ਦੇ ਦੂਜੇ ਸਾਲ ਉਸ ਦੀ ਮਰਜ਼ੀ ਵਿਰੁੱਧ ਉਹਦਾ ਵਿਆਹ ਕਰ ਦਿੱਤਾ। ਫਿਰ ਉਸ ਦੀ ਪੜ੍ਹਾਈ ਨੂੰ ਬਰੇਕਾਂ ਹੀ ਲਗ ਗਈਆਂ। ਉਹਦਾ ਵਿਆਹ ਕਰ ਦੇਣ ਨਾਲ ਘਰ ਵਿਚ ਆਰਥਕ ਤੰਗੀ ਆ ਗਈ ਸੀ : ਉਹ ਬੀ. ਏ. ਕਰਨੋਂ ਵਾਂਝਾ ਰਹਿ ਗਿਆ।

ਹੁਣ ਉਹ ਅਸਲੋਂ ਵਿਹਲਾ ਹੋ ਗਿਆ ਸੀ । ਨੌਕਰੀ ਉਸ ਨੂੰ ਕਲਰਕੀ ਦੀ ਵੀ ਕਿਤੇ ਨਾ ਮਿਲੀ। ਘਰ ਵਾਲੀ ਸਰਦੇ ਬਰਦੇ ਘਰੋਂ ਆਈ ਸੀ। ਉਸ ਦੀ ਕਨੌਲ ਨਾਲ ਗੁਰਜੀਤ ਦੀ ਰੂਹ ਜ਼ਖ਼ਮੀ ਹੋ ਜਾਂਦੀ। ਵਿਆਹ ਦੇ ਪਹਿਲੇ ਇਕ ਮਹੀਨੇ ਤੋਂ ਛੁਟ ਉਸ ਨੂੰ ਸਾਰੀ ਜ਼ਿੰਦਗੀ ਕੌੜਿਆਂ ਨਾਲ ਵਲ੍ਹੇਟਰੀ-ਭਰੀਟੀ ਦਿਸਦੀ ਸੀ । ਇਕ ਸਮਾਂ ਅਜਿਹਾ ਵੀ ਆਇਆ; ਜਦੋਂ ਉਸ ਨੂੰ ਖ਼ੁਸ਼ੀ ਅਸਲੋਂ ਹੀ ਭੁੱਲ ਗਈ। ਉਹਦੇ ਅੰਦਰ ਦੱਬਿਆ ਗੁੱਸਾ ਇਸ ਚੰਦਰੀ ਦੁਨੀਆਂ ਨੂੰ ਚੀਰ ਜਾਣਾ ਚਾਹੁੰਦਾ ਸੀ : ਮੇਰੇ ਵਰਗੇ ਹੋਰ ਵੀ ਬਹੁਤ ਬੇਕਾਰ ਨੌਜਵਾਨ ਹੋਣਗੇ। ਕਿਉਂ ਨਾ ਬੇਕਾਰੀ ਤੇ ਲੁੱਟ-ਖਸੁੱਟ ਵਾਲੇ ਸਮਾਜ ਦਾ ਖ਼ਾਤਮਾ ਕੀਤਾ ਜਾਵੇ । ਵਿਦਿਆਰਥੀ ਯੂਨੀਅਨ ਦੇ ਨੇੜੇ ਰਹਿ ਕੇ ਉਹ ਜਾਣ ਚੁਕਾ ਸੀ, ਇਸ ਲੋਟੂ ਸਮਾਜ ਨੂੰ ਇਕ ਕਮਿਊਨਿਸਟ ਪਾਰਟੀ ਹੀ ਇਨਕਲਾਬ ਰਾਹੀਂ ਬਦਲ ਸਕਦੀ ਹੈ। ਅਗਾਂਹਵਧੂ ਨਜ਼ਮਾਂ ਗਾਉਣ ਕਾਰਨ ਉਸ ਦਾ ਕਮਿਊਨਿਸਟ ਵਰਕਰਾਂ ਤੇ ਲੀਡਰਾਂ ਨਾਲ ਮੇਲ ਜੋਲ ਹੋ ਗਿਆ। ਉਹ ਸਟੇਜ ਤੋਂ ਛਾਲ ਮਾਰ ਕੇ ਛੇਤੀ ਹੀ ਪ੍ਰੈਸ ਦੀ ਕੁਰਸੀ ਉਤੇ ਜਾ ਬੈਠਾ। ਪਾਰਟੀ ਵਾਲਿਆਂ ਨੂੰ ਸੱਠ ਰੁਪਏ ਦੀ ਵੇਜ ਉਤੇ ਇਕ ਸਬ ਐਡੀਟਰ ਚਾਹੀਦਾ ਸੀ; ਜਿਹੜਾ ਅੰਗਰੇਜ਼ੀ ਤੋਂ ਪੰਜਾਬੀ ਵਿਚ ਖ਼ਬਰਾਂ ਤਰਜਮਾ ਕਰ ਸਕੇ। ਨਾਂ ਨੂੰ ਤਾਂ ਉਹ ਸਬ ਐਡੀਟਰ

ਸੀ; ਪਰ ਕੰਮ ਉਸ ਤੋਂ ਚਪੜਾਸੀ ਦਾ ਵੀ ਲਿਆ ਜਾਂਦਾ ਸੀ। ਡਾਕ ਪਾਉਣੀ, ਲਿਆਉਣੀ; ਕਿਸੇ ਲੀਡਰ ਦਾ ਰੋਟੀ ਵਾਲਾ ਡੱਬਾ ਢੋਣਾ, ਉਹਦੀ ਡਿਕਟੇਸ਼ਨ ਲਿਖਣ ਲਈ ਵੀ ਉਹ ਵਾਹ ਲਿਆ ਜਾਂਦਾ ਸੀ। ਜਦ ਉਸ ਕਮਿਊਨਿਸਟ ਲੀਡਰਾਂ ਦੀਆਂ ਆਪੂੰ ਪੈਸਾ ਕਮਾਉਣ ਅਤੇ ਕੋਠੀਆਂ ਪਾਉਣ ਵਲ ਝਾਤ ਮਾਰੀ; ਉਸ ਨੂੰ ਸ਼ੱਕ ਪੈ ਗਿਆ, ਇਹ ਮਲਾਹ ਬੇੜੀ ਨੂੰ ਬੰਨੇ ਲਾ ਚੁਕੇ। ਗੰਗਾ ਕੰਢੇ ਉਸ ਨੇੜੇ ਹੋ ਕੇ ਪੰਡਿਆਂ ਦਾ ਕੱਚਾ ਪੱਕਾ ਕਰੈਕਟਰ ਹਾੜ ਲਿਆ। ਹਰ ਮਾੜਾ ਮੋਟਾ ਸਿਰ ਕਢ ਲੀਡਰ ਪ੍ਰਧਾਨ ਸਕੱਤਰ ਬਣਨਾ ਚਾਹੁੰਦਾ ਸੀ। ਐਮ. ਐਲ. ਏ. ਬਣਨ ਲਈ ਰਾਹ ਦੇ ਕੰਡੇ ਚੁਗੇ ਜਾ ਰਹੇ ਸਨ। ਆਪਣੀ ਹੀ ਪਾਰਟੀ ਦੇ ਧੜਾ ਵਿਰੋਧੀ ਨੂੰ ਖੁੱਡੇ ਲਾਈਨ ਧੱਕਿਆ ਜਾ ਰਿਹਾ ਸੀ। ਰਹੀ ਖਹੀ ਸੋਵੀਅਤ ਰੂਸ ਦੀ ਸੈਰ ਲਈ ਹਰ ਲੰਡੀ ਬੁਚੀ ਉਤਾਵਲੀ ਸੀ; ਭਾਵੇਂ ਕਿਸੇ ਬੀਮਾਰੀ ਦਾ ਝੂਠਾ ਬਹਾਨਾ ਹੀ ਕਿਉਂ ਨਾ ਲਾਇਆ ਜਾਂਦਾ। ਉਸ ਬੜੇ ਦੁੱਖ ਨਾਲ ਹਉਕਾ ਭਰ ਕੇ ਦੇਖਿਆ, ਕੁਝ ਬਣਨ, ਕੁਝ ਉੱਚੇ ਉੱਠਣ, ਮਾਇਆ ਇਕੱਤਰ ਕਰਨ ਤਕ ਲੀਡਰ ਢਾਣੀ ਦੀ ਇਕ ਦੌੜ ਲੱਗੀ ਹੋਈ ਹੈ। ਜ਼ਬਤ ਕੇਵਲ ਵਰਕਰਾਂ ਵਾਸਤੇ ਸੀ, ਉਨ੍ਹਾਂ ਨੂੰ ਭੁੱਖੇ ਤਿਹਾਏ ਵਾਹੁਣ ਵਾਸਤੇ ਸੀ। ਲੀਡਰ ਫੰਡ ਇਕੱਠਾ ਕਰ ਕੇ ਦਫ਼ਤਰ ਭਾਵੇਂ ਜਮ੍ਹਾਂ ਵੀ ਨਾ ਕਰਵਾਉਣ। ਉਸ ਆਪਣੇ ਵਰਗੇ ਸਾਥੀਆਂ ਨਾਲ ਇਨ੍ਹਾਂ ਸਾਰੀਆਂ ਕਰੁਚੀਆਂ ਨੂੰ ਵਿਚਾਰਿਆ। ਅਗਲੇ ਹਫ਼ਤੇ ਹੀ ਦਫ਼ਤਰੋਂ ਇਕ ਚਿੱਠੀ ਜ਼ਿਲ੍ਹਾ ਸਕੱਤਰ ਦੇ ਨਾਂ ਦੇ ਕੇ ਉਸ ਨੂੰ. ਵਾਪਸ ਉਹਦੇ ਹਲਕੇ ਵਿਚ ਭੇਜ ਦਿੱਤਾ। ਉਸ ਨੂੰ ਸ਼ੱਕ ਪੈ ਗਈ ਕਿ ਪੱਤਰ ਮੇਰੇ ਵਿਰੁੱਧ ਹੈ। ਉਸ ਪਾਰਟੀ ਦੀ ਹਦਾਇਤ ਅਤੇ ਵਿਸ਼ਵਾਸ ਤੋੜ ਕੇ ਚਿੱਠੀ ਖੋਲ੍ਹ ਕੇ ਪੜ੍ਹ ਲਈ। ਲਿਖਿਆ ਸੀ : ਕੁਝ ਵੀ ਹੋਵੇ, ਇਸ ਬੰਦੇ ਨੂੰ ਮੁੜ ਏਥੇ ਨਹੀਂ ਭੇਜਣਾ। ਗੁਰਜੀਤ ਸਕੱਤਰ ਨੂੰ ਚਿੱਠੀ ਦੇ ਕੇ ਕਮਿਊਨਿਸਟ ਪਾਰਟੀ ਨੂੰ ਹਮੇਸ਼ਾ ਲਈ ਫ਼ਤਹਿ ਬੁਲਾ ਆਇਆ।

ਮਨ ਦੀ ਡਾਵਾਂ ਡੋਲ ਹਾਲਤ ਵਿਚ ਉਸ ਨੂੰ ਮਾਰਕਸੀਆਂ ਬੋਚ ਲਿਆ। ਏਥੇ ਵੀ ਉਸ ਨਾਲ ਕਰੀਰਾਂ ਵਿਚੋਂ ਨਿਕਲੇ ਤੇ ਝਾੜਾਂ ਵਿਚ ਫਸੇ ਵਾਲੀ ਗੱਲ ਹੋਈ। ਦੋਹਾਂ ਪਾਰਟੀਆਂ ਵਿਚ ਉਨੀ ਵੀਹ ਦਾ ਹੀ ਫ਼ਰਕ ਸੀ। ਬਾਕੀ ਆਦਤਾਂ, ਢਿੱਲੀ ਚਾਲ ਸੱਜਿਆਂ ਵਰਗੀ ਹੀ ਸੀ। ਸਮਝੋ ਇਕ ਮੁੱਢ ਦੀਆਂ ਦੋ ਡਾਲਾਂ। ਜਿਸ ਮਾਰਕਸੀ ਨੇ ਉਸ ਨੂੰ ਮੁੱਢ ਵਿਚ ਉਂਗਲ ਲਾਈ, ਉਸ ਸਲਾਹ ਦਿੱਤੀ, ਤੂੰ ਮਜ਼ਦੂਰਾਂ ਵਿਚ ਕੰਮ ਕਰ।

ਸਮੱਸਿਆ ਸੀ, ਮਜ਼ਦੂਰਾਂ ਵਿਚ ਕੰਮ ਕਿਵੇਂ ਕੀਤਾ ਜਾਵੇ ? ਉਸ ਨੂੰ ਟਰੇਡ ਯੂਨੀਅਨ ਦਾ ਕੋਈ ਤਜਰਬਾ ਨਹੀਂ ਸੀ। ਉਹਦੇ ਜ਼ਿਲੇ ਵਿਚ ਮਾਰਕਸੀਆਂ ਦਾ ਜ਼ੋਰ ਘੱਟ ਸੀ ਅਤੇ ਕਾਰਖ਼ਾਨੇ ਨਾ ਹੋਣ ਕਾਰਨ ਮਜ਼ਦੂਰਾਂ ਵਿਚ ਤਾਂ ਅਸਲੋਂ ਹੀ ਨਹੀਂ ਸੀ। ਮਾਰਕਸੀ ਉਸ ਜ਼ਿਲੇ ਵਿਚ ਆਪਣਾ ਵਿੰਗ ਖੜਾ ਕਰਨਾ ਚਾਹੁੰਦੇ ਸਨ। ਆਪਣੇ ਲੱਠ ਮਾਰ ਬੰਦਿਆਂ ਬਿਨਾਂ ਸ਼ਹਿਰ ਵਿਚ ਜਲਸੇ ਕਾਮਯਾਬ ਨਹੀਂ ਹੁੰਦੇ ਸਨ। ਮਿਥਿਆ ਇਹ ਗਿਆ ਕਿ ਗੁਰਜੀਤ ਛੋਟੀ ਮੋਟੀ ਕਾਰਖ਼ਾਨੀ ਲਾਵੇ। ਉਸ ਨਾਲ ਆਪਣੀ ਸੁਹਣੀ ਗੁਜ਼ਰ ਵੀ ਕਰੇ ਅਤੇ ਆਪਣੇ ਦੁਆਲੇ ਪੰਜ ਸੱਤ ਮਜ਼ਦੂਰਾਂ ਨੂੰ ਇਕੱਠਾ ਕਰ ਕੇ ਮਾਰਕਸੀ ਸਿਧਾਂਤ ਵੀ ਸਮਝਾਵੇ। ਇਸ ਤਰ੍ਹਾਂ ਸਾਡਾ ਪਾਰਟੀ ਦਾ ਕੰਮ ਅਗੇ ਵਧ ਸਕਦਾ ਏ। ਪੈਸਾ ਗੁਰਜੀਤ ਦੇ ਘਰ ਪਹਿਲਾਂ ਹੀ ਨਹੀਂ ਸੀ। ਗੁਰਜੀਤ ਦੇ ਅਨਪੜ੍ਹ ਬਾਪੂ ਨੂੰ ਜ਼ਬਾਨੀ ਅੰਕੜਿਆਂ ਦਾ ਆਮਦਨ ਹਿਸਾਬ ਵਖਾ ਕੇ ਭਰਮਾ ਲਿਆ। ਉਸ ਜ਼ਮੀਨ ਉਤੇ ਅਠਾਈ ਸੌ ਰੁਪਇਆ ਕਰਜ਼ਾ ਚੁਕ ਦਿੱਤਾ। ਉਸ ਰੁਪਏ ਨਾਲ ਸਾਈਕਲ ਸਪੇਅਰ ਪਾਰਟਸ ਦੀਆਂ ਸ਼ਹਿਰ ਵਿਚ ਦੋ ਮਸ਼ੀਨਾਂ ਗੱਡ ਲਈਆਂ। ਛੇ ਮਹੀਨਿਆਂ ਵਿਚ ਇਹ ਕੰਮ ਵੀ ਚੋੜ ਹੋ ਗਿਆ। ਇੰਡਸਟਰੀ ਇਸਨਪੈਕਟਰ ਰਿਸ਼ਵਤ ਲਏ ਬਿਨਾਂ ਲੋਹੇ ਦਾ ਕੋਟਾ ਦੇਣ ਲਈ ਤਿਆਰ ਨਹੀਂ ਸੀ। ਰਿਸ਼ਵਤ ਦੇਣਾ ਪਾਰਟੀ ਅਸੂਲਾਂ ਦੇ ਹੀ ਵਿਰੁੱਧ ਨਹੀਂ ਸੀ, ਸਗੋਂ ਗੁਰਜੀਤ ਭਾਈ ਕੋਲ ਦੇਣ ਨੂੰ ਹੀ ਪੈਸੇ ਨਹੀਂ

ਸਨ। ਉਹ ਜ਼ਿੰਦਗੀ ਵਿਚ ਸੁੱਚਾ ਧੰਦਾ ਕਰਨ ਲਈ ਆਪਣੇ ਮਨ ਨਾਲ ਬਚਨਬਧ ਸੀ। ਪਹਿਲੋਂ ਉਸ ਨੂੰ ਇਹ ਗਿਆਨ ਹੀ ਨਹੀਂ ਸੀ ਕਿ ਵਧੀਆ ਲੁੱਚਾ ਹੋਏ ਬਿਨਾਂ ਗਲਤ ਕੀਮਤਾਂ ਦੇ ਜੁਗ ਵਿਚ ਕਾਰਖਾਨਾ ਨਹੀਂ ਚਲਾਇਆ ਜਾ ਸਕਦਾ। ਬਲੈਕ ਦੇ ਲੋਹੇ ਨਾਲ ਬਣਾਇਆ ਮਾਲ ਦੂਜੇ ਸ਼ਹਿਰ ਲੈ ਜਾ ਕੇ ਵੇਚਿਆਂ ਵਾਰਾ ਨਹੀਂ ਖਾਂਦਾ ਸੀ। ਦੁਕਾਨ ਦਾ ਤਿੰਨ ਮਹੀਨੇ ਦਾ ਕਿਰਾਇਆ ਸਿਰ ਟੁੱਟ ਗਿਆ। ਘਾਟਾ ਖਾ ਕੇ ਮਸ਼ੀਨਾਂ ਵੇਚਣੀਆਂ ਪਈਆਂ। ਕਿਰਾਇਆ ਅਤੇ ਮਜ਼ਦੂਰਾਂ ਦੀਆਂ ਤਨਖ਼ਾਹਾਂ ਤੇ ਲੋਹੇ ਵਾਲਿਆਂ ਦਾ ਉਧਾਰ ਲਾਹ ਕੇ ਗੁਰਜੀਤ ਸਾਵਾਂ-ਸੌਂਠਾ ਮਸੀਂ ਹੋਇਆ ਸੀ। ਉਸ ਆਪਣੇ ਨਾਲ ਬਾਪੂ ਨੂੰ ਵੀ ਕੱਖੋਂ ਹੌਲਾ ਕਰ ਦਿੱਤਾ। ਉਸ ਦੀ ਸਾਰੀ ਹੁਸ਼ਿਆਰੀ ਨਾਲਾਇਕੀ ਵਿਚ ਬਦਲ ਗਈ। ਹੁਣ ਬਾਪੂ ਵਲੋਂ ਕਿਸੇ ਹਵੀ-ਨਵੀ ਵਿਚ ਵੀ ਸਹਾਇਤਾ ਦੀ ਆਸ ਮੁਕ ਗਈ ਸੀ।

ਹੁਣ ਮਾਰਕਸੀ ਆਗੂ ਦੀ ਸਲਾਹ ਨਾਲ ਟੁਟ ਪੂੰਜੀਏ ਕਾਰਖ਼ਾਨੇਦਾਰ ਤੋਂ ਉਸ ਆਪੂੰ ਮਜ਼ਦੂਰ ਬਣਨਾ ਪਰਵਾਨ ਕਰ ਲਿਆ । ਕਿਸੇ ਤਰ੍ਹਾਂ ਉਹ ਰਾਜਧਾਨੀ ਦੀ ਇਕ ਅਨੇਮਲ ਫੈਕਟਰੀ ਵਿਚ ਮਜ਼ਦੂਰ ਭਰਤੀ ਆ ਹੋਇਆ। ਉਥੇ ਪਹਿਲੋਂ ਕੋਈ ਲੇਬਰ ਯੂਨੀਅਨ ਨਹੀਂ ਸੀ। ਦੋ ਕੁ ਮਹੀਨੇ ਉਹ ਆਪਣੇ ਸਾਥੀਆਂ ਸਮੇਤ ਅਮਲੇ ਨੂੰ ਜੋਂਹਦਾ ਰਿਹਾ। ਫਿਰ ਉਸ ਮਾਲਕਾਂ ਦੀ ਲੁਟ ਤੇ ਮਜ਼ਦੂਰ ਦੀ ਮਿਹਨਤ ਦਾ ਗੁਰ ਗਿਆਨ ਆਪਣੇ ਸਾਥੀਆਂ ਨੂੰ ਸਮਝਾਉਣਾ ਸ਼ੁਰੂ ਕਰ ਦਿੱਤਾ। ਤਿੰਨ ਚਾਰ ਮਹੀਨੇ ਦੀ ਕਰੜੀ ਮਿਹਨਤ ਪਿਛੋਂ ਉਨ੍ਹਾਂ ਆਪਣੀ ਯੂਨੀਅਨ ਦਾ ਐਲਾਨ ਕਰ ਦਿੱਤਾ। ਮਾਲਕ ਉਨ੍ਹਾਂ ਦੇ ਮਹਾਂ ਗੁਰੂ ਸਨ। ਉਨ੍ਹਾਂ ਇਕ ਮਹੀਨੇ ਦੀ ਤਨਖ਼ਾਹ ਰੋਕ ਕੇ ਫੈਕਟਰੀ ਨੂੰ ਤਾਲਾ ਚਾੜ੍ਹ ਦਿੱਤਾ। ਗੁਰਜੀਤ ਨੇ ਮਾਲਕਾਂ ਵਿਰੁਧ ਜਲੂਸ ਕਢਵਾਉਣ ਦੀ ਪੂਰੀ ਕੋਸ਼ਸ਼ ਕੀਤੀ, ਪਰ ਚਾਰ ਪੰਜ ਮਜ਼ਦੂਰਾਂ ਬਿਨਾਂ ਬਾਕੀ ਸਵਾ ਸੌ ਮਜ਼ਦੂਰ ਨੇ ਸਾਥ ਨਾ ਦਿੱਤਾ। ਉਸ ਆਪਣੇ ਸਾਥੀਆਂ ਨੂੰ ਨਾਲ ਲੈ ਕੇ ਮਾਲਕਾਂ ਵਿਰੁਧ ਨਾਅਰਿਆਂ ਨਾਲ ਕੰਧਾਂ ਕਾਲੀਆਂ ਕਰਨੀਆਂ ਸ਼ੁਰੂ ਕਰ ਦਿੱਤੀਆਂ। ਮਜ਼ਦੂਰਾਂ ਮਿੰਨਤਾਂ ਤਰਲੇ ਪਾ ਕੇ ਫੈਕਟਰੀ ਖੁਲ੍ਹਵਾ ਲਈ ਅਤੇ ਯੂਨੀਅਨ ਤੋਂ ਤੋਬਾ ਕਰ ਲਈ। ਮਾਲਕਾਂ ਦੇ ਗੁੰਡਿਆਂ ਗੁਰਜੀਤ ਸਮੇਤ ਯੂਨੀਅਨ ਦੇ ਅਹੁਦੇਦਾਰਾਂ ਨੂੰ ਫੈਕਟਰੀ ਦੇ ਗੇਟ ਤੋਂ ਅੱਗੇ ਨਾ ਹੋਣ ਦਿੱਤਾ। ਮਜ਼ਦੂਰ ਸਾਥੀ ਉਨ੍ਹਾਂ ਨੂੰ ਰੋਜ਼ੀ ਖੋਹਣ ਵਾਲੇ ਜਮਦੂਤ ਸਮਝ ਕੇ ਗੱਲ ਸੁਣੇ ਬਿਨਾਂ ਪਾਸਾ ਵੱਟ ਜਾਂਦੇ। ਉਨ੍ਹਾਂ ਨੂੰ ਮਹੀਨੇ ਦੀ ਰੋਕੀ ਤਨਖ਼ਾਹ ਤੋਂ ਮਾਲਕਾਂ ਉੱਕਾ ਜਵਾਬ ਦੇ ਦਿੱਤਾ। ਮਾਰਕਸੀ ਆਗੂ ਉਨ੍ਹਾਂ ਨੂੰ ਲੇਬਰ ਇਨਸਪੈਕਟਰ ਕੋਲ ਲੈ ਗਿਆ। ਉਸ ਸਭ ਦੀਆਂ ਦਰਖ਼ਾਸਤਾਂ ਲੈ ਲਈਆਂ। ਪਰ ਨੱਕ ਨਾਲੋਂ ਲਾਹ ਕੇ ਬੁੱਲ੍ਹ ਨਾਲ ਲਾਉਣ ਵਾਲੀ ਗੱਲ ਕੀਤੀ । ਉਹ ਕਾਰਖ਼ਾਨੇਦਾਰਾਂ ਤੋਂ ਮਹੀਨਾ ਲੈਂਦਾ ਸੀ। ਗੁਰਜੀਤ ਦਾ ਆਰਥਕ ਪੱਖੋਂ ਅਸਲੋਂ ਲੱਕ ਟੁੱਟ ਗਿਆ। ਜਦੋਂ ਜੱਟ ਦਾ ਕੋਈ ਹੁਨਰ ਨਾ ਚਲੇ, ਉਹ ਵਾਹੀ ਵਿੱਢ ਲੈਂਦਾ ਏ । ਓੜਕ ਪੁੱਤ ਬਸੰਤਿਆ ਹੱਟੀ ਬਹਿਣਾ ਦੇ ਲੋਕ ਵਾਕ ਅਨੁਸਾਰ ਭਾਈ ਗੁਰਜੀਤ ਸਿੰਘ ਨੇ ਵਾਹੀ ਕਰਨ ਵਾਲੀ ਸਲਾਹ ਆਪਣੇ ਮਾਰਕਸੀ ਆਗੂ ਅੱਗੇ ਰੱਖ ਦਿੱਤੀ। ਮਾਰਕਸੀ ਆਗੂ ਦੀ ਚੁਸਤੀ ਨੇ ਸੋਚਿਆ, ਇਸ ਤਰ੍ਹਾਂ ਇਕ ਈਮਾਨਦਾਰ ਵਰਕਰ ਹੱਥੋਂ ਗਵਾਚ ਜਾਵੇਗਾ। ਉਸ ਗੁਰਜੀਤ ਨੂੰ ਸੌ ਰੁਪਏ ਮਾਹਵਾਰ ਉਤੇ ਪਾਰਟੀ ਐਡਵੋਕੇਟ ਦਾ ਮੁਨਸ਼ੀ ਲਵਾ ਦਿੱਤਾ। ਐਡਵੋਕੇਟ ਨੇ ਉਸ ਨੂੰ ਦੋ ਮਹੀਨੇ ਤਨਖ਼ਾਹ ਨਾ ਦਿੱਤੀ। ਪਾਰਟੀ ਦੀ ਵੇਜ ਨਾਲ ਉਹ ਮਸੀਂ ਮਰ ਪਿੰਨ ਕੇ ਗੁਜ਼ਾਰਾ ਕਰਦਾ ਰਿਹਾ। ਇਕ ਦਿਨ ਬਹੁਤ ਹੀ ਤੰਗ ਹੋਇਆ, ਉਹ ਐਡਵੋਕੇਟ ਦੀ ਕੋਠੀ ਚਲਿਆ ਗਿਆ। ਅੱਗੇ ਡਰਾਇੰਗ ਰੂਮ ਵਿਚ ਉਹਦਾ ਮਾਰਕਸੀ ਆਗੂ ਤੇ ਐਡਵੋਕੇਟ ਪੀ ਰਹੇ ਸਨ ਅਤੇ ਨਾਲ ਭੁੰਨਿਆ ਖਾਜਾ ਕੁੜਕੀ ਜਾ ਰਹੇ ਸਨ। ਮਾਰਕਸੀ ਆਗੂ ਉਸ ਕੋਲ ਸਾਇਲਾਂ ਦੀਆਂ ਮੁਰਗੀਆਂ ਫਸਾਉਂਦਾ ਹੁੰਦਾ ਸੀ । ਉਹ ਦੋਵੇਂ ਮਾਰਕਸੀ ਹੋਣ ਤੋਂ ਬਿਨਾਂ ਪੱਕੇ ਯਾਰ ਵੀ ਸਨ। ਉਨ੍ਹਾਂ ਨੂੰ ਸ਼ਾਹੀ ਠਾਠ ਵਿਚ ਪੀਂਦਿਆਂ ਵੇਖ ਕੇ ਗੁਰਜੀਤ ਦੀਆਂ ਭੁੱਖਾਂ ਪਿਆਸਾਂ ਲਾਟੀਂ ਬਲ ਉਠੀਆਂ, ਪਰ ਉਸ ਦਿਲੋਂ ਧੀਰਜ ਨਾ ਛਡਿਆ।

"ਐਡਵੋਕੇਟ ਸਾਹਬ, ਮੈਂ ਬਹੁਤ ਔਖਾ ਹਾਂ, ਤਨਖ਼ਾਹ ਦੀ ਮਿਹਰਬਾਨੀ ਕਰ ਦੇਂਦੇ ?"

"ਸਾਇਲਾਂ ਵਾਲਾ ਮੁਨਸ਼ੀਆਨਾ ਕਿੰਨਾ ਬਣਿਆ ਏ ਹੁਣ ਤੱਕ ?" ਐਡਵੋਕੇਟ ਨੇ ਘੁਟਵੇਂ ਲਕ ਵਾਲਾ ਗਲਾਸ ਕਸ਼ਮੀਰੀ ਤਪਾਈ ਉੱਤੇ ਰੱਖ ਦਿੱਤਾ ; ਜਿਸ ਦੀਆਂ ਵੇਲਾਂ ਵਿਚਕਾਰ ਚੀਨੀ ਡਰੈਗਨ ਗਿੱਠ ਲੰਮੀ ਲਾਲ ਜੀਭ ਕੱਢੀ ਬੈਠਾ ਸੀ। ਰੰਗ ਵਿਚ ਭੰਗ ਪੈ ਜਾਣ ਕਾਰਨ ਉਹਦਾ ਨਸ਼ਿਆਇਆ ਚਿਹਰਾ ਕਸਿਆ ਗਿਆ।

"ਮੈਂ ਕਿਸੇ ਤੋਂ ਮੁਨਸ਼ੀਆਨਾ ਨਹੀਂ ਲਿਆ । ਮੈਂ ਇਉਂ ਨਜਾਇਜ਼ ਕਿਸੇ ਤੋਂ ਨਹੀਂ ਲੈ ਸਕਦਾ।" ਉਹ ਕਹਿਣਾ ਚਾਹੁੰਦਾ ਸੀ, "ਬੇਪਰਵਾਹ ਤੰਗੀ ਦੇ ਬਾਵਜੂਦ ਹਾਲੇ ਮੈਂ ਆਪਣੀ ਜ਼ਮੀਰ ਨਹੀਂ ਮਾਰ ਸਕਿਆ।"

"ਕਿਉਂ ਨਹੀਂ ਲਿਆ ; ਸਾਰੇ ਤਾਂ ਲੈਂਦੇ ਐ।" ਮਾਰਕਸੀ ਐਡਵੋਕੇਟ ਨੂੰ ਅਸਚਰਜ ਜਾਗ ਪਿਆ, ਇਹ ਕਿਸ ਤਰ੍ਹਾਂ ਦਾ ਬੰਦਾ ਏ ?

"ਇਹ ਕਾਮਰੇਡ ਨਹੀਂ ਇਹੋ ਜਿਹਾ ; ਤੇਰੇ ਨਾਲ ਤਾਂ ਈਮਾਨਦਾਰ ਕਰ ਕੇ ਲਾਇਆ ਸੀ।" ਮਾਰਕਸੀ ਆਗੂ ਨੇ ਆਪਣੀ ਵਲੋਂ ਗੁਰਜੀਤ ਦੀ ਸਫ਼ਾਈ ਦਿੱਤੀ। ਉਸ ਆਪਣਾ ਗਲਾਸ ਬਾਹੇਂ ਛੱਡ ਰਖਿਆ ਸੀ।

"ਪਰ ਇਉਂ ਕਿਵੇਂ ਕੰਮ ਚਲੇਗਾ।" ਐਡਵੋਕੇਟ ਨੂੰ ਮਹਿਸੂਸ ਹੋਇਆ, ਜਿਵੇਂ ਤਨਖ਼ਾਹ ਤਾਂ ਦੇਣੀ ਪਵੇਗੀ।

"ਲਾਹਨਤ ਐ ਤੁਹਾਡੇ ਵੀ !" ਏਨੀ ਕਹਿ ਕੇ ਗੁਰਜੀਤ ਪਿਛਲੇ ਪੈਰੀਂ ਹੋ ਲਿਆ। ਕਹਿਣੀ ਤੇ ਕਰਨੀ ਦੇ ਪਰਤੱਖ ਅਮਲ ਨੇ ਉਸ ਦੇ ਦਮਾਗ਼ ਦੀ ਬਾਕੀ ਬਚਦੀ ਧੁੰਦ ਵੀ ਛਾਣ ਸੁੱਟੀ। ਮਾਰਕਸੀ ਆਗੂ ਨੇ ਉਸ ਨੂੰ ਕੋਠੀ ਤੋਂ ਬਾਹਰ ਆ ਕੇ ਵੀ ਮੋੜਨ ਲਈ ਆਵਾਜ਼ਾਂ ਮਾਰੀਆਂ। ਪਰ ਉਹ ਇਕ ਹੋਰ ਸਿਆਸੀ ਜ਼ਖ਼ਮ ਉੱਤੇ ਹੱਥ ਰਖ ਕੇ ਵਾਹੋ ਦਾਹ ਹੋ ਲਿਆ। ਉਹ ਸੋਚ ਰਿਹਾ ਸੀ : ਇਹਨਾਂ ਦਰਦਾਂ ਦੀ ਦਵਾ ਕਿਤੇ ਨਹੀਂ । ਖਾਖਾਂ ਪਾੜਵੀਆਂ ਬਹਿਸਾਂ ਹਨ, ਕਾਨੂੰਨੀ ਨੁਕਤੇ ਹਨ, ਕੁੱਤੇ ਨਾਲ ਕੁੱਤਾ ਮਾਰਨ ਵਾਲੇ ; ਪਰ ਨਿਆਂ ਕਿਤੇ ਨਹੀਂ, ਸੱਚ ਕਿਤੇ ਨਹੀਂ। ਹਰਾਮਜ਼ਾਦੇ ਹਰ ਥਾਂ ਹਨ, ਇਨਸਾਨ ਕਿਤੇ ਨਹੀਂ। ਇਨ੍ਹਾਂ ਲਿਬੜੀਆਂ ਮੱਝਾਂ ਵਿਚ ਕੋਈ ਦੁੱਧ ਚਿੱਟਾ ਕਿਵੇਂ ਰਹਿ ਸਕਦਾ ਹੈ। ਸੋਚਾਂ ਦੀਆਂ ਲਹਿਰਾਂ ਹਰ ਥਾਂ ਬੇਪਰਵਾਹ ਹਨ, ਸ਼ਾਇਦ ਠੋਸ ਕਿਨਾਰਾ ਖੁਰ ਹੀ ਗਿਆ ਹੈ। ਉਹ ਅਸਲੋਂ ਨਿਰਾਸ਼ ਹੋ ਗਿਆ। ਉਸ ਗੁਰੂ ਗੋਬਿੰਦ ਸਿੰਘ ਨੂੰ ਮਾਛੀਵਾੜੇ ਦੇ ਬੇਲੇ ਬੇਪਰਵਾਹ ਸੁੱਤਾ ਵੇਖਿਆ। ਹੌਂਸਲਾ ਹਾਰ ਜਾਣ ਪਿਛੋਂ ਤਾਂ ਮਨੁੱਖ ਕੋਲ ਕੁਝ ਵੀ ਨਹੀਂ ਰਹਿੰਦਾ, ਉਹ ਮੁੜ ਸੋਚ ਗਿਆ। ਗੁਰੂ ਗੋਬਿੰਦ ਸਿੰਘ ਨੇ ਏਸੇ ਲਈ ਆਪਣੇ ਸਿੰਘਾਂ ਨੂੰ ਚੜ੍ਹਦੀ ਕਲਾ ਬਖ਼ਸ਼ੀ ਸੀ। ਉਸ ਦੀ ਖੁਰਦੀ ਸ਼ਕਤੀ ਨੇ ਮੁੜ ਅੰਗੜਾਈ ਭਰ ਲਈ । ਉਹ ਰਾਜਧਾਨੀ ਵਿਚ ਸਭ ਕੁਝ ਗਵਾ ਕੇ ਇਕ ਸੱਚਾ ਮਿੱਤਰ ਪਾ ਲਿਆ ਸੀ। ਮਿਹਰ ਸਿੰਘ। ਉਹ ਬੇਦਖ਼ਲ ਹੋਏ ਮੁਜ਼ਾਰਿਆਂ ਦੇ ਕੇਸ ਬਾਰੇ ਉਸ ਦੇ ਐਡਵੋਕੇਟ ਕੋਲੋਂ ਸਲਾਹ ਲੈਣ ਆਇਆ ਸੀ : ਵਿਚਾਰਾਂ ਦੀ ਸਾਂਝ ਨੇ ਲੋਹੇ ਚੁੰਬਕ ਦਾ ਰਿਸ਼ਤਾ ਕਾਇਮ ਕਰ ਦਿੱਤਾ।

ਗੁਰਜੀਤ ਨੇ ਪਿੰਡ ਜਾ ਕੇ ਵਾਹੀ ਵਿੱਢ ਲਈ। ਵਾਹੀ ਦੀ ਉਸ ਨੂੰ ਜਾਚ ਕੋਈ ਨਹੀਂ ਸੀ। ਜੇ ਉਹ ਕੁਝ ਨਹੀਂ ਕਰਦਾ ਸੀ, ਘਰ ਵਾਲੀ ਉਸ ਨੂੰ ਨਖੱਟੂ ਸਮਝਦੀ ਸੀ। ਪਾਣੀ ਦਾ ਸਾਧਨ ਨਾ ਹੋਣ ਕਾਰਨ ਐਤਕ ਫ਼ਸਲ ਸੜ ਜਾਂਦੀ। ਅੱਧਿਓਂ ਡੂਢ ਮਸੀਂ ਪੱਲੇ ਪੈਂਦਾ। ਗਿਣਤੀ ਮਿਣਤੀ ਕਰਿਆਂ ਵਾਹੀ ਅਸਲੋਂ ਘਾਟੇ ਵਾਲੀ ਇੰਡਸਟਰੀ ਸੀ। ਉਸ ਸੋਚਿਆ : ਹਿੰਦੁਸਤਾਨ ਦਾ ਕਿਸਾਨ ਜਿੰਨਾ ਚਿਰ ਅਨਪੜ੍ਹ ਹੈ ; ਸਰਮਾਏਦਾਰੀ ਇਸ ਨੂੰ ਭੇਡ ਸਮਝ ਕੇ ਹਾੜ੍ਹੀ ਸੌਣੀ ਮੁੰਨੇਗੀ। ਇਨਕਲਾਬ ਤੋਂ ਬਿਨਾਂ ਕਿਸਾਨ ਦੀ ਕਲਿਆਨ ਹੋ ਈ ਨਹੀਂ ਸਕਦੀ। ਕੰਮ ਤੋਂ ਥੱਕਿਆ ਤੇ

ਘਾਟੇ ਤੋਂ ਅੱਕਿਆ ਗੁਰਜੀਤ ਇਨਕਲਾਬ ਦੇ ਨਿਸ਼ਾਨੇ ਉਤੇ ਆ ਕੇ ਖਲੋ ਗਿਆ। ਇਹ ਇਨ-ਕਲਾਬ ਆਵੇਗਾ ਕਿਵੇਂ ?

"ਇਹ ਇਨਕਲਾਬ ਕੇਵਲ ਬੰਦੂਕ ਦੀ ਨਾਲੀ ਵਿਚੋਂ ਹੀ ਆ ਸਕਦਾ ਏ।" ਮਿਹਰ ਸਿੰਘ ਗੁਰਜੀਤ ਦੇ ਗਰਮ ਲੋਹੇ ਉਤੇ ਮੌਕੇ ਦੀ ਸੱਟ ਆ ਮਾਰੀ।

ਵਾਰੰਟਡ ਮਿਹਰ ਸਿੰਘ ਨੂੰ ਬਾਬਾ ਮਿਰਗਿੰਦ ਗੁਰਜੀਤ ਕੋਲ ਲੈ ਕੇ ਆਇਆ ਸੀ। ਬਾਬੇ ਦਾ ਪਿੰਡ ਗੁਰਜੀਤ ਦੇ ਪਿੰਡ ਤੋਂ ਬਹੁਤੀ ਦੂਰ ਨਹੀਂ ਸੀ। ਮਾਰਕਸੀ ਪਾਰਟੀ ਦਾ ਕੰਮ ਕਰਦਾ ਉਹ ਪੁਰਾਣੇ ਦੇਸ਼ ਭਗਤ ਬਾਬੇ ਨੂੰ ਮਿਲਦਾ ਹੀ ਰਹਿੰਦਾ ਸੀ। ਉਂਜ ਗੁਰਜੀਤ ਤੇ ਮਿਹਰ ਸਿੰਘ ਰਾਜਧਾਨੀ ਵਿਚ ਦੋਸਤ ਬਣ ਚੁਕੇ ਸਨ। ਨਕਸਲਵਾਦੀ ਗਰੁੱਪ ਉਨ੍ਹਾਂ ਦਿਨਾਂ ਵਿਚ ਨਵਾਂ ਨਵਾਂ ਉਠ ਰਿਹਾ ਸੀ। ਕਿਉਂਕਿ ਗੁਰਜੀਤ ਕਈਆਂ ਪਾਸਿਆਂ ਤੋਂ ਹਾਰਾਂ ਮੂੰਹ ਆਇਆ ਹੋਇਆ ਸੀ ਅਤੇ ਆਪਣੀ ਮਾਲੀ ਹਾਲਤ ਬਦਲਣਾ ਚਾਹੁੰਦਾ ਸੀ। ਐਨਾ ਕੁ ਉਸ ਨੂੰ ਗਿਆਨ ਹੋ ਚੁੱਕਾ ਸੀ ਕਿ ਲੁੱਟ ਖਸੁਟ ਦੇ ਜੁਗ ਵਿਚ ਕਿਸੇ ਵੀ ਈਮਾਨਦਾਨ ਕਿਰਤੀ ਦੀ ਤਕਦੀਰ ਨਹੀਂ ਬਦਲ ਸਕਦੀ। ਲੁਟੇਰੀਆਂ ਕੀਮਤਾਂ ਨੂੰ ਸਾਰਥਕ ਬਣਾਉਣਾ ਹੀ ਅਸਲ ਕਦਮ ਹੈ ਤੇ ਇਹ ਮਨੁੱਖ-ਮਾਰੂ ਕੀਮਤਾਂ ਵੋਟਾਂ ਨਾਲ ਨਹੀਂ ਬਦਲੀਆਂ ਜਾ ਸਕਦੀਆਂ। ਇਨ੍ਹਾਂ ਨੂੰ ਹਮੇਸ਼ਾ ਹਮੇਸ਼ਾ ਲਈ ਖ਼ਤਮ ਕਰਨ ਵਾਸਤੇ ਹਥਿਆਰਬੰਦ ਇਨਕਲਾਬ ਦੀ ਫੌਰੀ ਲੋੜ ਹੈ। ਹਥਿਆਰਬੰਦ ਇਨਕਲਾਬ ਦਾ ਨਕਸਲੀ ਨਾਅਰਾ ਚਿੱਟੀਆਂ ਪੀਲੀਆਂ ਰਾਜਸੀ ਪਾਰਟੀਆਂ ਤੋਂ ਨਰਾਸ਼ ਹੋਏ ਗੁਰਜੀਤ ਨੂੰ ਤੇਈਏ ਤਾਪ ਵਾਂਗ ਚੜ੍ਹ ਗਿਆ। ਇਨਕਲਾਬ ਚੁਟਕੀ ਮਾਰਿਆਂ ਤਾਂ ਆ ਨਹੀਂ ਜਾਣਾ ਸੀ। ਇਹਨੂੰ ਕਮਾਣ ਵਾਸਤੇ ਸਿਰਲੱਥ ਸਿਦਕਵਾਨਾਂ ਦੀ ਲੋੜ ਸੀ। ਗੁਰਜੀਤ ਨੇ ਲੰਮੀ ਚੌੜੀ ਸੋਚ ਤੋਂ ਬਿਨਾਂ ਪਾਨਾਂ ਦਾ ਬੀੜਾ ਚੁੱਕ ਲਿਆ। ਉਹਦੇ ਸਾਥੀ ਉਦੋਂ ਉਂਗਲਾਂ ਉਤੇ ਗਿਣੇ ਜਾਣ ਜੋਗੇ ਸਨ। ਪਰ ਸਾਰੇ ਈ ਸ਼ੇਰਾਂ ਦੇ ਬੱਚੇ। ਉਹ ਸਮਝਦੇ ਸਨ, ਅਸੀਂ ਆਪੂੰ ਡਾਇਨਾਮਾਈਟ ਬਣ ਕੇ ਪਹਾੜ ਨੂੰ ਪਾੜ ਸੁੱਟਾਂਗੇ। ਮਿਹਰ ਸਿੰਘ ਤੇ ਬਾਬੇ ਮਿਰਗਿੰਦ ਦੀ ਸੰਗਤ ਨੇ ਉਸ ਨੂੰ ਅਸਪਾਤ ਬਣਾ ਦਿਤਾ। ਉਹ ਆਪਣੀਆਂ ਸਾਰੀਆਂ ਮੁਸ਼ਕਲਾਂ ਉਤੇ ਮੁਸਕਾ ਪਿਆ। ਰੀਵਾਲਵਰ ਹੱਥ ਲੈ ਕੇ ਉਸ ਵਿਚ ਕਰਤਾਰ ਸਿੰਘ ਸਰਾਭੇ ਦੀ ਰੂਹ ਬਲਕਾਰ ਉੱਠੀ। ਬਸ ਨਜਾਤ ਦਾ ਰਾਹ ਸਿਰਫ ਗੋਲੀ ਹੀ ਰਹਿ ਗਈ ਹੈ। ਪਰ ਗੋਲੀ ਠੀਕ ਨਿਸ਼ਾਨੇ ਤੇ ਲੱਗੇ। ਜ਼ਿੰਦਗੀ ਦੀਆਂ ਵਿੰਗੀਆਂ ਟੇਢੀਆਂ ਵਾਟਾਂ ਉਸ ਨੂੰ ਜੀ. ਟੀ. ਰੋਡ ਚਾੜ੍ਹ ਦਿਤਾ ਸੀ।

ਅੱਜ ਗੁਰਜੀਤ ਪਹਿਲਾਂ ਹੀ ਬਸ ਤੋਂ ਉਤਰ ਕੇ ਬਾਬੇ ਦੀ ਕੋਠੜੀ ਵਲ ਨੂੰ ਵਧ ਆਇਆ। ਬਾਬਾ ਕਿਤੇ ਬਾਹਰ ਮਿਹਰ ਸਿੰਘ ਨਾਲ ਗਿਆ ਹੋਇਆ ਸੀ। ਉਸ ਗਵਾਂਢੀ ਲੱਛੂ ਨੂੰ ਜਾ ਪੁਛਿਆ।

"ਸਤਿ ਸ੍ਰੀ ਅਕਾਲ ਭਾਈ ਸਾਹਬ ! ਬਾਬਾ ਜੀ ਦਾ ਕੁਝ ਪਤਾ ?"

"ਬਾਬਾ ਜੀ ਪਿੰਡ ਵਿਚ ਹੀ ਗਏ ਐ, ਤੂੰ ਬਹਿ ਜਾ, ਲੱਸੀ ਪਾਣੀ ਪੀ, ਆ ਜਾਂਦੇ ਐ।" ਲੱਛੂ ਨੇ ਚੁਸਤੀ ਨਾਲ ਤਾੜਦਿਆਂ ਉੱਤਰ ਦਿਤਾ ਅਤੇ ਗੁਰਜੀਤ ਨੂੰ ਬੈਠਕ ਵਿਚ ਮੰਜਾ ਡਾਹ ਦਿਤਾ। "ਛੋਟਿਆ, ਲੱਸੀ ਲਿਆ ਬਾਈ ਨੂੰ ? ਮੈਂ ਬਾਬੇ ਨੂੰ ਵੇਖ ਕੇ ਲਿਆਉਂਦਾ ਆਂ।" ਏਨੀ ਕਹਿ ਕੇ ਉਹ ਬਾਹਰ ਨੂੰ ਤੁਰ ਗਿਆ।

ਲੱਸੀ ਪੀ ਕੇ ਗੁਰਜੀਤ ਨੂੰ ਸੁਰਤ ਆਈ : ਮਨਾਂ ਤੂੰ ਅੰਦਰ ਬਹਿ ਗਿਆ ਏਂ ਮੱਝਾ ਮਾਰ ਕੇ; ਜਿਵੇਂ ਮਾਮੇ ਦਾ ਘਰ ਹੁੰਦਾ ਏ। ਕਿਤੇ ਠੱਗੀ ਈ ਨਾ ਵੱਜ ਜਾਵੇ। ਖ਼ਤ ਕੱਢੀ ਦਾਹੜੀ ਵਾਲਾ ਬੰਦਾ ਐਨਾ ਭੋਲਾ ਨਹੀਂ ਲਗਦਾ। ਉਸ ਉਠ ਕੇ ਬਾਹਰ ਵੇਖਿਆ। ਲਛੂ ਚਿੱਟੇ ਕਪੜਿਆਂ ਵਾਲੇ ਦੋ ਬੰਦਿਆਂ ਦੇ ਪਿੱਛੇ ਪਿੱਛੇ ਆ ਰਿਹਾ ਸੀ। ਗੁਰਜੀਤ ਦੀ ਸ਼ੱਕ ਯਕੀਨ ਵਿਚ ਬਦਲ ਗਈ। ਉਹ ਟੇਢ ਵਟ ਕੇ ਚਿੱਟ ਕਪੜੀਆਂ ਕੋਲੋਂ ਲੰਘ ਗਿਆ। ਟੇਢ ਵੱਟਣ ਨਾਲ ਸਿਪਾਹੀ ਵੀ ਮੁੰਡੇ ਦੇ ਸਿਰ ਹੋ ਗਏ। ਪਰ

ਉਹ ਦੇ ਕੋਲ ਹਥਿਆਰ ਹੋਣ ਦੇ ਡਰ ਕਾਰਨ ਦੋਹਾਂ ਹੱਥ ਪਾਉਣਾ ਖ਼ਤਰੇ ਵਾਲੀ ਗੱਲ ਸਮਝੀ। ਗੁਰਜੀਤ ਉਸ ਦਿਨ ਕੁਦਰਤੀ ਖ਼ਾਲੀ ਹੱਥ ਸੀ। ਉਸ ਤਾੜ ਲਿਆ, ਗਿੱਦੜਾਂ ਦੇ ਭੁੜੇ ਆ ਗਿਆ ਹਾਂ। ਹੁਣ ਬਚਾਅ ਭਜ ਕੇ ਹੀ ਹੋ ਸਕਦਾ ਹੈ। ਜਿਉਂ ਹੀ ਉਸ ਭਜਣ ਵਾਸਤੇ ਕਦਮ ਪੁੱਟਿਆ : ਤਿੱਤੋ ਲੱਛੂ ਨੇ ਉਸ ਨੂੰ ਸਾਹਮਣਿਉਂ ਜੱਫਾ ਮਾਰ ਲਿਆ। ਗੁਰਜੀਤ ਨੇ ਸਾਰੇ ਜ਼ੋਰ ਨਾਲ ਕੂਹਣੀ ਮਾਰਦਿਆਂ ਲੱਛੂ ਨੂੰ ਬੇਦਿਲ ਕਰ ਕੇ ਆਪਣਾ ਆਪ ਛੁਡਾ ਲਿਆ। ਜੱਫੀ ਵਿਚ ਆਏ ਗੁਰਜੀਤ ਨੂੰ ਵੇਖ ਕੇ ਮੋਤੀ ਰਾਮ ਭੱਜ ਕੇ ਆਇਆ। ਪਰ ਉਹ ਲੱਛੂ ਨੂੰ ਸੁੱਟ ਕੇ ਖੇਤਾਂ ਵਲ ਭੱਜ ਤੁਰਿਆ। ਹੁਣ ਤੱਕ ਸਿਪਾਹੀਆਂ ਨੂੰ ਪਤਾ ਲੱਗ ਚੁੱਕਾ ਸੀ, ਉਹ ਖ਼ਾਲੀ ਹੱਥ ਹੈ, ਤੇ ਹੈ ਵੀ ਕਾਲਾ ਆਦਮੀ। ਅੱਗੋਂ ਆਈ ਵਾੜ ਟੱਪਦਿਆਂ ਗੁਰਜੀਤ ਨੇ ਕੰਡਿਆਲੀ ਤਾਰ ਦੇ ਦੋਹਰੇ ਵਲ ਨਾ ਵੇਖੇ। ਛਾਲ ਮਾਰ ਕੇ ਟੱਪਣ ਦੇ ਬਾਵਜੂਦ ਉਹ ਤਾਰ ਵਿਚ ਉਲਝ ਕੇ ਡਿੱਗ ਪਿਆ। ਸਿਪਾਹੀਆਂ ਉਸ ਨੂੰ ਉਠਦੇ ਨੂੰ ਹੀ ਜਾ ਨੱਪਿਆ। ਹੱਥ ਪੈਰ ਮਾਰ ਕੇ ਆਪਾ ਛੁਡਾਉਂਦੇ ਨੂੰ, ਉਹਨਾਂ ਤਿੰਨਾਂ ਨੇ ਕਾਬੂ ਕਰ ਲਿਆ ਅਤੇ ਖਿੱਚ ਕੇ ਬਾਬੇ ਦੀ ਕੋਠੜੀ ਵਿਚ ਬੰਦ ਕਰ ਦਿੱਤਾ। ਲੱਛੂ ਕੋਲ ਆਪਣਾ ਸਾਥੀ ਪਹਿਰੇ ਵਜੋਂ ਛੱਡ ਕੇ ਮੋਤੀ ਰਾਮ ਪੁਲੀਸ ਫ਼ੋਰਸ ਲਿਆਉਣ ਲਈ ਬੱਸ ਚੜ੍ਹ ਗਿਆ। ਜੀ. ਟੀ. ਰੋਡ ਬਾਬੇ ਦੇ ਘਰ ਤੋਂ ਅੱਧਾ ਫ਼ਰਲਾਂਗ ਵੀ ਨਹੀਂ ਸੀ। ਪੌਣੇ ਦੋ ਘੰਟਿਆ ਪਿੱਛੋਂ, ਹੱਥਕੜੀਆਂ ਵਿਚ ਨਰੜਿਆ ਗੁਰਜੀਤ ਥਾਣੇਦਾਰ ਸਵਰਣ ਸਿੰਘ ਦੇ ਸਾਹਮਣੇ ਸੀ।

"ਹੂੰ, ਕੌਣ ਏਂ ਉਏ ਤੂੰ ?" ਥਾਣੇਦਾਰ ਨੇ ਮਾਰਨ ਲਈ ਬੈਂਤ ਨੂੰ ਗੇੜੇ ਪਾਇਆ ਹੋਇਆ ਸੀ।

"ਮੈਂ ਨਕਸਲੀਆ ਆਂ।" ਗੁਰਜੀਤ ਨੇ ਚੜ੍ਹਦੀ ਕਲਾ ਦੇ ਅਭਿਮਾਨ ਨਾਲ ਉੱਤਰ ਦਿੱਤਾ।

ਪੁਲੀਸ, ਪੰਚਾਇਤ ਅਤੇ ਇਕੱਠੇ ਹੋਏ ਪਿੰਡ ਨੇ ਸਮਝਿਆ ਸੀ, ਮੁੰਡਾ ਮਿੰਨਤਾ ਤਰਲੇ ਪਾਵੇਗਾ। ਪਰ ਉਹਦੇ ਨਿਧੜਕ ਬੋਲ ਸੁਣ ਕੇ ਪੁਲੀਸ ਅਤੇ ਪੰਚਾਇਤ ਦੇ ਮੂੰਹ ਉੱਡ ਗਏ। ਲੋਕਾਂ ਨਕਸਲੀਆ ਪਹਿਲੀ ਵਾਰ ਦੇਖਿਆ ਸੀ। ਉਹਨਾਂ ਨੇ ਸੋਚਿਆ ਈ ਨਹੀਂ ਸੀ, ਕੋਈ ਦੇਸ਼ ਭਗਤ ਐਨਾ ਨਿਡਰ ਤੇ ਬਹਾਦਰ ਵੀ ਹੋ ਸਕਦਾ ਏ, ਥਾਣੇਦਾਰ ਦੇ ਮੂੰਹ ਉਤੇ ਪਟਾਕ ਜਵਾਬ ਮਾਰ ਸਕਦਾ ਏ। ਪਰ ਥਾਣੇਦਾਰ ਸਵਰਣ ਸਿੰਘ ਦਿਲੋਂ ਬਹੁਤ ਪ੍ਰਸੰਨ ਸੀ। ਉਸ ਨੂੰ ਆਪਣੇ ਮੋਢੇ ਨਵਾਂ ਸਟਾਰ ਲਿਸ਼ਕਾਂ ਮਾਰਦਾ ਪ੍ਰਤੀਤ ਹੋ ਰਿਹਾ ਸੀ। ਸੱਚ ਬੋਲਣ ਵਾਲਾ ਨਕਸਲੀਆ ਉਹਦੇ ਮਸਾਂ ਹੱਥ ਲੱਗਾ ਸੀ। ਇਹਦੇ ਜ਼ੁੰਮੇ ਖ਼ਬਰੇ ਕੋਈ ਕਤਲ ਈ ਨਿਕਲ ਆਵੇ। ਉਸ ਆਮ ਲੋਕਾਂ ਵਿਚ ਮੁੰਡੇ ਨੂੰ ਮਾਰਨਾ ਮੂਰਖਤਾ ਸਮਝੀ। ਪਟਾਕ ਸੱਚ ਬੋਲਣ ਵਾਲਾ ਬੰਦਾ ਝਟ ਬੇਇੱਜ਼ਤੀ ਵੀ ਕਰ ਸਕਦਾ ਸੀ। ਉਹ ਨਕਸਲੀਆਂ ਦੇ ਤੱਤੇ ਹੱਥ ਵੇਖ ਚੁੱਕਾ ਸੀ।

"ਇਸ ਕੋਠੜੀ ਵਿਚਲੀਆਂ ਕਿਤਾਬਾਂ, ਰਸਾਲੇ ਤੇ ਅਖ਼ਬਾਰਾਂ ਤੱਕ ਸਭ ਚੁਕ ਲਵੋ ?" ਥਾਣੇਦਾਰ ਨੇ ਤਲਾਸ਼ੀ ਲੈਂਦੇ ਸਿਪਾਹੀਆਂ ਨੂੰ ਹਦਾਇਤ ਕੀਤੀ। "ਇਕ ਪੁਰਜ਼ਾ ਨਹੀਂ ਛੱਡਣਾ, ਨਾ ਹੀ ਕੋਈ ਚਿੱਠੀ ਸ਼ਾਇਦ ਇਨ੍ਹਾਂ ਵਿਚੋਂ ਕੋਈ ਨਵਾਂ ਸੁਰਾਗ ਨਿਕਲ ਆਵੇ।"

ਗੁਰਜੀਤ ਦਾ ਰਵੱਈਆ ਵੇਖ ਕੇ ਥਾਣੇਦਾਰ ਨੇ ਲੋਕਾਂ ਸਾਹਮਣੇ ਉਸ ਨੂੰ ਅਲਫੋਂ ਬੇ ਨਾ ਆਖੀ। ਸਭ ਕੁਝ ਸਮੇਟ ਕੇ ਉਸ ਉਥੋਂ ਨੱਠਣ ਦੀ ਕੀਤੀ। ਉਹ ਛੇਤੀ ਗੁਰਜੀਤ ਤੋਂ ਕੁਝ ਪੁੱਛਿਆ ਅਤੇ ਆਪਣੇ ਅਫ਼ਸਰਾਂ ਨੂੰ ਬਹਾਦਰੀ ਦੀ ਇਤਲਾਹ ਟੈਲੀਫ਼ੋਨ ਤੇ ਦੇਣਾ ਚਾਹੁੰਦਾ ਸੀ। ਉਸ ਮੁੰਡੇ ਨੂੰ ਆਪਣੇ ਵਾਲੀ ਜੀਪ ਵਿਚ ਬਹਾ ਲਿਆ। ਰਾਹ ਵਿਚ ਉਸ ਤੋਂ ਕੋਈ ਪੁੱਛ ਦਸ ਨਾ ਕੀਤੀ। ਥਾਣੇ ਆ ਕੇ ਵੀ ਉਸ ਨਾਲ ਚੰਗਾ ਸਲੂਕ ਜਾਰੀ ਰਖਿਆ। ਉਸ ਨੂੰ ਆਪਣੇ ਮੇਜ਼ ਦੇ ਬਰਾਬਰ ਬੈਂਚ ਉਤੇ ਬਹਾ ਕੇ ਚਾਹ ਪਲਾਉਂਦਿਆਂ ਗੱਲ ਚਲਾਈ।

"ਤੈਨੂੰ ਯਾਰ ਕੀ ਦੁੱਖ ਸੀ, ਕਿਸ ਲਹਿਰ ਵਿਚ ਆ ਫਸਿਆ ?"

ਗੁਰਜੀਤ ਨੇ ਸਵਰਨ ਸਿੰਘ ਵਲ ਗੱਡਵੀਆਂ ਨਜ਼ਰਾਂ ਨਾਲ ਵੇਖਿਆ : ਇਸ ਬੰਦੇ ਨੇ ਭੋਲੇ ਹੋਰਾਂ ਨੂੰ ਗੋਲੀ ਮਾਰੀ ਸੀ। ਇਹਨੂੰ ਖ਼ਤਮ ਕਰਨ ਦਾ ਅਸੀਂ ਵੀ ਫ਼ੈਸਲਾ ਕਰ ਚੁਕੇ ਆਂ। ਸ਼ਾਇਦ ਮਿੱਠਾ ਪਿਆਰਾ ਹੋ ਕੇ ਮੈਨੂੰ ਵੀ ਰਾਤ ਚੁੱਕ ਦੇਵੇ। ਉਸ ਸਾਊ ਢੰਗ ਨਾਲ ਉੱਤਰ ਦਿਤਾ :

"ਦੁੱਖਾਂ ਦੀ ਸਰਦਾਰ ਜੀ ਗੱਲ ਨਾ ਪੁੱਛੋ। ਅੱਜ ਹਰ ਇਮਾਨਦਾਰ ਕਾਮਾ ਭੁੱਖਾ ਏ ਤੇ ਵਾਲ ਵਾਲ ਦੁਖੀ ਏ।"

"ਤੂੰ ਆਪਣੀ ਗੱਲ ਕਰ, ਤੈਨੂੰ ਲੋਕਾਂ ਨਾਲ ਕੀ ?

"ਇਹ ਗੱਲ ਤਾਂ ਤੁਸਾਂ ਗੁਰੂ ਗੋਬਿੰਦ ਸਿੰਘ ਤੋਂ ਪੁਛਣੀ ਸੀ, ਉਹਦੇ ਸਿੰਘ ਤੋਂ ਨਹੀਂ।"

"ਕੀ ਮਤਲਬ ?" ਥਾਣੇਦਾਰ ਦੀ ਮਿੰਨ੍ਹੀ ਚੁਸਤੀ ਨੂੰ ਇਕ ਬਿਜਲੀ ਦਾ ਝਟਕਾ ਆ ਲੱਗਾ।

"ਗੁਰੂ ਨੂੰ ਕੀ ਵਖਤ ਪਿਆ ਸੀ ਮਾਂ ਪਿਉ ਮਰਵਾਉਣ ਦਾ, ਚਾਰੇ ਸਾਹਬਜ਼ਾਦੇ ਕਟਵਾਉਣ ਦਾ ਤੇ ਪੁੱਤਾਂ ਨਾਲੋਂ ਵੀ ਪਿਆਰੇ ਹਜ਼ਾਰਾਂ ਸਿੰਘ ਸ਼ਹੀਦ ਕਰਵਾਉਣ ਦਾ। ਜਿਵੇਂ ਤੁਸੀਂ ਆਈ. ਜੀ ਸ਼ਰਮੇ ਨੂੰ ਖੁਸ਼ ਕਰ ਕੇ ਥਾਣੇਦਾਰ ਬਣ ਗਏ ਓ, ਉਸ ਤਰ੍ਹਾਂ ਗੁਰੂ ਗੋਬਿੰਦ ਸਿੰਘ ਔਰੰਗਜ਼ੇਬ ਦੀਆਂ ਫੌਜਾਂ ਦਾ ਸਿਪਾਹਸਲਾਰ ਬਣ ਸਕਦਾ ਸੀ। ਉਸ ਕੋਲ ਤਾਂ ਕਾਬਲੀਅਤ ਵੀ ਅਥਾਹ ਸੀ : ਬਸ ਆਪਣੇ ਖ਼ਾਲਸੇ ਨਾਲ ਥੋੜ੍ਹਾ ਜਿਹਾ ਵਿਸ਼ਵਾਸਘਾਤ ਹੀ ਚਾਹੀਦਾ ਸੀ।" ਗੁਰਜੀਤ ਥਾਣੇਦਾਰ ਨੂੰ ਮੁੜ ਇਕ ਟੱਕ ਵੇਖਣ ਲੱਗ ਪਿਆ।

"ਮੈਂ ਤਾਂ ਤੈਨੂੰ ਭਲਾਮਾਣਸ ਸਮਝਦਾ ਸੀ।" ਥਾਣੇਦਾਰ ਦਾ ਭਾਵ ਸਿੱਧ ਪੱਧਰੇ ਮਨੁੱਖ ਤੋਂ ਸੀ।

ਤੁਹਾਡੇ ਕੀ ਵੱਸ ਐ, ਇਸ ਰਾਜ ਦੀ ਕੁਰਸੀ ਉਤੇ ਬੈਠਣ ਵਾਲਾ ਹਰ ਅਫ਼ਸਰ, ਇਕ ਦੇਸ਼ ਭਗਤ ਨੂੰ ਬਦਮਾਸ਼ ਤੇ ਡਕੈਤ ਸਮਝਦਾ ਏ।" ਗੁਰਜੀਤ ਦੇ ਬੋਲਾਂ ਵਿਚੋਂ ਨਫ਼ਰਤ ਉਭਰ ਪਈ। ਉਹ ਥਾਣੇਦਾਰ ਦੀਆਂ ਪਕੜਾਂ ਵਿਚੋਂ ਛੁਟ ਛੁਟ ਭਜ ਰਿਹਾ ਸੀ।

"ਤੇਰਾ ਨਾ ?" ਸਵਰਨ ਸਿੰਘ ਨੇ ਹਾਲੇ ਆਪਣੇ ਸਾਰੇ ਜ਼ਬਤ ਨੂੰ ਬੰਨ੍ਹ ਮਾਰਿਆ ਹੋਇਆ ਸੀ। ਕਾਹਲੀ ਨਾਲ ਬਣਦਾ ਕੰਮ ਖ਼ਰਾਬ ਵੀ ਹੋ ਸਕਦਾ ਸੀ। ਉਹ ਮੁੰਡੇ ਨੂੰ ਕਿਵੇਂ ਨਾ ਕਿਵੇਂ ਅੱਡੇ ਲਾਇਆ ਚਾਹੁੰਦਾ ਸੀ।

"ਮੇਰਾ ਨਾ ਨਕਸਲੀਆ ਏ।" ਮੁੰਡਾ ਉਪਰ-ਤੇਜ਼ਾ ਹੋ ਚਲਿਆ।

"ਪੜ੍ਹ ਕੇ ਹੜ੍ਹ ਵੀ ਗਿਆ ਲਗਦਾ ਏਂ ?"

"ਲੋੜ ਮਨੁਖ ਨੂੰ ਕੁਝ ਵੀ ਬਣਾ ਸਕਦੀ ਐ। ਮੈਂ ਚੋਰ, ਡਾਕੂ ਤੇ ਸਮੱਗਲਰ ਬਣ ਕੇ ਐਸ਼ ਕਰਨ ਨਾਲੋਂ, ਦੇਸ਼ਭਗਤ ਰਹਿ ਕੇ ਭੁਖਾ ਮਰਨਾ ਪਰਵਾਨ ਕਰ ਲਿਆ !"

"ਇਹਦਾ ਮਤਲਬ ਐ, ਤੂੰ ਸਾਨੂੰ ਕਸਾਈ ਜ਼ਰੂਰ ਬਣਾਏਂਗਾ ?" ਸਵਰਨ ਸਿੰਘ ਦਾ ਰੋਹ ਥੋੜਾ ਤਾਅ ਖਾ ਗਿਆ।

"ਬਿੱਲੀ ਲੱਖ ਮਾਸੀ ਬਣੇ, ਚੂਹਾ ਆਪਣੇ ਰਿਸ਼ਤੇ ਨੂੰ ਜਾਣਦਾ ਹੁੰਦਾ ਏ।" ਮੁੰਡੇ ਨੇ ਜ਼ਾਲਮ ਮਜ਼ਲੂਮ ਦੀ ਲੀਕ ਖਿਚਦਿਆਂ ਆਖਿਆ। "ਕਸਾਈ ਬਣਨ ਵਾਲੀ ਗੱਲ ਦਾ ਭੁਲੇਖਾ ਤੁਹਾਡੇ ਮਨੋਂ ਨਿਕਲ ਜਾਣਾ ਚਾਹੀਦਾ ਹੈ। ਤੁਹਾਨੂੰ ਤਨਖ਼ਾਹ ਹੀ ਕਸਾਈ ਬਣਨ ਦੀ ਦਿਤੀ ਜਾਂਦੀ ਹੈ। ਦੇਸ਼ ਭਗਤਾਂ ਨੂੰ ਮਾਰਨ ਵਾਸਤੇ ਹਰ ਗੰਦਾ ਨਿਜ਼ਾਮ ਕਾਤਲਾਂ ਨੂੰ ਪਾਲਦਾ ਏ। ਤਾਰੀਖ਼ ਦੇ ਸਫ਼ਿਆਂ ਵਿਚੋਂ ਤੁਸੀਂ ਇਹ ਸੱਚ ਥਾਂ ਥਾਂ ਖਿਲਰਿਆ ਲੱਭ ਸਕਦੇ ਓ। ਭੋਲੇ, ਜੁਆਲੇ ਤੇ ਸਤਿਨਾਮ ਦੀ ਸ਼ਹਾਦਤ ਨਾਲ ਤੁਹਾਡਾ ਨਾਂ ਵੀ ਬਰਾਬਰ ਕਾਲੇ ਅੱਖਰਾਂ ਵਿਚ ਮਿਲ ਜਾਵੇਗਾ।" ਮੁੰਡੇ ਦੀ ਚੋਟ, ਸੱਚ ਤੇ ਦਲੀਲ ਨੇ ਸਵਰਨ ਸਿੰਘ ਨੂੰ ਕੁਰਸੀ ਤੋਂ ਉਲਟਦਾ ਕਰ ਦਿਤਾ।

"ਮੋਤੀ ਰਾਮਾ !" ਥਾਣੇਦਾਰ ਨੇ ਆਪਣੀ ਸਹਾਇਤਾ ਲਈ ਤਿਆਰ ਪਰ ਤ੍ਰਿਆਰ ਖਲੋਤੇ

ਸਿਪਾਹੀ ਨੂੰ ਪੁਕਾਰਿਆ। ਜਿਵੇਂ ਉਸ ਨੂੰ ਚੱਕਰ ਆ ਗਿਆ ਸੀ। "ਇਹ ਸਾਲਾ ਤਾਂ ਸਾਨੂੰ ਵੀ ਨਕਸਲਵਾੜੀ ਬਣਾਉਣ ਲੱਗਾ ਏ। ਜ਼ਰਾ ਇਹਦੀ ਦੇਸ਼ ਭਗਤੀ ਤਾਂ ਸਾਫ਼ ਕਰੋ।"

ਮੋਤੀ ਰਾਮ ਨੇ ਗੁਰਜੀਤ ਨੂੰ ਕਮੀਜ਼ ਤੋਂ ਫੜ ਕੇ ਧੂਹ ਲਿਆ, ਪਰ ਬੋਦੀ ਕਮੀਜ਼ ਥਾਓਂ ਪਾਟ ਗਈ ਅਤੇ ਇਕ ਲੰਗਾਰਦਾ ਬੁਰਕ ਸਿਪਾਹੀ ਦੇ ਹੱਥ ਵਿਚ ਰਹਿ ਗਿਆ।

"ਸਤਵੰਤ! ਤੂੰ ਵੀ ਆ। ਨਸ਼ੰਗ ਇਹਦੇ ਸਾਰੇ ਅੰਗ ਤੋੜ ਦਿਓ, ਪਰ ਇਹਦਾ ਨਕਸਲ-ਵਾੜ ਅੱਖ 'ਚ ਪਾਇਆ ਨਾ ਰੜਕੇ।" ਸਵਰਨ ਸਿੰਘ ਨੇ ਇਕ ਹੋਰ ਸਿਪਾਹੀ ਨੂੰ ਮੋਤੀ ਰਾਮ ਨਾਲ ਲਾ ਦਿਤਾ। "ਸ਼ਰੀਫ਼ਾਂ ਵਾਂਗ ਵਰਤਾਅ ਕਰਦਿਆਂ ਨੂੰ ਵੀ ਪੁੱਠੇ ਪੈਂਦੇ ਐ। ਹਰਾਮਜ਼ਾਦੇ ਨਜ਼ਾਮ ਬਦਲਣ ਲਗੇ ਐ। ਜ਼ਾਤ ਦੀ ਕੋਹੜ ਕਿਰਲੀ, ਸ਼ਤੀਰਾਂ ਨਾਲ ਜੱਫੇ।"

ਸਤਵੰਤ ਤੇ ਮੋਤੀ ਰਾਮ ਗੁਰਜੀਤ ਨੂੰ ਖਿੱਚ ਕੇ ਗੋਲ ਕਮਰੇ ਵਿਚ ਲੈ ਗਏ। ਮਾਰਨ ਤੋਂ ਪਹਿਲਾਂ ਉਸ ਉਹਨਾਂ ਨੂੰ ਆਖਿਆ:

"ਭਲਿਓ! ਤੁਹਾਨੂੰ ਲੋਕਾਂ ਦੀ ਸੇਵਾ ਵਾਸਤੇ ਲਾਇਆ ਏ ਜਾਂ ਸਰਮਾਏਦਾਰਾਂ ਦੇ ਲੁਟੇ ਧਨ ਦੀ ਰਾਖੀ ਲਈ?"

"ਤੇਰੀ ਵੀ ਤਾਂ ਸੇਵਾ ਹੀ ਕਰ ਰਹੇ ਆਂ; ਤੂੰ ਪਜਾਮਾ ਲਾਹ ਦਬਾ ਦਬ?" ਸਤਵੰਤ ਨੇ ਉਤੋਂ ਕਰ ਕੇ ਗਲਹੱਥਾ ਮਾਰਿਆ।

ਗੁਰਜੀਤ ਸੱਟ ਖਾ ਕੇ ਇਕ ਪਾਸੇ ਨੂੰ ਲੁਟਕ ਗਿਆ, ਪਰ ਮੁੜ ਪੈਰਾਂ ਸਿਰ ਹੋ ਖਲੋਤਾ। ਪਾਰਟੀ ਵਲੋਂ ਸਾਰੇ ਕਾਮਰੇਡਾਂ ਨੂੰ ਹਦਾਇਤਾਂ ਸਨ ਕਿ ਛੋਟੇ ਮੁਲਾਜ਼ਮਾਂ ਦੀ ਹਰ ਸੰਭਵ ਹਮਦਰਦੀ ਜਿੱਤਣੀ ਹੈ; ਤੇ ਖ਼ਾਸ ਤੌਰ ਤੇ ਸਿਪਾਹੀਆਂ ਨਾਲ ਆੜ੍ਹੀ ਗੰਢਣੀ ਹੈ। ਪਾਰਟੀ ਸਿਪਾਹੀਆਂ ਨੂੰ ਇਨਕਲਾਬ ਦੀ ਰਾਸ ਸਮਝਦੀ ਸੀ ਪਰ ਏਥੇ ਗੁਰਜੀਤ ਦੀਆਂ ਸਿਆਣਪਾਂ ਉਲਟ ਗਈਆਂ ਸਨ। ਜਦੋਂ ਉਹ ਪਜਾਮਾ ਲਾਹੁਣੋਂ ਅੜ ਗਿਆ, ਉਨ੍ਹਾਂ ਲੀਰੋ ਲੀਰ ਕਰ ਕੇ ਉਸ ਨੂੰ ਅਲਫ਼ ਨੰਗਾ ਕਰ ਦਿਤਾ। ਸਿਪਾਹੀਆਂ ਗੁਰਜੀਤ ਨੂੰ ਭੰਨਣ ਤੋੜਨ ਵਾਲੀ ਤੋਬਾ ਬੁਲਾ ਦਿਤੀ। ਉਸ ਹੇਠਾਂ ਮਾਰ ਖਾਂਦੇ ਨੇ ਚੀਕਣਾ ਛੱਡ ਦਿਤਾ। ਸਿਪਾਹੀ ਨਿੱਤ ਦੇ ਕਿੱਤੇ ਨਾਲ ਦਰਦ ਦੇ ਮਾਅਨੇ ਹੀ ਭੁਲ ਗਏ ਸਨ। ਦੋਵੇਂ ਵਿਆਹੇ ਵਰੇ, ਬਾਲ ਬਚੜਦਾਰ ਸਨ। ਸ਼ਾਇਦ ਨਿੱਤ ਦੇ ਕਸਾਪਣੇ ਨੇ ਅਨੁਭਵ ਵਾਲੇ ਉਨ੍ਹਾਂ ਦੇ ਸੋਤਰ ਹੀ ਸੁਕਾ ਦਿਤੇ ਸਨ। ਚੀਕਾਂ ਦੀਆਂ ਤੇਜ਼ ਛੁਰੀਆਂ, ਪੱਥਰਾਂ ਨੂੰ ਕਦੋਂ ਕਾਟ ਕਰਦੀਆਂ ਹਨ। ਜਦ ਕਸਾਈ ਕੁਟਦਿਆ ਕੁਟਦਿਆਂ ਆਪ ਹਫ਼ ਗਏ ਅਤੇ ਗੁਰਜੀਤ ਨੇ ਸਾਥੀਆਂ ਬਾਰੇ ਤਾਂ ਕੀ ਕਹਿਣਾ ਸੀ, ਆਪਣਾ ਨਾਂ ਤੱਕ ਨਾ ਦੱਸਿਆ; ਤਦ ਉਨ੍ਹਾਂ ਲੱਤਾਂ ਪਾੜਨ ਵਾਲਾ ਰਾਹ ਅਪਨਾਉਣਾ ਸ਼ੁਰੂ ਕਰ ਦਿਤਾ।

"ਲੈ ਬਾਈ ਸਿੰਆਂ! ਹੁਣ ਤੇਰੇ ਵੱਡੇ ਵੀ ਬਕਣਗੇ। ਊਂ ਤਾਂ ਤੂੰ ਪਹਿਲੀ ਕੱਚੀ ਪਾਸ ਕਰ ਲਈ।" ਸਤਵੰਤ ਨੇ ਵਿਅੰਗ ਦਾ ਰਗੜਾ ਮਾਰਿਆ। "ਅਸੀਂ ਪੂਰੀਆਂ ਸੋਲ੍ਹਾਂ ਜਮਾਤਾਂ ਜਮਾਤਾ ਪਾਸ ਕਰਵਾਉਂਦੇ ਆਂ। ਜਿਹੜਾ ਪਾਸ ਕਰ ਜਾਵੇ, ਉਹਨੂੰ ਆਪਣਾ ਉਸਤਾਦ ਵੀ ਮੰਨਦੇ ਆਂ। ਸਾਲੇ ਬਦਮਾਸ਼ ਤਾਂ ਪਹਿਲੀ ਦੂਜੀ ਵਿਚ ਹੀ ਬੂ-ਪਾਹਰਿਆ ਕਰ ਉਠਦੇ ਐ।" ਉਸ ਗੁਰਜੀਤ ਦੀਆਂ ਥਾਂ ਥਾਂ ਤੋਂ ਭੰਨੀਆਂ ਬਾਹਾਂ ਪਿੱਠ ਪਿਛੇ ਕੱਸ ਕੇ ਬੰਨ੍ਹ ਦਿਤੀਆਂ।

"ਜੇ ਕਦੇ ਤੁਹਾਨੂੰ ਇਮਤਿਹਾਨ ਦੇਣਾ ਪੈ ਗਿਆ?" ਹਉਂਕਦੇ ਗੁਰਜੀਤ ਨੇ ਉਬਲਦੀ ਨਫ਼ਰਤ ਨਾਲ ਥੁੱਕਿਆ।

"ਸਵਾਰ ਕਦੇ ਘੋੜੇ ਨਹੀਂ ਬਣੇ। ਤੁਸਾਂ ਉਮਰ ਭਰ ਕੁਟ ਦੀ ਖਾਂਦੀ ਜਾਣੀ ਦੇਂ, ਖਾਂਦੀ ਚਲੋ।" ਮੋਤੀ ਰਾਮ ਨੇ ਇਕ ਲੱਤ ਫੜ ਲਈ ਅਤੇ ਦੂਜੀ ਸਤਵੰਤ ਨੇ ਕਾਬੂ

ਕਰ ਲਈ। ਉਨ੍ਹਾਂ ਨਿੱਕੀ ਇੱਟ ਦੇ ਥੰਮਲੇ ਨਾਲ ਨਰੜੇ ਗੁਰਜੀਤ ਦੀਆਂ ਲੱਤਾਂ ਨੂੰ ਜੁਮੈਟਰੀ ਦੀ ਸਟਰੇਟ ਲਾਈਨ ਬਣਾਉਣਾ ਸ਼ੁਰੂ ਕਰ ਦਿੱਤਾ। ਪਿੱਠ ਅਤੇ ਲੱਤਾਂ ਬਾਹਾਂ ਉੱਤੇ ਪੈਂਦੇ ਡੰਡਿਆਂ ਨੂੰ ਉਸ ਜੀ ਕਰੜਾ ਕਰ ਕੇ ਸਹਿ ਲਿਆ ਸੀ। ਮਾਰ ਬਾਰੇ ਉਸ ਆਪਣੀ ਸ਼ਕਤੀ ਨੂੰ ਫਿਰ ਵੰਗਾਰਿਆ। ਪਰ ਇਸ ਆਪਣੀ ਤਰ੍ਹਾਂ ਦੀ ਅੰਦਰਲੀ ਚੀਰ ਫਾੜ ਨੇ ਦਰਦਾਂ ਦਾ ਤੂਫ਼ਾਨ ਉਠਾ ਦਿੱਤਾ। ਜਿਉਂ ਜਿਉਂ ਸਿਪਾਹੀ ਲੱਤਾਂ ਪਾੜਦੇ ਸਨ; ਉਹਦੇ ਅੰਦਰ ਹਜ਼ਾਰਾਂ ਆਰੇ ਦੰਦੇ ਤੋੜ ਤੋੜ ਖਿੱਚੀਦੇ ਜਾ ਰਹੇ ਸਨ। ਜਦ ਉਸ ਦੀ ਕਲਵਲ ਹੁੰਦੀ ਜਾਨ, ਪੀੜ ਨਾਲ ਦੁਹਾਈਆਂ ਪਾ ਉੱਠੀ; ਉਸ ਆਪ ਮੁਹਾਰੇ ਪੁਕਾਰਿਆ।

"ਓਏ ਦੁਸ਼ਮਣੋ! ਰੁਕੋ, ਹਾਇ...ਵਾਹਿਗੁਰੂ!"

ਸਿਪਾਹੀ ਮੁਸਕਾ ਪਏ; ਉਨ੍ਹਾਂ ਲੱਤਾਂ ਦਾ ਐਂਗਲ ਥਾਏਂ ਦਬ ਲਿਆ।

"ਕਾਮਰੇਡ ਤਾਂ ਨਾਸਤਕ ਹੁੰਦੇ ਐ ਤੇ ਵਾਹਿਗੁਰੂ ਨਾਸਤਕਾਂ ਦੀ ਕੋਈ ਫ਼ਰਿਆਦ ਨਹੀਂ ਸੁਣਦਾ।" ਮੋਤੀ ਰਾਮ ਨੇ ਤਰੇਲੀਓ ਤਰੇਲੀ ਹੋਏ ਤੇ ਹਫੇ ਗੁਰਜੀਤ ਨੂੰ ਟਕੋਰ ਮਾਰੀ। "ਸਾਡੇ ਆਈ. ਜੀ. ਸਾਹਿਬ ਦਾ ਫ਼ਰਮਾਨ ਐ : ਜਿਵੇਂ ਅਸਲਾਮ ਵਿਚ ਕਾਫ਼ਰਾਂ ਨੂੰ ਮਾਰਨਾ ਸਵਾਬ ਐ; ਓਵੇਂ ਨਾਸਤਕ ਨਕਸਲੀਆਂ ਨੂੰ ਗੋਲੀ ਨਾਲ ਉਡਾਉਣਾ ਪੁੰਨ ਐ। ਨਾ ਤੁਹਾਡੀ ਰੱਬ ਸੁਣੇ ਤੇ ਨਾ ਸਰਕਾਰ; ਅਜਾਈਂ ਮੌਤ ਮਰਨ ਦਾ ਕੀ ਲਾਭ?"

ਗੁਰਜੀਤ ਦਾ ਡੋਲਿਆ ਮਨ ਮੁੜ ਬਲਵਾਨ ਹੋ ਗਿਆ। ਮੋਤੀ ਰਾਮ ਦੇ ਬੋਲਾਂ ਰਾਹੀਂ, ਆਈ. ਜੀ. ਸ਼ਰਮੇ ਦੀਆਂ ਹਦਾਇਤਾਂ ਕਾਰਨ ਉਹਦੇ ਜ਼ਿਹਨ ਵਿਚ ਬਦਲਾ ਲਊ ਭਾਵਨਾ ਉਬਾਲ਼ਾ ਖਾ ਗਈ। ਹਾਕਮਾਂ ਦੇ ਉਪਦੇਸ਼ ਦੀ ਵਿਹੁ ਪੀਣ ਲਈ ਨਫ਼ਰਤ ਨੇ ਆਪਣਾ ਫਣ ਉਲਾਰ ਲਿਆ। ਲੜਾਈ ਧਰਮ ਤੇ ਅਧਰਮ, ਮਿਹਨਤ ਤੇ ਲੁੱਟ ਵਿਚ ਹੀ ਨਹੀਂ ਅੜੀ ਹੋਈ ਸੀ, ਸਗੋਂ ਆਦਮ ਤੇ ਸ਼ੈਤਾਨ ਵਿਚਕਾਰ ਧੁਰੋਂ ਤੁਰੀ ਆ ਰਹੀ ਸੀ। ਸ਼ੈਤਾਨ ਆਦਮ ਸਿਰ ਆਪਣੀ ਸਰਦਾਰੀ ਦਾ ਕੁੰਡਾ ਕਾਇਮ ਰਖਣਾ ਚਾਹੁੰਦਾ ਸੀ; ਪਰ ਬਾਰ ਬਾਰ ਸੂਲੀ ਚੜ੍ਹਿਆ ਆਦਮ, ਉਸ ਨੂੰ ਪੈਗੰਬਰ ਮੰਨਣੋਂ ਇਨਕਾਰੀ ਸੀ।

ਮੋਤੀ ਰਾਮ ਨੇ ਸਮਝਿਆ, ਨਕਸਲੀਆ ਦੁਬਧਾ ਵਿਚ ਪੈ ਗਿਆ ਏ। ਉਸ ਇਕ ਹੋਰ ਇਤਿਹਾਸਕ ਰਗੜਾ ਚਾੜ੍ਹਿਆ।

"ਸਾਡੇ ਧਰਮ ਸ਼ਾਸਤਰਾਂ ਅਨੁਸਾਰ ਜਨਮ ਹੋਰ ਵੀ ਹਨ। ਪਰ ਤੁਸੀਂ ਕਾਮਰੇਡ ਚੌਰਾਸੀ ਦੇ ਚੱਕਰ ਨੂੰ ਢੌਂਗ ਮਿਥਦੇ ਓ। ਤੁਸੀਂ ਏਸੇ, ਇਕੋ ਜਨਮ ਵਿਚ ਵਿਸ਼ਵਾਸ ਰਖਦੇ ਹੋ। ਸਾਨੂੰ ਤਾਂ ਸਾਡੇ ਨਿਸਚੇ ਅਨੁਸਾਰ ਹੋਰ ਜਨਮ ਮਿਲ ਜਾਵੇਗਾ। ਤੂੰ ਸੋਨੇ ਵਰਗੀ ਜਵਾਨੀ ਕਿਉਂ ਭੰਗ ਦੇ ਭਾੜੇ ਗਵਾਉਂਦਾ ਏਂ। ਇਹ ਮੈਂ ਦੇਵੀ ਦੀ ਸੌਂਹ ਖਾ ਕੇ ਆਖਦਾ ਆਂ; ਤੂੰ ਕੁਝ ਨਾ ਦੱਸਿਆ, ਤੈਨੂੰ ਜਿਉਂਦਾ ਕਿਸੇ ਨਹੀਂ ਛੱਡਣਾ।"

ਧਰਮ ਉਪਦੇਸ਼ ਦੀਆਂ ਗੱਲਾਂ ਕਰਦੇ, ਉਹ ਲੱਤਾਂ ਦੀ ਚੌੜਾਈ ਥਾਏਂ ਦੱਬੀ ਬੈਠੇ ਰਹੇ ਸਨ। ਗੁਰਜੀਤ ਅੰਦਰ ਪੀੜਾਂ ਦੀਆਂ ਜ਼ਰਬਾਂ ਦਾ ਹਿਸਾਬ ਕਿਤਾਬ ਸਾਰੇ ਹੱਦ ਬੰਨੇ ਮੁਕਾਈ ਬੈਠਾ ਸੀ। ਉਸਨੂੰ ਔਖੇ ਵੇਲੇ ਸ਼ਮਸ਼ ਤਬਰੇਜ਼ ਦਾ ਪੁਠੀ ਖੱਲ ਲੁਹਾਉਣਾ ਯਾਦ ਆ ਗਿਆ। ਵਾਹ ਓਏ ਸੂਫ਼ੀ ਮਰਦਾ। ਉਹ ਮਨ ਹੀ ਮਨ ਕਹਿ ਗਿਆ। ਫਿਰ ਉਹਦੀਆਂ ਪੀੜਾਂ-ਮੁੰਦੀਆਂ ਅੱਖਾਂ ਅੱਗੋਂ ਦੀ ਬੰਦ ਬੰਦ ਕਟਵਾਉਣ ਵਾਲੇ ਸਿੰਘ ਸੂਰਮੇ ਇਕ ਇਕ ਕਰ ਕੇ ਲੰਘਣ ਲੱਗੇ। ਸਮੇਂ ਦੇ ਹਾਕਮ ਤੇ ਕਾਜ਼ੀ ਚਾਹੁੰਦੇ ਸਨ, ਉਹ ਮੁਸਲਮਾਨ ਹੋ ਜਾਣ; ਉਨ੍ਹਾਂ ਦੇ ਸਾਰੇ ਗੁਨਾਹ ਤੇ ਜੁਰਮ ਮਾਫ਼ ਹੋ ਜਾਣਗੇ। ਬੇਗਮਾਂ ਦੇ ਡੋਲੇ, ਬਹਿਸ਼ਤ ਤੇ ਹੂਰਾਂ ਮੁਫ਼ਤ ਮਿਲਣਗੀਆਂ। ਨਹੀਂ, ਉਹ ਨਿਰਾ ਮੁਸਲਮਾਨ ਕਰਿਆ

ਨਹੀਂ ਚਾਹੁੰਦੇ ਸਨ; ਸਗੋਂ ਆਪਣੇ ਸਿਦਕ ਤੋਂ ਗ਼ਦਾਰੀ ਕਰਵਾਇਆ ਚਾਹੁੰਦੇ ਸਨ। ਕਿਉਂ ਗੁਰਜੀਤ ਸਿਆਂ, ਗ਼ਦਾਰੀ ਕਰੇਂਗਾ ? ਆਪਣੇ ਸਾਥੀਆਂ ਨੂੰ ਗੋਲੀ ਮਰਵਾਏਂਗਾ ? ਜਿਨ੍ਹਾਂ ਨਾਲ ਲੋਕਾਂ ਲਈ ਇਨਕਲਾਬ ਲਿਆਉਣ ਦੀਆਂ ਕਸਮਾਂ ਖਾਧੀਆਂ ਸਨ। ਵਫ਼ਾਦਾਰੀ ਤੇ ਗ਼ੱਦਾਰੀ ਵਿਚੋਂ ਇਕ ਨੂੰ ਤਾਂ ਚੁਣਨਾ ਹੀ ਪਏਗਾ। ਗੁਰੂ ਗੋਬਿੰਦ ਸਿੰਘ ਨੇ ਆਪਣੇ ਖ਼ੂਨ ਦੀਆਂ ਬਲੀਆਂ ਨਾਲ ਸਿੰਘ ਸ਼ੇਰਾਂ ਨੂੰ ਜਨਮਿਆਂ ਸੀ। ਹੁਣ ਤੂੰ ਗਿੱਦੜ ਬਣੇਂਗਾ।

"ਨਾਅਈਂ !" ਉਹ ਇਕ ਵਾਰ ਹੀ ਚੀਕ ਪਿਆ। ਉਸ ਹਜ਼ਾਰਾਂ ਬਿੱਛੂਆਂ ਦੇ ਡੰਗ ਵਾਲਾ ਜ਼ਹਿਰ ਪਿਆਲਾ ਪੀਣ ਦਾ ਮਨ ਬਣਾ ਲਿਆ। "ਅੰਧੇਰਾ ਲਾਖ ਰੌਸ਼ਨ ਹੋ, ਉਜਾਲਾ ਫ਼ਿਰ ਉਜਾਲਾ ਹੈ।" ਪੀੜਾਂ ਦੀ ਇੰਤਹਾ ਮਸਤੀ ਵਿਚ ਉਹ ਅਚੇਤ ਹੀ ਸਿਰ ਮਾਰ ਗਿਆ।

"ਇਹ ਜੜੀ ਕਿਤੇ ਗੱਲਾਂ ਮੰਨਣ ਵਾਲੀ ਐ।" ਸਤਵੰਤ ਆਪਣੀ ਕਰੜਾਈ ਵਿਚੋਂ ਆਖਦਾ ਗੁਰਜੀਤ ਦੀ ਲੱਤ ਨੂੰ ਹੋਰ ਚੋੜੀ ਕਰ ਗਿਆ। ਦੋਹਾਂ ਬਲਵਾਨਾਂ ਆਪਣੀ ਕਾਰਵਾਈ ਮੁੜ ਅਰੰਭ ਦਿੱਤੀ। ਗੁਰਜੀਤ ਅੰਦਰ ਲੱਖਾਂ ਆਰੀਆਂ ਇਕਸਾਰ ਵਾਢ ਪਾਉਣ ਲੱਗੀਆਂ। ਉਹਦੀਆਂ ਲੱਤਾਂ ਦਾ ਸੰਨ੍ਹ ਚੀਰਿਆ ਜਾ ਰਿਹਾ ਸੀ। ਦਰਦਾਂ ਦੀ ਤਾਬ ਨਾ ਲਿਆਉਂਦਿਆਂ ਉਸ ਆਪਣੀ ਲਗਨ ਤੱਤੀ ਤਵੀ ਉਤੇ ਬੈਠੇ ਗੁਰੂ ਅਰਜਨ ਨਾਲ ਜੋੜ ਲਈ। ਇਉਂ ਉਸ ਦੀ ਕਮਜ਼ੋਰ ਜ਼ਮੀਰ ਨੂੰ ਬਲ ਪਹੁੰਚਦਾ ਸੀ। ਵਾਹਿਗੁਰੂ ਤੇਰਾ ਸਿੰਘ ਡੋਲੇ ਨਾ। ਜ਼ਾਲਮਾਂ ਦੇ ਮੂੰਹ ਉਤੇ ਥੱਪੜ ਮਾਰ ਕੇ ਸ਼ਹੀਦ ਹੋਵਾਂ। ਉਹ ਸਿਦਕ ਦੇ ਰਾਹ ਮਰਨ ਵਾਲੇ ਸ਼ਹੀਦਾਂ ਨਾਲ ਆੜੀਆਂ ਪਾਉਣ ਲੱਗਾ। ਦੁੱਖਾਂ ਦੇ ਵੱਟਣਿਆਂ ਵਿਚ ਉਸ ਦੀ ਰੂਹ ਨੁਚੜੀ ਜਾ ਰਹੀ ਸੀ। ਉਹਦੀ ਸੁਰਤ ਨੂੰ ਗਲਫਾਹਾ ਆ ਗਿਆ ਤੇ ਉਹਦੀ ਧੌਣ ਪੀੜ ਰਹਿਤ ਇਕ ਪਾਸੇ ਨੂੰ ਲੁਟਕ ਗਈ।

"ਬਸ, ਰੁਕ ਜਾਹ ?" ਮੋਤੀ ਰਾਮ ਨੇ ਹੱਥ ਉੱਚਾ ਕਰ ਕੇ ਸਤਵੰਤ ਨੂੰ ਰੋਕਿਆ। ਉਸ ਦਾ ਭਾਵ ਸੀ, ਅਸੀਂ ਇੰਤਹਾ ਤੇ ਆ ਗਏ ਹਾਂ, ਇਸ ਤੋਂ ਅਗਾਂਹ ਖ਼ਤਰਾ ਹੈ। ਉਨ੍ਹਾਂ ਦੋ ਘੰਟੇ ਲੰਮੇ ਰਸੀਹਿਆਂ ਪਿੱਛੋਂ ਗੁਰਜੀਤ ਨੂੰ ਛੱਡ ਦਿੱਤਾ। ਉਨ੍ਹਾਂ ਨੂੰ ਉਸ ਵਿਚ ਭੋਰਾ ਲਿਚਕ ਨਾ ਪਰਤੀਤ ਹੋਈ। "ਇਹ ਕਿਹੋ ਜਿਹੀ ਮਿੱਟੀ ਦਾ ਬਣਿਆ ਏਂ ?" ਉਹ ਆਪਣੀ ਹੈਰਾਨੀ ਨੂੰ ਪ੍ਰਸ਼ਨ ਕਰ ਗਿਆ।

ਗੁਰਜੀਤ ਨੇ ਅੱਖਾਂ ਪੁਟ ਕੇ ਲੰਮਾਂ ਸਾਹ ਭਰਿਆ। ਜਦ ਸਿਪਾਹੀ ਜਾਣ ਲੱਗੇ, ਤਦ ਉਹ ਮੁਸਕਾ ਪਿਆ।

"ਬਾਈ ਸਤਵੰਤ ਸਿਆਂ ! ਹੁਣ ਮੈਨੂੰ ਕਿੰਨਵੀਂ 'ਚ ਕਰ ਚੱਲਿਆ ਏਂ ?"

"ਪੁੱਤਰਾ ! ਹੁਣੇ ਸਾਟੀਫ਼ਿਕੇਟ ਭਾਲਦਾ ਏਂ ; ਕੋਹ ਨਾ ਚੱਲੀ ਬਾਬਾ ਤਿਹਾਈ।" ਸਤਵੰਤ ਤਿੜ ਕੇ ਖਲੋ ਗਿਆ। "ਸਾਡੀਆਂ ਛੁਰੀਆਂ ਝਟਕਾ ਨਹੀਂ ਕਰਦੀਆਂ, ਇਨ੍ਹਾਂ ਨੂੰ ਤਾਂ ਹਲਾਲ ਕਰਨਾ ਈ ਆਉਂਦਾ ਏ।"

"ਮੀਰ ਮੰਨੂ ਦੇ ਸਿਪਾਹੀ ਵੀ ਗੁਰੀਲੇ ਸਿੰਘਾਂ ਨੂੰ ਇਉਂ ਹੀ ਆਹਦੇ ਸਨ।" ਨਕਸਲੀਆ ਵੈਰੀਆਂ ਦੀ ਪਹਿਲੀ ਹਾਰ ਉਤੇ ਆਪਣੇ ਟੌਅਰ ਦਾ ਝੰਡਾ ਗੱਡ ਖਲੋਤਾ।

ਸਿਪਾਹੀਆਂ ਥਾਣੇਦਾਰ ਨੂੰ ਰਿਪੋਰਟ ਜਾ ਕੀਤੀ ਕਿ ਕਿਵੇਂ ਵੀ ਜਮਕਦਾ ਨਹੀਂ।

"ਤੁਸੀਂ ਕਿਸ ਮਰਜ਼ ਦੀ ਦਵਾ ਓ ? ਸਾਲਿਓ ਵੱਨੇ ਖਾਂ ਬਦਮਾਸ਼ ਤਾਂ ਅੜੇ ਨਾ ; ਇਹ ਕਿਹੜੇ ਬਾਗ ਦੀ ਮੂਲੀ ਐ।"

"ਜਨਾਬ ਇਹ ਮੂਲੀ ਨਹੀਂ, ਥੋਹਰ ਐ।" ਮੋਤੀਰਾਮ ਨੇ ਆਪਣੀ ਵੱਲੋਂ ਥਾਣੇਦਾਰ ਨੂੰ ਸਮਝਾਉਣ ਦਾ ਜਤਨ ਕੀਤਾ। "ਸਾਡਾ ਤਸ਼ੱਦਦ ਜਾਰੀ ਐ ; ਪਰ ਇਸ ਖੱਟਰ ਗਾਂ ਨੇ ਸਖਤੀ ਨਾਲ ਨਹੀਂ ਲਾਹੁਣਾ। ਤੁਸੀਂ ਆਪਣੀ ਥਾਂ ਵੱਡ-ਵਡੇਰਿਆਂ ਸੁਟ ਕੇ ਨਿਆਣਾ ਪਾ ਵੇਖੋ।"

"ਹੱਛਾ ਠੀਕ ਐ; ਤੁਸੀਂ ਨਹਾ ਧੋ ਲਵੋ।" ਥਾਣੇਦਾਰ ਨੇ ਆਪਣੀਆਂ ਚੁਸਤੀਆਂ ਦੀ ਨਵੀਂ ਘੋੜ ਦੌੜ ਨੂੰ ਫ਼ਾਇਰ ਮਾਰਿਆ : ਆਖ਼ਰ ਮਨੁੱਖ ਵਿਚ ਕੋਈ ਤਾਂ ਕਮਜ਼ੋਰੀ ਹੁੰਦੀ ਹੈ। ਜੇ ਕਾਮਯਾਬ ਹੋਣਾ ਏਂ, ਬਸ ਬਦਮਾਸ਼ ਦੀ ਕਮਜ਼ੋਰ ਜੜ੍ਹ ਨੂੰ ਫੜ ਲਵੋ। ਇਹ ਗੱਲ ਉਸ ਨੇ ਡੀ. ਐਸ. ਪੀ. ਹਰਿੰਦਰ ਤੋਂ ਸਿੱਖੀ ਸੀ। ਹਾਂ, ਸਿੱਧੀ ਟੱਕਰ ਵਿਚ ਅਕਬਰ ਚਿਤੌੜ ਨਹੀਂ ਜਿੱਤ ਸਕਿਆ ਸੀ। ਉਸ ਰਾਜਪੂਤਾਂ ਵਿਚ ਸੰਨ੍ਹਾਂ ਮਾਰੀਆਂ, ਰਿਆਸਤਾਂ ਦੇ ਲਾਲਚ ਦਿੱਤੇ। ਤੇ ਉਸ ਮਤਲਬ ਕਢਦਿਆਂ ਰਾਜਪੂਤੀ ਅਣਖ ਦਾ ਆਖ਼ਰੀ ਨੱਕ ਵੀ ਵੱਢ ਸੁਟਿਆ। ਇਸ ਨਕਸਲੀਏ ਦੇ ਸਿਦਕ ਨੂੰ ਸੂਝ ਦੀ ਪਾਣ ਚੜ੍ਹੀ ਹੋਈ ਏ। ਸਾਲਾ ਮੇਰੇ ਨਾਲੋਂ ਇਤਿਹਾਸ ਬਹੁਤਾ ਜਾਣਦਾ ਏ। ਪਰ ਮੈਂ ਵੀ ਸਵਰਨ ਸਿੰਘ ਆਂ, ਇਨ੍ਹਾਂ ਨਾਲ ਲੋਹਾ ਲੈਣ ਵਾਲਾ। ਕੁਝ ਵੀ ਹੋਵੇ, ਇਹਨੂੰ ਗੋਲੀ ਨਹੀਂ ਮਾਰਨੀ। ਇਹਦੇ ਢਿੱਡ ਵਿਚ ਮੇਰੀ ਤਰੱਕੀ ਦਾ ਖ਼ਜ਼ਾਨਾ ਦੱਬਿਆ ਏ : ਉਹ ਜ਼ਰੂਰ ਨੰਗਾ ਕਰਨਾ ਏਂ। ਸੋਚਾਂ ਸੋਚਦਿਆਂ ਤੇ ਵਿਉਂਤਾਂ ਲਾਉਂਦਿਆਂ ਸਵਰਨ ਸਿੰਘ ਨੇ ਸ਼ਾਮ ਪਾ ਦਿੱਤੀ। ਉਸ ਰੋਟੀ ਖੁਆਣ ਲਈ ਗੁਰਜੀਤ ਸਿੰਘ ਨੂੰ ਘਰ ਬੁਲਾ ਲਿਆ। ਦੁਆਲੇ ਪਹਿਰਾ ਹੋਰ ਕਰੜਾ ਕਰ ਦਿੱਤਾ। ਕੁਰਸੀ ਉਤੇ ਬਰਾਬਰ ਬਹਾਉਂਦਿਆਂ ਉਸ ਗੱਲ ਤੋਰੀ।

"ਆਖ਼ਰ ਨੂੰ ਯਾਰ ਤੂੰ ਸਿਖ ਭਰਾ ਏਂ। ਸਾਡਾ ਨੌਕਰੀ ਦਾ ਮਾਮਲਾ ਹੋਇਆ। ਨਿਆਣੇ ਵੀ ਪਾਲਣੇ ਏਂ। ਵਰਨਾ ਕਾਂਗਰਸ ਰਾਜ ਤਾਂ ਸਿੱਖਾਂ ਦੀਆਂ ਜੜ੍ਹਾਂ ਕੱਢੀ ਜਾ ਰਿਹਾ ਏ।"

"ਮਨਸੂਰ ਨੂੰ ਲੋਕਾਂ ਦੇ ਪੱਥਰਾਂ ਨਾਲੋਂ ਸ਼ਿਬਲੀ ਦੇ ਫੁੱਲ ਚੁਭੇ ਸੀ। ਤੁਹਾਡੇ ਕੁਹਾੜੇ ਦੇ ਟੱਕ, ਜੜ੍ਹਾਂ ਉਤੇ ਵੱਜੇ ਵੀ ਕੌਮ ਨੂੰ ਯਾਦ ਰਹਿਣਗੇ। ਮੁੰਡਾ ਚੋਟ ਮਾਰਨ ਦੀ ਰਉਂ ਵਿਚ ਆ ਗਿਆ :

"ਯਾਰ ਜੇ ਸੱਚੀ ਪੁੱਛੇਂ, ਤਾਂ ਦੁਖ ਈ ਇਸ ਗੱਲ ਦਾ ਏ।" ਸਵਰਨ ਸਿੰਘ ਆਪਣਾ ਦਾਅ ਸਾਂਭੀ ਆ ਰਿਹਾ ਸੀ। ਹੋਰ ਤਾਂ ਹੋਰ ਜਦੋਂ ਤੂੰ ਨਾਂ, ਥਾਂ ਆਦਿ ਕੁਝ ਨਹੀਂ ਦੱਸਿਆ ; ਆਪੇ ਨੂੰ ਨਕਸਲੀ ਕਾਹਤੋਂ ਜ਼ਾਹਰ ਕੀਤਾ ?"

ਅਸੀਂ ਇਸ ਨਾਂ ਨੂੰ ਪਰਚਲਤ ਹੀ ਨਹੀਂ, ਆਪਣੀਆਂ ਕੁਰਬਾਨੀਆਂ ਨਾਲ ਲੋਕਾਂ ਦੇ ਦਿਲਾਂ ਵਿਚ ਗੱਡਣਾ ਚਾਹੁੰਦੇ ਆਂ।"

"ਇਹਦੇ ਨਾਲ ਕੀ ਫ਼ਰਕ ਪਏਗਾ; ਲੋਕ ਤਾਂ ਪਹਿਲਾਂ ਈ ਜਾਣਦੇ ਐ; ਨਕਸਲਵਾੜੀ ਦਾਰਜੀਲਿੰਗ ਜ਼ਿਲ੍ਹੇ ਵਿਚ ਇਕ ਛੋਟਾ ਜਿਹਾ ਰੇਲਵੇ ਸਟੇਸ਼ਨ ਹੈ।"

ਫ਼ਰਕ ਜ਼ਮੀਨ ਅਸਮਾਨ ਦਾ ਸਰਦਾਰ ਸਾਹਿਬ ! ਪਹਿਲੀ ਮਈ ਨੂੰ ਅਮਰੀਕਨ ਸਰਕਾਰ ਨੇ ਸ਼ਿਕਾਗੋ ਵਿਚ ਮਜ਼ਦੂਰਾਂ ਨੂੰ ਗੋਲੀ ਮਾਰੀ। ਮਜ਼ਦੂਰਾਂ ਦੇ ਲਹੂ ਵਿਚ ਭਿੱਜਾ ਝੰਡਾ ਹਮੇਸ਼ਾ ਲਈ ਇਨਕਲਾਬ ਦਾ ਚਿੰਨ੍ਹ ਬਣ ਗਿਆ। ਉਂ ਤਾਂ ਪਾਪੀਆਂ ਦੇ ਮਾਰਨੇ ਨੂੰ ਪਾਪ ਮਹਾਂਬਲੀ ਐ। ਜਿਥੇ ਜਿਥੇ ਇਹ ਨਾਂ ਜਾਵੇਗਾ, ਓਥੇ ਓਥੇ ਇਹ ਕਾਤਲ ਤੇ ਲੁਟੇਰੇ ਨਿਜ਼ਾਮ ਦੇ ਪਾਪ ਵੀ ਨਾਲ ਈ ਜਾਣਗੇ ਤੇ ਅੰਤ ਨਕਸਲਵਾੜੀਆਂ ਦੀ ਸਮੁਚੀ ਕਿਰਤੀ ਜਮਾਤ ਮੁਕਤੀ ਲਈ ਇਤਿਹਾਸਕ ਸਚਾਈ ਸਿੱਧ ਹੋਵੇਗੀ। ਗੁਰਜੀਤ ਸਵਰਨ ਸਿੰਘ ਨੂੰ ਸਮਝਾਣ ਲਈ ਵਿਤੋਂ ਵਧ ਜ਼ੋਰ ਲਾ ਰਿਹਾ ਸੀ।

"ਘੁਟ ਪੀਣੀ ਏਂ ਤਾਂ ਮੰਗਵਾਵਾਂ ?" ਥਾਣੇਦਾਰ ਨੇ ਇਕ ਹੋਰ ਪਲੱਥਾ ਮਾਰਿਆ।

"ਨਹੀਂ, ਮੈਂ ਰੋਟੀ ਵੀ ਨਹੀਂ ਖਾਣੀ।" ਨਕਸਲੀ ਨੇ ਸਿਰ ਫੇਰ ਦਿੱਤਾ।

"ਕਿਉਂ ? ਹੋਇਆ ਕੀ ? ਤੂੰ ਜੋ ਮਰਜ਼ੀ ਕਹਿ, ਪਰ ਰੋਟੀ ਨਾਲ ਕੀ ਗੁੱਸਾ ਗਿਲਾ ?" ਥਾਣੇਦਾਰ ਨੂੰ ਰਾਸ ਆਉਂਦਾ ਕੰਮ ਵਿਗੜਦਾ ਜਾਪਿਆ।

"ਫੇਰ ਤੁਸੀਂ ਰੋਟੀ ਦਾ ਮੁੱਲ ਮੰਗੋਗੇ; ਮੇਰੇ ਕੋਲੋਂ ਦੇ ਨਹੀਂ ਹੋਣਾ, ਪੈਰ ਆਪਣੀ ਚਾਦਰ

ਵਿਚ ਹੀ ਕਿਉਂ ਨਾ ਢੱਕੇ ਰਹਿਣ।'' ਮੁੰਡੇ ਨੂੰ ਇਸ ਮਿੱਠੀ ਮਿਲਵਰਤਨ ਵਿਚੋਂ ਕੌੜੀ ਬੂ ਆ ਰਹੀ ਸੀ। ਉਹ ਚੰਗੀ ਤਰ੍ਹਾਂ ਜਾਣਦਾ ਸੀ, ਇਹ ਓਹੀ ਥਾਣੇਦਾਰ ਹੈ; ਜਿਸ ਸਾਡੇ ਸਾਥੀਆਂ ਨੂੰ ਪੁਰਾਣੇ ਭੱਠੇ ਵਿਚ ਗੋਲੀਆਂ ਮਾਰੀਆਂ ਸਨ। ਜਿਸ ਪਾਰਟੀ ਵਰਕਰ ਦੀ ਡਿਊਟੀ ਲੱਗੀ ਸੀ ਕਿ ਤੂੰ ਸਵਰਨ ਸਿੰਘ ਨੂੰ ਮਾਰਨਾ ਹੈ; ਉਹ ਮੀਟਿੰਗ ਵਿਚ ਆ ਕੇ ਬਹਿਸਣ ਲੱਗ ਪਿਆ ਸੀ ਕਿ ਸਾਡੇ ਐਕਸ਼ਨ ਗਲਤ ਹਨ। ਅਸਲ ਵਿਚ ਉਹ ਬੁਜ਼ਦਿਲ ਹੋ ਗਿਆ ਸੀ। ਸਕੱਤਰ ਨੇ ਉਸ ਨੂੰ ਓਦੋਂ ਹੀ ਸ਼ੂਟ ਆਊਟ ਕਰ ਦਿੱਤਾ। ਗੁਰਜੀਤ ਲਈ ਹੈਰਾਨੀ ਸੀ, ਇਹ ਹਾਲੇ ਤਕ ਮਾਰਿਆ ਕਿਉਂ ਨਹੀਂ ਗਿਆ।

ਸਵਰਨ ਸਿੰਘ ਦੇ ਮਨ ਵਿਚ ਇਕ ਗੰਢ ਹੋਰ ਪੀਡੀ ਹੋ ਗਈ ਕਿ ਇਹ ਨਕਸਲੀਆ ਲੀਡਿੰਗ ਸ਼ਖ਼ਸੀਅਤਾਂ ਵਿਚੋਂ ਹੈ। ਜੇ ਕਰ ਇਹ ਹੱਥਾਂ ਉਤੇ ਆ ਜਾਵੇ, ਮੇਰੀ ਪੰਜਾਬ ਪੁਲੀਸ ਵਿਚ ਗੁੱਡੀ ਚੜ੍ਹ ਜਾਵੇ। ਪਰ ਗੁਰਜੀਤ ਨੇ ਉਸ ਦੇ ਸਾਰੇ ਹੱਥ ਕੰਡੇ ਬੇਕਾਰ ਕਰ ਦਿੱਤੇ ਅਤੇ ਰੋਟੀ ਨਾ ਖਾਧੀ। ਥਾਣੇਦਾਰ ਨੇ ਉਸ ਨੂੰ ਸਾਰੀ ਰਾਤ ਖੜਾ ਕਰੀ ਰਖਿਆ। ਜਦੋਂ ਅੱਖ ਲਗਦੀ, ਸਿਪਾਹੀ ਸਿਰ ਵਿਚ ਡੰਡਾ ਧਰ ਦੇਂਦਾ। ਚਾਰ ਵਜੇ ਤਕ ਉਸ ਦੇ ਸਿਰ ਵਿਚ ਡੰਡੇ ਪੈਂਦੇ ਰਹੇ। ਉਹ ਡੰਡਿਆਂ ਦੀ ਮਾਰ ਵਿਚ ਸੋਚਦਾ: ਸਰੀਰ ਦੇ ਸਿਰੜ ਨਾਲੋਂ ਮਨ ਦਾ ਹਠੀ ਹੋਣਾ ਵਧੇਰੇ ਜ਼ਰੂਰੀ ਹੈ। ਮਨ ਦੇ ਸਿਰੜ ਕਾਰਨ ਹੀ ਗੁਰੂ ਅਰਜਨ ਦੇਵ ਜੀ ਦਾ ਕੋਮਲ ਸਰੀਰ ਤੱਤੀ ਰੇਤ ਨਾਲ ਛਾਲੇ ਛਾਲੇ ਹੋਇਆ ਹਜ਼ਾਰਾਂ ਕਸ਼ਟ ਸਹਿਣ ਕਰ ਗਿਆ। ਜਦੋਂ ਉਸ ਨੂੰ ਪੀੜਾਂ ਦੀਆਂ ਹਨੇਰੀਆਂ ਘੇਰਦੀਆਂ, ਉਹ ਆਪਣਾ ਧਿਆਨ ਹਠੀਆਂ ਤਪੀਆਂ ਨਾਲ ਜੋੜ ਲੈਂਦਾ। ਕੋਈ ਵੀ ਜਰੀ ਮਨੁੱਖ ਨਪੀੜੇ ਜਾਣ ਦੀ ਸੂਰਤ ਵਿਚ ਸਾਬਤ ਸਬੂਤ ਨਹੀਂ ਰਹਿ ਸਕਦਾ; ਜਦ ਤਕ ਉਹਦੀ ਮਾਨਸਕ ਲਗਨ ਕਿਸੇ ਵਿਸ਼ਵਾਸ ਵਿਚ ਨਾ ਬੱਝੀ ਹੋਵੇ। ਤੜਕਸਾਰ ਇਕ ਦੇਵਤੇ ਮਨੁੱਖ ਨੇ ਪਹਿਰਾ ਆ ਬਦਲਿਆ। ਉਸ ਦੂਜੇ ਸਿਪਾਹੀ ਦੇ ਮੰਜਾ ਮੱਲ ਲੈਣ ਪਿਛੋਂ ਗੁਰਜੀਤ ਨੂੰ ਫ਼ਰਸ਼ ਉਤੇ ਆਪਣਾ ਭੂਰਾ ਸੁਟ ਦਿੱਤਾ। ਉਹ ਦੋ ਘੰਟੇ ਘੋੜੇ ਵੇਚ ਕੇ ਸੁੱਤਾ ਰਿਹਾ। ਆਪਣੇ ਪਹਿਰੇ ਤੋਂ ਜਾਣ ਸਮੇਂ ਉਸ ਗੁਰਜੀਤ ਨੂੰ ਪਹਿਲਾਂ ਵਾਂਗ ਹੀ ਖੜਾ ਕਰ ਦਿੱਤਾ।

ਮੁੰਡੇ ਉਤੇ ਦਿਨੇ ਨਵੀਂ ਨਵੀਂ ਕਾਢ ਵਾਲੀ ਕੁੱਟ ਅਜ਼ਮਾਈ ਜਾਂਦੀ ਅਤੇ ਰਾਤੀਂ ਅਨੀਂਦਰੇ ਚਾੜ੍ਹੀ ਰੱਖਦੇ। ਭਲਾ ਪੁਰਸ਼ ਉਸ ਨੂੰ ਦੋ ਘੰਟੇ ਢੋਂਕਾ ਲਾ ਲੈਣ ਦਿੰਦਾ। ਇਨ੍ਹਾਂ ਦੋ ਘੰਟਿਆਂ ਵਿਚ ਹੀ ਉਹ ਬਾਈ ਘੰਟਿਆਂ ਦੇ ਕਸ਼ਟ ਸਹਿਣ ਜੋਗੀ ਸਮਰਥਾ ਸ਼ਕਤੀ ਪੈਦਾ ਕਰ ਲੈਂਦਾ। ਇਹ ਸਿਲਸਲਾ ਲਗਾਤਾਰ ਸਤਾਰਾਂ ਦਿਨ ਚਲਦਾ ਰਿਹਾ। ਉਸ ਆਪਣੇ ਤੋਂ ਉਚ ਅਧਿਕਾਰੀਆਂ ਨੂੰ ਉਸ ਦੇ ਫੜਨ ਦੀ ਕੋਈ ਇਤਲਾਹ ਨਹੀਂ ਦਿੱਤੀ ਸੀ। ਉਹ ਚਾਹੁੰਦਾ ਸੀ, ਕੋਈ ਭੇਤ ਜਾਂ ਅਸਚਰਜ ਕੰਮ ਕਰ ਕੇ ਸੁਪਰੰਟੈਂਡੰਟ ਤੇ ਆਈ. ਜੀ. ਨੂੰ ਖ਼ੁਸ਼ ਤੇ ਨਾਲ ਹੈਰਾਨ ਵੀ ਕਰ ਦੇਵਾਂ। ਗੁਰਜੀਤ ਕਈ ਤਰ੍ਹਾਂ ਦੀਆਂ ਕੱਚੀਆਂ ਫਾਂਸੀਆਂ ਝੱਲ ਚੁਕਾ ਸੀ। ਮੰਜੇ ਚੜ੍ਹਿਆ ਰਿਹਾ ਸੀ। ਬਾਰਾਂ ਬਾਰਾਂ ਘੰਟੇ ਉਸ ਦੇ ਕੇਸ ਕਿੱਲੇ ਨਾਲ ਬੰਨ੍ਹੀ ਰਖੇ। ਬਹੁਤੀ ਕਰੜੀ ਸਜ਼ਾ ਵਿਚ ਉਹ ਬੇਹੋਸ਼ ਵੀ ਹੋ ਜਾਂਦਾ। ਪਰ ਉਸ ਦੇ ਮਨ ਦਾ ਡੋਲਣਾ ਹਮੇਸ਼ਾ ਲਈ ਜਾਂਦਾ ਰਿਹਾ। ਅਖ਼ੀਰ ਸਵਰਨ ਸਿੰਘ ਨੇ ਉਹਦੇ ਸਿਰੜ ਅੱਗੇ ਹਥਿਆਰ ਸੁਟ ਕੇ ਆਈ. ਜੀ. ਸ਼ਰਮੇ ਨੂੰ ਟੈਲੀਫ਼ੋਨ ਚੁਕ ਲਿਆ।

"ਹੈਲੋ!......ਹੈਲੋ, ਹੈਲੋ! ਆਈ. ਜੀ. ਸ਼ਰਮਾ ਸਾਹਬ ਬੋਲ ਰਹੇ ਐ?"......"ਜਨਾਬ, ਮੈਂ ਸਵਰਨ ਸਿੰਘ ਐਸ. ਐਚ. ਓ. ਸਦਰ ਬੋਲ ਰਿਹਾ ਹਾਂ।"......"ਜਨਾਬ ਇਕ ਨਕਸਲੀਆ ਫੜਿਆ ਏ, ਪਰ ਉਹ ਮੰਨਦਾ ਈ ਕੁਝ ਨਹੀਂ। ਆਪਣਾ ਨਾਂ ਤਕ ਨਹੀਂ ਦਸਦਾ।

ਹੈਲੋ ?''......''ਪਰ ਜਨਾਬ ਬੰਦਾ ਬਹੁਤ ਕੰਮ ਦਾ ਹੈ। ਤੁਹਾਡੀ ਸਲਾਹ ਚਾਹੀਦੀ ਹੈ, ਕੀ ਕੀਤਾ ਜਾਵੇ ?''......''ਉਸ ਨੂੰ ਗੁਰੂ ਕੇ ਸੈਂਟਰ ਭੇਜ ਦੇਈਏ ?''......''ਬਹੁਤ ਅੱਛਾ ਜਨਾਬ !''......''ਹੋਰ ਕੀ ਹੁਕਮ ਆ ?''......''ਬੇਟੀ ਕੀ ਸ਼ਾਦੀ ਹੈ ?''......''ਦੋ ਕਆਂਟਲ ਦੁੱਧ ਦੀ ? ਹਜ਼ੂਰ ਨੇ ਕੀ ਗੱਲ ਆਖੀ, ਦੇਸੀ ਘਿਉ ਦਾ ਟੀਨ ਵੀ ਆਵੇਗਾ।'' ਸਵਰਨ ਸਿੰਘ ਇਕਦਮ ਤ੍ਰਿਭ ਗਿਆ......''ਬੇਫ਼ਿਕਰ ਰਹੋ ਜਨਾਬ !''

ਸਾਹਬ ਨੇ ਆਪਣੀ ਵਲੋਂ ਫ਼ੋਨ ਬੰਦ ਕਰ ਦਿੱਤਾ।

''ਸਾਲਾ ਭੱਟਾ ! ਬਾਹਮਣ ਕੁੱਤਾ !'' ਸਵਰਨ ਸਿੰਘ ਲੰਮੀ ਸਾਰੀ ਗਾਲ੍ਹ ਕਢ ਕੇ ਫ਼ੋਨ ਤੋਂ ਉਠ ਖਲੋਤਾ। ਉਹਦੇ ਪਹਿਲੇ ਦੋ ਸਟਾਰਾਂ ਉਤੇ ਗਰਦ ਜੰਮੀ ਪਈ ਸੀ।

## 22

## ਜੁਆਨੀ ਕਮਲੀ ਤੇ ਰਾਜ ਐ ਚੂਚਕੇ ਦਾ

ਲੱਖਾ ਸਿੰਘ ਦਾ ਮੁੰਡਾ ਕੁਲਬੀਰ ਸਿੰਘ ਅੱਜ ਕਲ੍ਹ ਬਲਾਕ ਸੰਮਤੀ ਦਾ ਮੈਂਬਰ ਬਣ ਗਿਆ ਸੀ। ਡਾਂਗ ਅਤੇ ਸ਼ਰਾਬ ਦੇ ਜ਼ੋਰ ਉਸ ਵੋਟਾਂ ਇਕੱਠੀਆਂ ਕੀਤੀਆਂ ਸਨ। ਅਤੇ ਥੁੜੇ ਥਾਂ ਉਸ ਰੁਪਈਏ ਵੀ ਵਾਹ ਦਿੱਤੇ। ਆਪਣੇ ਬਾਪ ਕੋਲੋਂ ਉਸ ਪਹਿਲੀ ਉਮਰ ਵਿਚ ਹੀ ਸਰਦਾਰੀ ਕਾਇਮ ਰੱਖਣ ਵਾਲੇ ਗੁਰਮੰਤਰ ਲੈ ਲਏ ਸਨ। ਜਿਸ ਤਰ੍ਹਾਂ ਦਾ ਬੰਦਾ ਹੁੰਦਾ, ਉਸ ਨੂੰ ਉਸ ਤਰ੍ਹਾਂ ਦੇ ਦਾਅਵਾਂ ਨਾਲ ਫਾਹ ਲੈਂਦਾ। ਦਬਕਾੜੇ, ਲਾਲਚ ਅਤੇ ਬਾਈ ਬਾਈ ਕਰਦੀ ਮਿੰਨਤ ਨਾਲ ਉਹ ਆਪਣੇ ਪਿਤਾ ਨਾਲੋਂ ਵੀ ਦੋ ਰੱਤੀਆਂ ਵਧ ਗਿਆ ਸੀ। ਲੱਖਾ ਸਿੰਘ ਖ਼ੁਸ਼ ਸੀ, ਮੁੰਡਾ ਪੈੜ ਵਿਚ ਪੈਰ ਰੱਖਣ ਵਾਲਾ ਵਾਰਸ ਉਠਿਆ ਹੈ। ਜੇ ਕਰ ਉਹ ਛੋਟਾ ਮੋਟਾ ਇਖ਼ਲਾਕੀ ਖ਼ਰੂਦ ਵੀ ਕਰ ਲੈਂਦਾ, ਲੱਖਾ ਸਿੰਘ ਮੱਥੇ ਵੱਟ ਨਾ ਪਾਉਂਦਾ। ਮੁੰਡਾ ਪੜ੍ਹ ਕੇ ਹੜ੍ਹ ਗਿਆ ਸੀ। ਉਹ ਜਾਣ ਗਿਆ ਸੀ, ਡਾਂਗ ਫੇਰੇ ਤੇ ਗਾਲ੍ਹ ਦੁਪੜ ਦਿੱਤੇ ਬਿਨਾਂ ਪਿੰਡ ਤੇ ਇਲਾਕੇ ਵਿਚ ਭੱਲ ਨਹੀਂ ਬਣਾਈ ਜਾ ਸਕਦੀ। ਥਾਣੇ ਤੋਂ ਲੈ ਕੇ ਜ਼ਿਲੇ ਤਕ ਪੋਲੀਸ ਅਫ਼ਸਰ ਉਨ੍ਹਾਂ ਹਰ ਤਰ੍ਹਾਂ ਕਾਣੇ ਕੀਤੇ ਹੋਏ ਸਨ। ਸਰਕਾਰੇ ਦਰਬਾਰੇ ਬੱਧੀ ਛੁਟਦੀ ਵੇਖ ਕੇ ਕਈ ਚੁਸਤ ਬੰਦਿਆਂ ਕੁਲਬੀਰ ਨੂੰ ਖ਼ੁਸ਼ਾਮਦ ਦੇ ਉਡਨ ਖਟੋਲੇ ਚਾੜ੍ਹ ਲਿਆ। ਉਹ ਉਸ ਦੀ ਯਾਰੀ ਦੀ ਆੜ ਵਿਚ ਸਮਗਲ ਹੋਈ ਅਫ਼ੀਮ, ਸ਼ਰਾਬ ਅਤੇ ਪੋਸਤ ਨਾਲ ਡੂਢੇ ਦੂਣੇ ਕਰਨ ਲਗ ਪਏ। ਹੌਲੀ ਹੌਲੀ ਉਨ੍ਹਾਂ ਕੁਲਬੀਰ ਦੀ ਨਾਲ ਹਿੱਸੇ ਪੱਤੀ ਰੱਖਣੀ ਸ਼ੁਰੂ ਕਰ ਦਿੱਤੀ। ਮੁੰਡਾ ਸ਼ਰਾਬ ਦਾ ਤਾਂ ਆਦੀ ਹੋ ਹੀ ਚੁਕਾ ਸੀ: ਬਦਮਾਸ਼ਾਂ ਉਸ ਨੂੰ ਜਨਾਨੀਆਂ ਦੀ ਫਿਟਕ ਵੀ ਪਾ ਦਿੱਤੀ। ਉਹ ਜਿਧਰੋਂ ਵੀ ਲੰਘਦਾ, ਜਾਊ ਧੀਆਂ ਭੈਣਾਂ ਤਖ਼ਤਿਆਂ ਦੀ ਓਟ ਵਿਚ ਹੋ ਜਾਂਦੀਆਂ। ਐਬਾਂ ਅਤੇ ਖ਼ਰੂਦਾਂ ਪੱਖੋਂ ਕੁਲਬੀਰ ਪਿੰਡ ਅਤੇ ਇਲਾਕੇ ਵਿਚ ਗੁਲਛਾੜ ਗਿਆ ਸੀ।

ਇਕ ਵਾਰ ਬੇਲਦਾਰ ਨੇ ਕੁਲਬੀਰ ਦੇ ਸੀਰੀਆਂ ਦਾ ਸੂਏ ਵਿਚ ਲੱਗਾ ਟਿਊਬਵੈੱਲ ਫੜ ਲਿਆ। ਛੇ ਇੰਚ ਮੋਟੀ ਧਾਰ ਡੋਲੇ ਨੂੰ ਛੱਲਾਂ ਦੇ ਰਹੀ ਸੀ। ਬੇਲਦਾਰ ਨੇ ਪਾਣੀ ਦਾ ਨਜਾਇਜ਼ ਨਕਾਸ ਵੇਖ ਕੇ ਸਾਈਕਲ ਰੋਕ ਲਿਆ। ਉਹ ਦਸ ਵੀਹ ਬਣਾਇਆ ਚਾਹੁੰਦਾ ਸੀ। ਜਦ ਉਸ ਨੂੰ ਪਤਾ ਲੱਗਾ ਟਿਊਬਵੈੱਲ ਕੁਲਬੀਰ ਦਾ ਏ; ਉਹ ਕੰਨ ਲਪੇਟ ਕੇ ਤੁਰ ਗਿਆ। ਪਿੰਡ ਦਾ ਹੋਣ ਕਾਰਨ ਉਸ ਨੂੰ ਕੁਲਬੀਰ ਦੇ ਹੱਥ ਲੱਗ ਚੁਕੇ ਸਨ। ਕੁਲਬੀਰ ਤੇ ਉਸ ਦੇ ਢਾਣੇ ਨੇ ਉਸ ਦੀ ਜਨਾਨੀ ਨੂੰ ਮਿੰਨਤਾਂ ਕਰਨ ਦੇ ਬਾਵਜੂਦ ਸਾਰੀ ਰਾਤ ਨਹੀਂ ਛੱਡਿਆ ਸੀ। ਵਿਚਾਰੀ ਹੈੱਲਥ ਸੈਂਟਰ

ਜਾ ਕੇ ਮਰਨੋਂ ਮਸੀਂ ਬਚੀ ਸੀ। ਓਦੋਂ ਬੇਲਦਾਰ ਸਬਰ ਦੀ ਕੌੜੀ ਘੁਟ ਭਰ ਗਿਆ। ਪਰ ਹੁਣ ਉਸ ਨੂੰ ਬਦਲੇ ਦੀ ਖੁੰਦਕ ਜਾਗ ਪਈ। ਉਸ ਕੁਲਬੀਰ ਦਾ ਨਾਂ ਲਏ ਬਿਨਾਂ ਪਾਣੀ ਦੀ ਚੋਰੀ ਐਸ.ਡੀ.ਓ ਨੂੰ ਜਾ ਦੱਸੀ। ਐਸ. ਡੀ. ਓ. ਹਉਂਕਦੇ ਮੋਟਰ ਸਾਈਕਲ ਨਾਲ ਮੌਕੇ ਉਤੇ ਆ ਪੁਜਾ। ਉਸ ਮੋਕੇ ਉਤੇ ਬੈਠੇ ਬੰਦੇ ਤੋਂ ਅਫ਼ਸਰੀ ਰੋਹਬ ਵਿਚ ਪੁੱਛਿਆ।

"ਇਹ ਟਿਊਬਵੈੱਲ ਕੀਹਦਾ ਏ ਓਏ ?"

ਬੰਦਾ ਸੁਣ ਕੇ ਮੁਸਕਾ ਪਿਆ ਅਤੇ ਕੈਨੀ ਚੁਕ ਕੇ ਇੰਜਨ ਵਿਚ ਹੋਰ ਤੇਲ ਪਾਉਣ ਲੱਗ ਪਿਆ। ਉਹ ਜਾਣ ਕੇ ਘੋਗਲਕੰਨਾ ਹੋ ਗਿਆ।

"ਤੈਨੂੰ ਸੁਣਿਆ ਨਹੀਂ, ਮੈਂ ਕੀ ਆਖਿਆ ਏ ?" ਅਫ਼ਸਰ ਥੋੜਾ ਤਾਅ ਖਾ ਗਿਆ।

"ਸਰਦਾਰ ਜੀ ਔਖੇ ਕਿਉਂ ਹੁੰਦੇ ਓ। ਟਿਊਬਵੈੱਲ ਸਰਦਾਰਾਂ ਦਾਂ ਏ, ਐਮ. ਇਲ ਕਾ ਸਮਝੋ ਨਹੀਂ, ਕੁਲਬੀਰ ਕਾ।" ਸੀਰੀ ਬੰਦੇ ਨੇ ਤੇਲ ਵਾਲੀ ਕੈਨੀ ਖਾਲੀ ਕਰ ਦਿਤੀ ਅਤੇ ਮਿੰਨ੍ਹੀ ਝਾਕਣੀ ਨਾਲ ਐਸ. ਡੀ. ਓ ਨੂੰ ਤਾੜਨ ਲੱਗ ਪਿਆ।

ਅਫ਼ਸਰ ਦਾ ਤੇਜ਼ ਦੌੜਦਾ ਰੋਹਬ ਇਕਦਮ ਬਰੇਕਾਂ ਖਾ ਗਿਆ। ਉਸ ਨੂੰ ਬੇਲਦਾਰ ਦੀ ਜਨਾਨੀ ਨਾਲ ਹੋਈ ਵਾਰਦਾਤ ਦਾ ਪਤਾ ਸੀ। ਬੇਲਦਾਰ ਨੇ ਉਸ ਦੇ ਜ਼ੋਰ ਦੇਣ ਤੇ ਵੀ ਕੇਸ ਨਹੀਂ ਕੀਤਾ ਸੀ। ਹੁਣ ਨਹਿਰ ਦੇ ਪਾਣੀ ਦੀ ਚੋਰੀ ਸਿੱਧੀ ਬੇਕਾਨੂੰਨੀ ਤੇ ਧੱਕਾ ਸੀ।

"ਇੰਜਣ ਫ਼ੌਰਨ ਬੰਦ ਕਰੋ ? ਵਰਨਾ ਹੁਣੇ ਪੋਲੀਸ ਮੰਗਵਾਉਂਦਾ ਆਂ ?" ਐਸ. ਡੀ. ਓ. ਸਮਝਦਾ ਸੀ, ਸਰਕਾਰ ਨੇ ਸਾਨੂੰ ਪਾਣੀ ਦੇ ਕੰਟਰੋਲ ਵਾਸਤੇ ਲਾਇਆ ਏ; ਜੇ ਇਉਂ ਆਪਾ-ਧਾਪੀ ਤੇ ਸੀਨਾ ਜ਼ੋਰੀ ਹੁੰਦੀ ਰਹੀ ; ਟੇਲ ਵਾਲੇ ਕਿਸਾਨ ਤਾਂ ਔਂਥਰ ਹੀ ਆਬੀਆਨਾ ਭਰਨਗੇ।

"ਸਰਦਾਰਾ, ਇੰਜਣ ਬੰਦ ਕਰ ਕੇ ਮੇਰੇ ਕੋਲੋਂ ਜੁੱਤੀਆਂ ਨਹੀਂ ਖ਼ਾਧੀਆਂ ਜਾਣੀਆਂ ਤੇ ਪੁਲਸ ਤਾਂ ਤੁਹਾਡੀ ਨਿੱਤ ਦੀ ਆਈ ਰਹਿੰਦੀ ਐ।" ਡਰ ਵਾਲੀ ਗੱਲ ਸੀਰੀ ਦੇ ਨੇੜੇ ਤੇੜੇ ਵੀ ਨਹੀਂ ਆਈ ਸੀ। "ਪੀਣੀ ਐ ਤਾਂ ਗੱਲ ਕਰੋ, ਟਿਊਬ ਭਰੀ ਪਈ ਐ; ਨਹੀਂ ਕੋਠੀ ਭੇਜ ਦਿੰਦੇ ਆਂ।"

ਐਸ. ਡੀ. ਓ. ਨੂੰ ਲੋਹੜੇ ਦਾ ਗੁੱਸਾ ਚੜ੍ਹ ਆਇਆ। ਉਸ ਥਾਣੇ ਜਾਣ ਨਾਲੋਂ ਆਪਣੇ ਐਕਸੀਅਨ ਨਾਲ ਸਲਾਹ ਕਰਨੀ ਵਧੇਰੇ ਜ਼ਰੂਰੀ ਸਮਝੀ। ਫੋਨ ਤੇ ਐਕਸੀਅਨ ਨੇ ਐਸ. ਡੀ. ਓ. ਨੂੰ ਸਮਝਾਇਆ : "ਭਲਿਆ ਐਮ. ਏਲ. ਏ. ਦੀ ਅਪਰੋਚ ਮਨਿਸਟਰੀ ਤਕ ਜ਼ਰੂਰ ਹੋਵੇਗੀ। ਲੇਣੀਆਂ ਦੀਆਂ ਦੇਣੀਆਂ ਪੈ ਜਾਣਗੀਆਂ। ਖਸਮਾਂ ਨੂੰ ਖਾਵੇ ਲੋਕਾਂ ਦਾ ਪਾਣੀ, ਕਿਸੇ ਵਧ ਲਾ ਲਿਆ ਤਾਂ ਕੀ, ਘਟ ਲਾ ਲਿਆ ਤਾਂ ਕੀ।" ਐਕਸੀਅਨ ਨੇ ਟੈਲੀਫ਼ੋਨ ਕੰਨ ਮੂੰਧ ਮਾਰ ਛੱਡਿਆ। ਸਾਹਮਣੇ ਹੁੰਦੀ ਧੱਕੇਸ਼ਾਹੀ, ਅਫ਼ਸਰ ਦਾ ਬੇਕਾਨੂੰਨੀ ਵਲੋਂ ਅੱਖਾਂ ਮੀਟਣਾਂ ਤੇ ਆਪਣੀ ਹੋਈ ਹੱਤਕ ਨਾਲ ਐਸ. ਡੀ. ਓ. ਅੰਦਰੋ ਅੰਦਰ ਵੱਟ ਖਾ ਕੇ ਰਹਿ ਗਿਆ। ਜੇ ਇਉਂ ਹੁੰਦੀ ਰਹੀ, ਲੋਕਾਂ ਨੂੰ ਨਿਆਂ ਕਦੋਂ ਮਿਲਿਆ ? ਲੋਕਾਂ ਆਜ਼ਾਦੀ ਦਾ ਮੁੱਲ ਤਾਰਿਆ ਸੀ ਕਿ ਬਰਬਾਦੀ ਦਾ ? ਐਸ.-ਡੀ. ਓ. ਸੋਚਾਂ ਵਿਚ ਨਿਘਰਦਾ ਹੀ ਜਾ ਰਿਹਾ ਸੀ।

ਉਸ ਰਾਤ ਕੁਲਬੀਰ ਦੇ ਬੰਦਿਆਂ ਸ਼ਰਾਬ ਪੀ ਕੇ ਅਰਦਲੀ ਦੇ ਪੋਲੀਆਂ ਪੋਲੀਆਂ ਪੰਜ ਸਤ ਝਾੜ ਦਿਤੀਆਂ। ਤਾਂ ਜੋ ਅਗਾਂਹ ਨੂੰ ਲੀਹ ਵਿਚ ਹੋ ਕੇ ਚਲੇ। ਅਰਦਲੀ ਨੇ ਅਗਲੇ ਦਿਨ ਐਸ. ਡੀ. ਓ. ਕੋਲ ਰੋਣਾ ਪਿੱਟਣਾ ਆ ਕੀਤਾ। ਐਸ. ਡੀ. ਓ. ਹੋਰ ਔਖਾ ਹੋ ਗਿਆ। ਦਾਅਵਾ ਅਰਦਲੀ ਨੇ ਕਰਨਾ ਕੋਈ ਨਹੀਂ ਸੀ। ਅਰਦਲੀ ਦੇ ਸੱਟ ਖ਼ਾਸ ਨਹੀਂ ਸੀ। ਜੇ ਹੁੰਦੀ ਵੀ, ਹੈਲਥ ਸੈਂਟਰ ਦਾ ਵੱਡੀਖੋਰ ਡਾਕਟਰ ਕੁਲਬੀਰ ਦਾ ਲੰਗੋਟੀਆ ਸੀ। ਸਾਰੇ ਪਾਸਿਓਂ ਸੋਚ ਕੇ ਐਸ. ਡੀ. ਓ. ਨੇ ਸਰਦਾਰ ਲੱਖਾ ਸਿੰਘ ਨੂੰ ਕੋਠੀ ਬੁਲਾ ਭੇਜਿਆ, ਤਾਕਿ ਮੁੰਡੇ ਦੀਆਂ ਸਾਰੀਆਂ ਕਰਤੂਤਾਂ ਲੋਕਾਂ

ਵਲੋਂ ਚੁਣੇ ਐਮ. ਐਲ. ਏ. ਕੋਲ ਰਖ ਕੇ ਰੋਸ ਕਰ ਸਕੇ। ਪਰ ਲੱਖਾਂ ਸਿੰਘ ਕਾਲਾ ਕਾਂ ਸੀ: ਉਸ ਜਾਣ ਕੇ ਗੱਲ ਲੰਮੀ ਪਾ ਦਿਤੀ। ਉਸ ਨੂੰ ਅਸੈਂਬਲੀ ਦਾ ਤਜਰਬਾ ਸੀ; ਜਿਸ ਵੀ ਭਖਦੇ ਮਸਲੇ ਨੂੰ ਕਮੇਟੀਆਂ ਦੇ ਹਵਾਲੇ ਕਰ ਦਿਤਾ ਜਾਂਦਾ; ਸਮਝੋ ਨੌਂ ਦੋ ਗਿਆਰਾਂ ਹੋ ਗਿਆ ; ਲੰਮੀ ਪਈ ਗੱਲ ਦਾ ਰੋਸ ਅੱਧੀ ਫ਼ੀ ਸਦੀ ਅਸਲੋਂ ਮੁਕ ਜਾਂਦਾ। ਅਫ਼ਸਰ, ਐਮ. ਐਲ. ਏ. ਤੇ ਇਲਾਕੇ ਦੇ ਚੱਜ ਆਚਾਰ ਵੇਖ ਕੇ ਐਸ. ਡੀ. ਓ. ਦੇ ਜੀ ਵਿਚ ਆਈ, ਬਦਲੀ ਕਰਵਾ ਲਵਾਂ। ਪਰ ਪੜ੍ਹਦੇ ਦੋ ਬੱਚਿਆਂ ਦਾ ਸਾਲ ਮਾਰੀਦਾ ਸੀ ਤੇ ਘਰ ਵਾਲੀ ਦੇ ਪੇਕੇ ਪੰਜ ਸੱਤ ਮੀਲ ਉਤੇ ਸਨ ; ਉਹ ਦੂਜੇ ਚੌਥੇ ਪਹੁੰਚੇ ਹੀ ਰਹਿੰਦੇ ਸਨ। ਉਹ ਮਨ ਵਿਚ ਵਿਹੁ ਘੋਲ ਕੇ ਰਹਿ ਗਿਆ।

ਲੱਖਾ ਸਿੰਘ ਕੁਲਬੀਰ ਨੂੰ ਹੁਣ ਇਸ ਲਈ ਨਹੀਂ ਵਰਜਦਾ ਸੀ ਕਿ ਉਹ ਉਸ ਨਾਲੋਂ ਕੱਦ ਕੱਢ ਖਲੋਤਾ ਸੀ ਤੇ ਘਰੋਂ ਕੁਝ ਨਹੀਂ ਗਵਾਉਂਦਾ ਸੀ। ਸਗੋਂ ਉਸ ਅਫ਼ੀਮ ਤੇ ਪੋਸਤ ਦੀ ਥੋਕ ਸਮੱਗਲਿੰਗ ਨਾਲ ਘਰ ਦੇ ਵਾਰੇ ਨਿਆਰੇ ਕਰ ਦਿਤੇ ਸਨ। ਕੁਲਬੀਰ ਨੇ ਪੁਰਾਣੀ ਕਾਰ ਵੇਚ ਦਿੱਤੀ ਸੀ ਤੇ ਨਵੀਂ ਘੁਗੀ ਰੰਗੀ ਲੈ ਲਈ ਸੀ। ਲੱਖਾ ਸਿੰਘ ਜਦੋਂ ਦਾ ਦਲ-ਬਦਲ ਹੋਇਆ ਸੀ; ਭਾਵ ਅਸੈਂਬਲੀ ਵਿਚ ਕਾਂਗਰਸੀ ਬੈਂਚਾਂ ਤੋਂ ਉਠ ਕੇ ਮੁੜ ਬਣੀ ਅਕਾਲੀ ਵਜ਼ਾਰਤ ਨਾਲ ਰਲਿਆ ਸੀ, ਕੁਲਬੀਰ ਲਈ ਚਾਰੇ ਕੂਟਾਂ ਮੋਕਲੀਆਂ ਹੋ ਗਈਆਂ ਸਨ। ਸਿਰ ਤੇ ਨਹੀਂ ਕੁੰਡਾ, ਹਾਥੀ ਫਿਰੇ ਲੁੰਡਾ। ਉਸ ਬੇਕਾਨੂੰਨੀਆਂ ਖਰਮਸਤੀਆਂ ਦੀ ਹੱਦ ਮੁਕਾ ਦਿੱਤੀ। ਵਾਰਸ ਦੀ ਤੁਕ ਵਾਂਗ : ਜੁਆਨੀ ਕਮਲੀ ਤੇ ਰਾਜ ਐ ਚੂਚਕੇ ਦਾ, ਆਵੇ ਕਿਸੇ ਦੀ ਕੀ ਪਰਵਾਹ ਮੈਨੂੰ; ਉਹਦੇ ਮਾਰੇ ਕੁੱਟੇ ਦੀ ਦਾਦ ਫ਼ਰਿਆਦ ਹੀ ਕੋਈ ਨਹੀਂ ਸੁਣਦਾ ਸੀ।

ਸਿਆਲ ਦੀ ਰੁੱਤ ਵਿਚ ਐਸ. ਡੀ. ਓ. ਨਹਿਰ ਦਾ ਪੰਜਾ ਕੁਲਬੀਰ ਨਾਲ ਮੁੜ ਅੜ ਗਿਆ। ਕੁਲਬੀਰ ਦੇ ਇਕ ਕੌਲੀ-ਚੱਟ, ਸੇਵੇ ਨੇ ਉਸ ਨੂੰ ਆ ਵੰਗਾਰਿਆ।

"ਸਰਦਾਰਾ ! ਤੇਰੇ ਰੱਖਣ ਦਾ ਆਂ, ਮੈਂ ਤਾਂ ਪੱਟਿਆ ਈ ਜਾਊਂਗਾ ਅਮਾਨ ਨਾਲ ?" ਉਹ ਰੋਣ ਹਾਕਾ ਹੋਇਆ ਖੁਰੀ ਜਾ ਰਿਹਾ ਸੀ।

"ਬੁਕਣ ਕਿਉਂ ਡਿਹਾ ਏਂ, ਗੱਲ ਤਾਂ ਦੱਸ ?" ਕੁਲਬੀਰ ਆਪਣੇ ਢਾਣੀਦਾਰ ਨੂੰ ਥੋੜੇ ਕੀਤਿਆਂ ਥੁੜੀਆਂ ਨਹੀਂ ਰਹਿਣ ਦੇਂਦਾ ਸੀ। ਢਾਣੀਦਾਰ ਉਹਦੇ ਪਰ ਸਨ, ਜਿਨ੍ਹਾਂ ਨਾਲ ਇਲਾਕੇ ਵਿਚ ਉੱਡਿਆ ਫਿਰਦਾ ਸੀ।

"ਯੂਰੀਆ ਖਾਦ ਬੱਲੀਆਂ ਤੇ ਆਈ ਕਣਕ ਵਿਚ ਖੰਡਾਅ ਬੈਠਾ ਹਾਂ। ਹੁਣ ਪਤਾ ਲੱਗਾ ਏ, ਰਾਤੀਂ ਨਹਿਰ ਮਰ ਜਾਣੀ ਏਂ। ਪੁਲ ਬਣ ਰਿਹਾ ਏ ਕਿਤੇ, ਬੰਦੀ ਸ਼ਾਇਦ ਮਹੀਨੇ ਦੀ ਹੀ ਲਗ ਜਾਵੇ। ਕਣਕ ਓਦੋਂ ਤੱਕ ਫੂਸ ਹੋ ਜਾਵੇਗੀ। ਮੇਰੇ ਕੋਲੋਂ ਤਾਂ ਬੈਂਕ ਵਾਲਿਆਂ ਦਾ ਕਰਜ਼ਾ ਵੀ ਨਹੀਂ ਮੁੜਨਾ।" ਸੇਵਾ ਇਕ ਤਰ੍ਹਾਂ ਪਾਗਲ ਹੋਈ ਜਾ ਰਿਹਾ ਸੀ।

"ਫੇਰ ਕੀਤਾ ਕੀ ਜਾਵੇ ?" ਕੁਲਬੀਰ ਨੇ ਮੱਥੇ ਉਤੇ ਤਿਊੜੀਆਂ ਚਾੜ੍ਹਦਿਆਂ ਸੋਚਿਆ ! "ਤੈਨੂੰ ਕਿਸੇ ਦਾ ਬੋਰ ਮੰਗ ਦੇਵਾਂ ?"

"ਡੁੱਬੀ ਤਾਂ ਤਾਹੀਏਂ ਜੇ ਸਾਹ ਨਾ ਆਇਆ। ਜੇ ਉੱਚੇ ਪਾਸੇ ਨੂੰ ਪਾਣੀ ਜਾਂਦਾ ਹੁੰਦਾ, ਤੈਨੂੰ ਖਿੱਡੀ ਜ਼ਰੂਰੀ ਪਾਉਣੀ ਸੀ।"

"ਹੁਣ ਹੋ ਕੀ ਸਕਦਾ ਏ ?" ਕੁਲਬੀਰ ਸੇਵੇ ਕੋਲੋਂ ਹੀ ਰਾਹ ਭਾਲਦਾ ਸੀ।

"ਸੂਆ ਕੱਟੇ ਬਿਨਾਂ ਮੈਂ ਨਹੀਂ ਬਚਦਾ। ਤੂੰ ਖੁਭੀ ਕੱਢ ਸਕਦਾ ਏਂ। ਸਰਦਾਰਾ ਤੇਰਾ ਸਾਰੀ ਉਮਰ ਜਸ ਗਾਊਂਗਾ ਅਮਾਨ ਨਾਲ।" ਕੌਲੀ ਚੱਟ ਜਾਇਜ਼ ਨਜਾਇਜ਼ ਉਹਦੀ ਪਿੱਠ ਤੇ ਰਿਹਾ ਸੀ। ਆਪਣੀ ਰਿਸ਼ਤੇਦਾਰੀ ਵਿਚੋਂ ਬਲਾਕ ਸੰਮਤੀ ਦੀ ਇਲੈਕਸ਼ਨ ਵਿਚ ਕਿੱਲ ਵਰਗੀ ਪੱਕੀ ਵੋਟ ਉਸ

ਨੂੰ ਮੁਫ਼ਤ ਲਿਆ ਕਿ ਦਿੱਤੀ ਸੀ। ਹੁਣ ਉਹ ਮੁਆਵਜ਼ਾ ਲੈਣਾ ਆਪਣਾ ਹੱਕ ਸਮਝਦਾ ਸੀ। ਜਦੋਂ ਸੋਕਾ ਪੈਂਦਾ ਸੀ, ਕੁਲਬੀਰ ਛੇ ਇੰਚ ਬੋਰ ਦੀ ਨਾਲ ਸੂਏ ਵਿਚ ਸੁਟ ਕੇ ਆਪਣੀ ਪੈਲੀ ਸਿੰਜ ਲੈਂਦਾ ਸੀ।

"ਤੈਨੂੰ ਪਤਾ ਏ ਸੇਵਿਆ, ਐਸ. ਡੀ. ਓ. ਭੈਣ ਦਾ ਫੇਰਾ ਦੇ। ਉਸ ਕੱਟ ਸਿੱਧੇ ਹੱਥੀਂ ਮੰਨਣਾ ਨਹੀਂ।" ਉਹ ਦੁਬਧਾ ਵਿਚ ਪੈ ਗਿਆ। "ਕੱਟ ਰਾਤ ਨੂੰ ਕਰ ਲਿਓ, ਦਿਨੇ ਤਾਂ ਬਹੁਤੀ ਲਾਅਲਾ ਲਾਅਲਾ ਹੋਵੇਗੀ।"

"ਰਾਤੀਂ ਨਹਿਰ ਨੇ ਬਹਿ ਜਾਣਾ ਏਂ ਤੇ ਮੇਰੇ ਵਾਲੇ ਧਾਂਦੜੇ ਬੀਜੇ ਜਾਣੇ ਐਂ।" ਸੇਵਾ ਹੁਣੇ ਕੱਟ ਕਰਿਆ ਚਾਹੁੰਦਾ ਸੀ। "ਤੂੰ ਭੌਰਾ ਕੁ 'ਹੂੰਅ' ਆਖ, ਬਾਕੀ ਲੱਲੋ ਪੱਤੋ ਨੂੰ ਮੈਂ ਕੀ ਜਾਣਦਾ ਹਾਂ।" ਮੁੰਡੇ ਨੂੰ ਸੋਚੀਂ ਪਿਆ ਵੇਖ ਕੌਲੀ ਚੱਟ ਨੇ ਹੋਰ ਬੱਤੀ ਸੀਖੀ : 'ਸਰਦਾਰਾ, ਸਾਨੂੰ ਕਿਸੇ ਖੂਹ ਨੂੰ ਸਿਧਾ ਕਰ ਕੇ ਵੇਖ, ਤੇਰੇ ਵਾਂਗ ਜੇ-ਜੱਕਾ ਨਹੀਂ ਕਰਦੇ! ਤੇਰੇ ਪਿੱਛੇ ਰਾਤ ਨੂੰ ਦਿਨ ਤੇ ਦਿਨ ਨੂੰ ਰਾਤ ਆਖਿਆ ਏ। ਤੇਰੀ ਮਰਜ਼ੀ ਐ, ਅਸੀਂ ਕਿੱਲਾ ਖੰਡ ਹੋਰ ਫੂਕ ਦਿਆਂਗੇ, ਪਰ ਨਾਲ ਅਮਾਨ ਦੇ ਤੈਨੂੰ ਸੂਰਮਾ ਸਰਦਾਰ ਕਿਸੇ ਨਹੀਂ ਆਖਣਾ।"

ਕੁਲਬੀਰ ਗੁੱਝੀਆਂ ਆਰਾਂ ਦੀ ਚੋਭ ਮੰਨ ਗਿਆ।

"ਜਾਹ ਕਰ ਲੈ; ਮੈਂ ਆਪੇ ਸਮਝ ਲਾਂਗਾ।" ਕੁਲਬੀਰ ਨੇ ਆਪਣੇ ਰਾਜ ਦੀ ਹੈਂਕੜ ਵਿਚ ਗਿੱਥ ਕੇ ਹਾਮੀ ਭਰ ਦਿੱਤੀ। ਉਸ ਜਾਣ ਲਿਆ ਸੀ, ਗੱਲ ਵਧ ਕੇ ਥਾਣੇ ਅਥਵਾ ਐਕਸੀਅਨ ਤੱਕ ਹੀ ਜਾਵੇਗੀ।

ਸੇਵਾ ਬੜਾ ਖੋਚਰੀ ਸੀ। ਉਸ ਸੀਰੀ ਅਤੇ ਮੁੰਡੇ ਨੂੰ ਸੂਆ ਵਢਣ ਲਾ ਦਿੱਤਾ ਅਤੇ ਆਪ ਛੁੱਟੀ ਆਏ ਫ਼ੌਜੀ ਮੁੰਡੇ ਦੀ ਲਿਆਂਦੀ ਬੋਤਲ ਚੁਕ ਕੇ ਕੁਲਬੀਰ ਕੋਲ ਆ ਬੈਠਾ।

"ਨਾਲ ਅਮਾਨ ਦੇ ਤੇਰੇ ਪੀਣ ਵਾਲੀ ਐ।" ਨਸਵਾਰੀ ਭਾਹ ਮਾਰਦੀ ਬੋਤਲ ਉਸ ਗੇੜਾ ਦੇ ਕੇ ਹਲਾਈ।' ਵ੍ਹਾ ਦਾਣੇ ਬੋਤਲ ਅੰਦਰ ਭੰਗੜਾ ਪਾ ਰਹੇ ਸਨ।

"ਚੋਰਾ ਹੁਣ ਤਾਈਂ ਲੁਕਾ ਕਿੱਥੇ ਰਖੀ?' ਥਿਰੀ ਐਕਸ ਰੱਮ ਦਾ ਨਿਸ਼ਾਨ ਵੇਖ ਕੇ ਕੁਲਬੀਰ ਦੀਆਂ ਲਾਲ੍ਹਾਂ ਡਿਗ ਪਈਆਂ।

"ਮੱਖੀ ਕੱਖੀ ਤੋਂ ਡਰਦੇ ਨੇ ਨਹੀਂ ਲਿਆਂਦੀ। ਤੈਨੂੰ ਤਾਂ ਕਿਸੇ ਨੇ ਤੋਲਾ ਵੀ ਨਹੀਂ ਪੀਣ ਦੇਣੀ ਸੀ।" ਸੇਵੇ ਨੇ ਵਲਦਾਰ ਕਾਕ ਮਰੋੜ ਕੇ ਕੁਲਬੀਰ ਦੀਆਂ ਨਾਸਾਂ ਅੱਗੇ ਕਰ ਦਿੱਤੀ।

"ਜਵਾਂ ਈ ਕੰਮ ਨੂੰ ਧੂਹੀ ਜਾਂਦੀ ਐਂ; ਤੂੰ ਛੇਤੀ ਘੁੱਟ ਪਾ?" ਕੁਲਬੀਰ ਨਕ ਸਕੋੜਦਾ ਮੁਸਕਾ ਪਿਆ। "ਇਹ ਸੂਏ ਦੇ ਕੱਟ ਨੇ ਕਢਵਾਈ ਏ, ਨਹੀ ਤੂੰ ਚਮਚਿੜਾ ਕਿਥੇ 'ਵਾ ਲੁਆਣੀ ਸੀ।

ਸੇਵੇ ਨੇ ਠੋਕਵਾਂ ਹਾੜਾ ਪਾ ਕੇ ਦੇਂਦਿਆ ਆਖਿਆ :

"ਤੂੰ ਤਾਂ ਆਖੇਂ, ਜੇ ਮਾਅਰਾਜ ਵਾਂਗ ਤੈਨੂੰ ਪਹਿਲਾਂ ਭੋਗ ਨਾ ਲੁਆਇਆ ਹੋਵੇ।" ਉਹ ਚਾਹੁੰਦਾ ਸੀ, ਸਰਦਾਰ ਪੋਰ ਤੋਂ ਹੀ ਸ਼ਰਾਬੀ ਹੋ ਜਾਵੇ।

ਸੇਵਾ ਪੂਰਾ ਘੁੱਤਰੀ ਸੀ। ਜਿਹੜਾ ਪਾੜ ਉਸ ਪੱਟਿਆ ਸੀ, ਉਸ ਦੇ ਨਤੀਜੇ ਭੈੜੇ ਵੀ ਨਿਕਲ ਸਕਦੇ ਸਨ। ਉਹ ਚਾਹੁੰਦਾ ਸੀ, ਇਕ ਵਾਰ ਕਲਿਆਣ ਕਣਕ ਸਿੰਜੀ ਜਾਵੇ, ਫੇਰ ਲੰਡੇ ਲਾਟ ਦੀ ਪਰਵਾਹ ਨਹੀਂ। ਹਵੀ ਨਬੀ ਲਈ ਉਸ ਕੁਲਬੀਰ ਨੂੰ ਪਾੜ੍ਹ ਬਣਾ ਈ ਲਿਆ ਸੀ। ਉਸ ਨੂੰ ਪਕੀ ਆਸ ਸੀ, ਦੋ ਚਾਰ ਕਿਲੋ ਕੁਲਬੀਰ ਦੇ ਭਿਉਂ ਦੇਣ ਨਾਲ ਭਾਰ ਹੌਲਾ ਹੋ ਜਾਵੇਗਾ, ਵੱਡੀ ਗੱਲ ਨਹੀਂ, ਰਫ਼ਾ ਦਫ਼ਾ ਹੀ ਹੋ ਜਾਵੇ। ਉਹ ਮਨ ਵਿਚ ਆਖ ਗਿਆ, ਇਹ ਕੁਆਂਟਲਾ ਦੇ ਕੁਆਂਟਲ

ਅਫੀਮ ਦੇ ਖਪਾ ਲੈਂਦਾ ਏ, ਅਸੀਂ ਚਾਰ ਕਿੱਲੇ ਕਣਕ ਵੀ ਨਹੀਂ ਪਾਲ ਸਕਦੇ; ਜਿਹੜੀ ਸਾਰੇ ਜਹਾਨ ਨੇ ਖਾਣੀ ਏ"।

ਨਹਿਰ ਦੀ ਕੋਠੀ ਸੂਏ ਦੇ ਕੱਟ ਤੋਂ ਦੋ ਕੁ ਮੀਲ ਸੀ। ਸੇਵੇ ਦਾ ਅਨੁਮਾਨ ਸੀ ਐਸ. ਡੀ. ਓ. ਮੌਕੇ ਤੇ ਨਹੀਂ ਆਵੇਗਾ। ਵੇਲਾ ਵਿਹਾਂਏ ਤੋਂ ਕੱਟ ਚੂਹੇ ਦੇ ਸਿਰ ਥੱਪ ਦੇਵਾਂਗੇ। ਅੰਨ੍ਹੇਰਾ ਪੈਂਦੇ ਨੂੰ ਉਹਨਾਂ ਇਕ ਨਜਾਇਜ਼ ਬੰਦੂਕ 'ਅਤੇ ਪਸਤੌਲ ਨੱਕਿਆਂ ਉੱਤੇ ਲਿਆ ਰਖੇ ਸਨ। ਕੱਟ ਦੀ ਖ਼ਬਰ ਕੋਠੀ ਜਾ ਹੋਈ। ਐਸ. ਡੀ. ਓ. ਐਤਕੀਂ ਮੋਟਰ ਸਾਈਕਲ ਉਤੇ ਸਿੱਧਾ ਥਾਣੇ ਜਾ ਵੱਜਾ। ਚਾਲੂ ਕੱਟ ਦੀ ਰੀਪੋਰਟ ਦਰਜ ਕਰਵਾਈ ਅਤੇ ਦੋ ਸਿਪਾਹੀਆਂ ਨੂੰ ਮੋਟਰ ਸਾਈਕਲ ਦੇ ਪਿੱਛੇ ਬਹਾ ਸੂਰਜ ਛਿਪਦੇ ਕਰਦੇ ਨੂੰ ਮੌਕਾ ਵਾਰਦਾਤ ਉਤੇ ਲੈ ਆਇਆ। ਨਾਕੀ ਦਿਹਾੜੀਆ ਸਿਪਾਹੀਆਂ ਨੂੰ ਵੇਖ ਕੇ ਪਿੰਡ ਨੂੰ ਦੌੜ ਗਿਆ। ਸੀਰੀ ਅਤੇ ਸੇਵੇ ਦਾ ਮੁੰਡਾ ਸਿਪਾਹੀਆਂ ਵਲ ਕੇ ਲੈ ਆਂਦੇ। ਅੱਧਾ ਸੂਆ ਕੱਟ ਵਿਚੋਂ ਧਰਲ ਧਰਲ ਵਗੀ ਜਾ ਰਿਹਾ ਸੀ।

"ਇਨ੍ਹਾਂ ਨੂੰ ਥਾਣੇ ਲੈ ਜਾਵੋ, ਮੈਂ ਕੱਟ ਬੰਦ ਕਰਵਾਉਣ ਦਾ ਬੰਦੋਬਸਤ ਕਰਦਾ ਹਾਂ, ਸ਼ਾਇਦ ਹੋਰ ਘੰਟੇ ਤਕ ਪਾਣੀ ਹੀ ਘੱਟ ਜਾਵੇ।" ਐਸ. ਡੀ. ਓ. ਸਾਰੀ ਗੱਲ ਨੂੰ ਭਾਂਪ ਗਿਆ ਸੀ। ਉਹ ਕੁਲਬੀਰ ਨੂੰ ਪੈਰੀਂ ਪਾਇਆਂ ਹੀ ਨਹੀਂ ਚਾਹੁੰਦਾ ਸੀ, ਸਗੋਂ ਕੇਸ ਵਿਚ ਲਪੇਟ ਕੇ ਪਿਛਲੀ ਹੱਤਕ ਦਾ ਵੀ ਬਦਲਾ ਲੈਣਾ ਚਾਹੁੰਦਾ ਸੀ। ਉਹ ਸਿਪਾਹੀਆਂ ਨੂੰ ਹਦਾਇਤ ਦੇ ਕੇ ਤੁਰ ਗਿਆ।

ਸੇਵੇ ਦੇ ਮੁੰਡੇ ਨੇ ਸਿਪਾਹੀਆਂ ਨੂੰ ਬੁਛਕਾਰ ਲਿਆ :

"ਜਮਾਦਾਰ ਜੀ ! ਤੁਸੀਂ ਪੰਜ ਮਿੰਟ ਅਟਕੋ। ਹੁਣੇ ਕੁਲਬੀਰ ਆ ਜਾਂਦਾ ਐ; ਜਿਥੇ ਮਰਜ਼ੀ ਲੈ ਚੱਲਿਓ। ਅਸੀਂ ਤਾਂ ਉਹਦੇ ਬੰਦੇ ਆਂ। ਉਸ ਦੀ ਹੀ ਕਣਕ ਸਿੰਜ ਰਹੇ ਆਂ।"

ਸਿਪਾਹੀ ਕੁਲਬੀਰ ਦਾ ਨਾਂ ਸੁਣ ਕੇ ਥੋੜੇ ਨਰਮ ਪੈ ਗਏ ਅਤੇ ਵਾਰਸਾਂ ਨੂੰ ਉਡੀਕਣ ਲਗ ਪਏ। ਸੇਵਾ, ਕੁਲਬੀਰ ਅਤੇ ਉਹਦਾ ਬੰਦੂਕਚੀ ਵੀ ਬਹੁੜ ਪਏ। ਸ਼ਰਾਬ ਵਿਚ ਧੁੱਤ ਹੋਏ ਕੁਲਬੀਰ ਨੇ ਅੱਖਾਂ ਚੌੜੀਆਂ ਕਰ ਕੇ ਸਿਪਾਹੀਆਂ ਵਲ ਘੂਰਿਆ। ਫਿਰ ਹੱਸ ਪਿਆ।

"ਤੁਸੀਂ ਕਿਵੇਂ ਆਏ ਓ ?" ਉਹ ਸਿਪਾਹੀਆਂ ਵਲ ਮੂੰਹ ਖੋਲ੍ਹ ਕੇ ਉੱਤਰ ਉਡੀਕਦਾ ਰਿਹਾ, "ਤੁਹਾਨੂੰ ਕਿੰਨੀ ਵਾਰ ਆਖਿਆ ਏ, ਸਿੱਧੇ ਘਰ ਆਇਆ ਕਰੋ, ਮੇਰੇ ਕੋਲ ਮਰਿਆ ਕਰੋ, ਸਮਝ ਨਹੀਂ ?"

ਸਿਪਾਹੀ ਦਿਲੋਂ ਤਰਹਿ ਗਏ। ਪੌਲੀਸ ਵਾਲਾ ਸਾਰਾ ਰੋਹਬ ਪੂਛ ਹੇਠਾਂ ਦੱਬ ਕੇ ਆਖਣ ਲਗੇ :

"ਸਾਨੂੰ ਤਾਂ ਤੁਹਾਡਾ ਐਸ. ਡੀ. ਓ. ਨਹੀਂ ਟਿਕਣ ਦੇਂਦਾ।" ਉਹਨਾਂ ਬੀਮਾਰੀ ਆਪਣੇ ਗਲੋਂ ਲਾਹ ਕੇ ਨਹਿਰੀ ਅਫ਼ਸਰ ਦੇ ਪਾ ਦਿੱਤੀ। ਜੇ ਕੱਟ ਹੋ ਗਿਆ ਸੀ, ਸਿਪਾਹੀਆਂ ਦੀ ਜਾਣੇ ਬਲਾ। ਉਨ੍ਹਾਂ ਦੇ ਕਿਹੜਾ ਕਾਬਲੀ ਛੋਲੇ ਸੁਕਦੇ ਸਨ।

"ਐਸ. ਡੀ. ਓ. ਦੀ ਮਾਂ ਦੀ......। ਉਹਦੀ ਅੱਜ ਈ ਬਿੜਕ ਲੈਂਦੇ ਆਂ, ਹੁਣੇ ਈ।" ਉਸ ਸੇਵੇ ਨੂੰ ਹਿਚਕੀ ਲੈ ਕੇ ਆਖਿਆ : "ਚਾਚਾ ! ਇਨ੍ਹਾਂ ਸ਼ੇਰਾਂ ਨੂੰ ਹੁਣੇ ਬੋਤਲ ਲਿਆ ਕੇ ਦੇਹ।"

"ਇਕ ਨਹੀਂ, ਦੋ ਸ਼ੇਰਾਂ ਨੂੰ ਦੋ ਬੋਤਲਾਂ।" ਸੇਵੇ ਨੇ ਗੱਲ ਸਾਂਭ ਲਈ। ਪਾਣੀ ਨਾਲ ਆਫਰੀ ਕਣਕ ਹਵਾ ਦੇ ਅੱਧੇ ਕੁ ਸਾਹ ਨਾਲ ਗੇੜਾ ਖਾ ਕੇ ਡਿਗ ਰਹੀ ਸੀ।

"ਚਾਚੂ, ਤੂੰ ਬੰਦੇ ਕੁਬੰਦੇ ਜਾਣਦਾ ਏਂ। ਬਾਈ ਰੱਜ ਕੇ ਪਿਓ। ਨਹੀਂ ਤਾਂ ਨਾਲ ਈ ਲੈ ਜਾਇਓ।" ਨਸ਼ੇ ਕਾਰਨ ਉਹ ਡੋਲ ਡੋਲ ਜਾਂਦਾ ਸੀ। ਝਟ ਹੀ ਉਹ ਸੂਏ ਦੇ ਘਾਹ ਉਤੇ ਲੰਮਾ ਪੈ ਗਿਆ। ਹਿਚਕੀ ਲੈਂਦਿਆਂ ਉਸ ਆਪਣੇ ਬੰਦੂਕਚੀ ਨੂੰ ਕਿਹਾ। "ਆਪਣੀ ਘੋੜੀ ਲੈ ਜਾਹ, ਤੇ

ਐਸ. ਡੀ. ਓ. ਨੂੰ ਘਰ ਸੱਦ ਕੇ ਲਿਆ। ਅੱਜ ਉਸ ਨੂੰ ਮਹਿੰਦੀ ਮੁੰਨੀ ਨਾਲ ਬੰਨ੍ਹ ਕੇ ਬਰਸਜਾਣਾ ਏ' ਤੇ ਬੰਦੇ ਦਾ ਪੁੱਤ ਬਣਾਉਣਾ ਏ'। ਸਾਲਾ ਛਿਆਨੀ ਨਹੀਂ ਭਰਦਾ। ਵਜ਼ੀਰ ਤਾਂ ਸਾਲੇ ਲੰਡੇ ਦੇ ਬਾਰਾਂ ਰੋਕ ਰੋਕ ਲੰਘਣ ਸਾਡੇ ਅੱਗੋਂ ਦੀ ਇਹ ਭੈਣ ਦਾ ਫੇਰਾ ਅੜੀਆਂ ਕਰਦਾ ਏ। ਬੰਦੂਕ ਮੈਨੂੰ ਦੇ ਜਾਹ ਤੇ ਹਰਨ ਸਿਹੁੰ ਹੋ ਜਾਹ।" ਉਸ ਬੰਦੂਕ ਫੜਦਿਆਂ ਹੀ ਚਿੱਟੇ ਬਗਲੇ ਉੱਤੇ ਫ਼ਾਇਰ ਕਰ ਦਿੱਤਾ: ਜਿਹੜਾ ਰਾਤ ਆਰਾਮ ਕਰਨ ਲਈ ਉੱਚੀ ਟਾਹਲੀ ਉੱਤੇ ਕਿਲਕਾਰ ਰਿਹਾ ਸੀ। ਫ਼ਾਇਰ ਦੇ ਧੜਕੇ ਨਾਲ ਬਗਲਾ ਉੱਡ ਕੇ ਬੁੱਢੀ ਕਿੱਕਰ ਉਤੇ ਜਾ ਬੈਠਾ। ਉਹਦੇ ਹੋਰ ਸਾਥੀ ਬਗਲੇ ਕਿਲਕਾਰੀਆਂ ਮਾਰਦੇ ਏਧਰ ਓਧਰ ਉੱਡ ਗਏ।

ਸਿਪਾਹੀ ਸੇਵੇ ਤੋਂ ਬੋਤਲਾਂ ਲੈ ਕੇ ਖਿਸਕ ਗਏ। ਸੂਏ ਦੇ ਪਾਣੀ ਨੇ ਕੱਟ ਹੋਰ ਚੌੜਾ ਕਰ ਲਿਆ ਸੀ। 'ਧਰਲ ਧਰਲ' ਵਗਦੇ ਪਾਣੀ ਨੇ ਗਿੱਲੀ ਮਿੱਟੀ ਨੂੰ ਵਾਢ ਪਾ ਲਈ ਸੀ। ਸੀਰੀ ਹਾੜ੍ਹਾ ਮਾਰ ਕੇ ਮੁੜ ਨੱਕੀ ਜਾ ਲੱਗਾ। ਪਾਣੀ ਦਾ ਰੋੜ੍ਹ ਖਾਲਾਂ ਦੇ ਵੱਟ ਬੰਨੇ ਤੋੜੀ ਜਾ ਰਿਹਾ ਸੀ। ਉਨ੍ਹਾਂ ਕੋਲੋਂ ਕਿਆਰਿਆਂ ਦੇ ਨੱਕੇ ਨਹੀਂ ਮਾਰੇ ਜਾ ਰਹੇ ਸਨ। ਜਦੋਂ ਕਿੱਲਾ ਡੱਕ ਜਾਂਦਾ, ਅਗਲੇ ਵਿਚ ਵੱਟ ਕਈ ਥਾਵਾਂ ਤੋਂ ਵੱਢ ਦੇਂਦੇ। ਸੇਵਾ ਬੇਹੱਦ ਪ੍ਰਸੰਨ ਸੀ। ਉਸ ਨੂੰ ਖਾਦ ਦੇ ਕਰਚੇ ਉੱਤੇ ਲੀਕ ਫਿਰਦੀ ਦਿਸ ਰਹੀ ਸੀ। ਹਾਂਸੀ-ਹਿਸਾਰ ਦੇ ਮੇਲੇ ਤੋਂ ਨਵੀਂ ਆ ਰਹੀ ਜੋਗ ਦੀਆਂ ਟੱਲੀਆਂ ਨਸ਼ੀਲੀ ਕਰ ਰਹੀਆਂ ਸਨ। ਭਾਵੇਂ ਅੱਜ ਸ਼ਰਾਬ ਪਾਣੀ ਵਾਂਗ ਵਰਤੀ ਸੀ, ਪਰ ਆਪ ਉਸ ਮੂੰਹ ਜੂਠਾ ਹੀ ਕੀਤਾ ਸੀ। ਉਹ ਹੋਣ ਵਾਲੇ ਖੜਕੇ-ਦੜਕੇ ਬਾਰੇ ਪਹਿਲੋਂ ਹੀ ਚੇਤੰਨ ਸੀ। ਉਹਦਾ ਰੜੇ ਡੁਬਦਾ ਬੇੜਾ ਤਰ ਕੇ ਉਰਾਰ ਆ ਲੱਗਾ ਸੀ। ਉਹ ਸਾਰੇ ਹੌਲੀ ਹੌਲੀ ਜੁੱਟਾਲੀਆਂ ਮਾਰਦੇ ਪਿੰਡ ਪਹੁੰਚ ਗਏ।

ਜਦ ਐਸ, ਡੀ, ਓ, ਨੂੰ ਪਤਾ ਲੱਗਾ, ਸੂਏ ਦਾ ਪਾਣੀ ਜਿਉਂ ਦਾ ਤਿਉਂ ਲੱਗੀ ਜਾ ਰਿਹਾ ਏ ਅਤੇ ਸਿਪਾਹੀ ਕੱਟ ਵਾਲਿਆ ਨੂੰ ਥਾਏਂ ਛੱਡ ਗਏ ਹਨ। ਉਸ ਸਮੇਂ ਦੀ ਸਰਕਾਰ ਨੂੰ ਮਨ ਵਿਚ ਸੌ ਸੌ ਗਾਲ੍ਹ ਦਿਤੀ ਤੇ ਬੇਲਦਾਰਾਂ ਤੋਂ ਸੂਆ ਨਹਿਰ ਦੇ ਮੁੱਢੋਂ ਬੰਦ ਕਰਵਾਉਣ ਬਾਰੇ ਸੋਚਣ ਲੱਗਾ। ਹੁਣ ਬੇਲਦਾਰਾਂ ਨੂੰ ਭੇਜਣਾ ਵੀ ਫ਼ਜ਼ੂਲ ਸੀ। ਕਿਉਂਕਿ ਬੰਦੀ ਕਾਰਨ ਸੂਆ ਉਤਰਣ ਲੱਗ ਪਿਆ ਸੀ। ਅੱਠ ਵਜਦੇ ਨੂੰ ਘੋੜੀ ਸਵਾਰ ਵੀ ਪਹੁੰਚ ਗਿਆ। ਉਸ ਕੁਲਬੀਰ ਦਾ ਸੁਨੇਹਾ ਆ ਦਿਤਾ। ਐਸ. ਡੀ. ਓ. ਗੁੱਸੇ ਵਿਚ ਤਪਿਆ ਖਪਿਆ ਤਾਂ ਪਹਿਲਾਂ ਹੀ ਪਿਆ ਸੀ, ਉਸ ਆਉਣ ਵਾਲੇ ਨੂੰ ਅਫ਼ਸਰੀ ਸ਼ਾਨ ਨਾਲ ਆਖਿਆ :

"ਕੁਲਬੀਰ ਕੌਣ ਏਂ ਮੈਨੂੰ ਬੁਲਾਉਣ ਵਾਲਾ ?"

"ਮੌਕੇ ਦੇ ਅਫ਼ਸਰੋ, ਸਰਦਾਰਾਂ ਨਾਲ ਗੁੱਸਾ ਕਾਹਦਾ। ਇਹ ਤਾ ਧੁਰ ਦਰਗਾਹੋਂ ਹੀ ਇਉਂ ਹੁੰਦੀ ਆਈ ਏ।" ਆਉਣ ਵਾਲੇ ਦੀਆਂ ਰਗਾਂ ਵਿਚ ਅਫ਼ੀਮ ਬੋਲ ਰਹੀ ਸੀ ਅਤੇ ਉਸ ਕੱਟ ਦੀ ਉਪਾਧੀ ਨੂੰ ਮਾਮੂਲੀ ਗੱਲ ਹੀ ਸਮਝਿਆ ਸੀ।

"ਸਾਨੂੰ ਸਰਕਾਰ ਤਨਖਾਹਾਂ ਕਾਹਦੇ ਵਾਸਤੇ ਦੇਂਦੀ ਏ ? ਜੇ ਕਦੀ ਪਿੰਡਾਂ ਦਾ ਪਾਣੀ ਇਕ ਘਰ ਨੇ ਹੀ ਵਲ ਲੈਣਾ ਏ ਤਾਂ ਉਨ੍ਹਾਂ ਨੂੰ ਯੂ. ਪੀ. ਨੂੰ ਤੋਰ ਦੇਈਏ ? ਅਮਲੀਆ ! ਤੂੰ ਜਾਹ, ਤੇਰੀਆਂ ਰਗਾਂ ਵਿਚ ਕੋਈ ਹੋਰ ਬੋਲ ਰਿਹਾ ਏ।" ਐਸ. ਡੀ. ਓ. ਦਾ ਮਨ ਸ਼ਾਂਤ ਨਹੀਂ ਸੀ। ਉਸ ਦੀ ਦੂਜੀ ਵਾਰ ਬੇਇੱਜ਼ਤੀ ਹੋਈ ਸੀ। ਐਤਕੀ ਉਸ ਕੋਲ ਸਬੂਤ ਮੌਜੂਦ ਸਨ ਤੇ ਉਹ ਕੇਸ ਕਰੜਾ ਕਰਨ ਦਾ ਮਨ ਬਣਾਈ ਬੈਠਾ ਸੀ।

ਅਮਲੀ ਨੇ ਵਾਪਸ ਜਾ ਕੇ ਨਹਿਰੀ ਅਫ਼ਸਰ ਵਿਰੁਧ ਚਾਰ ਠੰਡੀਆ ਤੱਤੀਆਂ ਹੋਰ ਜੋੜ ਦਿਤੀਆਂ। ਸ਼ਰਾਬੀ ਕੁਲਬੀਰ ਆਪਣੇ ਢਾਣੇ ਵਿਚ ਬੈਠਾ ਇਕ ਦਮ ਭਬਕ ਪਿਆ।

"ਉਹਦੀ ਹਰਾਮ ਦੇ ਦੀ ਇਹ ਮਜਾਲ। ਚਲੋ ? ਸਾਲੇ ਨੂੰ ਹੁਣੇ ਘੋੜੀ ਉਤੇ ਬੰਨ੍ਹ ਕੇ ਲਿਆਉਣਾ ਏ।" ਉਸ ਜੁੰਡੀਦਾਰਾਂ ਨੂੰ ਤੱਤਾ ਹੁਕਮ ਚਾੜ੍ਹ ਦਿਤਾ।

ਕਿਸ਼ਨੇ ਨੇ ਸੇਵੇ ਦੇ ਕੰਨ ਵਿਚ ਫੂਕ ਮਾਰੀ।

"ਪੂਰੇ ਸੱਤ ਸੱਤ ਸਾਲ ਦੀ ਠੁਕੇਗੀ। ਕੱਟ ਦਾ ਸਜਰਾ ਸਬੂਤ ਮੌਜੂਦ ਐ; ਸੇਵਿਆ ਤੇਰੇ ਵਾਲਾ ਤਾਂ ਬਚਾਅ'ਈ ਕੋਈ ਨਹੀਂ।"

ਕਿਨਾ ਇਨ੍ਹਾਂ ਵਾਹਿਰਿਆਂ ਦਾਹੜਿਆਂ ਵਿਚ ਦੀ ਲੰਘ ਕੇ ਅੱਧਾ ਵਕੀਲ ਬਣ ਚੁੱਕਾ ਸੀ। ਉਸ ਦੀ ਗੱਲ ਸੁਣ ਕੇ ਸੇਵੇ ਦੀਆਂ ਖਾਨਿਓਂ ਗਵਾਚ ਗਈਆਂ। ਉਸ ਕੁਲਬੀਰ ਨੂੰ ਅੱਗੋਂ ਜਾ ਹੋੜਿਆ।

"ਨਹੀਂ ਆਉਂਦਾ ਨਾ ਆਵੇ, ਮਾਂ ਨੂੰ ਕਰੇ ਯਾਦ। ਆਪਣਾ ਬੁੱਤਾ ਲਹਿ ਗਿਆ, ਹੁਣ ਉਸ ਤੋਂ ਕੀ ਕਰਾਉਣਾ ਏ।" ਉਹ ਸ਼ਰਾਬੀ ਨਹੀਂ ਸੀ। ਹੁਣ ਤਕ ਜੋ ਵਾਪਰੀ ਸੀ, ਉਸ ਨੂੰ ਭਰੋਸਾ ਸੀ, ਜਿਵੇਂ ਕਿਵੇਂ ਦੱਬੀ ਘੁੱਟੀ ਜਾਵੇਗੀ। ਪਰ ਜਿਹੜਾ ਉਦਮੂਲ ਕੋਠੀ ਨੂੰ ਉਠ ਤੁਰਿਆ ਸੀ, ਇਸ ਜ਼ਰੂਰ ਕੋਈ ਕਾਰਾ ਕਰ ਦੇਣਾ ਏਂ। ਉਸ ਘੋੜੀ ਦੀ ਵਾਗ ਫੜ ਲਈ।

"ਪਰਾਂਹ ਹਟ ਜੱਟਾ !" ਉਸ ਸੇਵੇ ਦੇ ਲੱਤ ਮਾਰ ਕੇ ਵਾਗ ਛੁਡਵਾ ਲਈ। "ਉਸ ਭੈਣ ਦੇ ਯਾਰ ਨੇ ਮੇਰੀ ਬਿੱਜਤੀ ਕੀਤੀ ਐ। ਮੈਂ ਸੱਦਾਂ, ਉਹ ਆਵੇ ਨਾ। ਹੁਣੇ ਪਤਾ ਲਗ ਜਾਂਦਾ ਏ।" ਕੁਲਬੀਰ ਨੇ ਦੋਨਾਲੀ ਵਿਚ ਰਾਉਂਡ ਭਰ ਲਏ : ਉਹ ਘੋੜੀ ਉਤੇ ਲੁਟਕ ਲੁਟਕ ਜਾਂਦਾ ਸੀ।

ਸੇਵੇ ਦਾ ਅੰਦਰ ਕੰਬ ਗਿਆ; ਇਹਦਾ ਕਮਲੇ ਦਾ ਕੀ ਵਸਾਹ ਏ, ਸ਼ਰਾਬੀ ਹੋਇਆ ਗੋਲੀ ਹੀ ਮਾਰ ਦੇਵੇ ਤੇ ਮੈਂ ਨਾਲ ਬੇਗੁਨਾਹ ਹੀ ਕਤਲ ਦੇ ਮੁਕੱਦਮੇ ਵਿਚ ਧਰ ਲਿਆ ਜਾਵਾਂ। ਲੱਖਾ ਸਿੰਘ ਨੇ ਪੈਸੇ ਵਾਹ ਕੇ ਮੁੰਡੇ ਨੂੰ ਜ਼ਰੂਰ ਕੱਢ ਲੈਣਾ ਏਂ। ਜੇ ਪਿਛਾਂਹ ਖਿਸਕਦਾ ਹਾਂ, ਤਾਂ ਉਂਜ ਮਰਦਾ ਹਾਂ। ਮਨਾਂ ਪਾਣੀ ਵਿਚ ਰਹਿ ਕੇ ਮਗਰਮੱਛ ਨਾਲ ਵੈਰ ਨਹੀਂ ਪਾਇਆ ਜਾਣਾ। ਚੱਲ ਖ਼ਬਰੇ ਵਾਹਗੁਰੂ ਭਲੀ ਹੀ ਕਰ ਦੇਵੇ। ਪਰ ਇਸ ਊਤ ਕੋਲੋਂ ਭਲੇ ਦੀ ਆਸ ਕੋਈ ਨਹੀਂ। ਸਾਲਾ ਬਦ ਐ ਪੂਰਾ, ਜੀਹਦੇ ਖਿਤ ਪੈ ਜਾਵੇ, ਹੱਡਾਰੋੜੀ ਤਕ ਪਿੱਛਾ ਕਰਦਾ ਏ।

ਗਾਲਾਂ ਦੇਂਦੇ ਤੇ ਲਲਕਾਰ ਮਾਰਦੇ ਢਾਣੇ ਵਿਚੋਂ ਪੈਰ ਖਿਸਕਾਉਂਦਾ ਕਿਨਾ ਬਦਮਾਸ਼ ਪਿਸ਼ਾਬ ਦੇ ਪੱਜ ਛਿੱਟੀਆਂ ਦੀ ਵੰਨ ਓਹਲੇ ਹੋ ਗਿਆ। ਉਹ ਚਾਘਰਾਂ ਮਾਰਦੇ ਫਾਇਰ ਕਰਦੇ ਕੋਠੀ ਦੀ ਜੂਹ ਅੰਦਰ ਪਹੁੰਚ ਗਏ। ਕੁਲਬੀਰ ਨੇ ਕੋਠੀ ਦੇ ਅੰਬਾ ਵਿਚੋਂ ਦੀ 'ਠਾਹ, ਠਾਹ' ਦੁਗਾੜਾ ਛੜ ਦਿਤਾ। ਕਾਂ, ਬਗਲੇ ਤੇ ਮੋਰ 'ਤਰਾਹ ਤਰਾਹ' ਕਰ ਉੱਠੇ। ਉਸ ਪੁੱਠਾ ਹੱਥ ਮੂੰਹ ਅੱਗੇ ਲਿਆਉਂਦਿਆਂ ਬਕਰਾ ਬੁਲਾਇਆ।

"ਬਾਹਰ ਨਿਕਲ ਕੇ ਵੇਖ ਓਏ, ਤੇਰਾ ਜੁਆਈ ਸਿਹਰੇ ਬੰਨ ਕੇ ਢੁਕਿਆ ਏ।" ਉਸ ਮੁੜ ਬਕਰਾ ਬੁਲਾਇਆ।

ਐਸ. ਡੀ. ਓ. ਨੇ ਅੰਦਰ ਲਾਈਟ ਬਾਲ ਲਈ ਅਤੇ ਆਪਣਾ ਪਸਤੋਲ ਭਰ ਲਿਆ। ਪਹਿਲੇ ਫਾਇਰ ਨਾਲ ਹੀ ਉਸ ਦੀ ਘਰ ਵਾਲੀ ਤ੍ਰਭਕ ਕੇ ਉੱਠ ਬੈਠੀ ਸੀ। ਉਸ ਨੂੰ ਸਾਰੀ ਘਟਨਾ ਦਾ ਪਤਾ ਲੱਗ ਚੁਕਾ ਸੀ। ਉਸ ਮੰਜੇ ਤੋਂ ਛਾਲ ਮਾਰ ਕੇ ਆਪਣੇ ਮਾਲਕ ਨੂੰ ਜੱਫੀ ਪਾ ਲਈ।

"ਵਾਸਤਾ ਏ ਰੱਬ ਦਾ ! ਇਨ੍ਹਾਂ ਮਾਸੂਮਾਂ ਵਲ ਦੇਖੋ।" ਉਸ ਕੋਲ ਸੁੱਤੇ ਦੋ ਬੱਚਿਆਂ ਵਲ ਇਸ਼ਾਰਾ ਕੀਤਾ। ਪਹਿਲੇ "ਮੈਨੂੰ ਗੋਲੀ ਮਾਰ ਦਿਓ। ਮੈਂ ਤੁਹਾਨੂੰ ਬਾਹਰ ਨਹੀਂ ਜਾਣ ਦੇਣਾ। ਉਹ ਮੁਸ਼ਟੰਡੇ ਤੁਹਾਨੂੰ ਬੁਰਕੀ ਬੁਰਕੀ ਕਰ ਦੇਣਗੇ।" ਉਹ ਸਾਰੀ ਕੰਬੀ ਜਾ ਰਹੀ ਸੀ।

"ਹੁਣ ਇਕ ਲੁੱਚੇ ਤੋਂ ਬੂਹੇ ਉਤੇ ਧੀਆਂ ਦੀਆਂ ਗਾਲ੍ਹਾਂ ਲਵਾਂ ? ਤੂੰ ਪਾਸੇ ਹੋ ਜਾਹ ; ਮੈਂ ਸਾਰਿਆਂ ਨੂੰ ਵੇਖ ਲਵਾਂਗਾਂ।" ਉਸ ਜ਼ੋਰ ਮਾਰ ਕੇ ਜਨਾਨੀ ਦੀਆਂ ਬਾਹਾਂ ਲੱਕ ਨਾਲੋਂ ਤੋੜ ਸੁਟੀਆਂ।

"ਨਹੀਂ, ਨਹੀਂ......।" ਉਸ ਰੋਂਦਿਆਂ ਕੰਘੀ ਮੁੜ ਲੱਤਾਂ ਨੂੰ, ਕਸ ਲਈ। "ਹਾੜ੍ਹੇ ਨਾ ! ਤੁਸੀਂ ਸਾਡੇ ਵਲ ਵੇਖੋ ਜੀ !"

ਬਾਹਰ ਗਾਲ੍ਹਾਂ ਤੇ ਚਾਘਰਾਂ ਨੇ ਹਾਲ ਦੁਹਾਈ ਪਾਈ ਹੋਈ ਸੀ।

"ਵੱਡਿਆ ਐਸ. ਡੀ. ਓਆ ! ਹੁਣ ਬਾਹਰ ਨਿਕਲ ਕੇ ਫੇਰੇ ਦੇਹ ; ਅਸੀਂ ਕਦੋਂ ਦੇ ਇੰਤਜ਼ਾਰ ਕਰ ਰਹੇ ਆਂ।"

"ਛੱਡ ਦੇ ਮੇਰੀਆਂ ਲੱਤਾਂ, ਤੈਨੂੰ ਬਾਹਰ ਬਕਦੇ ਨਹੀਂ ਸੁਣਦੇ ?" ਅਫ਼ਸਰ ਨੇ ਜਨਾਨੀ ਨੂੰ ਪਰਾਂਹ ਵਗਾਹ ਮਾਰਨਾ ਚਾਹਿਆ।

"ਨਾ ਜੀ ਕੁੱਤੇ ਭੌਂਕਦੇ ਐ, ਭੌਂਕ ਕੇ ਆਪੇ ਉਠ ਜਾਣਗੇ : ਤੁਸੀਂ ਸਾਡੇ ਉਤੇ ਤਰਸ ਖਾਓ।" ਉਸ ਕੰਘੀ ਹੋਰ ਘੁਟ ਲਈ। "ਤੁਸੀਂ ਮਾਸੂਮਾਂ ਦਾ ਕੁਝ ਤਾਂ ਖ਼ਿਆਲ ਕਰੋ ?" ਉਹਦੀ ਛਾਤੀ ਵਿਚ ਵਦਾਣ ਚਲ ਰਹੇ ਸਨ।

ਸੇਵਾ ਬਾਹਰ ਅਰਦਾਸ ਕਰ ਰਿਹਾ ਸੀ : ਵਾਹਗੁਰੂ ਉਸ ਨੂੰ ਬਾਹਰ ਨਾ ਕੱਢੀਂ। ਸਿੰਜੀ ਕਣਕ ਤਾਂ ਕੱਚੀਆਂ ਪੇਸ਼ੀਆਂ ਵਿਚ ਹੀ ਲਗ ਜਾਵੇਗੀ। ਐਸ. ਡੀ. ਓ. ਨੇ ਘੂਕ ਸੁੱਤੇ ਪਏ ਬੱਚਿਆਂ ਵਲ ਵੇਖਿਆ ; ਤਾਂ ਉਹਦੇ ਕਰੋਧ ਨੂੰ ਬੰਨ੍ਹ ਆ ਵੱਜਾ। ਮੋਹ ਨੇ ਆਪਣੀਆਂ ਤੰਦਾਂ ਲੱਤਾਂ ਤੋਂ ਹਿੱਕ ਤਕ ਕਸ ਲਈਆਂ। ਅਖ਼ੀਰ ਉਸ ਮਨ ਮਾਰ ਕੇ ਪਸਤੌਲ ਰਖ ਦਿਤਾ ਅਤੇ ਸਿਰ ਫੜ ਕੇ ਪਲੰਘ ਤੇ ਬਹਿ ਗਿਆ। ਉਹਦੀ ਪਤਨੀ ਨੇ ਰੱਬ ਦਾ ਲਖ ਲੱਖ ਸ਼ੁਕਰ ਮਨਾਇਆ। ਬਾਹਰ ਉਨ੍ਹਾਂ ਨੂੰ ਖਰੂਦ ਕਰਦਿਆਂ ਅੱਧਾ ਘੰਟਾ ਬੀਤ ਗਿਆ। ਓਵਰਸੀਅਰ ਹਾਜ਼ਰ ਨਹੀਂ ਸੀ। ਕੁਆਰਟਰਾਂ ਦੇ ਮੁਲਾਜ਼ਮ ਫ਼ਾਇਰਾਂ ਨਾਲ ਬਾਏਂ ਛਾਪਲ ਗਏ ਸਨ। ਗੋਲੀ ਚਲਦੀ ਵਿਚ ਕੌਣ ਮਦਦ ਨੂੰ ਬਹੁੜੇ। ਸਾਰਿਆਂ ਸਾਹ ਘੁਟ ਲਏ।

ਕੋਠੀ ਦੇ ਨੇੜੇ ਹੀ ਮੋਹਣੇ ਜੱਟ ਦਾ ਘਰ ਸੀ। ਉਹ ਕੁਲਬੀਰ ਤੇ ਲੱਖਾ ਸਿੰਘ ਨਾਲ ਪੁਰਾਣੀ ਖੁੰਦਕ ਵੀ ਖਾਂਦਾ ਸੀ। ਮੁਰੱਬੇਬੰਦੀ ਸਮੇਂ ਤਹਿਸੀਲਦਾਰ ਨਾਲ ਮਿਲਕੇ ਉਸ ਨੂੰ ਨਿਆਈਂ ਵਿਚੋਂ ਦੂਰ ਚੁਕ ਮਾਰਿਆ ਸੀ। ਦੂਰ ਦੀ ਢੋ ਢੁਆਈ ਤੋਂ ਅੱਕ ਕੇ ਉਸ ਘਰ ਹੀ ਜ਼ਮੀਨ ਵਿਚ ਚੁਕ ਲਿਆਂਦਾ। ਪਾਣੀ ਦੇ ਕੱਟ ਬਾਰੇ ਉਸ ਵੀ ਸੁਣ ਲਿਆ ਸੀ। ਮੋਹਣਾ ਖਾੜਕੂ ਹੁੰਦਾ ਹੋਇਆ ਭਲਾ ਲੋਕ ਸੀ। ਮਾੜੇ ਕੰਮ ਦੇ ਰਾਹ ਨਹੀਂ ਜਾਂਦਾ ਸੀ। ਆਪਣੀ ਖੇਤੀ ਵਿਚ ਜੁਟਿਆ ਰਹਿੰਦਾ। ਕਿਸੇ ਦੀ ਧੌਂਸ ਉਸ ਕਦੇ ਸਹਿਣ ਨਹੀਂ ਕੀਤੀ ਸੀ। ਜਿਨਾ ਜੀਵਿਆ ਸੀ, ਪੰਜਾਬੀ ਸੂਬਾ ਵਾਂਗ ਅੜ ਕੇ ਜੀਵਿਆ ਸੀ। ਇਕ ਈਮਾਨਦਾਰ ਤੇ ਭਲੇ ਲੋਕ ਵਿਰੁਧ ਜਦੋਂ ਮੁਸ਼ਟੰਡੇ ਧੂਤਕੜਾ ਪਾਉਣੋਂ ਨਾ ਹੀ ਹਟੇ ਤਦ ਉਸ ਆਪਣੀ ਲਾਇਸੈਂਸ ਦੀ ਬੰਦੂਕ ਦਾ ਬਰਾਬਰੋਂ ਫ਼ਾਇਰ ਕਰ ਕੇ ਆ ਲਲਕਾਰਿਆ :

"ਓਏ ਲੱਖੇ ਦਿਆ ਪੁੱਤਰਾ ! ਅਜ ਜਾਈਂ ਨਾ ?

ਪਾਸਿਓਂ ਆਏ ਫ਼ਾਇਰ ਨਾਲ ਭਾਜੜ ਪੈ ਗਈ। ਅਨ੍ਹੇਰੇ ਕਾਰਨ ਕੁਲਬੀਰ ਦੀ ਮਾਂਗਵੀਂ ਢਾਣੀ ਨੇ ਸਮਝਿਆ, ਬੰਦੇ ਬਹੁਤੇ ਚੜ੍ਹ ਆਏ ਹਨ। ਉਨ੍ਹਾਂ ਰਾਹ ਨੱਠਣ ਨਾਲੋਂ ਗੋਡੇ ਗੋਡੇ ਵਗਦੇ ਸੂਏ ਵਿਚ ਛਾਲਾਂ ਮਾਰ ਦਿੱਤੀਆਂ। ਕੁਲਬੀਰ ਦਾ ਝੱਟ ਨਸ਼ਾ ਲਹਿ ਗਿਆ। ਉਹ ਘੋੜੀ ਤੋਂ ਜਾਣ ਕੇ ਡਿੱਗ ਪਿਆ। ਉਹ ਚੰਗੀ ਤਰ੍ਹਾਂ ਜਾਣਦਾ ਸੀ, ਗੋਲੀ ਸਵਾਰ ਨੂੰ ਚਾਅ ਨਾਲ ਲੈਂਦੀ ਐ।

ਕੰਡਿਆਲਾ ਹੱਥੋਂ ਨਿਕਲਣ ਦੀ ਦੇਰ ਸੀ ਕਿ ਘੋੜੀ ਘਰ ਨੂੰ ਪੱਤੇ ਵਾਹ ਗਈ। ਮੋਹਨੇ ਨੇ ਇਕ ਫ਼ਾਇਰ ਹੋਰ ਦਾਗਦਿਆਂ ਬੱਬ ਮਾਰ ਕੇ ਪੁਕਾਰਿਆ :

"ਤੂੰ ਭਲੇਮਾਣਸ ਅਫ਼ਸਰ ਦੇ ਗਲ ਨਾ ਪੈ—ਐਧਰ ਸ਼ਰੀਕ ਨਾਲ ਵੱਜ ਕੇ ਵੇਖ।"

ਕੁਲਬੀਰ ਕੁਸਕਿਆ ਤਕ ਨਾ। ਅਲੀਅਰ ਦੀ ਵਾੜ ਦੇ ਨਾਲ ਨਾਲ ਪੈਂ.ਪੈਂ ਬਾਹਰ ਨੂੰ ਘਸੁੜਦਾ ਜਾ ਰਿਹਾ ਸੀ। ਫ਼ਰਦਾ ਖੜਾਕ ਵੀ ਨਹੀਂ ਹੋਣ ਦੇਂਦਾ ਸੀ। ਉਹ ਢਿੱਡ ਰਗੜਦਾ ਖਾਲ ਵਿਚ ਆ ਡਿੱਗਾ। ਮੋਹਣੇ ਦੇ ਲਲਕਾਰੇ ਪਿਛੋਂ ਸਾਰੇ ਸੁਸਰੀ ਵਾਂਗ ਸੌਂ ਗਏ ਸਨ, ਜਿਵੇਂ ਗੈਸ ਸੁੰਘ ਲਈ ਹੋਵੇ। ਮੋਹਨੇ ਨੇ ਐਸ. ਡੀ. ਓ. ਦੇ ਬਾਰ ਨੂੰ ਥਾਪੜਦਿਆਂ ਆਖਿਆ ;

"ਸਰਦਾਰ ਜੀ ! ਮੈਂ ਮੋਹਣਾ ਆਂ। ਬੇਫ਼ਿਕਰ ਹੋ ਕੇ ਸੌਂ ਜਾਓ। ਹੁਣ ਕੋਈ ਤੁਹਾਡੀ 'ਵਾ ਵਲ ਨਾ ਝਾਕੂ।"

ਮੋਹਣੇ ਦਾ ਬੋਲ ਸੁਣ ਕੇ ਐਸ. ਡੀ. ਓ. ਨੇ ਉਸ ਨੂੰ ਜੱਫੀ ਆ ਪਾਈ।

"ਸਰਦਾਰਾ ! ਮੈਂ ਤੇਰਾ ਦੇਣ ਨਹੀਂ ਦੇ ਸਕਦਾ। ਬੁਰੀ ਮੈਂ ਵੀ ਮਿਥ ਲਈ ਸੀ. ਪਰ ਘਰ ਵਾਲੀ ਨੇ ਮੇਰੀ ਪੇਸ਼ ਨਹੀ ਜਾਣ ਦਿਤੀ।" ਉਹਦੀ ਪਤਨੀ ਹਾਲੇ ਵੀ ਤਖ਼ਤੇ ਓਹਲੇ ਕੰਬੀ ਜਾ ਰਹੀ ਸੀ।

"ਤੁਸਾਂ ਠੀਕ ਕੀਤਾ; ਨਹੀਂ ਬੱਲੇ। ਉਸ ਬੇਇੱਜ਼ਤੀ ਹੀ ਕਰਨੀ ਸੀ। ਹੁਣ ਪੁੱਤ ਮੇਰਾ ਆ ਕੇ ਵਿਖਾਏ ਤਾਂ ?" ਮੋਹਣਾ ਉਨ੍ਹਾਂ ਨੂੰ ਤਸੱਲੀ ਦੇ ਕੇ ਘਰ ਜਾ ਪਿਆ।

ਐਸ. ਡੀ. ਓ. ਨੇ ਅਗਲੇ ਦਿਨ ਸਾਰੀ ਵਾਰਦਾਤ ਸੁਣਾ ਕੇ ਆਪਣਾ ਅਸਤੀਫ਼ਾ ਐਕਸੀਅਨ ਦੀ ਮੇਜ਼ ਉੱਤੇ ਰਖ ਦਿਤਾ। ਐਕਸੀਅਨ ਨੇ ਐਸ. ਈ. ਨੂੰ ਫੋਨ ਉੱਤੇ ਇਨ ਬਿਨ ਸਾਰੀ ਕਹਾਣੀ ਕਹਿ ਸੁਣਾਈ। ਐਸ. ਈ. ਨੇ ਮੋਹਤਮ ਨੂੰ ਮੋੜਵੀਂ ਤਾਕੀਦ ਕੀਤੀ ਕਿ ਤੁਸੀਂ ਆਪ ਜਾ ਕੇ ਮੌਕਾ ਵੇਖੋ ਅਤੇ ਕੇਸ ਦਰਜ ਕਰਵਾਓ। ਦੋ ਦਿਨ ਬਾਅਦ ਮੈਂ ਆਪ ਆ ਰਿਹਾ ਹਾਂ। ਐਸ. ਡੀ. ਓ. ਦੀ ਹਰ ਮੁਮਕਨ ਮਦਦ ਕੀਤੀ ਜਾਵੇ। ਇਉਂ ਤਾਂ ਸਾਨੂੰ ਕਿਸੇ ਬਾਹਰ ਹੀ ਨਹੀਂ ਨਿਕਲਣ ਦੇਣਾ। ਮੋਹਤਮ ਤੇ ਐਸ. ਡੀ. ਓ. ਸੁਪਰੰਟੈਂਡੰਟ ਕੋਲ ਆ ਗਏ। ਸਾਰੀ ਰਾਮ ਕਹਾਣੀ ਸੁਣ ਕੇ ਉਸ ਡੀ. ਐਸ. ਪੀ. ਨੂੰ ਫੋਨ ਉਤੇ ਤਾੜਨਾ ਕੀਤੀ ਕਿ ਮੁਲਜ਼ਮ ਨੂੰ ਆਪ ਫੜ ਕੇ ਅੰਦਰ ਦਿਓ। ਡੀ. ਐਸ. ਪੀ. ਨੇ ਸੂਏ ਦਾ ਸਜਰਾ ਬੰਦ ਹੋਇਆ ਕੱਟ ਵੇਖਿਆ ਅਤੇ ਸੇਵੇ ਨੂੰ ਸੱਥ ਵਿਚ ਹੀ ਢਾਹ ਲਿਆ। ਉਸ ਦੀਆਂ ਲੇਰਾਂ ਤੇ ਚੀਕਾਂ ਸੁਣ ਕੇ ਉਹਦਾ ਮੁੰਡਾ ਤੇ ਸੀਰੀ ਬਾਹਰ ਖੇਤਾਂ ਨੂੰ ਨੱਠ ਗਏ। ਕਿਸ਼ਨਾ ਉਸ ਰਾਤ ਹੀ ਕਿਸੇ ਯਾਰ ਕੋਲ ਵਾਂਢੇ ਖਿਸਕ ਗਿਆ ਸੀ।

ਡੀ. ਐਸ. ਪੀ. ਨੇ ਲੱਖਾ ਸਿੰਘ ਨੂੰ ਸਾਫ਼ ਸਾਫ਼ ਕਹਿ ਦਿਤਾ।

"ਸਰਦਾਰ ਲੱਖਾ ਸਿੰਘ ਜੀ ! ਮੁੰਡਾ ਕਲ੍ਹ ਤਕ ਪੇਸ਼ ਨਾ ਹੋਇਆ ਮੇਰੇ ਕੋਲੋਂ ਬੁਰਾ ਕੋਈ ਨਹੀਂ।"

"ਡੀ. ਐਸ. ਪੀ. ਸਾਹਬ ਤੁਸੀਂ ਮੇਰੀ ਗਲ ਤਾਂ ਸੁਣੋ ?" ਲੱਖਾ ਸਿੰਘ ਮੋਮਣਾ ਬਣਿਆ ਵੀ ਚੁਸਤੀ ਨਾਲ ਅਫ਼ਸਰ ਨੂੰ ਢਾਕ ਚਾੜ੍ਹਿਆ ਚਾਹੁੰਦਾ ਸੀ।

"ਨਹੀਂ ਜਿਹੜੀ ਵੀ ਗੱਲ ਕਰਨੀ ਏ ਐਸ. ਪੀ. ਸਾਹਬ ਨਾਲ ਕਰੋ। ਤੁਸਾਂ ਤਾਂ ਸਰਕਾਰ ਤੇ ਕਾਨੂੰਨ ਨੂੰ ਕੁਝ ਵੀ ਨਹੀਂ ਸਮਝਿਆ।"

ਲੱਖਾ ਸਿੰਘ ਪੁਲੀਸ ਅਫ਼ਸਰ ਦਾ ਰੁੱਖਾ ਸੁਭਾ ਤਾੜ, ਅੰਦਰੋਂ ਜਰਕ ਗਿਆ। ਉਹ ਨਹੀਂ ਚਾਹੁੰਦਾ ਸੀ, ਸੇਵੇ ਵਾਂਗ ਉਹਦਾ ਕੁਲਬੀਰ, ਜਿਹੜਾ ਬਲਾਕ ਸੰਮਤੀ ਦਾ ਮੈਂਬਰ ਵੀ ਐ, ਲੋਕਾਂ

ਵਿਚ ਢਾਹ ਲਿਆ ਜਾਵੇ ਤੇ ਛਿੱਤਰਾਂ ਨਾਲ ਬਰਸਾਜਿਆ ਜਾਵੇ। ਪਹਿਲੀ ਚੁਸਤੀ ਉਸ ਵਕੀਲ ਦੀ ਸਲਾਹ ਨਾਲ ਇਹ ਕੀਤੀ ਕਿ ਮੁੰਡੇ ਨੂੰ ਹੱਥਕੜੀ ਲੱਗਣ ਦੇ ਡਰੋਂ ਮੈਜਿਸਟ੍ਰੇਟ ਕੋਲੋਂ ਉਸ ਦੀ ਹਾਜ਼ਰ ਜ਼ਮਾਨਤ ਕਰਵਾ ਲਈ। ਸਰਦਾਰ ਲੱਖਾ ਸਿੰਘ ਨੂੰ ਇਸ ਕੇਸ ਵਿਚ ਕਾਫ਼ੀ ਭੱਜ ਨੱਠ ਕਰਨੀ ਪਈ। ਹੋਮ ਮਨਿਸਟਰ ਤੋਂ ਐਸ. ਪੀ. ਨੂੰ ਫ਼ੋਨ ਕਰਵਾਇਆ। ਐਸ. ਪੀ. ਨੇ ਤੱਤੇ ਦੀ ਬਲਾ ਬਾਂਦਰ ਦੇ ਗਲ ਪਾਉਣ ਵਾਲੀ ਹੁਸ਼ਿਆਰੀ ਵਰਤ ਲਈ ਤੇ ਹੋਮ ਮਨਿਸਟਰ ਨੂੰ ਮੋੜਾ ਦਿਤਾ ਕਿ ਕੇਸ ਤਾਂ ਨਹਿਰੀ ਮਹਿਕਮੇ ਵਾਲਿਆ ਦਾ ਹੈ; ਉਨ੍ਹਾਂ ਨੂੰ ਮਨਾਉ। ਅਖ਼ੀਰ ਨਹਿਰ ਦੇ ਉਸੇ ਰੈਸਟ ਹਾਊਸ ਵਿਚ ਇਕ ਅਕਾਲੀ ਵਜ਼ੀਰ ਨੇ ਸਾਰੀਆਂ ਧਿਰਾਂ ਨੂੰ ਸਮਝੌਤੇ ਲਈ ਇਕੱਤਰ ਕਰ ਲਿਆ। ਲੱਖਾ ਸਿੰਘ ਦੀਆਂ ਮਿਹਨਤਾਂ ਨੂੰ ਫਲ ਆ ਲੱਗਾ ਸੀ। ਥਾਣੇਦਾਰ, ਡੀ. ਐਸ. ਪੀ. ਤੇ ਐਸ. ਪੀ. ਸਾਹਬ ਪੁਲੀਸ ਵਲੋਂ ਆਏ ਸਨ। ਐਸ. ਡੀ. ਓ. ਮੋਹਤਮ ਤੇ ਐਸ. ਈ. ਸਾਹਬ ਨਹਿਰੀ ਵਿਭਾਗ ਵਲੋਂ ਜੁੜੇ ਸਨ। ਲੱਖਾ ਸਿੰਘ ਨੇ ਆਪਣੇ ਦੋ ਤਿੰਨ ਐਮ. ਐਲ. ਏਜ਼ ਯਾਰਾਂ ਨੂੰ ਵੀ ਬੁਲਾ ਲਿਆ ਸੀ। ਜਦੋਂ ਸਾਰੀਆਂ ਧਿਰਾਂ ਆਪਣੀ ਆਪਣੀ ਥਾਂ ਬਰਾਜ ਗਈਆਂ, ਤਦ ਅਕਾਲੀ ਵਜ਼ੀਰ ਨੇ ਗੱਲ ਤੋਰੀ।

"ਭਰਾਵੋ! ਮੈਨੂੰ ਇਸ ਸਾਰੇ ਵਾਕਿਏ ਉਤੇ ਬੜਾ ਅਫ਼ਸੋਸ ਐ। ਤੋੜੇ ਦੇ ਦਿਨਾਂ ਵਿਚ ਨਹਿਰੀ ਪਾਣੀ ਲਹੂ ਨਾਲੋਂ ਵੀ ਮਹਿੰਗਾ ਹੋ ਜਾਂਦਾ ਏ। ਉਸ ਸਮੇਂ ਕੱਟ ਕਰਨਾ ਬਾਕੀ ਭਰਾਵਾਂ ਦਾ ਲਹੂ ਪੀਣ ਵਾਲੀ ਗੱਲ ਹੈ। ਲੱਖਾ ਸਿਆਂ ਮੁੰਡੇ ਤੇਰੇ ਦਾ ਭਾਰੀ ਗੁਨਾਹ ਹੈ।

"ਮੈਂ ਤਾਂ ਸਰਦਾਰ ਸਾਹਬ ਹੱਥ ਜੋੜ ਕੇ ਗੁਨਾਹ ਮੰਨਦਾ ਆਂ। ਮੈਂ ਸਰਕਾਰ ਦੀ ਪੈੜ 'ਚੋਂ ਪੈਰ ਬਾਹਰ ਨਹੀਂ ਕੱਢ ਸਕਦਾ। ਮੁੰਡੇ ਦੀ ਖ਼ਾਸ ਗ਼ਲਤੀ ਐ; ਮੈ ਉਸ ਨੂੰ ਐਸ. ਡੀ. ਓ. ਸਾਹਬ ਦੇ ਪੈਰੀਂ ਪੁਆ ਦਿੰਦਾ ਆਂ।" ਲੱਖਾ ਸਿੰਘ ਆਪਣਾ ਗੁਰਮੰਤਰ ਚਲਾ ਕੇ ਦਾਅਮਾਰੀ ਉਤੇ ਆ ਗਿਆ।

"ਉਠ ਓਏ ਕਾਕਾ! ਮੰਗ ਮੁਆਫ਼ੀ ਐਸ. ਡੀ. ਓ. ਸਾਹਬ ਤੋਂ।" ਵਜ਼ੀਰ ਨੇ ਇਕ ਤਰ੍ਹਾਂ ਗੁਨਾਹਗਾਰ ਕੁਲਬੀਰ ਨੂੰ ਗੁੱਸੇ ਨਾਲ ਝਾੜਿਆ।

ਕੁਲਬੀਰ ਜੁੜੀ ਪੰਚਾਇਤ ਵਿਚ ਹੱਥ ਜੋੜ ਕੇ ਖਲੋ ਗਿਆ।

"ਮੈਂ ਗ਼ਲਤੀ ਕਰ ਬੈਠਾ ਆਂ। ਅਗਾਂਹ ਨੂੰ ਕੰਨਾਂ ਨੂੰ ਹੱਥ ਲਾਉਂਦਾ ਆਂ। ਇਸ ਵਾਰ ਮਾਫ਼ ਕਰ ਦਿਓ, ਤੁਹਾਡਾ ਬੱਚਾ ਹਾਂ।" ਕੁਲਬੀਰ ਬਾਪ ਨਾਲੋਂ ਵੀ ਦੋ ਰੱਤੀਆਂ ਵਧ ਗਿਆ।

"ਇਹਦੀ ਮਾਫ਼ੀ ਦੀ ਲੋੜ ਨਹੀਂ; ਤੁਸੀਂ ਸਾਰੇ ਮੈਨੂੰ ਹੀ ਬਖ਼ਸ਼ ਦਿਓ।" ਐਸ. ਡੀ. ਓ. ਨੇ ਆਪਣਾ ਅਸਤੀਫ਼ਾ ਵਜ਼ੀਰ ਅੱਗੇ ਖੋਲ੍ਹ ਦਿਤਾ।

"ਇਹ ਕੀ?" ਮਨਿਸਟਰ ਭਰਗਲ ਗਿਆ।

"ਮੇਰਾ ਅਸਤੀਫ਼ਾ। ਮੈਂ ਅਜਿਹੀ ਨੌਕਰੀ ਹੀ ਨਹੀਂ ਕਰਨੀ।"

"ਗੁੱਸੇ ਨੂੰ ਮਾਰ। ਤੇਰੀਆਂ ਸਾਰੀਆਂ ਕਸਰਾਂ ਕੱਢਣ ਵਾਲੇ ਅਸੀਂ ਜੋ ਬੈਠੇ ਆਂ।"

ਵਜ਼ੀਰ ਨੇ ਐਸ. ਡੀ. ਓ. ਨੂੰ ਚੀਨਾ ਕਬੂਤਰ ਸਮਝ ਕੇ ਚੋਗਾ ਖਿਲਾਰਿਆ।

"ਸ਼ਾਬਾਸ਼ੇ ਇਹੋ ਜਿਹੀ ਗੌਰਮਿੰਟ ਦੇ, ਜਿਹੜੀ ਲੁੱਚਿਆਂ ਦਾ ਪੱਖ ਕਰਵਾਵੇ ਤੇ ਈਮਾਨਦਾਰ ਅਫ਼ਸਰਾਂ ਦੀ ਵੱਢੇ।" ਮੋਹਣੇ ਤੋਂ ਆਖਣੋਂ ਨਾ ਰਹਿ ਹੋਇਆ।

"ਇਹ ਕੌਣ ਏਂ?" ਵਜ਼ੀਰ ਨੂੰ ਇਉਂ ਲੱਗਾ; ਜਿਵੇਂ ਕਿਸੇ ਭਰੇ ਦਰਬਾਰ ਵਿਚ ਉਸਦੇ ਥੱਪੜ ਕੱਢ ਮਾਰਿਆ ਹੋਵੇ।

"ਪੰਜਾਬ ਦਾ ਖਾੜਕੂ ਜੱਟ ਮੋਹਣਾ ਆਂ।" ਜੱਟ ਨੇ ਬਿਨਾਂ ਕਿਸੇ ਝਿਜਕ ਦੇ ਠਾਹ ਜਵਾਬ ਦੇ ਮਾਰਿਆ।

"ਕੁਲਬੀਰ ਮੋਹਣੇ ਦੇ ਪੁੱਠਾ ਫਾਨਾ ਲਾਉਣ ਨਾਲ ਹੱਥਾਂ ਉਤੇ ਦੰਦੀਆਂ ਵੱਢਣ ਲਗ ਪਿਆ। ਉਹ ਏਧਰੋਂ ਹਾਲੇ ਛੁੱਟਿਆ ਨਹੀਂ ਸੀ, ਮੋਹਣੇ ਨਾਲ ਦੋ ਹੱਥ ਕਰਨ ਦੀਆਂ ਵਿਉਂਤਾਂ ਲਾਉਣ ਲੱਗਾ। ਉਸ ਰਾਤ ਵਿੱਚ ਪਰਨੇ ਭਜਾਉਣ ਦਾ ਵੀ ਮੋਹਣੇ ਉਤੇ ਗੁੱਸਾ ਬਾਕੀ ਸੀ।

ਵਜ਼ੀਰ ਨੇ ਮੋਹਣੇ ਦੀ ਗੱਲ ਅਣਗੌਲੀ ਕਰ ਕੇ ਐਸ. ਡੀ. ਓ. ਨੂੰ ਮਨਾਉਣ ਦੀ ਟੋਨ ਵਿਚ ਆਖਿਆ।

"ਤੂੰ ਸਾਡੇ ਵਿਸ਼ਵਾਸ ਤੇ ਸਮਝੌਤਾ ਕਰ ਲੈ। ਮੁੰਡਾ ਤੇਰੇ ਘਰ ਆ ਕੇ ਮੁਆਫ਼ੀ ਮੰਗਦਾ ਏ।"

"ਨਹੀਂ ਜਨਾਬ, ਮੈਂ ਨੌਕਰੀ ਹੀ ਨਹੀਂ ਕਰਨੀ; ਇਸ ਦੇਸ ਹੀ ਨਹੀਂ ਰਹਿਣਾ।" ਏਨੀ ਕਹਿ ਕੇ ਐਸ. ਡੀ. ਓ. ਸਭਾ ਵਿਚੋਂ ਉਠ ਕੇ ਤੁਰ ਗਿਆ।

ਵਜ਼ੀਰ ਨੂੰ ਗੁੱਸਾ ਆ ਗਿਆ। ਉਸ ਅਸਤੀਫ਼ਾ ਐਸ. ਈ. ਸਾਹਬ ਨੂੰ ਫੜਾ ਦਿਤਾ।

"ਮਾੜੀ ਕਿਸਮਤ! ਜੇ ਕਰ ਨਾ ਮੰਨੇ; ਮਨਜ਼ੂਰ ਕਰ ਲੈਣਾ।" ਏਨੀ ਕਹਿ ਕੇ ਉਹ ਉਠ ਖਲੋਤਾ। ਵਜ਼ੀਰ ਨੇ ਮਨ ਵਿਚ ਆਖਿਆ, "ਤੇਰੀ ਖ਼ਾਤਰ ਹੁਣ ਮਨਿਸਟਰੀ ਕਿਥੋਂ ਤੁੜਵਾ ਲਈਏ।

ਐਸ. ਡੀ. ਓ. ਤੇ ਮੋਹਣੇ ਤੋਂ ਬਿਨਾਂ ਉਹ ਸਾਰੇ ਲੱਖਾ ਸਿੰਘ ਦੀ ਤਿਆਰ ਕਰਵਾਈ ਚਾਹ ਪਾਰਟੀ ਉੱਤੇ ਜਾ ਵੱਜੇ। ਮੱਛੀ ਦੇ ਪਕੌੜੇ ਖਾਂਦੇ ਅਫਸਰ ਕਹਿ ਰਹੇ ਸਨ, "ਐਸ ਡੀ. ਓ. ਅਸਲੋਂ ਬੇਵਕੂਫ ਹੈ।"

## 23

## ਰੋਮਨ ਗੁਲਾਮਾਂ ਉੱਤੇ ਭੁਖੇ ਸ਼ੇਰ ਛਡਦੇ ਸਨ।

ਗੁਰੂ ਸੈਂਟਰ ਵਿਚ ਗੁਰਜੀਤ ਨੂੰ ਪਹਿਲੇ ਸਵਾਲ ਥਾਣੇ ਵਾਲੇ ਹੀ ਪੁੱਛੇ ਗਏ। ਸੈਂਟਰ ਦੇ ਮਾਹਰ ਮਾਸਟਰਾਂ ਸਮਝਿਆਂ, ਮੁੰਡਾ ਕਰੜੀ ਮਿਹਨਤ ਕਰਵਾਏਗਾ। ਉਨ੍ਹਾਂ ਸਰੀਰ ਨੂੰ ਸਖਤ ਸਜ਼ਾਵਾਂ ਦੇਣ ਦੀ ਥਾਂ ਰੂਹ ਨੂੰ ਤੰਗ ਕਰਨ ਵਾਲੀਆਂ ਬਾਰੇ ਵਧੇਰੇ ਧਿਆਨ ਦਿੱਤਾ। ਸੈਂਟਰ ਸਕੂਲ ਵਾਲੇ ਬੰਦੇ ਦੇ ਸੂਖਮ ਸਕੂਲ ਨੂੰ ਟੋਹ ਕੇ ਹੀ ਅਲਫ਼ ਬੇ ਸ਼ੁਰੂ ਕਰਦੇ ਸਨ। ਉਨ੍ਹਾਂ ਅਨੀਂਦਰਾਂ ਪਹਿਲੇ ਸਬਕ ਵਜੋਂ ਆਉਣ ਸਾਰ ਸ਼ੁਰੂ ਕਰ ਦਿੱਤਾ ਸੀ। ਮਾਸਟਰਾਂ ਦੇ ਮੋੜ ਘੋੜ ਕੇ ਲਿਆਂਦੇ ਸਵਾਲਾਂ ਦਾ ਉਸ ਕੋਲ ਇਕੋ ਜਵਾਬ ਸੀ।

"ਮੈਂ ਤਾਂ ਨਕਸਲਵਾੜੀਆ ਹਾਂ। ਅਸਾਂ ਲੋਕਾਂ ਲਈ ਇਨਕਲਾਬ ਲਿਆਉਣਾ ਏਂ।"

ਦੂਜੇ ਦਿਨ ਮਾਸਟਰਾਂ ਉਸ ਦੇ ਕੱਛਾ ਪਜਾਮਾ ਲੁਹਾ ਕੇ ਗੱਗੀਆਂ ਪਾਸ਼ਾ ਵਾਲੀ ਸਲਵਾਰ ਪੁਆ ਦਿੱਤੀ। ਸਲਵਾਰ ਦੇ ਪੌਂਚੇ ਬੰਗਾਲੀ ਸੇਬਿਆਂ ਨਾਲ ਉਨ੍ਹਾਂ ਗਿੱਟਿਆਂ ਕੋਲੋਂ ਬੰਨ੍ਹ ਸੁੱਟੇ ਅਤੇ ਦੋਵੇਂ ਹੱਥ ਕੰਧ ਦੇ ਕਿੱਲਿਆਂ ਨਾਲ ਕੱਸ ਦਿੱਤੇ। ਮਾਹਰ ਮਾਸਟਰਾਂ ਸਲਵਾਰ ਦੀਆਂ ਦੋਹਾਂ ਲੱਤਾਂ ਵਿਚ ਰਖੇ ਹੋਏ ਦਸ, ਦਸ ਚੂਹੇ ਛੱਡ ਕੇ ਨਾਲਾ ਕਸ ਦਿੱਤਾ। ਪਿੰਜਰਿਆਂ ਦੇ ਬੰਦ ਚੂਹਿਆਂ ਖੁਲ੍ਹੀ ਸਲਵਾਰ ਵਿਚ ਪਹਿਲੋਂ ਪੁੱਠੀਆਂ ਸਿੱਧੀਆਂ ਛਾਲਾਂ ਮਾਰੀਆਂ ਤੇ ਮੁੜ ਨਕਸਲੀਏ ਸਿੱਖ ਭਾਈ ਨੂੰ ਦੰਦੀਆਂ ਨਾਲ ਖਾਣਾ ਸ਼ੁਰੂ ਕਰ ਦਿੱਤਾ। ਦੁਸ਼ਮਣਾਂ ਸਰੀਰ ਅਤੇ ਰੂਹ ਉਤੇ ਦੋਹਰਾ ਹਮਲਾ ਚਾੜ੍ਹ ਦਿਤਾ ਸੀ। ਜਦੋਂ ਕਿਸੇ ਮੁਲਜ਼ਮ ਉੱਤੇ ਚੂਹੇ ਛੱਡਣੇ ਹੁੰਦੇ ਹਨ, ਇਕ ਦਿਨ ਪਹਿਲਾਂ ਉਨ੍ਹਾਂ ਦਾ ਰਾਸ਼ਨ ਬੰਦ ਕਰ ਦਿੱਤਾ ਜਾਂਦਾ ਸੀ। ਭੁੱਖੇ ਚੂਹੇ ਪੋਲੀਸ ਮਾਸਟਰਾਂ ਨੂੰ ਵਧੇਰੇ ਵਫ਼ਾਦਾਰ ਸਾਬਤ ਹੁੰਦੇ

ਸਨ। ਉਹ ਗੁਰਜੀਤ ਦੇ ਬੁਰਕਾਂ ਲਾ ਲਾ ਦੰਦੀਆਂ ਵੱਢਣ ਲੱਗੇ। ਪੀੜ ਰੂਹ ਤੇ ਸਰੀਰ ਨੂੰ ਵੱਟਣੇ ਚਾੜ੍ਹਨ ਲੱਗੀ। ਰੂਹ ਭਾਵੇਂ ਸਰੀਰ ਦਾ ਹਿਸਾ ਨਹੀਂ, ਪਰ ਠੇਸ ਅਨੁਭਵ ਬਿਨਾਂ ਉਹ ਕੱਲੀਕਾਰੀ ਵੀ ਕੁਝ ਨਹੀਂ। ਉਸ ਲੱਤਾਂ ਦੇ ਪਛੰਡੇ ਮਾਰਨ ਦੀ ਕਸਰ ਨਾ ਛੱਡੀ; ਪਰ ਰਾਤ ਦੇ ਭੁੱਖੇ ਚੂਹਿਆਂ ਉਸ ਦੇ ਲਹੂ ਨੂੰ ਥਾਂ ਥਾਂ ਤੋਂ ਪੀਣਾ ਸ਼ੁਰੂ ਕੀਤਾ ਹੋਇਆ ਸੀ। ਮਨੁੱਖ ਲਗਾਤਾਰ ਚਲ ਰਹੀ ਆਰੀ ਦੇ ਦਰਦ ਤੋਂ ਕਿੰਨਾ ਕੁ ਚਿਰ ਕਸੀਸ ਵੱਟ ਸਕਦਾ ਹੈ। ਮੁੰਡਾ ਸਰੀਰ ਦੇ ਸਾਰੇ ਸੈੱਲ ਕਟਵਾ ਕੇ ਵੀ ਰੂਹ ਸਾਬਤੀ ਰਖਣੀ ਚਾਹੁੰਦਾ ਸੀ, ਉਸ ਨੂੰ ਜਾਪਿਆ, ਮੈਂ ਮੱਲੋਜੋਰੀ ਆਪੇ ਨੂੰ ਬਹੁਤਾ ਸਮਾਂ ਕਰੜਿਆਂ ਨਹੀਂ ਰਖ ਸਕਾਂਗਾ। ਉਸ ਝਟ ਮਦਦ ਲਈ ਭਾਈ ਮਨੀ ਸਿੰਘ ਨੂੰ ਆਵਾਜ਼ ਮਾਰ ਲਈ; ਬੰਦ ਬੰਦ ਕਟਵਾਇਣਾ ਰੂਹ ਨੂੰ ਖਾਧੇ ਜਾਣ ਨਾਲੋਂ ਸੁਖਾਲਾ ਨਹੀਂ ? ਰੂਹ ਤਾਂ ਕੱਚਾ ਨਹੁੰ ਲੱਥੇ ਤੋਂ ਵੀ ਚੀਕ ਉਠਦੀ ਹੈ। ਮਤੀ ਦਾਸ ਦਾ ਆਰਾ, ਭਾਈ ਦਿਆਲੇ ਦੀ ਦੇਗ ਤੇ ਸ਼ੇਰ ਬਬਰ ਤਾਰੂ ਸਿੰਘ ਦੀ ਖੋਪਰੀ ਲਾਹੁਣ ਵਾਲੀ ਖੁੰਢੀ ਰੰਬੀ ਇਨ੍ਹਾਂ ਮਾਸਟਰਾਂ ਦੀ ਕਿਸੇ ਕੁਤਵਾਲੀ ਜ਼ਰੂਰ ਸਾਂਭੀ ਪਈ ਹੋਵੇਗੀ। ਕਹਿੰਦੇ ਉਹ ਜ਼ਮਾਨਾ ਤਾਂ ਜੰਗਲੀ ਸੀ। ਪਰ ਹੁਣ ਸਾਇੰਸ ਦੀ ਗੋਰੀ ਸਭਿਅਤਾ ਦਾ ਮਨੁੱਖ ਜੰਗਲੀ ਬੁੱਚੜ ਨਹੀਂ ਹੋ ਗਿਆ ? ਗੁਰਜੀਤ ਕੰਧ ਦੇ ਕਿੱਲਿਆਂ ਨਾਲ ਨਰੜਿਆ ਤੇ ਲੱਤਾਂ ਤੋਂ ਬੁਰੀ ਤਰ੍ਹਾਂ ਖਾਧਾ ਜਾ ਰਿਹਾ ਸੋਚਦਾ ਸੀ : ਆਦਮ ਦਾ ਜਾਇਆ ਕਿੰਨਾ ਨਿਰਦਈ ਹੋ ਗਿਆ ਏ ? ਆਪਣੇ ਜਿਉਂਦੇ ਜਾਗਦੇ ਭਰਾ ਨੂੰ ਜਾਨਵਰਾਂ ਤੋਂ ਖੁਆਂਦਾ ਸੀਅ ਨਹੀਂ ਕਰਦਾ। ਰੋਮਨ ਸਰਦਾਰ ਗ਼ੁਲਾਮਾਂ ਨੂੰ ਭੁੱਖੇ ਸ਼ੇਰਾਂ ਤੋਂ ਤੁੜਵਾ ਤੁੜਵਾ ਤਮਾਸ਼ਾ ਵੇਖਿਆ ਕਰਦੇ ਸਨ। ਲੋਧੀ ਖ਼ਾਨਦਾਨ ਦੇ ਰਾਜੇ ਆਪਣੇ ਵਿਰੋਧੀ ਮਨੁੱਖਾਂ ਉੱਤੇ ਬਿੱਛੂ ਛੱਡਿਆ ਕਰਦੇ ਸਨ। ਕਲ੍ਹ ਦੀ ਤੇ ਅੱਜ ਦੀ ਤਾਰੀਖ ਵਿਚ ਭਲਾ ਕਿੰਨਾ ਕੁ ਫ਼ਰਕ ਪਿਆ ਏ ? ਆਂਹਦੇ ਕਾਰਲ ਮਾਰਕਸ ਨੇ ਮਿਹਨਤੀ ਦੁਨੀਆਂ ਨੂੰ ਨਵਾਂ ਸਿਧਾਂਤ ਦਿਤਾ ਏ। ਉਸ ਸਿਧਾਂਤ ਦੀ ਛਾਵੇਂ ਕਿਸੇ ਲੈਨਿਨ ਨੇ ਰੂਸ ਵਿਚ ਇਨਕਲਾਬ ਕਰ ਕੇ ਜੱਦੀ ਮਾਲਕੀ ਵਾਲੀ ਜ਼ਾਰਸ਼ਾਹੀ ਨੂੰ ਉਲਟ ਦਿਤਾ ਹੈ। ਰੂਸ ਦੀ ਰੀਸ ਵਿਚ ਸੱਤਰ ਕਰੋੜ ਦਾ ਚੀਨ ਦਾਤੀ ਹਥੌੜਿਆਂ ਨਾਲ ਲੈਸ ਲੱਕ ਬੰਨ੍ਹ ਖਲੋਤਾ ਏ। ਗੁਰਜੀਤ ਸਿਆਂ, ਦੁਨੀਆਂ ਦੀ ਤਾਰੀਖ਼ ਵਿਚ ਮਨੁੱਖ ਨੇ ਸੱਚੀਂ ਮਚੀਂ ਐਨਾ ਕੁਝ ਕਰ ਲਿਆ ਹੈ ? ਪਰ ਹਿੰਦੁਸਤਾਨੀ ਮਨੁੱਖ ਦੇ ਤਸੀਹੇ ਮੇਰੇ ਰੂਹ ਦੀਆਂ ਬੁਰਕੀਆਂ ਕਿਉਂ ਨੋਚ ਰਹੇ ਐ ? ਮੈਂ ਤਾਂ ਇਨ੍ਹਾਂ ਦਾ ਭਰਾ ਹਾਂ, ਸਾਥੀ। ਆਖ਼ਰ ਮਨੁੱਖ ਇਹ ਜ਼ੁਲਮ, ਇਹ ਕਹਿਰ ਕਿਉਂ ਕਮਾਉਂਦਾ ਏ ? ਮਨੁੱਖ ਸੱਚੀ ਭੁੱਖਾ ਏ। ਜੇ ਉਹ ਭੁੱਖਾ ਨਾ ਹੋਵੇ, ਆਪਣੇ ਸਕੇ ਭਰਾ ਦਾ ਕਦੇ ਗਾਟਾ ਨਾ ਲਾਹੇ। ਇਹ ਸਾਰਾ ਤਸ਼ੱਦਦ ਸਦੀਆਂ ਤੋਂ ਕਾਮੇ ਮਨੁੱਖ ਉਤੇ ਹੀ ਕਿਉਂ ਵਾਪਰਦਾ ਏ ? ਕਾਮਾ ਮਨੁੱਖ, ਵਿਹਲੜ ਨੂੰ ਕਮਾ ਕੇ ਕਿਉਂ ਖੁਆਵੇ ? ਉਹਦੀ ਸਰਦਾਰੀ ਹੇਠਾਂ ਗ਼ੁਲਾਮ ਕਿਉਂ ਰਹੇ। ਸ਼ੈਤਾਨ ਨੇ ਕਾਮੇ ਮਨੁੱਖ ਨੂੰ ਕਾਮੇ ਮਨੁੱਖ ਦਾ ਵੈਰੀ, ਕਾਤਲ ਤੇ ਸਰੀਕ ਬਣਾ ਕੇ ਰੱਖ ਦਿਤਾ ਏ। ਪਰ ਮਨੁੱਖ ਤਾਂ ਭਰਾ, ਸਾਥੀ, ਦੋਸਤ ਤੇ ਪ੍ਰੇਮੀ ਤੋਂ ਬਿਨਾਂ ਕਝ ਵੀ ਨਹੀਂ। ਮਨੁੱਖ ਦੀ ਲੁੱਟ ਦਾ ਸਿਲਸਿਲਾ ਅਨਾਦੀ ਨਹੀਂ, ਧਰਮ ਗ੍ਰੰਥ ਨੰਗਾ ਚਿੱਟਾ ਝੂਠ ਬੋਲਦੇ ਹਨ। ਅਸਲ ਵਿਚ ਜੰਗਲ ਦੇ ਮਾਰੂ ਜਾਨਵਰਾਂ ਤੋਂ ਬਚਾਅ ਅਤੇ ਸ਼ਿਕਾਰ ਮਾਰਨ ਵਾਸਤੇ ਬਣਾਏ ਹਥਿਆਰ ਤਕੜੇ ਮਨੁੱਖ ਨੇ ਮਾੜੇ ਉਤੇ ਵਰਤਣੇ ਸ਼ੁਰੂ ਕਰ ਦਿਤੇ। ਨਹੀਂ ਮਨੁੱਖ ਤਕੜਾਂ ਹੀ ਹਥਿਆਰਾਂ ਨਾਲ ਹੋਇਆ ਏ। ਜੇ ਇਹ ਹਥਿਆਰ ਸਾਡੇ ਕਾਮਿਆਂ ਦੇ ਹੱਥ ਆ ਜਾਣ, ਅਸੀਂ ਵਿਹਲੜਾਂ ਨੂੰ ਕੰਮ ਕਰਨਾ ਸਿਖਾ ਦੇਈਏ। ਸਾਰਾ ਰੌਲਾ ਹੀ ਵਿਹਲੜਾਂ ਨੂੰ ਕਰ ਕੇ ਖੁਆਣ ਦਾ ਏ। ਕਾਮੇ ਭਾਈ ਤੋਂ ਤਾਂ ਆਪਣਾ ਬੋਝ ਨਹੀਂ ਚੁੱਕਿਆ ਜਾ ਰਿਹਾ, ਵਿਹਲੜ ਢਿੱਡਲਾਂ ਦਾ ਕੁਆਂਟਲ ਭਾਰ ਧੋਣ ਉਤੇ ਕਿਵੇਂ ਸਹਾਰੇ ? ਹਥਿਆਰ ਚੁਕ ਕੇ ਇਨਕਲਾਬ ਲਿਆਉਣ ਵਾਲੀ ਲਾਈਨ ਤਾਂ ਸਾਡੀ ਠੀਕ ਐ, ਪਰ ਲੋਕਾਂ ਨੂੰ ਕੌਣ ਸਮਝਾਵੇ ? ਲੋਕ ਇਹ ਕਿਉਂ ਨਹੀਂ ਸਮਝਦੇ, ਵਿਹਲੜਾਂ ਦੀ ਖ਼ਾਤਰ ਸਰਕਾਰ ਸਾਨੂੰ

ਅਣਮਨੁੱਖੀ ਤਸੀਹੇ ਦੇ ਰਹੀ ਹੈ ? ਲੋਕਾਂ ਨੂੰ ਸਮਝਾਉਣਾ ਵੀ ਸਾਨੂੰ ਹੀ ਪਵੇਗਾ। ਸਿਧਾਂਤਕਾਰਾਂ ਦਾ ਵਿੰਗ ਸਾਨੂੰ ਨਵਾਂ ਖੜਾ ਕਰਨਾ ਚਾਹੀਦਾ ਹੈ।

ਚੂਹਿਆਂ ਦੀਆਂ ਲਗਾਤਾਰ ਦੰਦੀਆਂ ਨੇ ਗੁਰਜੀਤ ਦੀਆਂ ਲੱਤਾਂ ਸੋਂਦੀਆਂ ਕਰ ਦਿਤੀਆਂ। ਜਦੋਂ ਉਹਦਾ ਧਿਆਨ ਅੰਦਰਲੀ ਲਗਨ ਤੋਂ ਉਖੜਦਾ, ਤਾੜੇ ਦੀ ਰੂੰ ਵਾਂਗ ਰੂਹ ਦੀ ਪੀੜ ਵਿਚੋਂ ਘੁੰਬੇ ਉੱਡ ਉੱਡ ਜਾਂਦੇ। ਉਸ ਕਮਜ਼ੋਰਾਂ ਵਾਂਗ ਹਾਲ ਦੁਹਾਈ ਨਾ ਪਾਈ ਤੇ ਮਨ ਦੇ ਕਰੜੇ ਜ਼ਬਤ ਨਾਲ ਹਰ ਦੰਦੀ ਦੀ ਪੀੜ ਸਹਿੰਦਾ ਰਿਹਾ। ਸਾਰੀਆਂ ਚੀਕਾਂ ਦਾ ਸੰਘ ਉਸ ਮਜ਼ਬੂਤੀ ਨਾਲ ਘੁਟਿਆ ਹੋਇਆ ਸੀ। ਉਹਦੀ ਰੂਹ ਨੇ ਧਾਹਾਂ ਜ਼ਰੂਰ ਮਾਰੀਆਂ; ਪਰ ਚਿਹਰੇ ਦੀ ਮੁਸਕਾਣ ਮਾਸਟਰਾਂ ਨੂੰ ਹਾਲੇ ਬਹਾਦਰ ਸੂਰਮਾ ਦਰਸਾ ਰਹੀ ਸੀ। ਸ਼ਾਮੀ ਜਦੋਂ ਉਸ ਦੀ ਸਲਵਾਰ ਖੋਲ੍ਹੀ, ਲੱਤਾਂ ਦਾ ਕੋਈ ਥਾਂ ਨੀਲੇ ਕਾਲੇ ਡੰਗਾਂ ਤੋਂ ਨਹੀਂ ਬਚਿਆ ਸੀ।

ਅਗਲੇ ਦਿਨ ਗੁਰਜੀਤ ਦੀ ਕੋਠੜੀ ਵਿਚ ਪੁਲੀਸ ਵਾਲਿਆਂ ਕਾਲਾ ਨਾਗ ਛੱਡ ਦਿਤਾ। ਉਹ ਚੀਕ ਪੈਣ ਵਾਲਾ ਹੀ ਸੀ ਕਿ ਉਸ ਨੂੰ ਨਾਭੇ ਦਾ ਬੀੜ ਯਾਦ ਆ ਗਿਆ; ਜਿਸ ਵਿਚ ਪੁਲੀਸ ਨੇ ਜੱਥਿਆਂ ਉਤੇ ਜ਼ਹਿਰੀ ਸੱਪ ਛੱਡ ਦਿਤੇ ਸਨ। ਪਹਿਲਾਂ ਉਸ ਦਾ ਖਿਆਲ ਸੀ, ਖੁੱਡਾਂ ਵਾਲੀ ਕੋਠੜੀ ਵਿਚ ਚੂਹੇ ਖਾਣਾ ਨਾਗ ਆ ਵੜਿਆ ਹੈ। ਪਰ ਇਹ ਤਾਂ ਆਦਮ ਖਾਣਾ ਸੀ। ਸਾਹਮਣੇ ਫਣ ਚੁੱਕੀ ਖਲੋਤਾ ਕਾਲਾ ਨਾਗ ਬਾਰ ਬਾਰ ਦੋਸਾਂਗ ਜੀਭ ਕੱਢ ਰਿਹਾ ਸੀ। ਉਹਦਾ ਫਣ ਵਾਲਾ ਮੂਹਰਲਾ ਹਿੱਸਾ ਅੱਧਾ ਲਾਲ ਭਾਹ ਮਾਰਦਾ ਸੀ। ਜਿਉਂ ਹੀ ਸੱਪ ਹਮਲਾ ਕਰਨ ਲਈ ਗੁਰਜੀਤ ਵਲ ਵਧਿਆ ਉਸ ਛੜੱਪਾ ਮਾਰ ਕੇ ਗਾਰਡਰ ਦੀਆਂ ਕੰਨੀਆਂ ਫੜ ਲਈਆਂ। ਗਾਰਡਰ ਨਾਲ ਉਹ ਕਿੰਨਾ ਕੁ ਚਿਰ ਲਮਕ ਸਕਦਾ ਸੀ; ਇਹ ਉਸ ਦੇ ਸਾਹਸ ਉਤੇ ਨਿਰਭਰ ਕਰਦਾ ਸੀ। ਲਗਾਤਾਰ ਮਾਰਾਂ ਅਤੇ ਉਨੀਂਦਰਿਆਂ ਨਾਲ ਉਸ ਦੀ ਸ਼ਕਤੀ ਕੁਲਾੜੀ ਵਿਚੋਂ ਦੀ ਨਿਕਲੇ ਗੰਨੇ ਵਾਂਗ ਨੁੱਚੜ ਚੁੱਕੀ ਸੀ। ਉਸ ਪੈਰਾਂ ਹੇਠਾਂ ਮੂੰਹ ਅੱਡੀ ਖਲੋਤੀ ਮੌਤ ਨੂੰ ਤੱਕਿਆ। ਸ਼ੈਤਾਨ ਕਾਲ ਕੋਠੜੀ ਵਿਚ ਉਹਦਾ ਸਿਦਕ ਪਰਤਿਉਣ ਆ ਗਿਆ ਸੀ। ਆਦਮੀ ਨੂੰ ਬਦੀ ਅੱਗੇ ਹਥਿਆਰ ਨਹੀਂ ਸੁੱਟਣੇ ਚਾਹੀਦੇ। ਪਰ ਇਹ ਬਾਹਰ ਵੀ ਨਹੀਂ ਜਾ ਰਿਹਾ। ਖਬਰੇ ਇਸ ਨੂੰ ਵੀ ਚਾਲਮਾਂ ਭੁੱਖਾ ਰਖਿਆ ਹੋਵੇ ? ਇਹਨੂੰ ਕਿਵੇਂ ਕਾਬੂ ਕਰਾਂ ? ਉਸ ਇਕ ਹੱਥ ਨਾਲ ਪਜਾਮੇ ਦਾ ਨਾਲਾ ਖੋਲ੍ਹਣਾ ਸ਼ੁਰੂ ਕਰ ਦਿਤਾ। ਖੱਬੇ ਹੱਥ ਦੀਆਂ ਉਂਗਲਾਂ ਗਾਰਡਰਾਂ ਨਾਲ ਕੰਬ ਗਈਆਂ। ਉਹ ਇਕ ਵਾਰੀ ਹੀ ਸਾਰਾ ਲਰਜ਼ਾ ਖਾ ਗਿਆ। ਉਸ ਦੂਜੇ ਹੱਥ ਦੇ ਭਾਰ ਲਮਕਦਿਆਂ ਪਜਾਮੇ ਦੀ ਇਕ ਲੱਤ ਲਾਹ ਲਈ। ਉਹ ਇਹ ਵੀ ਨਹੀਂ ਚਾਹੁੰਦਾ ਸੀ, ਪਜਾਮਾ ਦੋਹਾਂ ਲੱਤਾਂ ਵਿਚੋਂ ਖਿਸਕ ਕੇ ਸੱਪ ਉਤੇ ਜਾ ਪਵੇ। ਉਸ ਵਾਰੀ ਵਾਰੀ ਹੱਥ ਬਦਲਿਆਂ ਪਜਾਮਾ ਲਾ ਲਿਆ। ਪਜਾਮੇ ਨੂੰ ਉਸ ਔਖੀ ਵੇਲੇ ਆਪਣੇ ਬਚਾਅ ਵਾਸਤੇ ਡਾਂਗ ਜਿੰਨਾ ਆਸਰਾ ਸਮਝਿਆ। ਇਕ ਹੱਥ ਦੇ ਭਾਰ ਲਮਕਦਿਆਂ ਪਜਾਮੇ ਦੀ ਇਕ ਲੱਤ ਉਤੇ ਸੱਪ ਦੇ ਡੰਗ ਮਰਵਾਣੇ ਸ਼ੁਰੂ ਕਰ ਦਿਤੇ। ਸੱਪ ਫੋਕੇ ਡੰਗ ਮਾਰ ਮਾਰ ਹਾਲੋਂ ਬੇਹਾਲ ਹੋ ਗਿਆ। ਥੋੜੇ ਸਮੇਂ ਪਿਛੋਂ ਨਾਗ ਇਕ ਪਾਸੇ ਨੂੰ ਖਿਸਕ ਗਿਆ। ਗੁਰਜੀਤ ਨੇ ਝਟ ਗਾਰਡਰ ਛੱਡ ਦਿਤਾ ਅਤੇ ਕੋਠੜੀ ਦੇ ਇਕ ਖੂੰਜੇ ਹੋ ਕੇ ਖਲੋ ਗਿਆ। ਸੱਪ ਅਤੇ ਆਦਮ ਦੀਆਂ ਨਜ਼ਰਾਂ ਗੱਤਕੇਬਾਜ਼ਾਂ ਵਾਂਗ ਝਪਟਾ ਮਾਰਨਾ ਲਈ ਇਕ ਦੂਜੇ ਉਤੇ ਲੱਗੀਆਂ ਹੋਈਆਂ ਸਨ। ਦੋਵੇਂ ਵਸਾਹ ਖਾਣ ਲਈ ਤਿਆਰ ਨਹੀਂ ਸਨ। ਗੁਰਜੀਤ ਸਾਹ ਰੋਕੀ ਇਕੋ ਕਦਮ ਅੱਗੇ ਵਧ ਆਇਆ। ਉਸ ਪਜਾਮਾ ਲਹਿਰਾ ਕੇ ਸੱਪ ਨੂੰ ਭੁਲੇਖਾ ਦਿਤਾ। ਸੱਪ ਨੇ ਉਲਰ ਕੇ ਉਸੇ ਪਾਸੇ ਕਪੜੇ ਉਤੇ ਡੰਗ ਮਾਰਿਆ। ਮੁੰਡਾ ਮੌਕਾ ਤਾੜ ਹੀ ਰਿਹਾ ਸੀ। ਉਸ ਪਜਾਮੇ ਦੇ

ਲੜ ਨਾਲ ਕਾਲੇ ਨਾਗ ਨੂੰ ਸਿਰੀ ਤੋਂ ਫੜ ਲਿਆ। ਸੱਪ ਨੇ ਬਾਂਹ ਨੂੰ ਲਪੇਟਾ ਮਾਰਨ ਦੀ ਚੁਸਤੀ ਕੀਤੀ; ਪਰ ਗੁਰਜੀਤ ਨੇ ਵਲ ਪਾਉਣ ਤੋਂ ਪਹਿਲੋਂ ਪੂਛ ਵੀ ਕਾਬੂ ਕਰ ਲਈ।

"ਬੱਚੂ ਹੁਣ ਦੱਸ। ਹੁਣ ਤਾਂ ਸੀਰਮੇ ਪੀ ਕੇ ਛੱਡੂੰਗਾ।" ਗੁਰਜੀਤ ਇਕ ਦਮ ਭਵਕਾਰ ਪਿਆ। ਉਸ ਸੱਜੇ ਹੱਥ ਦੇ ਅੰਗੂਠੇ ਨਾਲ ਨਾਗ ਦੀ ਸੰਘੀ ਘੁਟ ਦਿਤੀ। ਸੱਪ ਦਾ ਮੂੰਹ ਅੱਡੇ ਜਾਣ ਤੇ ਉਸ ਨੂੰ ਪਤਾ ਲੱਗਾ, ਸੱਪ ਦੇ ਸਾਰੇ ਦੰਦ ਕੱਢੇ ਹੋਏ ਹਨ। ਉਸ ਅੰਗੂਠਾ ਹੋਰ ਜ਼ੋਰ ਨਾਲ ਦਬ ਦਿਤਾ। ਜਾਨ ਤੋੜਦਾ ਕੂਲਾ ਸੱਪ ਗੁਰਜੀਤ ਦੀਆਂ ਬਾਹਾਂ ਵਿਚ ਵਟਣੇ ਖਾ ਰਿਹਾ ਸੀ। ਦੋ ਤਿੰਨ ਮਿੰਟ, ਪਿਛੋਂ ਕਾਲਾ ਨਾਗ ਸਣ ਦੀ ਸੜੀ ਰੱਸੀ ਵਾਂਗ ਸਾਗ-ਵਾਟ ਹੋ ਗਿਆ! ਗੁਰਜੀਤ ਮਰੇ ਸੱਪ ਨੂੰ ਵੀ ਡਰਦਾ ਹੱਥੋਂ ਨਹੀਂ ਛਡਦਾ ਸੀ।

ਉਹਦੀ ਲਲਕਾਰ ਸੁਣ ਕੇ ਸਿਪਾਹੀਆਂ ਕੋਠੜੀ ਦਾ ਬਾਰ ਖੋਲ੍ਹ ਦਿਤਾ। ਸਾਹੋ ਸਾਹ ਹੋਏ ਗੁਰਜੀਤ ਨੇ ਮਰਿਆ ਸੱਪ ਸਿਪਾਹੀ ਦੀ ਹਿੱਕ ਨਾਲ ਵਗਾਹ ਮਾਰਿਆ। ਸਿਪਾਹੀ ਨੇ ਪੈਰ ਤੋਂ ਹੀ ਚੀਕਦਿਆਂ ਛਾਲ ਮਾਰੀ। ਸੱਪ ਪੰਕਚਰ ਹੋਈ ਟਿਊਬ ਵਾਂਗ ਸਿਪਾਹੀ ਦੇ ਪੈਰਾਂ ਵਿਚ ਡਿਗਪਿਆ ਉਹ ਦਫ਼ਤਰ ਨੂੰ ਨੱਠ ਗਿਆ। ਨਕਸਲੀਆ ਵੈਰੀ ਨੂੰ ਮਾਰ ਕੇ ਅਕੜੇਵਾਂ ਫੜ ਗਿਆ। ਆਂਹਦੇ ਜਿਹੜਾ ਗੁਲਾਮ ਭੁੱਖੇ ਸ਼ੇਰ ਨੂੰ ਲੜ ਕੇ ਮਾਰ ਦਿੰਦਾ ਸੀ, ਰੋਮਨ ਉਸ ਨੂੰ ਬਹਾਦਰ ਵਜੋਂ ਆਜ਼ਾਦ ਕਰ ਦੇਂਦੇ ਸਨ। ਪਰ ਇਨ੍ਹਾਂ ਖੁੱਚੜਾਂ ਦਾ ਪਤਾਂ ਨਹੀਂ ਹਾਲੇ ਕਿਹੋ ਜਿਹੀਆਂ ਬਲਾਵਾਂ ਪਾਲ ਰਖੀਆਂ ਏਂ। ਗੁਰਜੀਤ ਸੋਚ ਰਿਹਾ ਸੀ, ਕੋਈ ਕੁੰਭੀ ਨਰਕ ਇਸ ਨਾਲੋਂ ਦੁਖਦਾਈ ਨਹੀਂ ਹੋਣਾ। ਗੁਰੂ ਦੀ ਨਗਰੀ ਵਿਚ ਚਲਦਾ ਇਹ ਨਰਕ ਵੀ ਸਾਨੂੰ ਹੀ ਬੰਦ ਕਰਨਾ ਪੈਣਾ ਏਂ। ਫ਼ਰਾਂਸ ਦੇ ਇਨਕਲਾਬੀਆਂ ਗੁੱਸੇ ਅਤੇ ਰੋਹ ਜੋਸ਼ ਵਿਚ ਦੇਸ਼ ਭਗਤਾਂ ਨੂੰ ਗਿਲੋਟੀਨ ਦੇਣ ਵਾਲੀ ਥਾਂ ਅਤੇ ਬੈਸਤਲ ਜੇਲ ਢਾਹ ਸੁੱਟੀਆਂ ਸਨ। ਪਰ ਅਸੀਂ ਇਸ ਗੁਰੂ ਸੈਂਟਰ ਨੂੰ ਮਲੀਆਮੇਟ ਨਹੀਂ ਕਰਾਂਗੇ। ਲੋਕ ਮੀਰ ਮੰਨੂੰ ਦੇ ਭੋਰਿਆਂ ਵਾਂਗ ਵੇਖਣਗੇ, ਏਥੇ ਨਵੇਂ ਤਸੀਹੇ ਕਿਵੇਂ ਈਜਾਦ ਕੀਤੇ ਜਾਂਦੇ ਸਨ।

ਸਿਪਾਹੀ ਗੁਰਜੀਤ ਨੂੰ ਇਨਸਪੈਕਟਰ ਦੇ ਪੇਸ਼ ਕਰਨ ਵਾਸਤੇ ਲਈ ਜਾ ਰਹੇ ਸਨ; ਜਦੋਂ ਇਕ ਆਵਾਜ਼ ਨੇ ਸਾਰਿਆਂ ਨੂੰ ਹੈਰਾਨ ਕਰ ਦਿਤਾ।

"ਗੁਰਜੀਤ! ਤੂੰ ਏਥੇ?" ਜਿਵੇਂ ਉਹ ਆਖਣਾ ਚਾਹੁੰਦਾ ਸੀ, "ਇਹ ਸੈਂਟਰ ਤਾਂ ਸਮੱਗਲਰਾਂ ਤੇ ਬਦਮਾਸ਼ਾਂ ਵਾਸਤੇ ਹੈ, ਸਿਆਸੀ ਵਰਕਰਾਂ ਦਾ ਏਥੇ ਕੀ ਕੰਮ?"

"ਕਿਉਂ, ਹੁਣ ਦੱਸ ਕੁੱਤੀ ਦਿਆ ਪੁੱਤਾ?"

"ਜੇ ਮੈਂ ਕੁੱਤੀ ਦਾ ਪੁੱਤ ਆਂ, ਤਾਂ ਸ਼ਕਲ ਤੇਰੀ ਵੀ ਮੇਰੇ ਵਰਗੀ ਈ ਐ।" ਗੁਰਜੀਤ ਮੋੜ ਦੇਣੋਂ ਨਾ ਰੁਕਿਆ।

ਮੁੰਡੇ ਨੇ ਭਉਂ ਕੇ ਵੇਖਿਆ, ਉਹਦੇ ਗਵਾਂਢੀ ਪਿੰਡੋਂ ਅਫ਼ੀਮ ਦੇ ਦੋ ਸਮੱਗਲਰ ਸੈਂਟਰ ਲਿਆਂਦੇ ਗਏ ਸਨ। ਸਿਪਾਹੀਆਂ ਝਟ ਉਨ੍ਹਾਂ ਦੋਹਾਂ ਨੂੰ ਪਾਸੇ ਕਰ ਲਿਆ। ਇਨਸਪੈਕਟਰ ਨੇ ਗੁਰਜੀਤ ਦਾ ਨਾਂ, ਥਾਂ ਤੇ ਹੋਰ ਮੋਟੀ ਮੋਟੀ ਵਾਕਫ਼ੀਅਤ ਸਮੱਗਲਰਾਂ ਤੋਂ ਲੈ ਲਈ। ਇਸ ਨਾਂ ਦਾ ਵਾਰੰਟਡ ਤੇ ਇਨਾਮੀ ਬੰਦਾ ਉਨ੍ਹਾਂ ਨੂੰ ਮੁਖਬੈਨ ਸਿੰਘ ਦੇ ਕਤਲ ਵਿਚ ਚਾਹੀਦਾ ਸੀ। ਸੈਂਟਰ ਵਾਲਿਆਂ ਦੀ ਭੁਲ ਬਣ ਗਈ; ਉਨ੍ਹਾਂ ਸਮੱਗਲਰਾਂ ਰਾਹੀਂ ਲਈ ਵਾਕਫ਼ੀਅਤ ਦੇ ਅਧਾਰ ਉਤੇ ਗੁਰਜੀਤ ਨੂੰ ਵਾਪਸ ਕਰ ਦਿਤਾ। ਜਾਗੀਰਦਾਰ ਮੁਖਬੈਨ ਸਿੰਘ ਦਾ ਪਹਿਲਾ ਮਫ਼ਰੂਰ ਕਾਤਲ ਪੋਲੀਸ ਦੇ ਕਾਬੂ ਆ ਗਿਆ ਸੀ। ਹਾਲੇ ਤਕ ਉਨ੍ਹਾਂ ਗੁਰਜੀਤ ਦੀ ਗ੍ਰਿਫ਼ਤਾਰੀ ਕਿਤੇ ਸ਼ੋਅ ਨਹੀਂ ਕੀਤੀ ਸੀ।

ਆਏ ਗੁਰਜੀਤ ਉਤੇ ਸਤਵੰਤ ਨੇ ਪਹਿਲੀ ਚੋਟ ਮਾਰੀ :

"ਕਿਉਂ ਬੀ. ਏ, ਕਰ ਆਇਆ ? ਅਸੀਂ ਤਾਂ ਰੱਬ ਨੂੰ ਚਾਰ ਘੜੀਆਂ ਸੁਕਣੇ ਪਾ ਸਕਦੇ ਆਂ ।

ਮੁੰਡਾ ਸਿਪਾਹੀ ਦੀ ਬੜ੍ਹ ਉਤੇ ਕੇਵਲ ਮੁਸਕਾ ਪਿਆ । ਹੁਣ ਬੋਲਣਾ ਫ਼ਜ਼ੂਲ ਸੀ । ਇਹ ਤਾਂ ਗੁਰਜੀਤ ਜਾਣਦਾ ਸੀ, ਕਿਵੇਂ ਨਾਂ ਨੰਗਾ ਹੋਇਆ ਏ । ਉਸ ਦੇ ਬਾਪੂ ਨੂੰ ਬੁਲਾ ਕੇ ਤਸੱਲੀ ਕੀਤੀ ਗਈ । ਮੈਜਿਸਟਰੇਟ ਤੋਂ ਗੁਰਜੀਤ ਦਾ ਪੰਦਰਾਂ ਦਿਨਾਂ ਦਾ ਰੀਮਾਂਡ ਲੈ ਲਿਆ । ਸਤਿਬੀਰ ਤੇ ਉਹਦੇ ਬਾਪ ਨੂੰ ਥ਼ਾਣੇ ਬੁਲਾਇਆ ਗਿਆ । ਬਾਪ ਨੇ ਗੁਰਜੀਤ ਤੇ ਉਸ ਦੇ ਸਾਥੀਆਂ ਨੂੰ ਵੇਖਿਆ ਹੀ ਨਹੀਂ ਸੀ । ਉਸ ਸਾਫ਼ ਕਹਿ ਦਿਤਾ :

"ਮਾਪਿਓ ! ਮਾਰੋ ਚਾਹੇ ਛਡੋ, ਮੈਂ ਤਾਂ ਇਨ੍ਹਾਂ ਨੂੰ ਵੇਖਿਆ ਵੀ ਨਹੀਂ ।"

ਸਵਰਨ ਸਿੰਘ ਨਾਮੇ ਨੂੰ ਲਾਲੀਆਂ ਰਾੜ ਕੇ ਕੇ ਪੈ ਗਿਆ :

"ਚੌਰਿਆ ! ਆਖ, ਇਹ ਗੁਰਜੀਤ ਐ ਤੇ ਏਹੋ ਸਾਡੇ ਘਰੋਂ ਰੋਟੀ ਖਾ ਕੇ ਗਿਆ ਸੀ ।" ਥਾਣੇਦਾਰ ਨੇ ਡੰਡਾ ਨਾਮੇ ਦੇ ਜਬਾੜਿਆਂ ਵਿਚ ਦੇ ਦਿਤਾ ।

"ਜਨਾਬ ਝੂਠ ਕਿਵੇਂ ਬੋਲਾਂ; ਮੈਂ ਤਾਂ ਵਿਚਾਰੇ ਦੀ ਸ਼ਕਲ ਵੀ ਨਹੀਂ ਦੇਖੀ ।" ਨਾਮਾ ਉਸ ਦਿਨ ਮੂੰਹ-ਅੰਨ੍ਹੇਰੇ ਹੀ ਹਲ ਜੋੜ ਕੇ ਚਲਿਆ ਗਿਆ ਸੀ । ਸਤਿਬੀਰ ਨੂੰ ਥਾਣੇਦਾਰ ਦੇ ਚੋਰਾ ਆਖਣ ਉਤੇ ਗੁੱਸਾ ਆ ਗਿਆ । ਉਹਦੇ ਕਿਲ੍ਹਾ ਪਾਸ ਕਰ ਲੈਣ ਪਿਛੋਂ ਪੀਤੂ ਨੇ ਉਸ ਨਾਲ ਪੱਕੀ ਗੰਢ ਲਈ ਸੀ ਤੇ ਇਨਕਲਾਬੀ ਸਾਹਿਤ ਪੜ੍ਹਾਉਣਾ ਸ਼ੁਰੂ ਕਰ ਦਿਤਾ ਸੀ । ਕਿਲ੍ਹੇ ਦੀਆਂ ਮਾਰਾਂ ਕਾਰਨ ਉਸ ਦੇ ਹੱਡਾਂ ਵਿਚੋਂ ਸੇਕ ਤੇ ਚੀਸਾਂ ਬਲ ਬਲ ਉਠਦੀਆਂ ਸਨ ।

"ਤੂੰ ਓਏ ਸਤਿਬੀਰ ਦਿਆ ਲਗਦਿਆ, ਦਸ : ਇਹ ਓਹੀ ਬੰਦਾ ਏ, ਜਿਸ ਨੂੰ ਤੂੰ ਰਾਹ ਪਿਆਈ ਸੀ ?" ਥਾਣੇਦਾਰ ਬੈਂਤ ਘੁਮਾਈ ਜਾ ਰਿਹਾ ਸੀ ।

ਸਤਿਬੀਰ ਨੇ ਥਾਣੇਦਾਰ ਵਲ ਪਿਠ ਕਰਦਿਆਂ ਗੁਰਜੀਤ ਨੂੰ ਅੱਖ ਮਾਰ ਦਿਤੀ ।

"ਜਨਾਬ ਮੈਂ ਚੰਗੀ ਤਰ੍ਹਾਂ ਪਛਾਣਦਾ ਹਾਂ, ਇਹ ਉਹ ਬੰਦਾ ਨਹੀਂ । ਊਂ ਏਨੀ ਕੁ ਉਮਰ ਦਾ ਬੰਦਾ ਉਨ੍ਹਾਂ ਵਿਚ ਜ਼ਰੂਰ ਸੀ ।" ਸਤਿਬੀਰ ਗੁਰਜੀਤ ਨੂੰ ਜਾਣਦਾ ਬੁਝਦਾ ਨਮੁੱਕਰ ਹੋ ਗਿਆ ।

"ਹਰਾਮੀਆਂ ! ਇਹਦੇ ਘਰ ਦੇ ਆਖਦੇ ਐ, ਇਹ ਗੁਰਜੀਤ ਐ; ਤੂੰ ਸਾਲਿਆ ਸਾਨੂੰ ਪੁਠੇ ਰਾਹ ਪਾਉਨਾ ਏਂ । ਓਏ ਸਤਵੰਤ, ਇਹਦਾ ਬੜਕੌਂਕ ਬਣਾਓ ? ਇਹਦੀ ਹੋਸ਼ ਟਿਕਾਣੇ ਆਵੇ ।" ਸਵਰਨ ਸਿੰਘ ਨੇ ਮੁੰਡੇ ਦੇ ਲਗਾਤਾਰ ਇਕੋ ਥਾਂ ਦੋ ਤਿੰਨ ਬੈਂਤਾਂ ਧਰ ਦਿਤੀਆਂ । "ਪੁੱਤਰਾ ! ਅਦਾਲਤ ਵਿਚ ਇਹ ਕਹਿਣਾ ਪਊ, ਇਹ ਉਹੀ ਗੁਰਜੀਤ ਐ, ਜਿਸ ਨੂੰ ਮੈਂ ਰਾਹ ਰੋਟੀ ਖੁਆਈ ਸੀ । ਨਹੀਂ, ਤੂੰ ਵੀ ਚਲ ਗੁਰੂ ਕੇ ਸੈਂਟਰ ।"

"ਮੈਂ ਸਰਦਾਰ ਜੀ ਇਸ ਬੰਦੇ ਨੂੰ ਪਹਿਲੀ ਵਾਰ ਵੇਖਿਆ ਏ ।" ਸਤਿਬੀਰ ਆਪਣੀ ਜ਼ਿਦ ਉਤੇ ਅੜ ਗਿਆ ।

"ਪੁੱਤਰਾ ਵੇਖਿਆ ਭਾਵੇਂ ਪਹਿਲੀ ਵਾਰ ਈ ਏ, ਪਰ ਅਸਾਂ ਤੇਰੇ ਕੋਲੋਂ ਅਗਵਾਹੀ ਜ਼ਰੂਰ ਦਵਾਉਣੀ ਏਂ ।"

ਨਾਮਾ ਹੱਥ ਜੋੜ ਕੇ ਖਲੋ ਗਿਆ :

"ਤੁਸਾਂ ਜਨਾਬ ਸਾਨੂੰ ਨਕਸਲਵਾੜੀਆਂ ਕੋਲੋਂ ਮਰਵਾਉਣਾ ਏਂ ? ਤੁਸੀਂ ਹੀ ਮਾਰ ਸੁੱਟੋ ।"

"ਓਏ ਅਸੀਂ ਕਾਹਦੇ ਵਾਸਤੇ ਬੈਠੇ ਆਂ ।"

"ਤੁਸੀਂ ਖੇਤ ਬੰਨੇ ਸਾਡੇ ਨਾਲ ਕਿਥੇ ਫਿਰੋਗੇ। ਜਨਾਬ ਰਾਖੀ ਕੀਤਿਆਂ ਕਦੇ ਝਰਾਅ ਹੋਏ ਐ। ਸਾਡੇ ਉਤੇ ਮਿਹਰ ਕਰੋ। ਕਬੀਲਦਾਰ ਆਂ, ਕਾਰੀ ਆਦਮੀ ਆਂ।" ਨਾਮੇ ਨੇ ਬਹੁਤ ਹੀ ਆਜਜ਼ੀ ਨਾਲ ਅਰਜ਼ ਕਰਦਿਆਂ ਥਾਣੇਦਾਰ ਦੇ ਪੈਰ ਫੜ ਲਏ।

"ਸਾਲਿਆ, ਤੁਹਾਡੇ ਉਤੇ ਮਿਹਰ ਕਰ ਕੇ ਅਸੀਂ ਆਪਣਾ ਚਲਾਣ ਕਿਵੇਂ ਪੂਰਾ ਕਰਾਂਗੇ।" ਥਾਣੇਦਾਰ ਨੇ ਬੂਟ ਵਾਲੀ ਲੱਤ ਨਾਮੇ ਦੇ ਜੜ ਦਿਤੀ।

ਨਾਮਾ ਪਿੱਠ ਪਰਨੇ ਪਿਛਾਂਹ ਡਿੱਗ ਪਿਆ। ਸਤਿਬੀਰ ਦਾ ਲਹੂ ਉਬਾਲੇ ਖਾਣ ਲੱਗ ਪਿਆ। ਉਹ ਹਾਲੇ ਤੱਕ ਬੈਂਤਾਂ ਵੱਜਣ ਵਾਲੀ ਥਾਂ ਘੁਟੀ ਖਲੋਤਾ ਸੀ। ਕੋਲ ਖਲੋਤੇ ਗੁਰਜੀਤ ਨੇ ਆਪਣੇ ਮਨ ਵਿਚ ਬੜੀ ਗਿਲਾਨੀ ਮੰਨੀ : ਲੋਕ ਸਾਡੀ ਖ਼ਾਤਰ ਕੁੱਟਾਂ, ਮਾਰਾਂ ਤੇ ਬੇਇੱਜ਼ਤੀਆਂ ਕਰਵਾ ਰਹੇ ਐ। ਉਹ ਜਾਣਦਾ ਬੁਝਦਾ ਮਚਲਾ ਤਾਂ ਹੋਇਆ ਹੀ ਸੀ। ਉਸ ਇਕ ਵਾਰ ਹੀ ਭੜਕ ਕੇ ਥਾਣੇਦਾਰ ਨੂੰ ਆਖਿਆ :

"ਇਨ੍ਹਾਂ ਪਤੰਦਰਾਂ ਨੂੰ ਕਿਉਂ ਮਾਰਦਾ ਏਂ। ਮੁਖਬੈਨ ਦਾ ਕਤਲ ਮੈਂ ਕੀਤਾ ਸੀ। ਇਹ ਤਾਂ ਜਾਣਦੇ ਵੀ ਨਹੀਂ, ਮੈਂ ਕੌਣ ਆਂ। ਮੈਨੂੰ ਕਰ ਜਿਹੜਾ ਕੁਝ ਕਰਨਾ ਏਂ।"

ਥਾਣੇਦਾਰ 'ਪਤੰਦਰਾਂ' ਵਾਲੀ ਗਾਲ੍ਹ ਵਿਚੇ ਪੀ ਗਿਆ। ਉਸ ਨੂੰ ਪਤਾ ਸੀ, ਸਖਤੀ ਤੇ ਤੁਸੱਦਦ ਗੁਰਜੀਤ ਨੂੰ ਝੁਕਾ ਨਹੀਂ ਸਕਦੇ। ਉਸ ਆਪਣਾ ਭਲੱਥਾ ਮਾਰਿਆ :

"ਜੇ ਤੂੰ ਇਕਬਾਲ ਕਰ ਲਵੇਂ, ਇਨ੍ਹਾਂ ਨੂੰ ਜ਼ਰੂਰ ਮਾਰਨਾ ਏਂ।"

"ਇਕਬਾਲ ਹੋਰ ਕਿਵੇਂ ਹੁੰਦਾ ਏ; ਜਦੋਂ ਮੈਂ ਆਖੀ ਜਾ ਰਿਹਾ ਆਂ, ਮੁਖਬੈਨ ਨੂੰ ਮੈਂ ਗੋਲੀ ਮਾਰੀ ਏ।" ਉਸ ਨਿਧੜਕ ਆਪਣੇ ਬੋਲ ਦੋਹਰਾ ਦਿਤੇ।

"ਮੈਜਿਸਟਰੇਟ ਦੇ ਏਹੋ ਬਿਆਨ ਦੇਵੇਂਗਾ ?"

ਗੁਰਜੀਤ ਨੇ ਸਤਿਬੀਰ ਤੇ ਨਾਮੇ ਵਲ ਇਕ ਪਲ ਵੇਖਿਆ ਤੇ ਮੁੜ ਨਿਝਿਜਕ ਕਹਿ ਦਿਤਾ :

"ਹਾਂਅ, ਦੇਵਾਂਗਾ ਪਰ ਇਨ੍ਹਾਂ ਭਲੇ ਲੋਕਾਂ ਨੂੰ ਹੁਣੇ ਛਡ ਦੇ।"

ਥਾਣੇਦਾਰ ਨੂੰ ਗੁਰਜੀਤ ਦੇ ਆਖੇ ਦਾ ਸੋਲਾਂ ਆਨੇ ਯਕੀਨ ਆ ਗਿਆ। ਜਦੋਂ ਉਹ ਨਹੀਂ ਮੰਨਿਆ ਸੀ, ਸਤਾਰਾਂ ਦਿਨ ਲਗਾਤਾਰ ਕਸ਼ਟ ਸਹਿੰਦਾ ਰਿਹਾ। ਪਰ ਜੇ ਇਕਬਾਲ ਕਰਨ ਤੇ ਆਇਆ ਤਾਂ ਆਪ ਹੀ ਜਜ਼ਬਾਤੀ ਹੋ ਗਿਆ। ਬਾਪ ਨਾਲ ਪਿੰਡ ਨੂੰ ਜਾਂਦਾ ਸਤਿਬੀਰ ਸੋਚ ਰਿਹਾ ਸੀ : ਇਹ ਕਿਹੋ ਜਿਹੇ ਸਿਰੜੀ ਲੋਕ ਐ, ਕਿਸੇ ਦੀ ਬਲਾ ਆਪਣੇ ਸਿਰ ਲੈ ਲੈਂਦੇ ਐ। ਉਸ ਨੂੰ ਪੀਤੂ ਦੇ ਬੋਲ ਯਾਦ ਆ ਰਹੇ ਸਨ। "ਅਸਾਂ ਲੋਕਾਂ ਨੂੰ ਉਪਦੇਸ਼ ਵੀ ਆਪਣੀ ਕਰਨੀ ਨਾਲ ਦੇਣਾ ਹੈ। ਅਸੀਂ ਜ਼ੁਲਮ ਦੇ ਪਹਾੜ ਨਾਲ ਮੁੜ ਮੁੜ ਟਕਰਾਵਾਂਗੇ। ਇਸ ਪਹਾੜ ਨੇ ਕਹੀਆਂ ਤੇ ਕੁਹਾੜੀਆਂ ਬਿਨਾਂ ਨਹੀਂ ਵੱਢਿਆ ਜਾਣਾ। ਸਾਡੀਆਂ ਟੱਕਰਾਂ ਤੇ ਕੁਰਬਾਨੀਆਂ ਇਕ ਡੰਡੀ ਜ਼ਰੂਰ ਸੰਧ ਜਾਣਗੀਆਂ। ਫਿਰ ਲੋਕੀਂ ਆਪੂੰ ਪਹਿਆ ਬਣਾ ਲੈਣਗੇ। ਲੋਕਾਂ ਦੇ ਸ਼ਕਤੀਸ਼ਾਲੀ ਹੱਥਾਂ ਨੂੰ ਜ਼ੁਲਮ ਦੇ ਪਹਾੜ ਦੀ ਡਲੀ ਡਲੀ ਵੀ ਨਹੀਂ ਆਉਣੀ। ਟੱਕਰਾਂ ਵਰਗੀ ਤਪੱਸਿਆ ਕੋਈ ਨਹੀਂ, ਲੋਕਾਂ ਵਰਗੀ ਮਹਾਨਤਾ ਤੇ ਹਥਿਆਰ ਵਰਗੀ ਭਗੌਤੀ। ਮਨੁੱਖ ਲਈ ਗੁਲਾਮੀ ਤੋਂ ਛੁਟਕਾਰੇ ਦਾ ਆਖ਼ਰੀ ਰਾਹ ਬਗ਼ਾਵਤ ਹੈ, ਬਸ ਬਗ਼ਾਵਤ।" ਘਰ ਜਾ ਕੇ ਵੀ ਸਤਿਬੀਰ ਆਪਣੀ ਤਰ੍ਹਾਂ ਦੀ ਬੇਕਰਾਰੀ ਵਿਚ ਤੜਪਦਾ ਰਿਹਾ।

ਸਵਰਨ ਸਿੰਘ ਨੇ ਸਰਕਾਰੀ ਵਕੀਲ ਦੀ ਸਲਾਹ ਨਾਲ ਇਨਕਲਾਬੀ ਬਿਆਨ ਦੇ ਅਧਾਰ ਉਤੇ ਚਲਾਨ ਪੇਸ਼ ਕਰ ਦਿਤਾ। ਉਹ ਪਹਿਲੀ ਪੇਸ਼ੀ ਵਿਚ ਹੀ ਇਕਬਾਲ ਕਰਵਾਇਆ ਚਾਹੁੰਦਾ ਸੀ। ਕਿਉਂ ਕਿ ਫਿਰ ਗੁਰਜੀਤ ਨੇ ਜੁਡੀਸ਼ਲ ਹਵਾਲਾਤ ਚਲੇ ਜਾਣਾ ਸੀ। ਗੁਰਜੀਤ ਦੇ ਰਿਸ਼ਤੇਦਾਰ

ਪ੍ਰੋ: ਸੰਤੋਖ ਨੇ ਪਹਿਲਾਂ ਹੀ ਇਕ ਚੰਗਾ ਵਕੀਲ ਕਰ ਲਿਆ। ਉਨ੍ਹਾਂ ਨੂੰ ਖੁੜਕ ਗਈ ਸੀ ਕਿ ਪੋਲੀਸ ਜ਼ਬਰਦਸਤੀ ਇਕਬਾਲ ਕਰਵਾ ਰਹੀ ਹੈ। ਵਕੀਲ ਨੇ ਗੁਰਜੀਤ ਦੇ ਵਾਰਸਾਂ ਵਲੋਂ ਮੈਜਿਸਟਰੇਟ ਦੇ ਇਕ ਦਰ੍ਹਖਾਸਤ ਪੇਸ਼ ਕਰ ਦਿਤੀ ਕਿ ਪੋਲੀਸ ਤਸ਼ੱਦਦ ਦੇ ਜ਼ੋਰ ਮੁਲਜ਼ਮ ਪਾਸੋਂ ਕਤਲ ਦਾ ਇਕਬਾਲ ਕਰਵਾ ਰਹੀ ਹੈ; ਸਾਨੂੰ ਗੁਰਜੀਤ ਨਾਲ ਮਿਲਣ ਦਾ ਮੌਕਾ ਦਿਤਾ ਜਾਵੇ, ਪਰ ਸਰਕਾਰੀ ਵਕੀਲ ਮੁਲਜ਼ਮ ਦੇ ਬਿਆਨ ਲੈਣ ਵਾਸਤੇ ਅੜ ਗਿਆ। ਮੈਜਿਸਟਰੇਟ ਨੇ ਬਿਆਨ ਲੈਣ ਦਾ ਇਸ਼ਾਰਾ ਦੇ ਦਿਤਾ।

"ਕਿਉਂ ਬਈ ਗੁਰਜੀਤ; ਤੂੰ ਬਿਆਨ ਦੇਣਾ ਚਾਹੁੰਦਾ ਏਂ ?" ਮੈਜਿਸਟਰੇਟ ਨੇ ਸੱਚਾ ਹੋਣ ਲਈ ਪੁਛਿਆ।

"ਹਾਂ ਜਨਾਬ !" ਗੁਰਜੀਤ ਨੇ ਤਸੱਲੀ ਨਾਲ ਹਾਮੀ ਭਰ ਦਿਤੀ। ਸੋਖੀ ਅਤੇ ਉਸ ਦਾ ਵਕੀਲ ਅਸਲੋਂ ਘਬਰਾ ਗਏ।

"ਹਾਂ ਬੋਲ, ਵਾਹਿਗੁਰੂ ਨੂੰ ਜਾਣ ਕੇ ਸੱਚ ਸੱਚ ਕਹੇਂਗਾ ?"

"ਮੇਰਾ ਕਿਸੇ ਵਾਹਿਗੁਰੂ ਵਿਚ ਯਕੀਨ ਨਹੀਂ।"

"ਕਾਨੂੰਨ ਦੇ ਸਤਿਕਾਰ ਵਿਚ ?"

"ਇਸ ਰਾਜ ਦਾ ਕਾਨੂੰਨ ਤਾਂ ਮੈਂ ਬਦਲਣਾ ਚਾਹੁੰਦਾ ਆਂ; ਜਿਹੜਾ ਮਿਹਨਤ ਲੁੱਟਣ ਦੀ ਖੁਲ੍ਹੀ ਛੁੱਟੀ ਦੇਂਦਾ ਏ।"

"ਤੂੰ ਕੀਹਦੀ ਸੌਂਹ ਖਾਏਂਗਾ ?" ਮੈਜਿਸਟਰੇਟ ਨੇ ਚੋਪੜਿਆ ਗੰਜਾ ਸਿਰ ਖੁਰਕਿਆ।

'ਜਨਾਬ ਮੈਂ ਇਨਕਲਾਬ ਦੀ ਖ਼ਾਤਰ ਸੱਚ ਆਖਾਂਗਾ।"

"ਇਉਂ ਤਾਂ ਕੰਮ ਨਹੀਂ ਚਲਣਾ। ਮੈਜਿਸਟਰੇਟ ਚੰਗੀਆਂ ਭਲੀਆਂ ਅੱਖਾਂ ਵਿਚੋਂ ਟੀਰ ਲਿਸ਼ਕਾ ਗਿਆ।

"ਲੋਕਾਂ ਦੀ ਖ਼ਾਤਰ, ਮਨੁੱਖਤਾ ਲਈ ਸੱਚ ਬੋਲਾਂਗਾ।

"ਚਲ ਠੀਕ ਐ।' ਸਰਕਾਰੀ ਵਕੀਲ ਦੇ ਇਸ਼ਾਰੇ ਉਤੇ ਜੱਜ ਮੰਨ ਗਿਆ।

"ਹਾਂ ਬਈ ਗੁਰਜੀਤ ! ਆਹ ਪਸਤੌਲ ਤੇਰਾ ਐ ?" ਸਰਕਾਰੀ ਵਕੀਲ ਨੇ ਪਹਿਲੀ ਪੁੱਛ ਕੀਤੀ ਅਤੇ ਸਿਪਾਹੀ ਦੇ ਪੇਸ਼ ਕੀਤੇ ਪਸਤੌਲ ਵਲ ਇਸ਼ਾਰਾ ਦਿਤਾ।

"ਨਹੀਂ ਜਨਾਬ ਇਹ ਪਸਤੌਲ ਸ਼ਿੰਦੇ ਸਮੱਗਲਰ ਦਾ ਏ, ਜਿਸ ਤੋਂ ਥਾਣੇਦਾਰ ਸਵਰਨ ਸਿੰਘ ਪੰਜ ਸੌ ਮਹੀਨਾ ਲੈਂਦਾ ਏ।"

"ਗੁਰਜੀਤ ਦੇ ਏਨੀ ਆਖਣ ਨਾਲ ਹੀ ਅਦਾਲਤ ਦੇ ਕਮਰੇ ਵਿਚ ਹੈਰਾਨੀ ਦਾ ਬੰਬ ਫਟ ਗਿਆ। ਮੈਜਿਸਟਰੇਟ ਸਮੇਤ ਸਾਰੇ ਇਕ ਦੂਜੇ ਨੂੰ ਪੁੱਛ ਰਹੇ ਸਨ, ਇਹ ਕੀ ? ਸੋਖੀ ਦੇ ਵਕੀਲ ਨੂੰ ਵੀ ਆਸ ਨਹੀਂ ਸੀ, ਇਕ ਨਵੀਂ ਹਕੀਕਤ ਨੰਗੀ ਹੋਵੇਗੀ।

"ਇਹ ਪਸਤੌਲ ਤੂੰ ਆਪਣੇ ਘਰ ਦੇ ਕਹੀਰੇ ਵਿਚੋਂ ਲੁਕੋਇਆ ਦਿਤਾ ਏ ?" ਸਰਕਾਰੀ ਵਕੀਲ ਨੇ ਜ਼ੋਰ ਦੇ ਕੇ ਆਖਿਆ।

"ਵਕੀਲ ਸਾਹਬ ! ਮੈਂ ਲੋਕਾਂ ਦੀ ਸੌਂਹ ਖਾਧੀ ਐ, ਝੂਠ ਨਹੀਂ ਬੋਲ ਸਕਦਾ।"

ਸਵਰਨ ਸਿੰਘ ਨੂੰ ਅਦਾਲਤ ਵਿਚ ਤਰੇਲੀਆਂ ਆ ਰਹੀਆਂ ਸਨ। ਹੁਣ ਉਹੋ ਚਲਾਣ ਵਾਪਸ ਨਹੀਂ ਮੰਗ ਸਕਦਾ ਸੀ ਅਤੇ ਰੀਮਾਂਡ ਲੈਣ ਦਾ ਤਾਂ ਸਵਾਲ ਈ ਮੁਕ ਚੁੱਕਾ ਸੀ। ਉਸ ਜਾਣ ਲਿਆ, ਐਸ. ਪੀ. ਦੇ ਪੇਸ਼ੀ ਜ਼ਰੂਰ ਹੋਵੇਗੀ।

"ਹੱਛਾ ਤਾਂ ਉਹ ਪਸਤੌਲ ਤੋਂ ਪੁਲੀਸ ਨੂੰ ਨਹੀਂ ਦਿਤਾ, ਜਿਸ ਨਾਲ ਸਰਦਾਰ ਮੁਖਚੈਨ ਸਿੰਘ ਨੂੰ ਗੋਲੀ ਮਾਰੀ ਸੀ ?" ਸਰਕਾਰੀ ਵਕੀਲ ਗੁਰਜੀਤ ਨੂੰ ਆਪਣੇ ਪਿਛੇ ਲਾਇਆ ਚਾਹੁੰਦਾ ਸੀ।

ਸੰਤੋਖ ਦੇ ਵਕੀਲ ਨੇ ਹੱਥ ਚੁਕ ਕੇ ਮੈਜਿਸਟਰੇਟ ਦਾ ਧਿਆਨ ਆਪਣੀ ਵਲ ਮੋੜਿਆ।

"ਸਰ, ਮੇਰਾ ਵਿਰੋਧੀ ਮੁਲਜ਼ਮ ਨੂੰ ਵਰਗਲਾ ਰਿਹਾ ਏ।"

"ਨਹੀਂ, ਤੁਸੀਂ ਚੁੱਪ ਰਹੋ। ਮੁਲਜ਼ਮ ਨੂੰ ਸੱਚ ਆਖਣ ਦੇਵੋ।" ਮੈਜਿਸਟਰੇਟ ਨੇ ਇਕ ਤਰ੍ਹਾਂ ਉਸ ਨੂੰ ਝਾੜ ਦਿਤਾ।

"ਮੈਜਿਸਟਰੇਟ ਸਾਹਬ! ਮੇਰੇ ਕਪੜੇ ਉਤਾਰ ਕੇ ਵੇਖੋ; ਸੱਚ ਤਾਂ ਆਪਣੇ ਆਪ ਮੂੰਹੋਂ ਬੋਲ ਪਏਗਾ।" ਗੁਰਜੀਤ ਨੇ ਹੱਥਕੜੀ ਦੇ ਬਾਵਜੂਦ ਬੁਸ਼ਰਟ ਦੇ ਬਟਨ-ਖੋਲ੍ਹਣੇ ਸ਼ੁਰੂ ਕਰ ਦਿਤੇ। "ਥਾਣੇ ਦੇ ਸਤਾਰਾਂ ਦਿਨਾਂ ਦਾ ਕਸਾਖਾਨਾ ਤੇ ਗੁਰੂ ਕੇ ਸੈਂਟਰ ਦਾ ਬੁੱਚੜਖ਼ਾਨਾ ਤੁਸੀਂ ਏਥੇ ਬੈਠੇ ਹੀ ਦੇਖ ਲਓਗੇ।"

ਸਰਕਾਰੀ ਵਕੀਲ ਨੇ ਕਹਿਰਵਾਨ ਨਜ਼ਰਾਂ ਨਾਲ ਥਾਣੇਦਾਰ ਨੂੰ ਘੂਰਿਆ। ਪਰ ਉਹ ਆਪਣੀ ਨੀਵੀਂ ਵਿਚ ਸੋਚੀ ਜਾ ਰਿਹਾ ਸੀ: ਇਹ ਤਾਂ ਆਪਣੇ ਬਚਨ ਦਾ ਪੱਕਾ ਸੀ; ਸਾਲਾ ਧੋਖਾ ਕਰ ਗਿਆ। ਮੇਰੀ ਸ਼ਾਮਤ ਜ਼ਰੂਰ ਆਵੇਗੀ। ਹੱਛਾਂ, ਪੁੱਤਰਾ ਸਾਡੇ ਹੱਥ ਬਹੁਤ ਲੰਮੇ ਹਨ।

"ਅਦਾਲਤ ਵਿਚ ਤੈਨੂੰ ਕਿਸੇ ਦਾ ਦਬਾ ਨਹੀਂ, ਤੂੰ ਆਜ਼ਾਦ ਏਂ; ਬਿਨਾਂ ਡਰ ਸੱਚ ਆਖ।" ਮੈਜਿਸਟਰੇਟ ਨੂੰ ਗੁਰਜੀਤ ਨਾਲ ਹਮਦਰਦੀ ਜਾਗ ਪਈ। ਉਸ ਨੂੰ ਯਕੀਨ ਆ ਗਿਆ, ਮੁਲਜ਼ਮ ਸੱਚ ਆਖ ਰਿਹਾ ਏ ਤੇ ਪੋਲੀਸ ਦੇ ਚਲਾਨ ਵਿਚਲੀ ਕਹਾਣੀ ਨੱਬੇ ਫ਼ੀ ਸਦੀ ਝੂਠੀ ਹੈ।

"ਜਨਾਬ! ਇਨ੍ਹਾਂ ਮੁੜ ਕੜਕੇ ਵਿਚ ਲੈ ਜਾ ਅੜਾਉਣਾ ਏ', ਤੇ ਗਿਣ ਗਿਣ ਬਦਲੇ ਲੈਣਗੇ।" ਗੁਰਜੀਤ ਨੇ ਆਪਣੇ ਬਿਆਨਾਂ ਨੂੰ ਚੁਸਤੀ ਨਾਲ ਪਾਲਿਸ਼ ਕਰਨਾ ਸ਼ੁਰੂ ਕਰ ਦਿਤਾ। "ਇਨ੍ਹਾਂ ਮਾਰ ਤਾਂ ਮੈਨੂੰ ਦੇਣਾ ਏਂ, ਸੱਚ ਕਿਹੜੇ ਹੌਸਲੇ ਆਖਾਂ।"

"ਅਦਾਲਤ ਤੇਰੀ ਹਿਫ਼ਾਜ਼ਤ ਦੀ ਜ਼ੁੰਮੇਵਾਰੀ ਲੈਂਦੀ ਏ।

"ਹਾਂ ਹਾਂ, ਤੂੰ ਨਿਡਰ ਹੋ ਕੇ ਸੱਚ ਆਖ।" ਸੋਖੀ ਦਾ ਵਕੀਲ ਉਸ ਨੂੰ ਹੌਂਸਲੇ ਦੇ ਗਿਆ।

"ਮੁਖਬੈਨ ਸਿੰਘ ਨੂੰ ਪਹਿਲੀ ਗੋਲੀ ਤੂੰ ਮਾਰੀ ਸੀ?" ਸਰਕਾਰੀ ਵਕੀਲ ਨੇ ਝਟ ਪਟ ਆਪਣਾ ਸਵਾਲ ਦੌਹਰਾਇਆ।

"ਮਹਾਰਾਜ ਜੀ ਤੁਹਾਡੇ ਅੜਿੱਕੇ ਆਇਆ ਹਾਂ।" ਗੁਰਜੀਤ ਨੇ ਹੱਥਕੜੀ ਲਗੇ ਹੱਥ ਜੋੜ ਦਿਤੇ। "ਭਾਵੇਂ ਦੋ ਕਤਲ ਹੋਰ ਸਿਰ ਪਾ ਦਿਓ।"

"ਬਸ ਬਈ!" ਮੈਜਿਸਟਰੇਟ ਮਨੁੱਖੀ ਹਮਦਰਦੀ ਵਿਚ ਆ ਗਿਆ। "ਮੁਲਜ਼ਮ ਇਕਬਾਲ ਕਰਨੋਂ ਇਨਕਾਰੀ ਹੈ। ਚਲਾਨ ਦੀ ਬਾਕੀ ਕਹਾਣੀ ਝੂਠੀ ਹੈ। ਕਤਲ ਦਾ ਮੁਕੱਦਮਾ ਸਮਾਇਤ ਦੇ ਕਾਬਿਲ ਹੀ ਨਹੀਂ। ਮੁਲਜ਼ਮ ਦੀ ਹੱਥਕੜੀ ਖੋਲ੍ਹ ਦਿਓ?"

ਸਰਕਾਰੀ ਵਕੀਲ ਤੇ ਥਾਣੇਦਾਰ ਮੈਜਿਸਟਰੇਟ ਦੇ ਰਵੱਈਏ ਨਾਲ ਹੈਰਾਨ ਹੀ ਰਹਿ ਗਏ। ਸਵਰਨ ਸਿੰਘ ਝੱਟ ਕੋਰਟ ਦੇ ਕਮਰੇ ਵਿਚੋਂ ਬਾਹਰ ਹੋ ਗਿਆ। ਗੁਰਜੀਤ ਦੀ ਹੱਥਕੜੀ ਖੁਲ੍ਹ ਗਈ। ਉਸ ਜੱਜ ਨੂੰ ਬੇਨਤੀ ਕੀਤੀ।

"ਮੈਨੂੰ ਫ਼ੌਰੀ ਪਨਾਹ ਦਿੱਤੀ ਜਾਵੇ। ਪੋਲੀਸ ਨੇ ਮੈਨੂੰ ਮੁੜ ਗਰਿਫ਼ਤਾਰ ਕਰ ਲੈਣਾ ਏਂ ਤੇ ਹੁਣ ਜਿਊਂਦਾ ਨਹੀਂ ਛੱਡਣਾ।"

"ਇਹ ਕਿਵੇਂ ਹੋ ਸਕਦਾ ਏ। ਅਦਾਲਤ ਜਦੋਂ ਬਰੀ ਕਰਦੀ ਏ, ਤੈਨੂੰ ਫੜਨ ਦਾ ਕਾਨੂੰਨ ਈ ਕੋਈ ਨਹੀਂ।" ਮੈਜਿਸਟਰੇਟ ਆਪਣਾ ਕਾਨੂੰਨੀ ਪੋਆਇੰਟ ਲੈ ਬੈਠਾ।

"ਜੱਜ ਸਾਹਬ! ਉਨ੍ਹਾਂ ਮੈਨੂੰ ਫੜ ਜ਼ਰੂਰ ਲੈਣਾ ਏਂ।"

"ਤੈਨੂੰ ਕੋਈ ਨਹੀਂ ਫੜ ਸਕਦਾ।" ਮੈਜਿਸਟਰੇਟ ਨੇ ਗੁਰਜੀਤ ਨੂੰ ਕਾਨੂੰਨ ਵਲੋਂ ਪੂਰਾ ਭਰੋਸਾ ਦਿੱਤਾ।

"ਧੰਨਵਾਦ ਸਰ!" ਏਨੀ ਕਹਿ ਕੇ ਗੁਰਜੀਤ ਬਾਹਰ ਆ ਗਿਆ।

ਥਾਣੇਦਾਰ ਸਵਰਨ ਸਿੰਘ ਪਾਗਲ ਹੋਇਆ ਪਿਆ ਸੀ। ਉਸ ਨੂੰ ਧੁੜਕੂ ਸੀ, ਜੇ ਗੁਰਜੀਤ ਹੱਥੋਂ ਨਿਕਲ ਗਿਆ। ਮੇਰੇ ਵਾਲਾ ਮੱਕੂ ਬੱਝ ਜਾਵੇਗਾ। ਉਹ ਗੁਰਜੀਤ ਦੇ ਵਿਸ਼ਵਾਸ਼ ਵਿਚ ਆ ਕੇ ਮਾਰਿਆ ਗਿਆ ਸੀ। ਜਦੋਂ ਗੁਰਜੀਤ ਦੱਸ ਕੁ ਕਦਮਾਂ ਬਾਹਰ ਆਇਆ; ਮਿੱਥੀ ਵਿਉਂਤ ਅਨੁਸਾਰ ਉਸ ਨੂੰ ਪੁਲੀਸ ਨੇ ਫੜ ਲਿਆ। ਉਹ ਸਿਪਾਹੀਆਂ ਨਾਲ ਹੱਥੋਂ ਪਾਈ ਹੋ ਰਿਹਾ ਸੀ। ਪਰ ਸਿਪਾਹੀਆਂ ਉਸ ਨੂੰ ਕਾਬੂ ਕਰ ਕੇ ਸਦਰ ਥਾਣੇ ਵਲ ਖਿੱਚਣਾ ਸ਼ੁਰੂ ਕਰ ਦਿੱਤਾ। ਗੁਰਜੀਤ ਤਸ਼ੱਦਦ ਦਾ ਭੰਨਿਆ ਮੁਕਾਬਲਾ ਕਰਨ ਜੋਗਾ ਨਹੀਂ ਰਿਹਾ ਸੀ। ਦੂਜੇ ਇਕ ਦੀ ਦਾਰੂ ਦੋ, ਉਹ ਥਾਣੇਦਾਰ ਸਮੇਤ ਤਿੰਨਾਂ ਨੂੰ ਕੁਝ ਨਾ ਕਰ ਸਕਿਆ। ਉਹ ਜ਼ੋਰ ਜ਼ੋਰ ਨਾਲ ਨਾਅਰੇ ਲਾਉਣ ਲੱਗ ਪਿਆ।

"ਨਕਸਲਵਾੜੀ, ਜ਼ਿੰਦਾਬਾਦ! ਇਨਕਲਾਬ; ਜ਼ਿੰਦਾਬਾਦ!"

ਕਚਹਿਰੀ ਦੇ ਵਕੀਲ ਅਤੇ ਸਾਇਲ ਇਕਦਮ ਘਬਰਾ ਗਏ। ਉਹ ਡਰੇ ਹੋਏ ਸੋਚ ਰਹੇ ਸਨ ਕਿਤੇ ਬੰਬ ਹੀ ਨਾ ਚਲ ਜਾਵੇ।

"ਪ੍ਰੋ: ਸੰਤੋਖ ਅਤੇ ਉਹਦਾ ਵਕੀਲ ਮੁੜ ਮੈਜਿਸਟਰੇਟ ਦੇ ਜਾ ਪੇਸ਼ ਹੋਏ।

"ਜਨਾਬ! ਪੁਲੀਸ ਨੇ ਗੁਰਜੀਤ ਨੂੰ ਮੁੜ ਗਰਿਫ਼ਤਾਰ ਕਰ ਲਿਆ ਏ।"

"ਕਿਉਂ? ਉਹ ਕਿਵੇਂ ਫੜ ਸਕਦੇ ਐ?" ਮੈਜਿਸਟਰੇਟ ਹੈਰਾਨੀ ਵਿੱਚ ਬੌਖਲਾ ਗਿਆ। ਉਹ ਕੀ ਕਰੇ? ਕਾਨੂੰਨ ਨੂੰ ਲਾਗੂ ਕਰਵਾਉਣ ਵਾਸਤੇ ਵੀ ਪੁਲੀਸ ਦੀ ਸਹਾਇਤਾ ਚਾਹੀਦੀ ਸੀ।

"ਸਰ, ਤੁਸੀਂ ਬਾਹਰ ਨਿਕਲ ਕੇ ਤਾਂ ਵੇਖੋ; ਕਿਵੇਂ ਪਸ਼ੂਆਂ ਵਾਂਗ ਉਸ ਨੂੰ ਧੂਹੀ ਲਈ ਜਾਂਦੇ ਐ?"

"ਦੇਖੋ ਬਈ, ਦੋਸ਼ ਬਿਨਾਂ ਐਵੇਂ ਫੜ ਲੈਣ ਦਾ ਕੋਈ ਕਾਨੂੰਨ ਨਹੀਂ। ਤੁਸੀਂ ਹਾਈਕੋਰਟ ਰਿੱਟ ਕਰ ਸਕਦੇ ਹੋ।" ਮੈਜਿਸਟਰੇਟ ਨੇ ਸ਼ਰਮਿੰਦਗੀ ਨਾਲ ਕਾਨੂੰਨੀ ਲਾਚਾਰੀ ਜ਼ਾਹਰ ਕਰ ਦਿੱਤੀ।

ਸੰਤੋਖ ਤੇ ਵਕੀਲ ਆਪਣੇ ਉਦਾਸ ਮੂੰਹ ਲੈ ਕੇ ਬਾਹਰ ਆ ਗਏ। ਪੁਲੀਸ ਗੁਰਜੀਤ ਨੂੰ ਲੈ ਜਾ ਚੁਕੀ ਸੀ।

## 24

## ਰਾਜਨੀਤੀ ਵਿਚ ਕੁਝ ਵੀ ਪੁੰਨ, ਪਾਪ ਨਹੀਂ

ਪਾਰਟੀ ਵਿਚੋਂ ਕੱਢੇ ਜਾਣ ਪਿੱਛੋਂ ਧੀਰੋ ਰਾਮ ਨੇ ਆਪਣਾ ਨਵਾਂ ਗਰੁੱਪ ਖੜਾ ਕਰ ਲਿਆ। ਲੋੜ ਜੋਗਰੀ ਸੂਝ, ਚੁਸਤੀ ਅਤੇ ਹਥਿਆਰ ਉਸ ਕੋਲ ਸਨ। ਆਪਣੇ ਜ਼ਾਤੀ ਰਸੂਖ ਅਤੇ ਹੋਰ ਵਸੀਲਿਆਂ ਨਾਲ ਉਸ ਕਈ ਅੱਲ੍ਹੜ ਮੁੰਡਿਆਂ ਨੂੰ ਘਰਾਂ ਤੋਂ ਉਠਾ ਲਿਆ। ਉਹਦਾ ਉਪਦੇਸ਼ ਉਠਦੀ ਜਵਾਨੀ ਨੂੰ ਵਿਹੁ ਵਾਂਗ ਚੜ੍ਹਦਾ ਸੀ।

"ਤੁਸੀਂ ਵੇਖੋਗੇ, ਜਦੋਂ ਮੋਟੇ-ਮੋਟੇ ਛੀਂਬੇ ਸੱਪਾਂ ਨੂੰ ਕੁੱਟਿਆ, ਉਨ੍ਹਾਂ ਪਿੰਡਾਂ ਨੂੰ ਖ਼ਾਲੀ ਕਰਕੇ ਸ਼ਹਿਰਾਂ ਨੂੰ ਵਖ਼ਤ ਜਾ ਪਾਉਣਾ ਏਂ, ਜਿਵੇਂ ਇਕ ਮੁਲਕ ਦੇ ਭਜਾਏ ਸ਼ਰਨਾਰਥੀ ਦੂਜੇ ਮੁਲਕ ਲਈ ਸਿਰਦਰਦੀ ਬਣ ਜਾਂਦੇ ਹਨ। ਪਿੰਡਾਂ ਵਿਚੋਂ ਤੁਹਾਡਾ ਰਾਜ ਸ਼ੁਰੂ ਹੋਵੇਗਾ। ਪੁਲੀਸ ਤਾਂ ਸ਼ਹਿਰਾਂ ਨੂੰ

ਮਸੀਂ ਸਾਂਭ ਸਕੇਗੀ। ਤੁਸੀਂ ਵੇਖੋਗੇ ਕਾਮਰੇਡ, ਤੁਹਾਡੀ ਲਾਲ ਫ਼ੌਜ ਦਾ ਲਾਂਗ ਮਾਰਚ ਕਿੰਨੀ ਸ਼ਾਨ ਨਾਲ ਅੱਗੇ ਵੱਧਦਾ ਹੈ ? ਗੁਰੂ ਗੋਬਿੰਦ ਸਿੰਘ ਦੇ ਅਣਖੀਲਿਓ ! ਜ਼ਰਾ ਮੁੱਛਾਂ ਨੂੰ ਤਾਅ ਦਿਓ : ਲਾਲ ਕਿਲ੍ਹਾ ਤਾਂ ਕਦੋਂ ਦਾ ਲਾਲ ਝੰਡੇ ਨੂੰ ਹੋਕਰੇ ਮਾਰ ਰਿਹਾ ਏ।"

ਇਉਂ ਮੁੱਛ ਫੁੱਟ ਪਨੀਰੀ ਨੂੰ ਇਨਕਲਾਬ ਵੱਟ ਤੇ ਖਲੋਤਾ, ਜਵਾਰ ਦੇ ਦੁੰਬ ਵਾਂਗ ਝੂਲਦਾ ਦਿਸਦਾ। ਪਸਤੌਲ ਦੇ ਹੱਥ ਆ ਜਾਣ ਨਾਲ ਜਜ਼ਬਾਤੀ ਜਵਾਨਾਂ ਦੇ ਪੈਰ ਹੀ ਚੁੱਕੇ ਜਾਂਦੇ। ਧੀਰੋ ਨੇ ਛੋਟੇ ਮੋਟੇ ਇਕ ਦੋ ਐਕਸ਼ਨ ਕਰਵਾ ਕੇ ਉਨ੍ਹਾਂ ਨੂੰ ਵੀ ਵਾਰੰਟਡ ਬਣਾ ਲਿਆ। ਵਾਰੰਟਡ ਹੋਇਆ ਕਚਾ ਮੁੰਡਾ ਘਰ ਮੁੜਨ ਜੋਗਾ ਨਾ ਰਹਿੰਦਾ। ਪਾਰਟੀ ਛੱਡਣ ਵਾਲੇ ਨੂੰ ਗੱਦੀ ਗ਼ਦਾਰ ਸਮਝਿਆ ਜਾਂਦਾ। ਦੁਬਿਧਾ ਦੀ ਜ਼ਿੰਦਗੀ, ਅਨਾੜੀਆਂ ਲਈ ਅੰਡਰ ਗਰਾਊਂਡ ਦੀਆਂ ਪਹਿਲੀਆਂ ਮੁਸ਼ਕਲਾਂ ਵਿਚੋਂ ਹੀ ਸ਼ੁਰੂ ਹੋ ਜਾਂਦੀ। ਇਨਕਲਾਬ ਜਿਹੜਾ ਵੱਟ ਤੇ ਖਲੋਤਾ ਦਿਸਦਾ ਸੀ, ਸ਼ੈਤਾਨ ਦੀ ਆਂਤ ਵਾਂਗ ਲੰਮਾ ਹੀ ਲੰਮਾ ਹੁੰਦਾ ਜਾ ਰਿਹਾ ਸੀ। ਮੁੱਢਲੀ ਜਿੱਤ ਨੌਜਵਾਨਾਂ ਨੂੰ ਦਲੇਰੀ ਤੇ ਹੌਸਲਾ ਦੇਂਦੀ; ਬੁਖਾੜ ਭੰਨਵੀਆਂ ਹਾਰਾਂ ਸਿਰੜੀ ਤੇ ਸੰਜੀਦਾ ਮਨੁੱਖ ਹੀ ਝੱਲਦੇ। ਦਿਲ ਢਾਹ ਲੈਣ ਦੇ ਬਾਵਜੂਦ ਉਹ ਧੀਰੋ ਨਾਲ ਮਜਬੂਰੀ ਦੇ ਮੂੰਹ ਤੁਰੇ ਜਾ ਰਹੇ ਸਨ। ਪਰ ਚੜ੍ਹਾਈ ਵਾਲਾ ਜੋਸ਼ ਲੱਕ ਤੋੜ ਚੁਕਾ ਸੀ। ਜਦੋਂ ਕਿਸੇ ਮੁੰਡੇ ਦੀ ਮਾਂ ਰੋ ਕੇ ਆਖਦੀ :

"ਵੇ ਪੁੱਤਾ, ਹਾੜੇ ਵੇ ਰੱਬ ਦੇ ਵਾਸਤੇ ! ਤੂੰ ਨਕਸਲੀਆਂ ਦਾ ਰਾਹ ਛੱਡ ਦੇ, ਪੇਸ਼ ਹੋ ਜਾਹ ਸਰਪੰਚ ਆਖਦਾ ਏ, ਤੱਤੀ ਵਾ ਨਹੀਂ ਲੱਗਣ ਦੇਂਦਾ।"

ਮੁੰਡੇ ਦਾ ਇਕੋ ਉੱਤਰ ਹੁੰਦਾ।

"ਮਾਂ ਸ਼ੇਰਾਂ ਤੋਂ ਬਚੇ ਬਘਿਆੜਾਂ ਨੇ ਨਹੀਂ ਛੱਡਣੇ। ਤੂੰ ਮੇਰੀ ਝਾਕ ਮੁਕਾ ਦੇ। ਜੇ ਮੈਂ ਛਡਣਾ ਵੀ ਚਾਹਾਂ, ਏਸ ਕੰਬਲ ਨੇ ਹੁਣ ਮੈਨੂੰ ਨਹੀਂ ਛੱਡਣਾ।"

ਇਸ ਲਹਿਰ ਵਿਚ ਆਏ ਕੱਚੇ ਤੇ ਅਨਾੜੀ ਮੁੰਡਿਆਂ ਦਾ ਹਾਲ ਪਛਤਾਵੇ ਵਾਲਾ ਸੀ। ਧੀਰੋ ਦੀਆਂ ਚੁਸਤੀਆਂ ਅਤੇ ਫੁਰਤੀਆਂ ਨੇ ਉਨ੍ਹਾਂ ਨੂੰ ਘਰਾਂ ਤੋਂ ਤਾਂ ਉਖੇੜ ਲਿਆ; ਪਰ ਅਗਾਂਹ ਕਿਨਾਰੇ ਕਿਹੜੇ ਲਾਵੇ। ਪਾਰਟੀ ਮੰਜ਼ਲ ਵਲੋਂ ਉਹ ਆਪ ਭਟਕ ਚੁਕਾ ਸੀ। ਉਹਦੇ ਢਾਣੇ ਵਿਚ ਇਸ ਤਰ੍ਹਾਂ ਦਾ ਹੀ ਇਕ ਬਲਵਿੰਦਰ ਨਾਂ ਦਾ ਸ਼ਾਇਰ ਮੁੰਡਾ ਆ ਰਲਿਆ। ਧੀਰੋ ਨੇ ਯੂਨੀਵਰਸਿਟੀ ਚੱਕਰ ਬੰਨ੍ਹੀ ਰੱਖਿਆ ਸੀ। ਉਸ ਦੀ ਪਹਿਲੀ ਇਨਕਲਾਬੀ ਪਹਲ ਨਾਲ ਉਹ ਬੁਰੀ ਤਰ੍ਹਾਂ ਸਰੂਰਿਆ ਗਿਆ। ਧੀਰੋ ਕੜਾਹ ਕਰਨ ਲੱਗਾ, ਚਾਸ ਦਾ ਭੁੱਖਾ ਨਾ ਰਹਿਣ ਦੇਂਦਾ।

"ਸਭ ਲਈ ਬਰਾਬਰ ਦਾ ਸਾਂਝਾ ਰਾਜ। ਕੋਈ ਭੁੱਖ ਨਾ, ਦੁਖੀ ਨਾ, ਤੁਸੀਂ ਵੇਖੋਗੇ ਪੂਰਾ ਸਤਿਜੁਗ ਵਰਤੇਗਾ। ਸਾਰੀਆਂ ਜੁਦਾਈਆਂ ਖ਼ਤਮ, ਜ਼ਿੰਦਗੀ ਸਭ ਲਈ ਪਿਆਰ ਪਿਆਰ।"

ਬਲਵਿੰਦਰ ਨੂੰ ਚੋਪੜੀਆਂ ਭਵਿੱਖ ਬਾਣੀਆਂ ਨੇ ਧੀਰੋ ਦਾ ਆਸ਼ਕ ਬਣਾ ਦਿੱਤਾ। ਜ਼ਿੰਦਗੀ ਉਹਦੇ ਅੱਗੇ ਜਦੋਜਹਿਦ ਦਾ ਆਖ਼ਰੀ ਸਬਕ ਹੋ ਕੇ ਰਹਿ ਗਈ। ਉਸ ਬੀ. ਏ. ਦਾ ਆਖ਼ਰੀ ਸਾਲ ਵਿਚੇ ਛੱਡ ਦਿੱਤਾ। ਉਸ ਨੂੰ ਸਮਝਾਇਆ ਗਿਆ ਸੀ, ਇਸ ਬੁਰਜੂਆ ਤਾਲੀਮ ਦਾ ਕੀ ਲਾਭ, ਜਿਸ ਸਰਮਾਏਦਾਰੀ ਦੀਆਂ ਜੜ੍ਹਾਂ ਮਜ਼ਬੂਤ ਕਰਨੀਆਂ ਹਨ। ਬਹੁਤੀਆਂ ਸਿਧਾਂਤਕ ਗੱਲਾਂ ਦੀ ਬਿੱਲੂ ਨੂੰ ਸਮਝ ਨਾ ਆਈ; ਪਰ ਸਰਬੱਤ ਦੇ ਭਲੇ ਵਾਲੀ ਗੱਲ ਉਹਦੀ ਆਤਮਾ ਨੂੰ ਕਾਟ ਕਰ ਗਈ। ਧੀਰੋ ਨੇ ਉਸਦੀ ਕਵਿਤਾ ਦੀ ਪ੍ਰਸ਼ੰਸਾ ਕਰਦਿਆਂ ਆਖਿਆ :

"ਬਿੱਲੂ ! ਤੇਰੀ ਕਵਿਤਾ ਤਾਂ ਤਰਥੱਲੀ ਮਚਾਉਣ ਵਾਲੀ ਐ। ਤੂੰ ਵੇਖੇਂਗਾ, ਪਾਰਟੀ ਦੀ ਸੂਝ-ਧਾਰ ਤੈਨੂੰ ਨਾਜ਼ਮ ਤੇ ਮਾਯਕੋਵਸਕੀ ਕਿਵੇਂ ਬਣਾਉਂਦੀ ਏ। 'ਦੇਹ ਸ਼ਿਵਾ ਬਰ ਮੋਹਿ ਇਹੈ... ਵਰਗੇ ਲਾਲ ਗੀਤ ਦੀ ਸਾਨੂੰ ਲੋੜ ਐ; ਜਿਸ ਨੂੰ ਸਾਡੇ ਗੁਰੀਲੇ ਜਪੁਜੀ ਸਾਹਿਬ ਵਾਂਗ ਯਾਦ ਰੱਖਣ ਸਾਡੀ ਹਰ ਚੜ੍ਹਾਈ ਵਿਚ ਉਸ ਦੀਆਂ ਧੁਨਾਂ ਗਾਈਆਂ ਜਾਣ।"

ਮੁੰਡੇ ਦੇ ਪੈਰ ਠੋਸ ਧਰਤੀ ਤੋਂ ਚੁੱਕੇ ਗਏ। ਮੇਰਾ ਗੀਤ ਇਨਕਲਾਬੀ ਮਾਰਚ ਵਿਚ ਗਾਇਆ ਜਾਵੇਗਾ ? ਉਹਦੀ ਸਾਰੀ ਰਾਂਗਲੀ ਕਲਪਨਾ ਕੇਵਲ ਮਜੀਠ ਦੇ ਮੱਟ ਵਿਚ ਗਲ ਗਲ ਡੁੱਬ ਗਈ। ਉਹ ਨਵੇਂ ਉਤਸ਼ਾਹ ਵਿਚ ਗੁਣਗੁਣਾ ਰਿਹਾ ਸੀ :

• ਹਰ ਬਿਪਤਾ ਹਰ ਬੰਧਨ ਤੋੜੇ, ਤੋੜੇ ਲਾਲ ਨਿਸ਼ਾਨ।
ਭਰੇ ਫਰਾਟੇ ਨਾਲ ਕਿਲ੍ਹੇ ਵਲ, ਭੂਲੇ ਨਾਲ ਗੁਮਾਨ।

ਇਕ ਚਾਨਣੀ ਰਾਤ ਉਹ ਗੀਤ ਜੋੜਦਾ ਧੀਰੋ ਨਾਲ ਨਵੀਂ ਠੇਹੀ ਨੂੰ ਜਾ ਰਿਹਾ ਸੀ। ਚੰਨ ਸ਼ਾਇਰ ਨੂੰ ਸੰਧੂਰੀ ਭਾਹ ਮਾਰਦਾ ਪਰਤੀਤ ਹੋਇਆ। ਚਾਂਦੀ ਰਿੱਟੇ ਤਾਰੇ ਲਾਲ ਬਤੋਰਾਂ ਵਾਂਗ ਟਹਿਕਦੇ ਦਿਸਦੇ ਸਨ। ਧੀਰੋ ਨੇ ਉਹਦੀ ਬੁਰਜੁਆ ਮੈਲ ਖਰੋਚਦਿਆਂ ਕਿਹਾ :

"ਸ਼ਹਿਦ ਚੋਣ ਤੋਂ ਪਹਿਲਾਂ ਡੂਮਣੇ ਵੀ ਲੜ ਸਕਦੇ ਐ। ਇਹ ਰਾਹ, ਸਿੱਖੀ ਕਮਾਉਣੀ ਔਖੀ, ਜਿਉਂਦੇ ਮਰ ਜਾਵਣ ਵਾਲਾ ਏ। ਪਰ ਇਹਦੇ ਵਰਗਾ ਨਸ਼ਾ ਵੀ ਹੋਰ ਕੋਈ ਨਹੀਂ। ਇਹ ਭਨਾਂ ਕਿਸੇ ਸੁਹਣੀ ਨੂੰ ਤਾਂ ਤਰਨੀ ਪੈਣੀ ਏ। ਪਾਰ ਜਾਏ ਬਿਨਾਂ ਦਿਲਦਾਰ ਨਹੀਂ ਮਿਲਦਾ ਤੇਰੀ ਕਵਿਤਾ ਕੂਲੀ ਕੂਲੀ ਕੁੜੀ ਵਰਗੀ ਸੀ, ਪਰ ਹੁਣ ਤੇਰੀ ਕਵਿਤਾ ਪੜ੍ਹ ਕੇ, ਕੋਮਲ ਭਾਵਾਂ ਵਾਲੀਆਂ ਕੁੜੀਆਂ ਵੀ ਪੰਜਾਬਣ ਸ਼ੀਹਣੀਆਂ ਵਾਂਗ ਤੜ੍ਹ ਮਾਰ ਉਠਣ। ਤੇਰੇ ਫੁੱਲ ਹੁਣ ਸਟੀਲ ਦੇ ਸ਼ਰਾਰੇ ਬਣ ਜਾਣ।" ਉਹ ਆਪਣੇ ਸ਼ਾਇਰ ਸਾਥੀ ਨੂੰ ਹੱਲਾਸ਼ੇਰੀ ਦੇ ਕੇ ਲੋਹੇ ਦੀ ਸਰੀ ਬਣਾਇਆ ਚਾਹੁੰਦਾ ਸੀ। ਚੁਗਲਾਂ ਦੇ ਜੋੜੇ ਨੇ ਰੌਲਾ ਪਾਉਂਦਿਆਂ ਉਨ੍ਹਾਂ ਦਾ ਰਾਹ ਕੱਟ ਸੁੱਟਿਆ।

"ਪਰ ਕਾਮਰੇਡ ! ਸਟੀਲ ਦੇ ਫੁੱਲਾਂ ਵਿਚੋਂ ਫੇਰ ਮਹਿਕ ਨਹੀਂ ਆਉਣੀ।" ਬਿੱਲੂ ਚੋਟ ਮਾਰ ਕੇ ਹੱਸ ਪਿਆ।

"ਮਹਿਕ ਦਾ ਘੜਾ ! ਗੁਰੂ ਗੋਬਿੰਦ ਸਿੰਘ ਸ਼ਾਇਰ ਨਹੀਂ ਸੀ ? ਉਸ ਚੰਡੀ ਦੀ ਵਾਰ ਕਿਉਂ ਲਿਖੀ ?" ਧੀਰੋ ਨੇ ਹੋਰ ਚੋਟ ਹੁੰਦਿਆਂ ਉਸ ਨੂੰ ਝੰਜੋੜਿਆ, "ਆਪਣੇ ਲੋਕਾਂ ਦੀਆਂ ਤੱਤੀਆਂ ਧੜਕਣਾਂ ਨੂੰ ਜ਼ੁਲਮ ਦੇ ਵਿਰੁਧ ਇਤਿਹਾਸਕ ਲਲਕਾਰ ਬਣਾਉਣਾ ਹੀ ਸਮੇਂ ਦੇ ਕਵੀ ਦਾ ਕਰਤੱਵ ਐ। ਬੁਰਜੂਆਂ ਗੰਦ ਨੂੰ ਚੀਰੇ ਬਿਨਾਂ ਸਿਹਤਮੰਦ ਸਮਾਜ ਕਿਵੇਂ ਸਿਰਜੇਂਗਾ ? ਉਪਰੇਸ਼ਨ ਬੁਨਿਆਦੀ ਲੋੜ ਹੈ। ਤੇਰੇ ਜ਼ਿਹਨ ਨੂੰ ਹਾਲੇ ਕਈ ਜੁਲਾਬ ਦੇਣੇ ਪੈਣਗੇ। ਫੇਰ ਈ ਕਿਤੇ ਜਾ ਕੇ ਤੂੰ ਲਾਲ ਕਵੀ ਬਣੇਂਗਾ।"

ਧੀਰੋ ਨੇ ਸਾਈਕਲ ਦੀ ਟੱਲੀ ਸੁਣ ਕੇ ਬਘਿਆੜ ਵਾਂਗ ਕੰਨ ਚੁਕ ਲਏ। ਉਸ ਬਲਵਿੰਦਰ ਨੂੰ ਰੋਕ ਕੇ ਇਕ ਪਹਾੜੀ ਕਿੱਕਰ ਦੀ ਆੜ ਵਿਚ ਕਰ ਦਿੱਤਾ। ਜਦ ਸਾਈਕਲ ਵਾਲਾ ਨੇੜੇ ਆ ਗਿਆ, ਉਸ ਰਾਹ ਰੋਕ ਲਿਆ। ਆਉਣ ਵਾਲੇ ਨੇ ਚਾਨਣੀ ਵਿਚ ਅਚਾਨਕ ਬੰਦਾ ਅੱਗੇ ਵੇਖ ਕੇ ਸਾਈਕਲ ਨੂੰ ਬਰੇਕਾਂ ਮਾਰ ਦਿੱਤੀਆਂ।

"ਕੌਣ ਏਂ ਤੂੰ ?" ਧੀਰੋ ਦੀ ਆਵਾਜ਼ ਇਕ ਦਮ ਵਹਿਸ਼ੀ ਹੋ ਗਈ। ਅਜਿਹੇ ਮੌਕੇ ਉਹਦੀ ਗਲ੍ਹ ਦਾ ਮੱਸਾ ਆਕੜ ਜਾਂਦਾ।

ਸਾਈਕਲ ਵਾਲਾ ਅਸਲੋਂ ਘਬਰਾ ਗਿਆ।

"ਬਾਈ ਜੀ, ਮੈਂ ਰਾਹੀ..."

"ਠਾਅਹ" ਦੀ ਇਕ ਭਿਆਨਕ ਆਵਾਜ਼ ਨੇ ਰਾਹੀ ਦੀ ਗੱਲ ਥਾਏਂ ਮੁਕਾ ਦਿੱਤੀ। ਨੇੜ ਤੇੜ ਆਰਾਮ ਨਾਲ ਸੁੱਤੇ ਜਾਨਵਰਾਂ ਆਪਣੇ ਆਲ੍ਹਣਿਆਂ ਵਿਚੋਂ ਹਾਲ ਦੁਹਾਈ ਪਾ ਦਿੱਤੀ। ਇਕ ਗੜੂੰਣ ਕੰਨ ਪਾੜਦੀ ਧਰਤੀ ਆਕਾਸ਼ ਦੇ ਦੋਮੇਲ ਵਲ ਦੂਰ ਤਕ ਤੁਰੀ ਗਈ।

"ਹਾਅਇ ਓਏ !" ਦਰਦਨਾਕ ਚੀਕ ਮਾਰਦਾ ਰਾਹੀ ਸਾਈਕਲ ਸਮੇਤ ਥਾਏਂ ਡਿੱਗ ਪਿਆ।

''ਬਹੁੜੀ ਓਏ ਮਰ ਗਿਆ !'' ਉਸ ਦੀ ਧਾਹ ਨਿਕਲ ਗਈ। ''ਭਰਾਓ, ਮੈਂ ਤੁਹਾਡਾ ਕੀ ਵਿਗਾੜਿਆ ਸੀ। ਮੱਚ ਗਿਆ ਰੱਬਾ !'' ਗੋਲੀ ਨੇ ਉਹਦੀ ਹਿੱਕ ਅੰਦਰ ਅੰਗਿਆਰੇ ਬਾਲ ਦਿੱਤੇ ਸਨ। ''ਹਾਇ ਓਏ ਮੈਂ ਤਾਂ ਪਹਿਲਾਂ ਹੀ ਵਖਤਾਂ ਮਾਰਿਆ ਸੀ।''

ਰਾਹੀ ਦੀਆਂ ਭੁੱਬਾਂ ਸੁਣਦੇ ਸਾਰ ਬਲਵਿੰਦਰ ਭੱਜ ਕੇ ਕੋਲ ਆ ਗਿਆ। ਉਸ ਨੂੰ ਸਮਝਣ ਵਿਚ ਦੇਰ ਨਾ ਲੱਗੀ, ਗੋਲੀ ਧੀਰੋ ਨੇ ਮਾਰੀ ਹੈ। ਸ਼ਾਇਦ ਮੁਖ਼ਬਰ ਹੋਵੇ। ਪਰ ਮਨੁੱਖੀ ਹੂਕ ਉਸ਼ ਦਾ ਦਿਲ ਚੀਰ ਗਈ। ਕਾਂਬੇ ਨੇ ਉਸ ਦੇ ਅੰਦਰ ਬਾਹਰ ਭਾਜੜ ਪਾਈ ਹੋਈ ਸੀ। ਗੋਲੀ ਲੱਗਾ ਮਨੁੱਖ ਮੁੜ ਚੀਕ ਪਿਆ।

''ਓਏ ਜ਼ਾਲਮੋ, ਮੇਰੀ ਤਾਂ ਭੈਣ ਮਰ ਰਹੀ ਸੀ।'' ਰਾਹੀ ਨੇ ਦੇਖਿਆ, ਡਾਕੂ ਇਕ ਨਹੀਂ ਦੋ ਹਨ। ਤੀਹ ਬੱਤੀ ਸਾਲ ਦਾ ਉਹ ਜਵਾਨ ਜ਼ਹਾਨ ਲੱਗਦਾ ਸੀ। ਉਸ ਦੀ ਇਕ ਲੱਤ ਸਾਈਕਲ ਦੇ ਹੇਠਾਂ ਆਈ ਹੋਈ ਸੀ ਅਤੇ ਛਾਤੀ ਵਿਚੋਂ ਖ਼ੂਨ ਦਾ ਪਰਨਾਲਾ ਵਹਿ ਤੁਰਿਆ ਸੀ। ''ਓਏ ਭਰਾਓ ਮੈਂ ਤੁਹਾਡਾ ਕੀ ਗੁਆਇਆ ਸੀ। ਓਅਹ !'' ਹਜ਼ਾਰਾਂ ਪੀੜਾਂ ਵਿਚ ਬੇਹਾਲ ਉਹ ਸਾਈਕਲ ਹੇਠਾਂ ਤੜਪੀ ਜਾ ਰਿਹਾ ਸੀ। ਮੁੜ ਉਸ ਦੋ ਚਾਰ ਔਖੇ ਸਾਹ ਲਏ ਤੇ ਹਮੇਸ਼ਾਂ ਲਈ ਸ਼ਾਂਤ ਹੋ ਗਿਆ। ਬਾਂਹ ਉਤੇ ਉਸ ਦਾ ਪੱਗ ਲੱਥਾ ਸਿਰ ਲੁਟਕ ਗਿਆ ਸੀ। ਉਹਦਾ ਚਮਕਦਾ ਲਹੂ ਬਿੱਲੂ ਦੇ ਪੈਰਾਂ ਵੱਲ ਵੱਧ ਆਇਆ।

ਮੁੰਡੇ ਨੇ ਵੰਦਲ ਤੋੜਦਿਆਂ ਬੜੀ ਔਖ ਨਾਲ ਧੀਰੋ ਤੋਂ ਪੁੱਛਿਆ।

''ਇਹ ਕੌਣ ਸੀ ?'' ਭਾਵੇਂ ਮਨੁੱਖੀ ਕਤਲ ਨੇ ਉਸ ਨੂੰ ਹੱਥਾਂ ਪੈਰਾਂ ਤੱਕ ਸੁੰਨ ਚਾੜ੍ਹ ਰੱਖੀ ਸੀ, ਪਰ ਹਾਲੇ ਵੀ ਉਸ ਨੂੰ ਮਾਰਨ ਵਾਲੇ ਬਾਰੇ ਪਾਰਟੀ ਦੁਸ਼ਮਣ ਹੋਣ ਦੀ ਸ਼ਕ ਸੀ। ਐਵੇਂ ਕਿਸੇ ਨੂੰ ਮਾਰਨਾ ਉਹ ਸੋਚ ਈ ਨਹੀਂ ਸਕਦਾ ਸੀ।

''ਕੋਈ ਵੀ ਹੋਵੇ।'' ਧੀਰੋ ਰਾਮ ਨੇ ਬੜੀ ਬੇਪਰਵਾਹੀ ਨਾਲ ਉੱਤਰ ਮੋੜਿਆ।

''ਕੋਈ ਵੀ ਹੋਵੇ ?'' ਕਵੀ ਮੁੰਡੇ ਨੂੰ ਚੱਕਰ ਆ ਗਿਆ। ''ਇਹ ਤੂੰ ਕੀ ਕਹਿ ਗਿਆ ਏਂ ?'' ਉਸ ਲਹੂ ਤੋਂ ਪੈਰ ਪਿਛਾਂਹ ਹਟਾਂਦਿਆਂ ਕੜਿਆ ਕੇ ਪੁੱਛਿਆ ''ਜ਼ਾਲਮਾ !'' ਤੂੰ ਵਿਚਾਰੇ ਨੂੰ ਗੋਲੀ ਮਾਰ ਦਿੱਤੀ ? ਆਖ਼ਰ ਕਿਉਂ ਮਾਰ ਦਿੱਤੀ ? ਉਸ ਤੇਰਾ ਕੀ ਵਿਗਾੜਿਆ ਸੀ ?'' ਉਸ ਦੇ ਹੰਝੂ ਧਾਰਾਂ ਵਹਿ ਨਿਕਲੇ। ਉਹਦੀ ਖ਼ੂਬਸੂਰਤ ਚਾਨਣੀ ਹਮੇਸ਼ਾ ਲਈ ਵਿਧਵਾ ਹੋ ਗਈ।

''ਕਮਲਿਆ ਆਪਣੇ ਕੋਲ ਪੈਸੇ ਨਹੀਂ ਸਨ।'' ਧੀਰੋ ਨੇ ਸਾਧਾਰਨ ਆਦਮੀ ਵਾਂਗ ਆਖਿਆ ਉਹਦੇ ਭਾਣੇ ਕੁਝ ਵੀ ਨਹੀਂ ਹੋਇਆ ਸੀ।

ਪੱਥਰ ਵਰਗੇ ਜਵਾਬ ਨਾਲ ਬਿੱਲੂ ਦੀ ਸਾਰੀ ਕੋਮਲਤਾ ਸਾੜ ਸਾੜ ਵਟ ਖਾ ਗਈ।

' ਪੈਸਿਆਂ ਦੀ ਖ਼ਾਤਰ ਤੂੰ ਇਕ ਰਾਹੀਂ ਨੂੰ ਮਾਰ ਦਿੱਤਾ ?'' ਉਹ ਹੈਰਾਨੀ ਦੇ ਚੱਕਰਾਂ ਵਿਚ ਹਾਲੀ ਤੱਕ ਕੰਬੀ ਜਾ ਰਿਹਾ ਸੀ।'' ਤੂੰ ਤਾਂ ਇਨਕਲਾਬੀ ਨਹੀਂ।'' ਉਹ ਕਿੰਨਾ ਹੀ ਚਿਰ ਬੌਂਦਲਿਆ ਸਿਰ ਫੇਰੀ ਗਿਆ।

ਧੀਰੋ ਨੇ ਚੁਪਚਾਪ ਸਾਈਕਲ ਰਾਹੀ ਦੀ ਲਾਸ਼ ਹੇਠੋਂ ਖਿੱਚ ਕੇ ਪਾਸੇ ਖੜਾ ਕਰ ਦਿੱਤਾ। ਡਰ ਜਾਂ ਘਬਰਾ ਉਹਦੇ ਨੇੜੇ ਨਹੀਂ ਢੁਕੇ ਸਨ।

''ਕਾਮਰੇਡ ! ਤੂੰ ਆਦਮੀ ਏਂ ਕਿ ਜਾਨਵਰ ?'' ਮੁੰਡੇ ਦੀ ਜ਼ਿੰਦਗੀ ਵਿਚ ਕਤਲ ਦਾ ਹਾਦਸਾ ਕਦੇ ਨਹੀਂ ਆਇਆ ਸੀ। ਉਸ ਕਤਲ ਹੋਈ ਲਾਸ਼ ਵੀ ਕਦੇ ਨਹੀਂ ਵੇਖੀ ਸੀ। ਉਸ ਨੂੰ ਲਗਾ, ਆਰਾਮ ਨਾਲ ਪਾਸੇ ਪਰਨੇ ਪਿਆ ਰਾਹੀ, ਉਨ੍ਹਾਂ ਦੀਆਂ ਕਰਤੂਤਾਂ ਨੋਟ ਕਰੀ ਜਾ ਰਿਹਾ ਹੈ। ਉਸ ਦੀ ਧੜਕਣ ਪਲ ਪਲ ਪਿੱਛੋਂ ਖਲੋ ਕੇ ਪੁਕਾਰਦੀ : ਬਿੱਲੂ ਇਹ ਕਤਲ ਤੂੰ ਵੀ ਕੀਤਾ ਹੈ। ਤੂੰ ਇਸ ਕਤਲ ਤੋਂ ਬੱਚ ਨਹੀਂ ਸਕੇਂਗਾ।

"ਜੇ ਤੂੰ ਸੱਚੀ ਪੁੱਛੇਂ, ਇਹ ਕਤਲ ਮੈਂ ਤੇਰਾ ਦਿਲ ਦਲੇਰ ਕਰਨ ਵਾਸਤੇ ਹੀ ਕੀਤਾ ਹੈ।" ਧੀਰੋ ਨੇ ਡਿਪਲੋਮੇਸੀ ਦਾ ਕੁਟੱਲਿਆ ਬਣਦਿਆਂ ਬਲਵਿੰਦਰ ਨੂੰ ਹੈਰਾਨੀ ਦੇ ਸਾਗਰ ਵਿਚੋਂ ਉਛਾਲਿਆ। "ਘਬਰ੍ਹਾ ਨਾ-ਸਾਥੀਆਂ, ਤੂੰ ਵੀ ਛੇਤੀ ਹੀ ਇਹ ਕੁਝ ਕਰਨ ਲੱਗ ਪਏਂਗਾ।"

"ਨਹੀਂ, ਕਦੇ ਨਾਂਅਹੀ।" ਮਨੁੱਖ ਦਾ ਮਲੂਕ ਮਨ ਸੁਤੇਸਿੱਧ ਕਹਿ ਗਿਆ। ਕਵੀ ਪਾਟ ਰਹੇ ਸਿਰ ਨੂੰ ਹੱਥਾਂ ਵਿਚ ਫੜੀ ਆਪੇ ਤੋਂ ਪੁੱਛ ਰਿਹਾ ਸੀ, ਮਨੁੱਖ ਐਨਾ ਨਿਰਦਈ ਤੇ ਨੀਚ ਵੀ ਹੋ ਸਕਦਾ ਏ?

ਧੀਰੋ ਨੇ ਰਾਹੀ ਦੀ ਉਭਰੀ ਜੇਬ ਵਿਚੋਂ ਬਟੂਆ ਖਿੱਚ ਲਿਆ। ਖੋਲ੍ਹ ਕੇ ਵੇਖਿਆ ਉਸ ਵਿਚ ਕੇਵਲ ਪੈਂਤੀ ਰੁਪਏ ਸਨ। ਦੂਜੀ ਵਾਰ ਜੇਬ ਨੂੰ ਹੱਥ ਮਾਰਿਆ ਤਾਂ ਟੀਕਿਆਂ ਵਾਲੀ ਡੱਬੀ ਬਾਹਰ ਆ ਗਈ। ਸ਼ਾਇਦ ਉਹ ਦੂਰੋਂ ਨੇੜਿਉਂ ਕਿਸੇ ਕੈਮਿਸਟ ਦੀ ਦੁਕਾਨ ਤੋਂ ਆਪਣੀ ਬੀਮਾਰ ਭੈਣ ਲਈ ਟੀਕੇ ਲੈ ਕੇ ਆ ਰਿਹਾ ਸੀ। ਟੀਕੇ ਵੇਖ ਕੇ ਬਲਵਿੰਦਰ ਦੇ ਦਿਲ ਨੇ ਬੁਰੀ ਤਰ੍ਹਾਂ ਨਿਘਰਨਾ ਸ਼ੁਰੂ ਕਰ ਦਿਤਾ। ਅਸੀਂ ਤਾਂ ਡਕੈਤਾਂ ਨਾਲੋਂ ਵੀ ਨਿਰਦਈ ਆਂ। ਇਹ ਇਨਕਲਾਬ ਦਾ ਰਾਹ ਕਿਵੇਂ ਹੋਇਆ? ਇਨਕਲਾਬ ਤਾਂ ਬੀਮਾਰਾਂ ਤੇ ਮਜ਼ਲੂਮਾਂ ਲਈ ਚਾਹੀਦਾ ਏ; ਜਿਨ੍ਹਾਂ ਨੂੰ ਵੇਲੇ ਸਿਰ ਡਾਕਟਰ ਨਹੀਂ ਮਿਲਦਾ, ਦਵਾਈ ਲਈ ਰਾਤਾਂ ਨੂੰ ਮਾਰੇ ਮਾਰੇ ਫਿਰਨਾ ਪੈਂਦਾ ਏ।

ਧੀਰੋ ਨੇ ਸਾਈਕਲ ਦੀ ਕੂਕ ਤਾੜਦਿਆਂ ਜਬ੍ਹੇ ਨਾਲ ਆਖਿਆ।

"ਆ, ਬੈਠ ਮੇਰੇ ਪਿਛੇ।"

ਬਲਵਿੰਦਰ ਕਤਲ ਹੋਏ ਰਾਹੀ ਦੇ ਸਾਈਕਲ ਉਤੇ ਉੱਕਾ ਈ ਬੈਠਣਾ ਨਹੀਂ ਚਾਹੁੰਦਾ ਸੀ। ਕਾਂਬਾ ਉਸ ਨੂੰ ਇਕ ਭੂਤ ਵਾਂਗ ਚੰਬੜਿਆ ਹੋਇਆ ਸੀ। ਭੁਆਟਣੀਆਂ ਲੈਂਦੇ ਦਿਲ ਨੇ ਡਰ ਨਾਲ ਇਕ ਝੂਟਾ ਖਾਧਾ: ਜੇ ਧੀਰੋ ਨੇ ਨਾਹ ਕਰਨ ਉਤੇ ਮੈਨੂੰ ਵੀ ਗੋਲੀ ਮਾਰ ਦਿਤੀ। ਅੰਦਰਲੀ 'ਨਾਹ' ਨੇ ਉਹਦੀ ਸੁੰਨ ਵਿਚ ਕੁਰਲਾਟ ਪਾਇਆ ਹੋਇਆ ਸੀ। ਉਹ ਕਿਸੇ ਤਰ੍ਹਾਂ ਦੀ ਨਾਂਹ-ਨੁੱਕਰ ਕਰੇ ਬਿਨਾ ਚੁੱਪ ਚਾਪ ਸਾਈਕਲ ਪਿਛੇ ਬਹਿ ਗਿਆ। ਧੀਰੋ ਨੇ ਸਾਥੀ ਦੇ ਦਿਲ ਦਾ ਜਵਾਰ ਭਾਟਾ ਸ਼ਾਂਤ ਕਰਨ ਲਈ ਗੱਲ ਤੋਰਨ ਵਿਚ ਪਹਿਲ ਕੀਤੀ।

"ਐਵੇਂ ਮਨ ਨਾ ਖਰਾਬ ਕਰ। ਤੂੰ ਇਨਕਲਾਬ ਦੇ ਰਾਹਾਂ ਤੋਂ ਅਣਜਾਣ ਏਂ। ਦਸ ਵੀਹ ਜਾਂ ਹਜ਼ਾਰ ਖੰਡ ਬੇਗੁਨਾਹ ਜਾਨਾਂ ਦੇ ਕੇ ਵੀ ਇਨਕਲਾਬ ਦਾ ਸੌਦਾ ਸਸਤਾ ਏ। ਉਂ ਸਰਮਾਏਦਾਰੀ ਨਿੱਤ ਦਾ ਕਿੰਨਾ ਆਦਮ ਖਾ ਜਾਂਦੀ ਏ; ਕੋਈ ਗਿਣਤੀ ਨਹੀਂ। ਐਕਸ਼ਨ ਵਿਚ ਦੇਰੀ ਤੇ ਝਿਜਕ ਮੂਰਖਤਾ ਹੁੰਦੀ ਐ। ਇਨਕਲਾਬ ਦੀ ਪਹਿਲੀ ਪੌੜੀ ਯਾਦ ਰਖੀਂ: ਰਾਜਨੀਤੀ ਵਿਚ ਕੁਝ ਵੀ ਪੁੰਨ ਪਾਪ ਨਹੀਂ।" ਬਲਵਿੰਦਰ ਧੀਰੋ ਦੀਆਂ ਗੱਲਾਂ ਸੁਣਦਾ ਵੀ ਬੇਗੁਨਾਹ ਮਨੁੱਖ ਦੀ ਲਾਸ਼ ਦੇ ਸਿਰਹਾਣੇ ਹੱਥ ਜੋੜੀ ਖਲੋਤਾ ਸੀ: ਦੋਸਤਾ, ਮੈਨੂੰ ਮਾਫ਼ ਕਰੀਂ। ਧੀਰੋ ਕਹਿ ਰਿਹਾ ਸੀ: ਰਹਿਮਦਿਲੀ ਇਨਕਲਾਬ ਦੀ ਦੁਸ਼ਮਣ ਹੈ। ਸਾਨੂੰ ਬੇਫ਼ਿਕਰ ਹੋ ਕੇ ਆਪਣੇ ਨਸ਼ਾਨੇ ਉੱਤੇ ਤੀਰ ਵਾਂਗ ਵੱਜਣਾ ਚਾਹੀਦਾ ਹੈ। ਸਾਡੀ ਥੋੜ੍ਹੀ ਜਿੰਨੀ ਢਿੱਲ ਇਨਕਲਾਬ ਨੂੰ ਦਹਾਕੇ ਹੀ ਨਹੀਂ, ਪੂਰੀ ਸਦੀ ਵੀ ਪਿਛੇ ਪਾ ਸਕਦੀ ਹੈ।" ਮੌਤ ਦੇ ਭੈ ਕਾਰਨ ਬਲਵਿੰਦਰ ਮੋੜ ਦੇਣ ਜੋਗਾ ਨਹੀਂ ਰਿਹਾ ਸੀ। ਉਹ ਆਪੇ ਵਿਚ ਪਛਤਾਅ ਰਿਹਾ ਸੀ: ਮੈਨੂੰ ਤੇਰਾ ਇਨਕਲਾਬ ਨਹੀਂ ਚਾਹੀਦਾ। ਮੈਂ ਬੇਰਹਿਮ ਨਹੀਂ ਹੋ ਸਕਦਾ। ਮੈਂ, ਬੇਗੁਨਾਹ ਮਨੁੱਖ ਨੂੰ ਨਹੀਂ ਮਾਰ ਸਕਦਾ। ਹਾਇ ਰੱਬਾ! ਮੈਂ ਕਿਥੇ ਆ ਫਸਿਆ। ਮਰਨ ਵਾਲੇ ਦੀ ਰੂਹ ਉਹਦੇ ਕੰਨਾਂ ਵਿਚ ਬਰਛੇ ਮਾਰ ਰਹੀ ਸੀ! 'ਮੈਂ ਤੁਹਾਡਾ ਕੀ ਵਿਗਾੜਿਆ ਸੀ?' ਮਰਨ ਵਾਲਿਆ ਭਰਾਵਾ, ਅਸੀਂ ਮਾਫ਼ ਕੀਤੇ ਜਾਣ ਵਾਲੇ ਨਹੀਂ।

"ਲੈ ਸੁਣ, ਤੈਨੂੰ ਇਸ ਤਰ੍ਹਾਂ ਦਾ ਇਕ ਇਤਿਹਾਸਕ ਵਾਕਿਆ ਸੁਣਾਵਾਂ।" ਧੀਰੋ ਨੇ ਉਸ

ਦੀ ਜੁੜੀ ਲਗਨ ਨੂੰ ਤੋੜਿਆ, "ਕਿਊਬਾ ਦਾ ਇਨਕਲਾਬ ਆਪਣੇ ਪੂਰੇ ਜੋਬਨ ਉਤੇ ਚਲ ਰਿਹਾ ਸੀ। ਲਾਲ ਦਸਤੇ ਬੰਦੂਕਾਂ ਤੇ ਸਟੇਨਗਨਾਂ ਮੋਢੇ ਚਾੜ੍ਹੀ ਗੰਨੇ ਦੇ ਜੰਗਲਾਂ ਵਿਚੋਂ ਦੀ ਹਵਾਨਾ ਵਲ ਨੂੰ ਵੱਧ ਰਹੇ ਸਨ। ਕਾਸਟਰੋ ਤੇ ਚੀ ਗਵੇਰਾ ਗੁਰੀਲਿਆਂ ਦੀ ਅਗਵਾਈ ਕਰ ਰਹੇ ਸਨ। ਉਨ੍ਹਾਂ ਨੂੰ ਇਕ ਇਕ ਪਲ ਦੀ ਕਾਹਲੀ ਸਹਾਇਕ ਸੀ। ਗੁਰੀਲੇ ਦਸਤਿਆਂ ਦਾ ਇਕ ਹਮਦਰਦ ਗੰਨੇ ਦੇ ਖੇਤ ਵਿਚੋਂ ਨਿਕਲ ਕੇ ਕਾਸਟਰੋ ਅੱਗੇ ਆ ਖਲੋਤਾ। ਉਸ ਵਾਸਤਾ ਪਾਇਆ।

"ਸਰਕਾਰੀ ਸਿਪਾਹੀ ਮੇਰੀ ਭੈਣ ਨੂੰ ਜ਼ਬਰਦਸਤੀ ਚੁਕ ਕੇ ਲੈ ਗਏ; ਹਾਲੇ ਬਹੁਤੀ ਦੂਰ ਨਹੀਂ ਗਏ।" ਪਾਰਟੀ ਹਮਦਰਦ ਦੀ ਭੈਣ ਦੇ ਮਲੱਚੋਰੀ ਚੁੱਕੇ ਜਾਣ ਨੇ ਕਾਸਟਰੋ ਦੇ ਕਾਹਲੇ ਪੈਰਾਂ ਵਿਚ ਜ਼ੰਜੀਰ ਪਾ ਦਿਤੀ। ਉਹ ਹਾਲੇ ਕੁਝ ਆਖਣ ਹੀ ਵਾਲਾ ਸੀ ਕਿ ਚੀ ਗਵੇਰਾ ਨੇ ਮੁੰਡੇ ਦੇ ਮੱਥੇ ਵਿਚ ਫ਼ਾਇਰ ਮਾਰ ਕੇ ਉਸ ਨੂੰ ਥਾਏਂ ਢੇਰ ਕਰ ਦਿਤਾ ਅਤੇ ਆਖਿਆ :

"ਛੋਟੀ ਮੋਟੀ ਗੱਲ ਲਈ ਇਨਕਲਾਬੀ ਮਾਰਚ ਨਹੀਂ ਰੋਕੀ ਜਾ ਸਕਦੀ। ਜੇ ਸਾਡਾ ਹਮਲਾ ਪੰਜ ਮਿੰਟ ਦੀ ਦੇਰੀ ਕਾਰਨ ਫ਼ਿਹਲ ਹੋ ਗਿਆ : ਕਿੰਨੇ ਹਜ਼ਾਰ ਜਵਾਨਾਂ ਨੂੰ ਢਾਹਾ ਲਗੇਗਾ ?" ਉਸ ਜਵਾਨਾਂ ਨੂੰ ਵਧੇ ਜਾਣ ਲਈ ਹਥ ਦੇ ਦਿਤਾ। ਬਿਨਾ ਇਕ ਮਿੰਟ ਜ਼ਾਇਆ ਕਰੇ, ਗੁਰੀਲਿਆਂ ਗੰਨਿਆਂ ਦੇ ਜੰਗਲ ਵਿਚੋਂ ਘਸੜਦਿਆਂ ਹਵਾਨਾ ਵਲ ਸਰਕਣਾ ਸ਼ੁਰੂ ਕਰ ਦਿਤਾ।" ਧੀਰੋ ਨੇ ਆਪਣੇ ਐਕਸ਼ਨ ਨੂੰ ਠੀਕ ਸਾਬਤ ਕਰਨ ਲਈ ਕੌਮਾਂਤਰੀ ਵਾਕਫ਼ੀ ਦਾ ਕੋਰਾ ਝੂਠਾ ਪਲੱਥਾ ਬਲਵਿੰਦਰ ਦੇ ਸਿਰ ਦੇ ਮਾਰਿਆ।

ਧੀਰੋ ਦੀ ਇਨਕਲਾਬੀ ਚੜ੍ਹਤ ਵਾਲੀ ਸੁਣਾਈ ਕਹਾਣੀ ਮੁੰਡੇ ਦੀ ਰੂਹ ਵਿਚੋਂ ਸੱਜਰੀ ਖੁਭੀ ਕਿੱਲੀ ਨਾ ਪੁਟ ਸਕੀ। ਉਨ੍ਹਾਂ ਦਾ ਸਾਈਕਲ ਸੂਏ ਦੀ ਛੋਟੀ ਜਿਨੀ ਪਟੜੀ ਉਤੇ ਹਰ ਚੱਕਰ ਨਾਲ ਚੀਕ ਪੈਂਦਾ। ਮੁੰਡੇ ਨੂੰ ਜਾਪਦਾ, ਜਿਵੇਂ ਸਾਈਕਲ ਆਪਣੇ ਮਾਲਕ ਦੀ ਬੇਗੁਨਾਹ ਮੌਤ ਉਤੇ ਧਾਹਾਂ ਮਾਰ ਰਿਹਾ ਹੈ। ਉਹਦੇ ਮਨ ਮਨੁੱਖੀ ਦਰਦ ਕਟਾ ਵੱਧ ਹੋ ਰਿਹਾ ਸੀ। ਗੁਰੂ ਗੋਬਿੰਦ ਸਿੰਘ ਇਸ ਤਰ੍ਹਾਂ ਦਾ ਇਨਕਲਾਬੀ ਨਹੀਂ ਸੀ। ਉਸ ਤਾਂ ਤਿਹਾਏ ਦੁਸ਼ਮਣ ਨੂੰ ਪਾਣੀ ਪਿਆਣ ਵਾਲੇ ਭਾਈ ਕਨ੍ਹਈਏ ਨੂੰ ਹਿੱਕ ਨਾਲ ਲਾ ਲਿਆ ਸੀ। ਮੈਂ ਇਸ ਕਾਤਲ ਦੇ ਨਾਲ ਨਹੀਂ ਜਾਣਾ। ਉਸ ਚਾਹਿਆ ਚਲਦੇ ਸਾਈਕਲ ਤੋਂ ਛਾਲ ਮਾਰ ਦੇਵਾਂ ਤੇ ਨੱਠ ਜਾਵਾਂ। ਪਰ ਇਸ ਜ਼ਾਲਮ ਨੇ ਮੈਨੂੰ ਭੱਜਿਆਂ ਜਾਣ ਨਹੀਂ ਦੇਣਾ। ਜੇਕਰ ਨਿਕਲ ਵੀ ਗਿਆ, ਆਪਣੇ ਬੰਦੇ ਲਾ ਕੇ ਗੋਲੀ ਮਰਵਾ ਦੇਵੇਗਾ। ਉਹ ਸਿਆਲ ਦੀ ਰੁੱਤ ਵਿਚ ਹਵਾਹਾਰੇ ਬੈਠਾ ਮੁੜਕੋ ਮੁੜ੍ਹਕੀ ਹੋਇਆ ਪਿਆ ਸੀ। ਛੁਟਕਾਰਾ ? ਛੁਟਕਾਰਾ ਕਿਵੇਂ ਹੋਵੇ ? ਏਹੀ ਉਹਦੇ ਮਨ ਵਿਚ ਉਭਾਸਰਦੀ ਸੀ। ਜਦੋਂ ਨੱਠਿਆ ਇਸ ਝਟ ਪਿਛੋਂ ਗੋਲੀ ਦਾਗ ਦੇਣੀ ਹੈ। ਜ਼ਾਲਮ ਪੁੰਨ ਪਾਪ ਵਿਚ ਕੋਈ ਫ਼ਰਕ ਸਮਝਦਾ ਈ ਨਹੀਂ ਮੇਰੀ ਮਾਂ, ਬਿਰਧ ਬਾਪ ਕੀ ਕਰਨਗੇ ? ਮੈਂ ਕਿਉਂ ਨਾ ਇਹਨੂੰ ਗੋਲੀ ਮਾਰ ਦੇਵਾਂ ? ਭੈ ਦੇ ਘਟਾ ਟੋਪ ਕਾਲੇ ਬੱਦਲਾਂ ਵਿਚੋਂ ਬਿਜਲੀ ਦੀ ਕਟੀ ਵਢੀ ਕਿਰਨ ਨੇ ਇਕ ਲੰਗਾਰ ਚੀਰਿਆ। ਲੰਮੇ ਸਾਹ ਨਾਲ ਉਹ ਉੱਚਾ ਉੱਠ ਪਿਆ। ਹਾਂ, ਮੈਨੂੰ ਇਹਦੀ ਪਿੱਠ ਵਿਚ ਗੋਲੀ ਮਾਰ ਦੇਣੀ ਚਾਹੀਦੀ ਹੈ। ਪਰ ਮਨੁੱਖ ਨੂੰ ਮਾਰ ਦੇਣ ਦਾ ਪਾਪ ? ਉਹਦੀ ਆਤਮਾ ਕਾਂਬੇ ਵਿਚ ਦਮ ਘੁਟ ਕੇ ਰਹਿ ਗਈ। ਧੀਰੋ ਆਪ ਹੀ ਤਾਂ ਆਖਦਾ ਸੀ, ਰਾਜਨੀਤੀ ਵਿਚ ਪੁੰਨ ਪਾਪ ਕੋਈ ਨਹੀਂ। ਧੜਕਦੇ ਦਿਲ ਅਤੇ ਖੁਸ਼ਕ ਹੋਏ ਸੰਘ ਨਾਲ ਉਸ ਬਾਰਾਂ ਬੋਰ ਦਾ ਪਸਤੌਲ ਆਪਣੇ ਬੰਨ੍ਹ ਵਿਚੋਂ ਪੋਲੇ ਜਿਹੇ ਖਿੱਚ ਲਿਆ। ਜੇ ਗੋਲੀ ਮਿਸ ਹੋ ਗਈ ? ਦੇਸੀ ਪਸਤੌਲ ਦਾ ਵਸਾਹ ਕੋਈ ਨਹੀਂ। ਮਰਨਾ ਉਸ ਤਰ੍ਹਾਂ ਵੀ ਏ, ਮਰਨਾ ਇਸ ਤਰ੍ਹਾਂ ਵੀ ਏ। ਪਰ ਮਨਾਂ ਆਪਣੀ ਵਾਹ ਤਾਂ ਲਾ ਕੇ ਵੇਖ। ਉਸ ਜਾਣ ਕੇ ਭਾਰ ਉਗਾਸਦਿਆਂ ਹਿਲਜੁਲ ਕੀਤੀ। ਸਾਈਕਲ ਜ਼ਰਾ ਕੁ ਡੋਲਿਆ, ਚੌਕਿਆ ਤੇ ਮੁੜ

ਆਪਣੀ ਰਫ਼ਤਾਰ ਵਿਚ ਆ ਗਿਆ। ਉਸ ਏਨੇ ਸਮੇਂ ਵਿਚ ਗੋਲੀ ਪਸਤੌਲ ਦੇ ਮੂੰਹ ਦੇ ਲਈ। ਉਹਦਾ ਕੋਮਲ ਚਿੱਤ ਇਕਦਮ ਬੇਕਿਰਕ ਰਾਖਸ਼ ਦਾ ਹੋ ਗਿਆ। ਇਕ ਪਲ ਦੀ ਦੇਰੀ ਕਰੇ ਬਿਨਾਂ ਉਸ ਘੋੜਾ ਨੱਪ ਦਿੱਤਾ।

'ਠਾਅਤ' ਦੀ ਖ਼ੌਫ਼ਨਾਕ ਆਵਾਜ਼ ਨਾਲ ਉਹ ਦੋਵੇਂ ਚਲਦੇ ਸਾਈਕਲ ਤੋਂ ਭੁੰਜੇ ਡਿੱਗ ਪਏ। ਇਸ ਵਾਰ ਪੰਛੀਆਂ ਬੜਾ ਰੌਲਾ ਪਾਇਆ। ਮੋਰਾਂ ਭਾਣੇ ਬੱਦਲ ਗੱਜਿਆ ਸੀ। ਉਹ ਕਿੰਨਾ ਚਿਰ ਹੀ ਕੂਕਾਂ ਮਾਰਦੇ ਰਹੇ। ਬਲਵਿੰਦਰ ਝਟ ਛਾਲ ਮਾਰ ਕੇ ਉਠ ਖਲੋਤਾ। ਪਰ ਧੀਰੋ ਬਿਲਕੁਲ ਰਾਹੀ ਵਾਂਗ ਅੱਧਾ ਸਾਈਕਲ ਦੇ ਉਤੇ ਅਤੇ ਅੱਧਾ ਹੇਠਾਂ ਪਿਆ ਸੀ। ਉਸ ਧੀਰੋ ਦੇ ਦੋਵੇਂ ਹੱਥਾਂ ਉਤੇ ਆਪਣੇ ਪੈਰ ਬੇਦਰਦੀ ਨਾਲ ਰਖ ਦਿੱਤੇ। ਉਸ ਨੂੰ ਡਰ ਸੀ, ਉਹ ਆਪਣੇ ਪਸਤੌਲ ਨਾਲ ਮੋੜਵਾਂ ਵਾਰ ਕਰੇਗਾ। ਧੀਰੋ ਨੇ ਆਪਣੀ ਵਾਹ ਲਾਉਂਦਿਆ ਪੁਕਾਰਿਆ :

"ਗਦਾਰਾ ! ਤੇਰੀ ਐਸੀ ਤੈਸੀ।"

ਬਲਵਿੰਦਰ ਨੇ ਸਾਰੇ ਜ਼ੋਰ ਨਾਲ ਉਹਦੇ ਮੂੰਹ ਤੇ ਲੱਤ ਮਾਰੀ। ਉਸ ਦਾ ਪੈਰ ਹੇਠੋਂ ਨਿਕਲਿਆ ਹੱਥ, ਆਪਣੇ ਖਾਲੀ ਹੱਥ ਨਾਲ ਕਾਬੂ ਕਰ ਲਿਆ। ਉਸ. ਦੂਜੇ ਫ਼ਾਇਰ ਦੇ ਡਰਾਵੇ ਨਾਲ ਫੇਰ ਪਸਤੌਲ ਦੀ ਨਾਲੀ ਉਹਦੇ ਮੂੰਹ ਵਿਚ ਰੱਖ ਦਿੱਤੀ ਉਹਦੀ ਗੱਲ੍ਹ ਦਾ ਮੱਸਾ ਚਾਨਣੀ ਵਿਚ ਕੰਬੀ ਜਾ ਰਿਹਾ ਸੀ।

"ਓਹਅਏ।" ਉਹ ਇਕ ਮਰਨਾਊ ਆਵਾਜ਼ ਦੇ ਕੇ ਨਿੱਸਲ ਹੋ ਗਿਆ। ਲਹੂ ਦਾ ਫ਼ੁਹਾਰਾ ਉਹਦੀ ਪਿੱਠ ਵਿਚੋਂ ਤੁਰ ਪਿਆ ਸੀ ਧੀਰੋ ਨੇ ਉਸ ਦਾ ਪਸਤੌਲ ਖੋਹਣ ਲਈ ਪਲਸੇਟਾ ਮਾਰਿਆ। ਪਰ ਬਲਵਿੰਦਰ ਆਪਣੇ ਡਰ ਕਾਰਨ ਪੂਰਾ ਚੇਤੰਨ ਸੀ। ਉਸ ਦੋਹਰੀ ਸੱਟ ਨਾਲ ਉਸ ਨੂੰ ਬੇਵਸ ਕਰ ਦਿੱਤਾ। ਬੇਦਿਲ ਹੁੰਦਿਆਂ ਉਸ ਹੋਰ ਜੋਸ਼ ਨਾਲ ਆਖਿਆ, "ਹੱਛਾ ਗ਼ਦਾਰਾ ! ਤੂੰ ਦੇਸ਼ਭਗਤ ਨੂੰ ਮਾਰਿਆ ਏ,-ਤੇਰਾ ਵੀ ਏਹੀ ਹਸ਼ਰ ਹੋਵੇਗਾ।"

"ਕੁੱਤੀ ਦਿਤਾ ਪੁੱਤਾ ! ਦੇਸ਼ਭਗਤ ਤੇਰੇ ਵਰਗੇ ਕਾਤਲ ਹੁੰਦੇ ਐ ?" ਬਿੱਲੂ ਨੇ ਇਕ ਹੋਰ ਫ਼ਾਇਰ ਸਿਰ ਵਿਚ ਮਾਰ ਕੇ ਉਸ ਨੂੰ ਹਮੇਸ਼ਾਂ ਲਈ ਮਿੱਟੀ ਕਰ ਦਿਤਾ। ਢਲਦਾ ਪੀਲਾ ਚੰਨ ਕਾਲੇ ਲਹੂ ਵਿਚ ਆਪਣਾ ਮੂੰਹ ਵੇਖਣਾ ਨਹੀਂ ਚਾਹੁੰਦਾ ਸੀ।

ਉਹਨੂੰ ਸਾਈਕਲ ਸਮੇਤ ਛਡ ਕੇ ਉਹ ਪਾਗਲਾਂ ਵਾਂਗ ਓਥੋਂ ਨਠ ਪਿਆ। ਕਾਂਬੇ ਨਾਲ ਉਸ ਨੂੰ ਸਾਹ ਵੀ ਚੜ੍ਹਿਆ ਹੋਇਆ ਸੀ। ਜਦੋਂ ਉਹ ਹੌਲੀ ਹੋਇਆ, ਉਸ ਖਿਆਲ ਕੀਤਾ, ਮੈਂ ਆਪਣੇ ਕਾਤਲ ਮਨ ਦਾ ਦਾਗ ਕਿਵੇਂ ਲਾਹੁੰਦਾ ? ਮਰਨ ਵਾਲੇ ਰਾਹੀ ਦੀ ਰੂਹ ਹੁਣ ਮੈਨੂੰ ਕਾਤਲ ਨਹੀਂ ਸਮਝ ਸਕਦੀ ! ਉਸ ਦੀਆਂ ਅੱਖਾਂ ਵਿਚ ਆਪ ਮੁਹਾਰਾ ਪਾਣੀ ਆ ਗਿਆ।

"ਮਰਣ ਵਾਲਿਆ ਭਰਾਵਾ ! ਕਾਸ਼ ! ਤੇਰੀ ਬੀਮਾਰ ਭੈਣ ਮੈਨੂੰ ਆਪਣਾ ਭਰਾ ਬਣਾ ਲਵੇ।" ਫਿਰ ਉਹ ਭੁੱਬਾਂ ਮਾਰ ਕੇ ਉੱਚੀ ਉੱਚੀ ਰੋ ਪਿਆ।

ਖੰਭ ਝਾੜਦੇ ਵਿਰਲੇ ਵਿਰਲੇ ਜਾਨਵਰ ਮਨੁੱਖੀ ਹਮਦਰਦੀ ਵਿਚ ਸਵੇਰ ਹੋਣ ਤਕ ਹਉਕੇ ਭਰਦੇ ਰਹੇ।

## 25

## ਅਬਦਾਲੀ ਰਾਜ ਦੇ ਬਾਗੀ ਗੁਰੀਲੇ

ਤਾਰੋ ਦੇ ਟਿਊਬਵੈੱਲ ਉਤੇ ਸਾਰੀ ਰਾਤ ਮੀਟਿੰਗ ਚਲਦੀ ਰਹੀ ਸੀ। ਹੁਕਮਾ ਸਿੰਘ ਇਸ ਮੀਟਿੰਗ ਵਿਚ ਨਹੀਂ ਪਹੁੰਚ ਸਕਿਆ ਸੀ। ਉਹ ਦੁਆਬੇ ਦੀਆਂ ਡੂੰਘੀਆਂ ਵੱਖੀਆਂ ਵਿਚ ਵੜ

ਗਿਆ ਸੀ। ਓਧਰ ਉਸ ਦੇ ਜਿਗਰ ਯਾਰ ਤੇ ਰਿਸ਼ਤੇਦਾਰ ਵੀ ਸਨ। ਉਹ ਅਜਿਹੀ ਓਪਰੀ ਥਾਂ ਭਾਲਦਾ ਸੀ, ਜਿਥੇ ਪਾਰਟੀ ਦੀ ਕਾਂਗਰਸ ਕੀਤੀ ਜਾ ਸਕੇ। ਦੁਆਬੇ ਵਿਚ ਪਾਰਟੀ ਮੁੜ ਬਬਰਾਂ ਵਾਲੀ ਥਾਂ ਮਲ ਖਲੋਤੀ ਸੀ। ਸੁਚੱਜੀ ਤੇ ਨੇਮਬਧ ਲਾਈਨ ਬਿਨਾਂ ਪਾਰਟੀ ਵਿਚ ਆਪਹੁਦਰਾਪਨ ਆ ਜਾਣ ਦਾ ਖ਼ਤਰਾ ਪੈਦਾ ਹੋ ਸਕਦਾ ਸੀ। ਬੰਗਾਲ ਅਤੇ ਬਿਹਾਰ ਦੀ ਲੀਡਰਸ਼ਿਪ ਵਿਚ ਮੁੜ ਤਰੇੜਾਂ ਆ ਪਈਆਂ ਸਨ। (1) ਪਾਰਟੀ ਕਾਂਗਰਸ ਦੀ ਲੋੜ। (2) ਪਾਰਟੀ ਦਾ ਲੋਕਾਂ ਅਤੇ ਕਾਂਗਰਸ ਸਰਕਾਰ ਵਲ ਰਵੱਈਆ। (3) ਪਾਰਟੀ ਵਿਚ ਲੀਡਰਸ਼ਿਪ ਲਈ ਰੱਸਾਕਸ਼ੀ ਆਪਸੀ ਵਿਰੋਧ ਕਾਰਨ ਆ ਰਹੀ ਹੈ ਜਾਂ ਬੁਰਜੁਆ ਸਰਕਾਰ ਦੇ ਹੱਥ ਠੋਕੇ ਮਾਰਕਸੀ ਇੰਟਲੈਕਚੂਅਲ ਪੈਦਾ ਕਰ ਰਹੇ ਹਨ ? (4) ਚਾਰੂ ਮੌਜਮਦਾਰ ਦੇ ਨਾਂ ਆਈ ਚੂ ਐਨ ਲਾਈ ਦੀ ਚਿੱਠੀ ਦਾ ਵਿਸ਼ਾ ਕੀ ਸੀ ਤੇ ਚਾਰੂ ਪਾਰਟੀ ਨੂੰ ਤੱਤੇ ਤਾਵਾਂ ਵਿਚ ਛੱਡ ਕੇ ਇਕਦਮ ਚੀਨ ਕਿਉਂ ਚਲਿਆ ਗਿਆ ? (5) ਵਰਕਰਾਂ ਲਈ ਸਕੂਲਿੰਗ ਤੇ ਲੋਕਾਂ ਨੂੰ ਸਮਝਾਣ ਦਾ ਮਸਲਾ ਕਿਵੇਂ ਨਜਿੱਠਿਆ ਜਾਵੇ ? (6) ਧੀਰੋ ਰਾਮ ਨੂੰ ਕੀਹਨੇ ਗੋਲੀ ਮਾਰੀ ਹੈ, ਪਤਾ ਲਾਇਆ ਜਾਵੇ।

ਤੜਕੇ ਦੀ ਚਾਹ ਪੀ ਕੇ ਉਹ ਸਾਰੇ ਆਪਣੇ ਆਪਣੇ ਟਿਕਾਣਿਆਂ ਨੂੰ ਤੁਰ ਗਏ ਸਨ। ਤਾਰੇ ਤੋਂ ਬਿਨਾਂ ਇਸ ਮੀਟਿੰਗ ਵਿਚ ਮੁਸਲਮਾਨ ਮੁੰਡਾ ਹਨੀਫ਼ ਅਤੇ ਐਮ. ਏ. ਦਾ ਸਟੂਡੈਂਟ ਗੁਲਵੰਤ ਸਿੰਘ ਨਵੇਂ ਸ਼ਾਮਲ ਹੋਏ ਸਨ। ਇਹ ਤਿੰਨੇ ਆਂਢੀ ਗੁਆਂਢੀ ਪਿੰਡਾਂ ਦੇ ਹੀ ਸਨ। ਗੁਲਵੰਤ ਖਾਂਦੇ ਪੀਂਦੇ ਦਰਮਿਆਨੇ ਜੱਟ ਘਰਾਨੇ ਦਾ ਮੁੰਡਾ ਸੀ। ਪ੍ਰੋ: ਮੱਖਣ ਦੇ ਵਿਸ਼ਵਾਸ਼ ਵਿਚ ਉਹ ਅੰਗੜਾਈ ਭਰ ਖਲੋਤਾ। ਮੱਖਣ ਨੇ ਉਹਦੇ ਹੋਸਟਲ ਪੀਤੂ ਤੇ ਮਿਹਰ ਸਿੰਘ ਦਾ ਟਿਕਾਣਾ ਬਣਾਇਆ ਸੀ। ਗੁਲਵੰਤ ਹਿਸਟਰੀ ਦਾ ਸਟੂਡੈਂਟ ਸੀ। ਆਰਥਕਤਾ ਦੇ ਮੂਲ ਸਿਧਾਂਤ ਪ੍ਰੋ: ਮੱਖਣ ਨੇ ਉਸ ਨੂੰ ਸਮਝਾ ਦਿਤੇ ਸਨ। ਪੀਤੂ ਤੇ ਮਿਹਰ ਸਿੰਘ ਦੇ ਪਾਹ ਨਾਲ ਇਨਕਲਾਬ ਦਾ ਜਨੂੰਨ ਉਸ ਨੂੰ ਸਰਮਦ ਫ਼ਕੀਰ ਵਾਂਗ ਵਰੋਲਾ ਬਣ ਕੇ ਚੜ੍ਹ ਗਿਆ। ਵੋਟਾਂ ਨਾਲ ਇਨਕਲਾਬ ਆਉਣ ਦੀ ਗੱਲ ਉਹ ਦੇ ਬੁੱਲ ਡਿੱਗਣ ਵਾਂਗ ਹੋ ਗਈ ਸੀ। ਐਮ. ਏ. ਦਾ ਆਖ਼ਰੀ ਸਾਲ ਵਿਚਾਲੇ ਛੱਡ ਕੇ ਉਹ ਪਾਰਟੀ ਮਹਾਜ਼ ਉਤੇ ਆ ਡਟਿਆ। ਉਸ ਦਾ ਬਾਪ ਕੱਟੜ ਅਕਾਲੀ ਸੀ। ਉਹ ਜੇਲ੍ਹ ਵਿਚੋਂ ਬੀਮਾਰੀ ਲੈ ਕੇ ਆਇਆ ਬਹੁਤਾ ਸਮਾਂ ਨਹੀਂ ਜੀ ਸਕਿਆ ਸੀ। ਗੁਲਵੰਤ ਦਾ ਜਨਮ ਐਨ ਬਾਪ ਦੀ ਮੌਤ ਤੋਂ ਹਫ਼ਤਾ ਪਿਛੋਂ ਹੋਇਆ ਸੀ। ਗੁਲਵੰਤ ਇਨਕਲਾਬ ਦੀ ਮਹਾਨ ਤਬਦੀਲੀ ਆਪਣੀ ਜ਼ਿੰਦਗੀ ਵਿਚ ਹੀ ਵੇਖਣਾ ਚਾਹੁੰਦਾ ਸੀ। ਨੱਥੋ ਖ਼ੁਰਦ ਪਿੰਡ ਦਾ ਹਨੀਫ਼ ਉਸ ਨਾਲ ਅੱਠਵੀਂ ਤਕ ਜਮਾਤੀ ਰਿਹਾ ਸੀ। ਯਾਰ ਕਰ ਕੇ ਗੁਲਵੰਤ ਕਦੇ ਕਦਾਈਂ ਉਸ ਕੋਲ ਆ ਰਹਿੰਦਾ ਸੀ। ਇਕ ਵਾਰ ਗੁਲਵੰਤ ਕੋਲ ਪਸਤੌਲ ਵੇਖ ਕੇ ਹਨੀਫ਼ ਉਸ ਦੇ ਖਹਿੜੇ ਪੈ ਗਿਆ।

"ਜੇ ਤੂੰ ਮੇਰਾ ਯਾਰ ਏਂ, ਤਾਂ ਆਹ ਪਸਤੌਲ ਮੈਨੂੰ ਚਾਰ ਪੰਜ ਦਿਨ ਵਾਸਤੇ ਦੇ ਦੇ ?"

"ਕਿਉਂ, ਕੀ ਕਰਨਾ ਏਂ ਹਨੀ ?" ਗੁਲਵੰਤ ਨੇ ਵੇਖਿਆ, ਉਹਦਾ ਦੋਸਤ ਮਨ ਭਰ ਆਇਆ ਹੈ! "ਸੱਚ ਦਸ ਹਨੀਫ਼ ਕੀ ਹੋਇਆ ਏ ?"

"ਤੂੰ ਕੁਝ ਨਾ ਪੁੱਛ, ਹਥਿਆਰ ਦੇ ਦੇ। ਮੈਂ ਕੁਰਾਨ ਦੀ ਸੌਂਹ ਖਾ ਕੇ ਆਖਦਾ ਆਂ, ਤਿੰਨ ਦਿਨਾਂ ਤੋਂ ਵੱਧ ਨਹੀਂ ਰਖਦਾ।"

"ਕਰਨਾ ਕੀ ਹੈ ? ਮੇਰੇ ਕੋਲੋਂ ਕਿਉਂ ਲੁਕੋਨਾ ਏਂ ?"

"ਨਹੀਂ, ਤੂੰ ਪੁੱਛ ਨਾ।" ਮੁੰਡੇ ਨੇ ਵਾਸਤਾ ਪਾਇਆ। ਹੰਝੂਆਂ ਉਹਦੀਆਂ ਸੌਲੀਆਂ ਗੱਲ੍ਹਾਂ ਉਤੋਂ ਦੀ ਲੀਕਾਂ ਵਗਦੀਆਂ ਕਰ ਦਿੱਤੀਆਂ।

"ਦੇਖ ਮੇਰੇ ਯਾਰ, ਮੈਂ ਵੀ ਸੌਂਹ ਚੁਕੀ ਐ: ਇਹ ਹਥਿਆਰ ਲੋਕ-ਦੁਸ਼ਮਨਾਂ, ਪਾਪੀਆਂ,

ਹਤਿਆਰਿਆਂ ਤੇ ਲੁਟੇਰਿਆਂ ਉਤੇ ਹੀ ਢੁੱਕਿਆ ਜਾ ਸਕਦਾ ਹੈ। ਹਨੀ, ਤੂੰ ਦੁਖ ਦੱਸ ? ਮੈਂ ਤੈਨੂੰ ਬਾਂਹ ਦੇਵਾਂਗਾ" ਗੁਲਵੰਤ ਨੇ ਉਸ ਨੂੰ ਬੁੱਕਲ ਵਿਚ ਲੈ ਕੇ ਘੁਟ ਲਿਆ।

"ਅੱਜ ਦਸ ਦਿਨ ਹੋਏ ਐ।" ਮੁੰਡੇ ਨੇ ਲੰਮਾ ਹਉਕਾ ਭਰ ਕੇ ਆਖਣਾ ਸ਼ੁਰੂ ਕੀਤਾ। ਸਿਆੜ ਪਿੰਡ ਦਾ ਜਾਗਰ ਮਰੀਆਂ ਨੂੰ ਜ਼ਬਰਦਸਤੀ ਲੈ ਗਿਆ ਏ। ਉਸ ਦੀ ਸਾਡੇ ਪਿੰਡ ਦੇ ਧੂਤੀ ਵੈਲੀ ਨਾਲ ਪੱਗ ਵਟੀ ਹੋਈ ਐ। ਪੁਲੀਸ ਵਾਲਿਆਂ ਸਾਡੀ ਦਾਦ ਫ਼ਰਿਆਦ ਸੁਣ ਤਾਂ ਲਈ, ਪਰ ਕੀਤਾ ਕੁਝ ਨਹੀਂ। ਥਾਣੇਦਾਰ ਪੰਜ ਸੌ ਰੁਪਿਆ ਭਾਲਦਾ ਸੀ।"

"ਐਹੋ ਜਿਹਾ ਨਿਜ਼ਾਮ ਕਿਉਂ ਨਾ ਫੂਕਿਆ ਜਾਵੇ।" ਗੁਲਵੰਤ ਦਾ ਹੁੰਗਾਰਦਾ ਮਨ ਹਨੀਫ਼ ਦੀ ਗਲ ਵਿਚੋਂ ਹੀ ਟੁਕ ਗਿਆ।

"ਸੁਣਿਆਂ ਏ, ਮਾਰਨ ਦਾ ਡਰ ਪਾ ਕੇ ਜਾਗਰ ਨੇ ਭੈਣ ਦੇ ਬਿਆਨ ਕਰਵਾ ਲਏ ਐ।" ਮੁੰਡਾ ਕੋਈ ਵਾਹ ਨਾ ਜਾਂਦੀ ਵੇਖ ਕੇ ਚਾਰੇ ਬੰਨਿਓਂ ਘੁੱਟਿਆ ਗਿਆ ਸੀ। ਪਰ ਹਥਿਆਰ ਵੇਖ ਕੇ ਉਹਦੇ ਮਨ ਬਦਲੇ ਦਾ ਭਾਂਬੜ ਬਲ ਪਿਆ। "ਮੈਂ ਹੁਣ ਜਿਊਣਾ ਨਹੀਂ, ਪਰ ਜਾਗਰ ਤੇ ਧੂੱਤੇ ਨੂੰ......।" ਉਸ ਗੱਲ ਨੂੰ ਪੂਰੀ-ਹੋਈ ਸਮਝ ਕੇ ਵਿਚਕਾਰ ਛੱਡ ਦਿਤਾ।

ਗੁਲਵੰਤ ਨੂੰ ਪਤਾ ਸੀ, ਮਰੀਆਂ ਮੰਗੀ ਹੋਈ ਹੈ। ਉਸ ਦਾ ਵਿਆਹ ਅਗਲੇ ਮਹੀਨੇ ਕਰਨਾ ਸੀ। ਪਾਕਿਸਤਾਨ ਬਣਨ ਸਮੇਂ ਨੱਥੇ ਖ਼ੁਰਦ ਪਿੰਡ ਵਿਚ ਤੇਲੀਆਂ ਦਾ ਇਕੋ ਘਰ ਰਹਿ ਗਿਆ ਸੀ। ਪਾੜੇ ਦੇ ਸਾਲ ਸੰਤਾਲੀ ਵਿਚ ਹਨੀਫ਼ ਮਾਂ ਦੇ ਗਰਭ ਵਿਚ ਸੀ। ਸ਼ਾਇਦ ਉਹਦਾ ਅੱਬਾ ਵੀ ਪਾਕਿਸਤਾਨ ਚਲਿਆ ਜਾਂਦਾ; ਜੇ ਹਨੀਫ਼ ਨੇ ਸਤੰਬਰ ਵਿਚ ਨਾ ਜੰਮਣਾ ਹੁੰਦਾ। ਪਿੰਡ ਦਾ ਚੰਗਾ ਰਵੱਈਆ ਵੇਖ ਕੇ ਹਨੀਫ਼ ਦੇ ਅੱਬਾ ਨੇ ਹਿੰਦੁਸਤਾਨ ਰਹਿਣਾ ਮੰਨ ਲਿਆ। ਅਸਲ ਵਿਚ ਪਿੰਡ ਵਾਲਿਆਂ ਨੂੰ ਇਕ ਤੇਲੀ ਚਾਹੀਦਾ ਸੀ। ਹਨੀਫ਼ ਦੇ ਅੱਬਾ ਮੁਹੰਮਦ ਦਾ ਕੋਹਲੂ ਰਾਤ ਦਿਨ ਚੀਕਣ ਲੱਗਾ ਤੇ ਗੁਜ਼ਰ ਪਹਿਲਾਂ ਨਾਲੋਂ ਚੰਗੀ ਤੁਰ ਪਈ। ਮਰੀਆਂ ਹਨੀਫ਼ ਤੋਂ ਦੋ ਸਾਲ ਛੋਟੀ ਸੀ। ਉਸ ਦੇ ਚੁਕੀ ਜਾਣ ਉਤੇ ਪਿੰਡ ਦੀ ਇੱਜ਼ਤ ਵਜੋਂ ਵੀ ਪੰਚਾਇਤ ਨੇ ਕੰਨ੍ਹਾ ਨਹੀਂ ਲਾਇਆ ਸੀ। ਸਰਪੰਚ ਨੂੰ ਧੂੱਤੇ ਵੈਲੀ ਦੀ ਕਾਣੌਂ ਸੀ; ਧੂੱਤੇ ਨੇ ਡਾਂਗ ਦੇ ਜ਼ੋਰ ਉਸ ਨੂੰ ਮਜ਼੍ਹਬੀਆਂ ਰਵਦਾਸੀਆਂ ਦੀਆਂ ਵੋਟਾਂ ਦੁਆ ਕੇ ਕਾਮਯਾਬ ਕਰਵਾਇਆ ਸੀ। ਧੂੱਤੇ ਨੇ ਜਾਗਰ ਦੀ ਲਲਕਾਰ ਕੇ ਮਦਦ ਕੀਤੀ ਸੀ। ਹਨੀਫ਼ ਗ਼ਰੀਬ ਸੀ, ਉਸ ਨੂੰ ਆਸ ਹੀ ਨਹੀਂ ਸੀ, ਉਨ੍ਹਾਂ ਉਤੇ ਐਨਾ ਵੱਡਾ ਕਹਿਰ ਵਰਤੇਗਾ। ਪਰ ਉਹਦੀਆਂ ਰਗਾਂ ਵਿਚ ਪੰਜਾਬ ਦੀ ਜਵਾਨੀ ਵਿਹੁ ਘੋਲ ਰਹੀ ਸੀ। ਉਹ ਕਿਸੇ ਹੀਲੇ ਜਾਗਰ ਤੇ ਧੂੱਤੇ ਨੂੰ ਮਾਰਿਆ ਚਾਹੁੰਦਾ ਸੀ।

"ਮੈਂ ਤੇਰੇ ਨਾਲ ਚਲਦਾ ਆਂ।" ਗੁਲਵੰਤ ਨੇ ਗੰਭੀਰ ਹੁੰਦਿਆਂ ਆਖਿਆ। "ਇਕ ਸ਼ਰਤ ਐ, ਜੇ ਮਰੀਆਂ ਆਪਣੀ ਮਰਜ਼ੀ ਨਾਲ ਗਈ; ਤੂੰ ਉਸ ਨੂੰ ਕੁਝ ਨਹੀਂ ਆਖੇਂਗਾ ?"

"ਨਹੀਂ ਬਾਈ, ਜ਼ਾਲਮ ਉਸ ਨੂੰ ਬਾਹਰ ਗਈ ਨੂੰ ਹੀ ਫੜ ਕੇ ਲੈ ਗਏ। ਸਾਰੇ ਪਿੰਡ ਵਿਚ 'ਲਾਅਲਾ ਲਾਅਲਾ' ਹੋਈ, ਪਰ ਸਾਡੀ ਮਦਦ ਨੂੰ ਕੋਈ ਨਾ ਤੁਰਿਆ। ਮੇਰੇ ਆੜੀ ਜਿਹੜੇ ਦੋ ਚਾਰ ਮੁੰਡਿਆਂ ਹੀਆ ਕੀਤਾ; ਧੁਤੇ ਨੂੰ ਬੰਦੂਕ ਫੜੀ ਖਲੋਤਾ ਵੇਖ ਕੇ ਸਾਰੇ ਮਿੱਟੀ ਹੋ ਗਏ। ਸਾਡੀ ਵੀ ਕੋਈ ਜੂਨ ਐ ਬਾਈ। ਇਹਦੇ ਨਾਲੋਂ ਕੁਝ ਕਰ ਕੇ ਮਰਨਾ ਨਹੀਂ ਚੰਗਾ ?" ਉਹਦੀ ਗੁੱਸੇ ਭਰੀ ਜਵਾਨੀ ਉਸਲਵੱਟੇ ਲੈ ਰਹੀ ਸੀ।

"ਹਨੀਫ਼ ਆੜੀ, ਤੈਨੂੰ ਦੱਸਾਂ, ਜੇ ਮਰਨਾ ਈ ਏ ਤਾਂ ਸੂਰਮਿਆਂ ਵਾਂਗ ਮਰੀਏ, ਸਮਾਜੀ ਗੰਦ ਧੋ ਕੇ। ਸਰਦਾਰ ਭਗਤ ਸਿੰਘ ਵਾਂਗ ਸ਼ਹੀਦ ਹੋਈਏ। ਦੇਸ਼ ਦੇ ਲੋਕਾਂ ਦਾ ਕੁਝ ਤਾਂ ਭਲਾ ਹੋਵੇ।" ਗੁਲਵੰਤ ਮਰਨ ਨਾਲੋਂ ਆਪਣੇ ਜਮਾਤੀ ਨੂੰ ਸਮਾਜੀ ਬੁਰਾਈਆਂ ਦੇ ਕਾਰਨ ਸਮਝਾਇਆ ਚਾਹੁੰਦਾ ਸੀ।

"ਮੈਂ ਤਾਂ ਜਾਗਰ ਤੇ ਧੂਤੇ ਦੇ ਸੀਰਮੇ ਪੀਣੇ ਐਂ।" ਉਹਦੇ ਅੰਦਰ ਭੈਣ ਦੀ ਬੇਪਤੀ ਤੀਰ ਦੀ ਅਣੀ ਵਾਂਗ ਚੁਭ ਚੁਭ ਜਾਂਦੀ ਸੀ।

"ਹੱਛਾ ਵੇਖਾਂਗੇ। ਮੈਂ ਤੇਰੇ ਨਾਲ ਚਲਦਾ ਆਂ। ਪਰ ਮੈਨੂੰ ਸ਼ਕ ਐ ਮਰੀਆਂ......।" ਉਸ ਗੱਲ ਅਧੂਰੀ ਛੱਡ ਦਿੱਤੀ। ਗੁਲਵੰਤ ਆਪਣੇ ਦੋਸਤ ਨਾਲ ਸਿਆੜ ਪਿੰਡ ਨੂੰ ਤੁਰ ਪਿਆ। ਰਾਹ ਵਿਚ ਉਹ ਹਨੀਫ਼ ਨੂੰ ਅਮੀਰੀ ਤੇ ਗ਼ਰੀਬੀ, ਮਿਹਨਤ ਤੇ ਲੁੱਟ ਦੇ ਅਸੂਲ ਦਸਦਾ ਰਿਹਾ। ਰੂਸ, ਚੀਨ ਤੇ ਵੀਅਤਨਾਮ ਦੇ ਇਨਕਲਾਬਾਂ ਦੀ ਕਹਾਣੀ ਸੁਣਾਉਂਦਾ ਰਿਹਾ।

ਹਨੀਫ਼ ਨੂੰ ਖ਼ਾਸ ਸਮਝ ਕੋਈ ਨਾ ਆਈ। ਬਦਲੇ ਦੀ ਭਾਵਨਾ ਨਾਲ ਉਸ ਦਾ ਮਨ ਭਰਿਆ ਪਿਆ ਸੀ। ਪਰ ਉਹਦੇ ਦਿਲ ਯਾਰੀ ਦੀ ਗੰਢ ਹੋਰ ਪੀਚਵੀਂ ਪੈ ਗਈ। ਉਹਦੇ ਦੁਖ ਦਰਦ ਅਤੇ ਬੇਇੱਜ਼ਤੀ ਦੇ ਸਮੇਂ ਕਿਸੇ ਤਾਂ ਬਾਂਹ ਫੜੀ—ਕਿਸੇ ਤਾਂ ਮੋਢਾ ਦਿੱਤਾ। ਉਸ ਆਖਿਆ :

"ਬਾਈ! ਤੂੰ ਮੇਰੀ ਪੀੜ ਵੰਡਾਈ ਐ; ਮੈਂ ਤੇਰੇ ਉਤੋਂ ਹੁਣੇ ਜਾਨ ਵਾਰ ਸਕਦਾ ਆਂ। ਇਨਕਲਾਬ ਮੈਂ ਕੀ ਕਰਨਾ ਏਂ। ਮੈਂ ਤਾਂ ਧੂਤੇ ਤੇ ਜਾਗਰ ਨੂੰ ਹੀ ਵੱਢਣਾ ਏਂ।" ਹਨੀਫ਼ ਦੀਆਂ ਸਿੱਧੀਆਂ ਸਪੱਸ਼ਟ ਗੱਲਾਂ ਉਤੇ ਗੁਲਵੰਤ ਮੁਸਕਾ ਪਿਆ। ਉਸ ਆਪਣੇ ਅਲ੍ਹੜ ਆੜੀ ਨੂੰ ਗਲਵਕੜੀ ਵਿਚ ਲੈ ਕੇ ਘੁਟ ਲਿਆ।

ਹਨੀਫ਼ ਦਾ ਹਾਲੇ ਵਿਆਹ ਨਹੀਂ ਹੋਇਆ ਸੀ। ਜਿਸ ਮੁੰਡੇ ਨਾਲ ਮਰੀਆਂ ਦਾ ਨਿਕਾਹ ਹੋਣਾ ਸੀ; ਵੱਟੇ ਵਿਚ ਉਸ ਦੀ ਭੈਣ ਨੂੰ ਹਨੀਫ਼ ਨੇ ਵਿਆਹੁਣਾ ਸੀ। ਹੁਣ ਸਭ ਕੁਝ ਹੀ ਉਲਟ ਪੁਲਟ ਹੋ ਚੁਕਾ ਸੀ। ਵੱਟੇ ਸੱਟੇ ਬਾਰੇ ਗੁਲਵੰਤ ਪਹਿਲਾਂ ਹੀ ਜਾਣਦਾ ਸੀ। ਹਨੀਫ਼ ਜਾਗਰ ਦਾ ਧੰਦਾ ਭੁਗਤਾਉਣ ਲਈ ਪਿਛਲੇ ਹਫ਼ਤੇ ਤੋਂ ਹੀ ਵਿਉਂਤਾਂ ਲਾਉਂਦਾ ਰਿਹਾ ਸੀ। ਕਮਾਨੀ ਵਾਲੇ ਚਾਕੂ ਬਿਨਾਂ ਉਸ ਨੂੰ ਕੋਈ ਦੂਜਾ ਹਥਿਆਰ ਨਹੀਂ ਮਿਲਿਆ ਸੀ। ਗੁਲਵੰਤ ਬਿਨਾਂ ਮਰਨ ਮਾਰਨ ਲਈ ਕਿਸੇ ਹਿੱਕ ਨਹੀਂ ਥਾਪੜੀ ਸੀ। ਜਦੋਂ ਉਹ ਸਿਆੜ ਦੀਆਂ ਨਿਆਈਆਂ ਵਿਚ ਆਏ, ਸੂਰਜ ਛਿਪ ਜਾਣ ਲਈ ਤਰਲੇ ਲੈ ਰਿਹਾ ਸੀ। ਨਾ ਨੱਠੇ ਤੇ ਨਾ ਹੀ ਉਨ੍ਹਾਂ ਕਾਹਲੀ ਕੀਤੀ। ਉਹ ਸਹਿਜ ਭਾਅ ਜਾਗਰ ਦੇ ਘਰ ਪ੍ਰਾਹੁਣਿਆਂ ਵਾਂਗ ਜਾ ਵੜੇ।

ਜਾਗਰ ਤੇ ਉਹਦਾ ਕੋਈ ਯਾਰ ਬੇਲੀ ਵਿਹੜੇ ਵਿਚ ਅਲਾਣੀ ਮੰਜੀ ਉਤੇ ਬੈਠੇ ਪੀ ਰਹੇ ਸਨ। ਹਨੀਫ਼ ਤੇ ਉਸ ਦੇ ਸਾਥੀ ਨੂੰ ਖ਼ਾਲੀ ਹੱਥ ਵੇਖ ਕੇ ਜਾਗਰ ਖ਼ੁਸ਼ ਹੋ ਗਿਆ। ਉਸ ਅਨੁਮਾਨ ਲਾਇਆ ਹੋਏ ਵਕੂਏ ਉਤੇ ਮਿੱਟੀ ਪਾ ਕੇ ਮੁੰਡਾ ਸੁਲਾਹ ਕਰਨ ਆਇਆ ਹੈ। ਉਸ ਨੂੰ ਗ਼ਰੀਬਾਂ ਤੋਂ ਖੜਕੇ ਦੜਕੇ ਦੀ ਕੋਈ ਆਸ ਵੀ ਨਹੀਂ ਸੀ।

"ਬਾਅਈ! ਮੇਰਾ ਵੀਰ.!!" ਧਾਹ ਮਾਰਦਿਆਂ ਵਾਂਗ ਮਰੀਆਂ ਚੁੱਲ੍ਹੇ ਅੱਗੋਂ ਉਠ ਕੇ ਹਨੀਫ਼ ਨੂੰ ਚੰਬੜ ਗਈ। ਉਹ ਮੁੰਡੇ ਦੇ ਗਲ ਲੱਗੀ ਬੁਸਕੀ ਜਾ ਰਹੀ ਸੀ।

ਜਾਗਰ ਨੇ ਵੈਲੀਆਂ ਵਾਲੀ ਚੁਸਤੀ ਨਾਲ ਉਠ ਕੇ ਗੁਲਵੰਤ ਨੂੰ 'ਸਤਿ ਸ੍ਰੀ ਅਕਾਲ' ਆਖੀ ਅਤੇ ਮਲਾਉਣ ਲਈ ਸੱਜਾ ਹੱਥ ਕੱਢਿਆ। ਕਾਮਰੇਡ ਨੇ ਪਸਤੌਲ ਦੀ ਨਾਲੀ ਉਹਦੇ ਹੱਥ ਉੱਤੇ ਖਿੱਚ ਮਾਰੀ।

"ਕੰਧ ਵਲ ਮੂੰਹ ਕਰੋ ਓਏ ਹਰਾਮਜ਼ਾਦਿਓ?" ਗੁਲਵੰਤ ਆਪਣੀ ਚੁੱਪ ਵਿਚੋਂ ਬੰਬ ਵਾਂਗ ਪਾਟਿਆ। "ਤੁਸੀਂ ਵੀ ਇਨਕਲਾਬ ਦੇ ਰਾਹ ਦਾ ਗੰਦ ਹੋ। ਗ਼ਰੀਬਾਂ ਦੀਆਂ ਧੀਆਂ ਭੈਣਾਂ ਤੁਸਾਂ ਲੀਰਾਂ ਦੀਆਂ ਗੁੱਡੀਆਂ ਸਮਝੀਆਂ ਏਂ।"

ਜਾਗਰ ਤੇ ਉਹਦੇ ਬੇਲੀ ਦੀਆਂ ਖ਼ਾਨਿਓਂ ਗਵਾਚ ਗਈਆਂ। ਨਸ਼ਾ ਹਨੇਰੀ ਦੇ ਪੱਤਿਆਂ ਵਾਂਗ ਹਰਨ ਸਿਹੁੰ ਹੋ ਗਿਆ। ਉਨ੍ਹਾਂ ਨੂੰ ਇਉਂ ਜਾਪਿਆ, ਵਿਹੜਾ ਪੈਰਾਂ ਹੇਠੋਂ ਹਿੱਲ ਗਿਆ ਹੈ।

ਉਨ੍ਹਾਂ ਦੇ ਕਾਬੇ ਤੇ ਧੜਕਣਾਂ ਨੂੰ ਹਾਲ ਪਿਆ ਹੋਇਆ ਸੀ। ਜਾਗਰ ਦੇ ਨਾਲ ਦਾ ਹੱਥ ਬੰਨ੍ਹ ਖਲੋਤਾ।

"ਬਾਈ ਜੀ ! ਮੇਰਾ ਤਾਂ ਕੋਈ ਦੋਸ਼ ਨਹੀਂ।"

"ਤੁਸੀਂ ਇੱਕ ਦੂੰ ਵਾਢਿਓ ਖ਼ਤਮ ਕਰ ਦੇਣ ਵਾਲੀਆਂ ਲਾਹਨਤਾਂ ਓ।" ਗੁਲਵੰਤ ਨੇ ਅੱਧੀ ਪਈ ਬੋਤਲ ਨੂੰ ਠੁੱਡ ਮਾਰਿਆ, ਉਹ ਰੁੜ੍ਹਦੀ ਤੇ ਡੁਲ੍ਹਦੀ ਹਨੀਫ ਤੇ ਮਰੀਆਂ ਦੇ ਪੈਰਾਂ ਵਿਚ ਜਾ ਪਈ।'

"ਮਰੀਆਂ !·ਮੈਨੂੰ ਛੱਡ ਦੇਹ ?" ਹਨੀਫ ਨੇ ਆਪਣੇ ਚਾਕੂ ਦਾ ਬਟਨ ਦਬਾ ਦਿੱਤਾ। ਚਾਕੂ ਦੀ ਲਹੂ ਮੰਗਦੀ ਜੀਭ ਲਿਸ਼ਕਾਰੇ ਮਾਰਨ ਲੱਗੀ।

"ਕੁੱਤੀ ਦੇ ਪੁੱਤੋ ! ਮੂੰਹ ਕਰਦੇ ਓ ਕੰਧ ਵਲ ਕਿ ਆਵੇ ਗੋਲੀ ?" ਗੁਲਵੰਤ ਦੂਜੀ ਵਾਰ ਕੜਕਿਆ।

ਗੋਲੀ ਦਾ ਨਾਂ ਸੁਣ ਕੇ ਮਰੀਆਂ ਗੁਲਵੰਤ ਤੇ ਜਾਗਰ ਵਿਚਕਾਰ ਆ ਗਈ। ਉਹ ਪਸਤੌਲ ਫੜਦਿਆਂ ਡਡਿਆਈ।

"ਹਾੜੇ ਮੇਰਾ ਬਾਈ, ਵੇਖੀਂ ਕਿਤੇ। ਮੈਂ ਤੇਰੇ ਮੂਹਰੇ ਹੱਥ ਜੋੜਦੀ ਆਂ।" ਮਰੀਆਂ ਸਾਰੀ ਤਰਲਾ ਬਣੀ ਹੋਈ ਸੀ।

ਮਰੀਆਂ ਦੇ ਡਰੇ ਤੇ ਸਹਿਮੇ ਚਿਹਰੇ ਨੂੰ ਵੇਖ ਕੇ ਉਸ ਨੂੰ ਤਰਸ ਆ ਗਿਆ। ਇਹ ਔਰਤ ਕਿਹੋ ਜਿਹੀ ਐ ? ਇਹ ਪਸਤੌਲ ਮੇਰੇ ਕੋਲੋਂ ਖੋਹ ਕੇ ਜਾਗਰ ਤੇ ਉਸ ਦੇ ਸਾਥੀ ਨੂੰ ਦਾਅੜ ਦਾਅੜ ਕਿਉਂ ਨਹੀਂ ਉਡਾ ਦੇਂਦੀ ? ਜੀਹਦੀ ਪੱਤ ਲੁੱਟੀ ਜਾਵੇ, ਜਿਸ ਨਾਲ ਜ਼ਬਰਦਸਤੀ ਹੋਵੇ, ਉਹ ਜ਼ਾਲਮ ਲਈ ਹਾੜੇ ਕਿਉਂ ਕੱਢੇ ? ਕੀ ਇਸ ਨਾਰੀ ਨੇ ਹੀ ਹਜ਼ਰਤ ਮੁਹੰਮਦ ਤੇ ਈਸਾ ਮਸੀਹ ਨੂੰ ਜਨਮਿਆ ਸੀ ? ਨਹੀਂ, ਇਹ ਤਾਂ ਹਿੰਦੁਸਤਾਨ ਦੀ ਕੁਚਲੀ ਹੋਈ ਰੂਹ ਹੈ। ਪਰ ਨਹੀਂ ਇਹਦਾ ਸੂਖਮ ਅਨੁਭਵ ਮਨੁੱਖ ਨੂੰ ਬਦੀ ਦੇ ਰੂਪ ਵਿਚ ਵੀ ਕਤਲ ਹੋਇਆ ਨਹੀਂ ਵੇਖ ਸਕਦਾ। ਕਮਾਲ ਐ ਯਾਰ ! ਗੁਲਵੰਤ ਨੇ ਦਿਲ ਦੀਆਂ ਅੰਤਲੀਆਂ ਤਹਿਆਂ ਵਿਚੋਂ ਹਉਕਾ ਭਰਦਿਆਂ ਰੀਵਾਲਵਰ ਵਾਲਾ ਹੱਥ ਢਿੱਲਾ ਕਰ ਲਿਆ। ਉਸ ਅਨੁਭਵ ਕਰ ਲਿਆ ਕੁੜੀ ਦਾ ਜਾਗਰ ਵਿਚ ਮਨ ਹੈ। ਜਾਗਰ ਨੇ ਉਹਦੇ ਦੋ ਵਾਰ ਆਖਣ ਤੇ ਵੀ ਕੰਧ ਵਲ ਮੂੰਹ ਨਹੀਂ ਕੀਤਾ ਸੀ। ਉਸ ਜਾਗਰ ਨੂੰ ਮਾਰਨਾ ਹਾਲੇ ਤਕ ਨਹੀਂ ਮਿਥਿਆ ਸੀ। ਪਰ ਉਹ ਉਸ ਨੂੰ ਖ਼ਾਮੋਸ਼ ਤੇ ਬੇਵਸ ਕਰਿਆ ਜ਼ਰੂਰ ਚਾਹੁੰਦਾ ਸੀ। ਹਨੀਫ਼ ਨੇ ਇਕ ਥੱਪੜ ਮਾਰ ਕੇ ਮਰੀਆਂ ਨੂੰ ਪਾਸੇ ਕਰ ਦਿੱਤਾ। ਕੁੜੀ ਬੁਰੀ ਤਰ੍ਹਾਂ ਕਾਬੋ ਮੂੰਹ ਆਈ ਹੋਈ ਸੀ। ਹਨੀਫ਼ ਚਾਕੂ ਦਾ ਵਾਰ ਕਰਨ ਲਈ ਜਾਗਰ ਵਲ ਔਹਲਿਆ।

"ਠਹਿਰ ਆੜੀ !" ਗੁਲਵੰਤ ਨੇ ਬਾਂਹ ਵਧਾ ਕੇ ਹਨੀਫ ਨੂੰ ਰੋਕ ਲਿਆ। "ਮਰੀਆਂ ਤੂੰ ਜਾਇਆ ਚਾਹੁੰਦੀ ਏਂ ਜਾਂ ਏਥੇ ਰਿਹਾ ?" ਗੁਲਵੰਤ ਨੇ ਸਾਰੀ ਗੱਲ ਕੁੜੀ ਉਤੇ ਛਡ ਦਿੱਤੀ।

ਕੁੜੀ ਸੋਚੀਂ ਪੈ ਗਈ। ਜਾਗਰ ਵੈਲੀਆਂ ਵਾਲੇ ਦਾਅ ਪੇਚਾਂ ਨਾਲ ਭਾਂਪ ਗਿਆ : ਜੇ ਮੈਨੂੰ ਮਾਰਨਾ ਹੁੰਦਾ, ਝਟਪਟ ਕਰਦੇ। ਜ਼ਿੰਦਗੀ ਮੌਤ ਪਸਤੌਲ ਵਾਲੇ ਦੇ ਹੱਥ ਹੈ; ਹਨੀਫ਼ ਤਾਂ ਵਿਚਾਰਾ ਹੀ ਏ। ਉਸ ਧੜਕਦਾ ਮਨ ਤਕੜਾ ਕਰ ਕੇ ਮੂੰਹ ਮਰੀਆਂ ਵਲ ਫੇਰ ਲਿਆ। ਉਸ ਦੀਆਂ ਖ਼ੈਰ ਮੰਗਦੀਆਂ ਤੱਕਾਂ ਕੁੜੀ ਦੇ ਪੈਰੀਂ ਪਈਆਂ ਹੋਈਆਂ ਸਨ। ਕੁੜੀ ਨੇ ਉਸ ਨੂੰ ਬਚਾਉਣ ਲਈ ਵਾਸਤਾ ਪਾਇਆ ਸੀ। ਮਰੀਆਂ ਕੋਲੋਂ ਉਸ ਨੂੰ ਇਕ ਆਸ ਬੱਝ ਗਈ। ਹੰਝੂ ਭਰੀਆਂ ਅੱਖਾਂ ਤੇ ਕੰਬਦੇ ਬੁੱਲ੍ਹਾਂ ਨਾਲ ਉਹ ਕੁਝ ਨਾ ਆਖ ਸਕੀ।

"ਮਰੀਆ ! ਮੈਂ ਦੂਜੀ ਵਾਰ ਪੁੱਛਦਾ ਆਂ; ਤੂੰ ਇਹਦੇ ਰਹਿਣਾ ਏਂ ਜਾਂ ਸਾਡੇ ਨਾਲ ਚਲਣਾ ਏਂ ?" ਗੁਲਵੰਤ ਨੇ ਥੋੜ੍ਹਾ ਕਰੜਾ ਹੋ ਕੇ ਪੁੱਛਿਆ।

"ਹਾਂ ਅਹੁ !" ਕੁੜੀ ਦੇ ਮੂੰਹੋਂ ਅਜਿਹੀ ਆਵਾਜ਼ ਨਿਕਲੀ, ਜਿਹੜੀ ਔਰਤ ਨਾਲੋਂ ਬੱਕਰੀ ਦੀ ਬਹੁਤੀ ਲਗਦੀ ਸੀ। ਉਹ ਦੋਹਾਂ ਹੱਥਾਂ ਨਾਲ ਮੂੰਹ ਢਕ ਕੇ ਰੋਣ ਲੱਗ ਪਈ। ਹਨੀਫ਼ ਨੂੰ ਕੁੜੀ ਦੀ ਚੁੱਪ ਉੱਤੇ ਗੁੱਸਾ ਆ ਰਿਹਾ ਸੀ। ਮਰੀਆਂ ਨੇ ਭਰਾ ਦਾ ਕੌਸਿਆ ਕੌਸਿਆ ਮੂੰਹ ਵੇਖਿਆ। ਫਿਰ ਉਸ ਨੂੰ ਖ਼ਿਆਲ ਆਇਆ, ਮੈਂ 'ਹਾਂਅ' ਜਾਂ 'ਨਾਂਹ' ਕਹਿਣੀ ਹੈ। "ਬਾਈ ਜੋ ਹੋਈ ਏ; ਚੰਗੀ ਨਹੀਂ ਹੋਈ।" ਕੁੜੀ ਦੀਆਂ ਮੋਟੀਆਂ ਮੋਟੀਆਂ ਅੱਖਾਂ ਬੁਕ ਬੁਕ ਹੰਝੂ ਡੋਲ੍ਹ ਰਹੀਆਂ ਸਨ।

"ਇਹ ਮੇਰੇ ਸਵਾਲ ਦਾ ਜਵਾਬ ਨਹੀਂ। ਤੈਨੂੰ ਇਸ ਵੇਲੇ ਕਿਸੇ ਹੱਥੀ ਖ਼ਾਨ ਦਾ ਡਰ ਨਹੀਂ; ਤੂੰ ਨਿਧੜਕ ਹੋ ਕੇ ਕਹਿ ?"

"ਲੱਥੀ ਤਾਂ ਬਾਈ ਹੁਣ ਹੱਥ ਨਹੀਂ ਆਉਣੀ।"

"ਲੱਥੀ ਵੱਥੀ ਦੀ ਗੱਲ ਨਹੀਂ, ਤੂੰ ਦੱਸ ਜਾਣਾ ਏਂ ਕਿ ਰਹਿਣਾ; ਬੱਸ ਦੋ ਟੂਕ ਫ਼ੈਸਲਾ ?" ਗੁਲਵੰਤ ਜਾਗਰ ਹੋਰਾਂ ਵਲੋਂ ਵੀ ਸਾਵਧਾਨੀ ਵਰਤੀ ਖਲੋਤਾ ਸੀ।

"ਹੁਣ ਮੈਂ ਕੀ ਆਖਾਂ :" ਕੁੜੀ ਕੋਈ ਵੀ ਫ਼ੈਸਲਾ ਕਰਨ ਜੋਗੀ ਨਹੀਂ ਰਹੀ ਸੀ। ਮਾਪੇ ਰੱਖਾਂ ਕਿ ਜਾਗਰ ? ਹੁਣ ਏਥੋਂ ਕੀਹਦੇ ਜਾਵਾਂਗੀ ? ਕੋਈ ਮੈਨੂੰ ਕੀ ਸਮਝ ਕੇ ਰਖੇਗਾ ? ਪਿੰਡ ਨੂੰ ਕੀ ਮੂੰਹ ਵਖਾਵਾਂਗੀ ? ਮੈਨੂੰ ਉਧਲਣ ਦਾ ਕਲੰਕ ਲੱਗ ਚੁੱਕਾ ਏ। ਦੁਬਿਧਾ ਦੇ ਅੰਗੂਠਿਆਂ ਉਸ ਦੀ ਬੁਰੀ ਤਰ੍ਹਾਂ ਸੰਘੀ ਘੁਟੀ ਹੋਈ ਸੀ।

"ਹਨੀਫ਼ ! ਹੁਣ ਤੂੰ ਆਪਣੀ ਭੈਣ ਨੂੰ ਰੰਡੀ ਨਹੀਂ ਕਰਵਾਏਂਗਾ, ਤੂੰ ਵਾਅਦਾ ਕੀਤਾ ਸੀ।" ਗੁਲਵੰਤ ਦਾ ਸਾਫ਼ ਮਤਲਬ ਸੀ, ਕੁੜੀ ਜਾਗਰ ਨੂੰ ਆਪਣਾ ਖ਼ਾਵੰਦ ਮੰਨ ਚੁੱਕੀ ਹੈ; ਪਰ ਮੂੰਹੋਂ ਕਹਿ ਕੇ ਹੋਰ ਹੀਣੀ ਨਹੀਂ ਹੋਣਾ ਚਾਹੁੰਦੀ।

ਭਰਾ ਦਾ ਕਰੋਧ ਵਿਚੇ ਵਿਚ ਰਿਝ ਕੇ ਰਹਿ ਗਿਆ। ਉਹ ਆਪਣੇ ਯਾਰ ਨੂੰ ਦਿੱਤੇ ਬਚਨ ਅਨੁਸਾਰ ਹੁਣ ਕੁਝ ਨਹੀਂ ਕਰ ਸਕਦਾ ਸੀ। ਪਰ ਉਸ ਵੱਟਵੇਂ ਥੱਪੜ ਨਾਲ ਕੁੜੀ ਨੂੰ ਭੁੰਜੇ ਪਟਕਾ ਮਾਰਿਆ। ਜਦ ਉਹ ਲੱਤ ਮਾਰਨ ਲੱਗਾ, ਮਰੀਆਂ ਨੇ ਡਰਦਿਆਂ ਉਸ ਦਾ ਪੈਰ ਫੜ ਲਿਆ।

"ਨਾਅ, ਹਾੜੇ !" ਕੁੜੀ ਫਿਰ ਡਡਿਆ ਪਈ। "ਤੂੰ ਮਾਂ ਜਾਇਆ ਏਂ। ਬਾਈ ! ਮੈਂ ਤੁਹਾਡੇ ਹੱਥ ਜੋੜਦੀ ਆਂ। ਮੇਰੇ ਨਾਲੋਂ ਦੁਖੀ ਕੋਈ ਨਹੀਂ ਨਸ਼ੰਗ ਮੈਨੂੰ ਗੋਲੀ ਮਾਰ ਜਾਓ।" ਉਸ ਦੀਆਂ ਭੁੱਬਾਂ ਨਿਕਲ ਗਈਆਂ।

ਕੁੜੀ ਦੇ ਵਾਸਤਾ ਪਾਉਂਦੇ ਬੋਲ ਗੁਲਵੰਤ ਦਾ ਦਿਲ ਚੀਰ ਗਏ। ਮਰਦ ਕਿਹੋ ਜਿਹੀ ਖ਼ਸਲਤ ਦਾ ਬਣਿਆ ਏ, ਔਰਤ ਲਈ ਭਰਾ ਹਮਦਰਦ ਹੁੰਦਾ ਵੀ ਝਟ ਵਿਚ ਜ਼ਾਲਮ ਹੋ ਜਾਂਦਾ ਹੈ।

"ਹਨੀਫ਼ ! ਖ਼ਬਰਦਾਰ ! ਭੈਣ ਉੱਤੇ ਹੱਥ ਨਾ ਚੁੱਕੀਂ।" ਗੁਲਵੰਤ ਦੇ ਕੜਕਵੇਂ ਬੋਲ ਸੁਣ ਕੇ ਹਨੀਫ਼ ਦਾ ਵੱਟਿਆ ਮੁੱਕਾ ਥਾਏਂ ਰੁਕ ਗਿਆ। ਆਪਣੇ ਆੜੀ ਦਾ ਮੂੰਹ ਵੇਖ ਕੇ ਉਹ ਠੰਢਾ ਸੀਲ ਹੋ ਗਿਆ। ਬਦਲੇ ਦੀ ਭਾਵਨਾ ਹਿੱਚਕੀ ਲੈ ਕੇ ਖ਼ੁਦਕਸ਼ੀ ਕਰ ਗਈ। ਗੁਲਵੰਤ ਨੇ ਮਜ਼ਲੂਮ ਕੁੜੀ ਨੂੰ ਡੌਲਿਓਂ ਫੜ ਕੇ ਉਠਾਇਆ, ਆਪਣੇ ਮੌਢੇ ਲਾਇਆ ਅਤੇ ਸਿਰ ਉੱਤੇ ਹੱਥ ਰੱਖਦਿਆਂ ਪਿਆਰ ਦਿੱਤਾ। ਥੋੜੇ ਜਿੰਨੇ ਸੱਚੇ ਤੇ ਮਨੁੱਖੀ ਪਿਆਰ ਨਾਲ ਮਰੀਆਂ ਦੀਆਂ ਉੱਚੀ ਉੱਚੀ ਧਾਹਾਂ ਨਿਕਲ ਗਈਆਂ। ਸ਼ਾਇਦ ਉਸ ਦੇ ਅੱਲੇ ਫੱਟਾਂ ਉੱਤੇ ਕਿਸੇ ਪਹਿਲੀ ਵਾਰ ਮਰਹਮ ਦੀ ਪੱਟੀ ਰਖੀ ਸੀ। ਉਸ ਦੀਆਂ ਲਗਾਤਾਰ ਹੁਬਕੀਆਂ ਨੂੰ ਯਕੀਨ ਨਹੀਂ ਆ ਰਿਹਾ ਸੀ ਕਿ ਨਿਰਦਈ ਮਰਦ ਐਨਾ ਮਿਹਰਬਾਨ ਵੀ ਹੋ ਸਕਦਾ ਹੈ। ਗੁਲਵੰਤ ਉਸ ਤਰ੍ਹਾਂ ਹੀ ਭੈਣ ਨੂੰ ਮੋਢੇ ਲਾਈ ਭੋਰ ਭੋਰ ਜਾਗਰ ਸਾਹਮਣੇ ਜਾ ਖਲੋਤਾ। "ਤੂੰ ਸੁਣ ਓਏ ਵੱਡਿਆ ਬਦਮਾਸ਼ਾ !" ਉਸ ਪਸਤੌਲ ਦੀ ਨਾਲੀ ਉਹਨਾਂ ਦੀਆਂ ਨਾਸਾਂ ਵਿਚ ਰਖ ਦਿੱਤੀ। ਕੁੜੀ ਨੇ ਝਟ ਮੁੰਡੇ ਦੇ ਪੈਰ ਫੜਦਿਆਂ ਪੁਕਾਰਿਆ :

"ਬਾਈ ਜੀ ! ਹਾਅੜੇ ਨਾ ।" ਕੁੜੀ ਦੀਆਂ ਖ਼ੂਬਸੂਰਤ ਅੱਖਾਂ ਹਾਲੇ ਵੀ ਪਾਣੀ ਦੇ ਪਰਨਾਲੇ ਸੁਟੀ ਜਾ ਰਹੀਆਂ ਸਨ ।

"ਠੀਕ ਐ ਭੈਣ, ਪਰ ਮੈਨੂੰ ਇਸ ਫੰਨੇ ਖਾਂ ਨਾਲ ਇਕ ਗੱਲ ਕਰ ਲੈਣ ਦੇ ।" ਉਹ ਮਿੱਟੀ ਹੋਏ ਜਾਗਰ ਨੂੰ ਆਖਣ ਲਗਾ, "ਹਾਂਅ, ਜੇ ਤੂੰ ਇਸ ਕੁੜੀ ਨੂੰ ਧੋਖਾ ਦੇਣ ਦੀ ਕੋਸ਼ਿਸ਼ ਕੀਤੀ, ਵੇਰਿਆ ਵੱਟਿਆ ; ਹਨੀਫ਼ ਨਹੀਂ, ਹੁਣ ਇਸ ਦਾ ਸਕਾ ਭਰਾ ਮੈਂ ਆਂ । ਤੈਨੂੰ ਕੁਤੇ ਦੀ ਮੌਤ ਮਾਰਾਂਗਾ ਤੇ ਤੇਰੀ ਪੁਠਾ ਕਰ ਕੇ ਖੱਲ ਲਾਹਾਂਗਾ । ਮੇਰੇ ਬਾਰੇ ਐਨਾ ਹੀ ਕਾਫ਼ੀ ਐ, ਮੈਂ ਨਕਸਲੀਆ ਹਾਂ; ਜਿਸ ਹਰ ਤਰ੍ਹਾਂ ਦੀਆਂ ਬੁਰਾਈਆਂ ਨੂੰ ਗੋਲੀ ਮਾਰ ਦੇਣ ਦੀ ਸੌਂਹ ਖਾਧੀ ਹੈ । ਅਜ ਤੇਰੇ ਗੁਣ ਵਧੇ ਸੀ ।"

ਨਕਸਲੀਆ ਨਾਂ ਸੁਣ ਕੇ ਜਾਗਰ ਇਕ ਵਾਰ ਹੀ ਕੰਬ ਗਿਆ । ਉਸ ਗੁਲਵੰਤ ਦੇ ਪੈਰ ਫੜ ਲਏ ।

"ਸਰਦਾਰਾ ! ਮੇਰੀ ਤੋਬਾ, ਤੇਰੇ ਸਾਹ ਲਾਂਅਗਾ ।" ਉਸ ਸਿੱਧਾ ਹੁੰਦਿਆਂ ਮੁੜ ਦੋਵੇਂ ਕੰਨ ਫੜ ਲਏ । "ਮੈਂ ਕਰ ਬੈਠਾ, ਮੇਰੀ ਭੁਲ ਬਖ਼ਸ਼ ਦਿਓ ।"

"ਭੈਣ ਮੇਰੀਏ ! ਇਸ ਵੇਲੇ ਭਰੋਸੇ ਤੋਂ ਬਿਨਾਂ ਮੈਂ ਤੈਨੂੰ ਕੁਝ ਨਹੀਂ ਦੇਣ ਜੋਗਾ । ਪਰ ਮੇਰੇ ਪਿਆਰ ਦਾ ਹੱਥ ਸਦਾ ਤੇਰੇ ਸਿਰ ਉਤੇ ਰਹੇਗਾ ।" ਉਸ ਕੁੜੀ ਨੂੰ ਪਿਆਰ ਦੇ ਕੇ ਮੂੰਹ ਭਵਾਇਆ । "ਹਨੀਫ਼ ਮਿੱਤਰਾ ! ਚਲ ਦਿਲ ਤਕੜਾ ਕਰ । ਜ਼ਿੰਦਗੀ ਵਿਚ ਵਿਹੁ ਵੀ ਮਰਦ ਹੀ ਪੀਂਦੇ ਐ ।"

ਜਾਗਰ ਤੇ ਉਹਦਾ ਯਾਰ ਸੋਚ ਰਹੇ ਸਨ, ਨਕਸਲੀ ਇਸ ਤਰ੍ਹਾਂ ਦੇ ਸੁਚੇ ਤੇ ਬਹਾਦਰ ਹੁੰਦੇ ਹਨ ? ਗੁਲਵੰਤ ਮਿੱਟੀ ਹੋਏ ਮੁੰਡੇ ਨੂੰ ਬਾਹੋਂ ਫੜ ਕੇ ਧੂਹ ਤੁਰਿਆ । ਮਰੀਆਂ ਗਿੱਲੀਆਂ ਅੱਖਾਂ ਨਾਲ ਹਉਕਾ ਰੋਕੀ ਆਪਣੇ ਜਾਂਦੇ ਫ਼ਰਿਸ਼ਤੇ ਵੀਰ ਨੂੰ ਐਨਾ ਵੀ ਨਾ ਆਖ ਸਕੀ : 'ਬਾਈ ਰੋਟੀ ਪੱਕੀ ਪਈ ਐ, ਸਾਗ ਨਾਲ ਖਾ ਕੇ ਜਾਇਓ ।' ਉਨ੍ਹਾਂ ਦੇ ਤੁਰ ਜਾਣ ਪਿਛੋਂ ਮਰੀਆਂ ਦਾ ਰੋਣ ਮੁੜ ਫੁਟ ਪਿਆ ।

"ਜਾਗਰ ਬੰਦਿਆ, ਚੰਗੇ ਮਾੜੇ ਨੂੰ ਰੱਬ ਵੇਖਦਾ ਏ ।" ਉਹ ਹਉਕਾ ਭਰ ਕੇ ਰਹਿ ਗਈ ।

ਇਸ ਘਟਨਾ ਨੇ ਹਨੀਫ਼ ਨੂੰ ਗੁਲਵੰਤ ਨਾਲ ਹਮੇਸ਼ਾ ਲਈ ਵੇਲੜ ਕਰ ਦਿੱਤਾ । ਕਾਮਰੇਡ ਉਸ ਨੂੰ ਬਥੇਰਾ ਆਖ ਰਿਹਾ :

"ਮੇਰਾ ਰਾਹ ਤਾਂ ਸਿਆਸੀ ਆਸ਼ਕਾਂ ਵਾਲਾ ਏ । ਪੋਲੀਸ ਦੀ ਗੋਲੀ ਸਾਨੂੰ ਚਾਨਣ ਕਰ ਕਰ ਭਾਲਦੀ ਫਿਰਦੀ ਐ । ਤੂੰ ਘਰ ਨੂੰ ਮੁੜ ਜਾਹ ।"

ਮੁੰਡੇ ਨੇ ਸਿਰ ਮਾਰਦਿਆਂ ਆਖਿਆ :

"ਬਾਈ, ਮੈਂ ਜਾਗਰ ਹੋਰਾਂ ਨੂੰ ਮਾਰ ਕੇ ਵੀ ਮਰਨਾ ਹੀ ਸੀ । ਤੂੰ ਲੋਕਾਂ ਦੇ ਭਲੇ ਲਈ ਮਰਨ ਨੂੰ ਸ਼ਹਾਦਤ ਆਖਦਾ ਏਂ; ਚਲ ਇਉਂ ਹੀ ਸਹੀ । ਹੁਣ ਮੈਂ ਤੇਰਾ ਸਾਥ ਛਡਣ ਜੋਗਾ ਨਹੀਂ ਰਿਹਾ ।" ਹਨੀਫ਼ ਸਿਆਸੀ ਸੂਝ ਤੋਂ ਬਿਨਾਂ ਜਜ਼ਬੇ ਦੇ ਵੇਗ ਆਪਣੇ ਬਾਈ ਦੀ ਸੱਜੀ ਬਾਂਹ ਬਣ ਗਿਆ । ਉਹ ਦੋਵੇਂ ਰਮਤੇ ਰਮਤੇ ਤਾਰੇ ਕੋਲ ਆ ਗਏ ।

ਗੁਲਵੰਤ ਦੇ ਦੋ ਭਰਾ ਹੋਰ ਵੀ ਸਨ । ਉਹ ਬੋਤਾ ਜੋੜ ਕੇ ਦੋ ਹਲ ਬਣਾ ਲੈਂਦੇ । ਪਰ ਤਾਰੇ ਦਾ ਕੰਮ ਦਰਮਿਆਨੇ ਪੱਧੋਂ ਲਈਦੇ ਸੀ । ਬੈਂਕ ਤੋਂ ਕਰਜ਼ਾ ਚੁਕ ਕੇ ਉਸ ਰੂਸੀ ਟਰੈਕਟਰ ਡੀ. ਟੀ. 14 ਲੈ ਲਿਆ । ਆਪਣੇ ਸੱਤ ਅੱਠ ਕਿੱਲਿਆਂ ਨਾਲ ਪੰਦਰਾਂ ਕਿੱਲੇ ਉਹ ਵਟਾਈ ਅਥਵਾ ਚਕੋਤੇ ਉਤੇ ਲੈ ਲੈਂਦਾ । ਅੰਦਰਲੇ ਘਰ ਤੋਂ ਬਿਨਾਂ ਬਾਹਰਲੇ ਵਿਚ ਪੱਠੇ ਕੁਤਰਨ ਵਾਲੀ

ਮਸ਼ੀਨ ਲਗੀ ਹੋਈ ਸੀ। ਦੋ ਮੱਝਾਂ, ਇਕ ਲਵੇਰੀ ਵਹਿੜ, ਬਲਦ, ਟਰੈਕਟਰ ਤੇ ਹੋਰ ਵਾਹੀ ਦੇ ਸੰਦ ਬਾਹਰਲੇ ਘਰ ਹੀ ਹੁੰਦੇ। ਉਹਦਾ ਸੀਰੀ ਛੱਤੋ, ਪਸ਼ੂਆਂ ਦੀ ਰਾਖੀ ਪੈ ਛੱਡਦਾ। ਤਾਰਾ ਚਾਰ ਤੇ ਦੋ ਸਾਲ ਦੇ ਮੁੰਡਿਆਂ ਦਾ ਬਾਪ ਵੀ ਸੀ। ਉਹਦੀ ਵਹੁਟੀ ਸੁਰਜੀਤ ਪੰਜਾਬਣ ਹੂਰ ਸੀ, ਜਿਸ ਦੀਆਂ ਅੱਖਾਂ ਝਨਾ ਦੀਆਂ ਲਹਿਰਾਂ ਤੋਂ ਤੁਰ ਕੇ ਮਾਲਵੇ ਦੀ ਮਾਸੂਮੀਅਤ ਨਾਲ ਜਰਬਾਂ ਖਾ ਗਈਆਂ ਸਨ। ਤਾਰੇ ਨੂੰ ਆਪਣੀ ਸਾਥਣ ਦਾ, ਨਾਭੇ ਦੀ ਬੰਦ ਬੋਤਲ ਵਰਗਾ ਨਸ਼ਾ ਚੜ੍ਹਿਆ ਰਹਿੰਦਾ। ਰਾਤੀਂ ਟਰੈਕਟਰ ਚਲਾਉਂਦਾ, ਸਵੇਰੇ ਟਿਊਬਵੈੱਲ ਦੇ ਨੱਕਿਆਂ ਉਤੇ ਕਹੀ ਫੜ ਕੇ ਖਲੋ ਜਾਂਦਾ। ਥੀੜੇ ਮਾਰੇ ਅਮਲੀਆਂ ਨਾਲੋਂ ਉਹਦੀ ਨਿਆਰੀ ਖੇਤੀ ਵੱਟਾਂ ਤੋਂ ਬਾਹਰ ਪਾਇਲਾਂ ਪਾ ਉਠਦੀ। ਜੱਟੀ ਸੁਰਜੀਤ ਜਦ ਦਹੀਂ ਦਾ ਛੰਨਾ ਉਹਦੇ ਅਗੇ ਰਖ ਕੇ ਹੱਸਦੀ, ਜੱਟ ਦੀ ਧੜਕਣ ਤਿਉੜ ਨਾਲ ਨੱਕੋ ਨੱਕ ਭਰ ਜਾਂਦੀ। ਉਹਦੀ ਪਿਆਰ ਹੂਕ ਚਾਂਗਰ ਮਾਰ ਉਠਦੀ:

"ਤੈਨੂੰ ਹੱਸਦੀ ਵੇਖ ਕੇ, ਮੈਂ ਸਾਰੇ ਜਹਾਨ ਦਾ ਬਖੇੜਾ ਭੁਲ ਜਾਂਦਾ ਹਾਂ। ਤੇਰਾ ਰੂਪ, ਬਸ ਖੰਡ ਮਿਸਰੀ ਦੀਆਂ ਡਲੀਆਂ।"

"ਮੇਰਿਆ ਹਾਣੀਆਂ! ਮੈਂ ਤਾਂ ਤੇਰੀ ਮਿੱਟੀ ਆਂ। ਵਾਹ, ਸੁਹਾਗ; ਖੰਡ ਬਣਾ ਭਾਵੇਂ ਗੁੜ।" ਸੁਰਜੀਤ ਦਾ ਮਾਣ ਹਾਣੀ ਦੇ ਨਿੱਤ ਨਵੇਂ ਭਰੋਸੇ ਵਿਚ ਸ਼ਹਿਦ ਬਣ ਬਣ ਮਹਿਕਦਾ।

"ਵਾਹ ਨੀ ਮੇਰੀਏ ਜੀਊਂਦੀਏ।" ਹਾਣੀ ਦੇ ਜਜ਼ਬੇ ਦੀ ਛੱਲ ਵੱਟਾਂ ਤੋੜ ਕੇ ਵਗ ਤੁਰਦੀ।" ਤੈਨੂੰ ਪਾ ਕੇ ਮੈਂ ਰੱਬ ਦੀਆਂ ਸਾਰੀਆਂ ਬਰਕਤਾਂ ਮੋੜ ਦਿੱਤੀਆਂ ਸਨ।"

"ਸ਼ਰੀਕਾਂ ਦੀ ਨਜ਼ਰ ਪੱਥਰ ਪਾੜਦੀ ਐ, ਵੱਦ ਕਥਾ ਤੋਂ ਬਚ।" ਜੀਤੋ ਨੇ ਅੰਦਰੋਂ ਖੁਸ਼ ਹੁੰਦਿਆਂ ਅਸਲ ਗੱਲ ਤੋਂ ਟਾਲਾ ਮਾਰ ਦਿੱਤਾ।

"ਸ਼ਰੀਕ ਏਹੀ ਆਖਦੇ ਐ ਨਾ, ਜੱਟ ਜੋਗੇ ਰੱਲੇ ਦਾ ਚੰਨ ਖੁਰਗ ਲੈ ਆਇਆ। ਮੱਚਣ ਦੇ ਸਾਲਿਆਂ ਮੇਰਿਆਂ ਨੂੰ ਸਾੜੇ ਨਾਲ।" ਜੱਟ ਦੀ ਮਸਤੀ ਲੋਹੜ ਵਿਚ ਆਈ ਹੋਈ ਸੀ।

"ਭਾਈ ਆਉਂਦੇ ਐ।" ਸੁਰਜੀਤ ਨੇ ਸੁਚੇਤ ਹੋਣ ਲਈ ਆਪਣੇ ਹਾਣੀ ਨੂੰ ਸਹਿਜ-ਭਾ ਹਲੂਣਿਆਂ।

ਤਾਰੇ ਨੇ ਤੱਕਿਆ, ਇਕ ਬਿਰਧ ਅਕਾਲੀ ਸਿੰਘ ਸਜਿਆ ਅਤੇ ਦੂਜਾ ਖਾਕੀ ਪੈਂਟ ਵਾਲਾ ਹੈ, ਇਹ ਕੌਣ ਹੋਏ? ਗਾਂ ਤੇ ਸੂਰ ਦਾ ਕੀ ਮੇਲ। ਇਕ ਨੇ ਗਾਰੇ ਨੂੰ ਖਿੱਚਣਾ ਤੇ ਦੂਜੇ ਨੇ ਸੁੱਕੇ ਨੂੰ। ਪਰ ਉਹਨਾਂ ਦੇ ਨੇੜੇ ਆਉਣ ਤੇ ਉਸ ਉਠ ਕੇ ਫਤਹਿ ਬੁਲਾਈ।

"ਸਤਿ ਸ੍ਰੀ ਅਕਾਲ ਬਈ ਸ਼ੇਰਾ।" ਬਾਬੇ ਮਿਤਰਿੰਦ ਨੇ ਖੇਤੀ ਵੱਲ ਝਾਤ ਮਾਰਦਿਆਂ ਉੱਤਰ ਮੋੜਿਆ।" ਵੇਖੇਂ ਵੀ ਨਾ, ਇਹ ਟਿਊਬਵੈੱਲ ਤੇਰਾ ਈ ਏ?"

"ਤੁਹਾਡੀ ਕ੍ਰਿਪਾ ਨਾਲ ਆਪਣਾ ਈ ਏ।" ਇਕ ਸ਼ਕ ਤਾਰੇ ਦੇ ਮੱਥੇ ਠੀਕਰ ਵਾਂਗ ਆ ਵੱਜੀ; ਜ਼ਰੂਰ ਕੁਝ ਮੰਗਣਗੇ।

"ਕਿੰਨੇ ਕਿੱਲੇ ਐ ਕਣਕ ਦੇ?" ਮਿਹਰ ਸਿੰਘ ਨੇ ਗੁਰਦਾਵਰੀ ਕਰਨ ਵਾਲਿਆਂ ਵਾਂਗ ਪੁਛਿਆ।

"ਪੰਜ ਛੇ ਆਪਣੇ ਐ ਤੇ ਕੁਝ ਵਟਾਈ ਤੇ ਵੀ ਐ।" ਮੁੰਡੇ ਨੇ ਸਮਝਿਆ ਕਿਤੇ ਗੁਰਦਵਾਰਾ ਪਾਉਣ ਦੇ ਬਹਾਨੇ ਮਣ ਧੋਣ ਕਣਕ ਲਈ ਜੋਹ ਰਹੇ ਐ। "ਪਰਛਾਦੇ ਛਕੋ ਖ਼ਾਲਸਾ ਜੀ?" ਪੰਜਾਬ ਦੇ ਕਿਸਾਨ ਦੀ ਵੰਡ ਖਾਣ ਵਾਲੀ ਸੁਭਾਵਕਤਾ ਬੋਲ ਪਈ।

"ਪਰਛਾਦੀਆਂ ਸ਼ੇਰਾਂ ਅਸਾਂ ਜ਼ਰੂਰ ਛਕਣੀਆਂ ਏਂ ਵੇਖੇਂ ਵੀ ਨਾ, ਪਰ ਤੇਰੀਆਂ ਆਈਆਂ ਨਹੀਂ ਖਾ ਸਕਦੇ।" ਅਕਾਲੀ ਸਿੰਘ ਨੇ ਸੰਕੋਚ ਤੋੜ ਕੇ ਇਕ ਅਸੂਲ ਦਾ ਲੜ ਫੜ ਲਿਆ।

"ਤੇਰੀ ਕਾਮੇ ਦੀ ਰੋਟੀ ਖਾ ਕੇ ਅਸਾਂ ਵਿਹਲੜਾਂ ਪਾਪਾਂ ਦੇ ਭਾਗੀ ਹੋਣਾ ਏ।" ਮਿਹਰ ਸਿੰਘ ਨੇ ਗੱਲ ਬਾਬੇ ਤੋਂ ਆਪਣੇ ਹੱਥ ਲੈ ਲਈ।

ਤਾਰਾ ਹਾਲੇ ਸੋਚ ਹੀ ਰਿਹਾ ਸੀ, ਇਹ ਕਿਹੋ ਜਿਹੇ ਅਲੋਹੇ ਵਾਂਗ ਚੁੰਬੜੇ ਐ। ਸਿਆਣ ਨਾ ਗਿਆਨ, ਮਲੋ ਮੱਲੀਂ ਦੇ ਮਹਿਮਾਨ। ਪਰ ਬਾਬਾ ਫਿਰ ਬੋਲ ਪਿਆ।

"ਗੁਰਮੁਖਾ, ਤੂੰ ਆਪਣੀਆਂ ਮੰਨੀਆਂ ਛੱਬ। ਸਾਨੂੰ ਤਾਂ ਦੋ ਦੋ ਚਾਰ ਨਾਲ ਮੰਗਵਾ ਦੇ। ਓਹੀ ਤੇਰਾ ਅੰਮ੍ਰਿਤ ਐ, ਕਿਰਤੀ ਦਾ ਬੀਬਾ।" ਬਾਬੇ ਨੇ ਬਿਟ ਬਿਟ ਵੇਖੀ ਜਾ ਰਹੀ ਸੁਰਜੀਤ ਨੂੰ ਆਖਿਆ "ਤੂੰ ਸਾਡੇ ਰਾਹੀਆਂ ਲਈ ਚਾਰ ਰੋਟੀਆਂ ਦੀ ਖੇਚਲ ਕਰ। ਓਨਾ ਚਿਰ ਅਸੀਂ ਇਸ ਧੰਨੀ ਕਿਸਾਨ ਨਾਲ ਬਚਨ ਬਿਲਾਸ ਕਰਦੇ ਆਂ।"

"ਬਾਬਾ ਜੀ, ਯਕੀਨ ਨਹੀਂ ਆਉਂਦਾ, ਤੁਸੀਂ ਕਮਿਊਨਿਸਟ ਹੋ ?" ਤਾਰੇ ਨੇ ਮੁਸਕਾਉਂਦਿਆਂ ਟਿਕਾਣੇ ਚੋਟ ਮਾਰੀ।

"ਭਾਈ ਸਿੱਖਾ ! ਤੂੰ ਜੋ ਮਰਜੀ ਸਮਝ। ਪਰ ਨਾਦਰ ਤੇ ਅਬਦਾਲੀ ਦੀਆਂ ਧਾੜਾਂ ਤੋਂ ਪੰਜਾਬ ਦੀ ਪੱਤ ਰੱਖਣ ਵਾਲੇ ਜੋ ਸਿੰਘ ਸਨ, ਅੱਜ ਦੇ ਲੋਟੂ ਸਮਾਜ ਵਿਚ ਅਸੀਂ ਉਹ ਹਾਂ।"

ਬਾਬੇ ਦੇ ਸਪੱਸ਼ਟ ਸ਼ਬਦਾਂ ਉਤੇ ਤਾਰੇ ਨੂੰ ਇਕਦਮ ਯਕੀਨ ਆ ਗਿਆ। ਇਹ ਬਾਬਾ ਜ਼ਰੂਰ ਗ਼ਦਰ ਪਾਰਟੀ ਦੀ ਮਾਲਾ ਦਾ ਬਚਿਆ ਖੁਚਿਆ ਮਣਕਾ ਰਹਿ ਗਿਆ ਲੱਗਦਾ ਏ। ਉਸ ਸਚਿੰਦਰ ਨਾਥ ਸਾਨਿਆਲ ਦਾ 'ਬੰਦੀ ਜੀਵਨ' ਪੜ੍ਹਿਆ ਸੀ। ਉਹ ਬਾਬੇ ਦੇ ਪੈਰੀਂ ਹੱਥ ਲਾਉਣ ਲਈ ਅਗੇ ਵਧਿਆ। ਪਰ ਬਿਰਧ ਨੇ ਉਸ ਦੇ ਦੋਵੇਂ ਹੱਥ ਬੋਚ ਲਏ।

"ਸੁਰਜੀਤ ! ਘਰ ਨੂੰ ਉਡ ਜਾਹ, ਤੇ ਮੰਨੀਆਂ ਲੈ ਕੇ ਏਥੇ ਖੜੀ ਹੋਵੇ।" ਤਾਰੇ ਨੇ ਚੁਟਕੀ ਮਾਰਦਿਆਂ ਕਾਹਲੀ ਦਰਸਾਈ। ਜੀਤੋ ਲੱਸੀ ਵਾਲਾ ਭਰਿਆ ਮੱਘਾ ਥਾਏਂ ਛੱਡ ਕੇ ਡੰਡੀ ਪੈ ਗਈ। ਕਿਸਾਨ ਨੇ ਗੱਲ ਅਗਾਂਹ ਵਧਾਈ, "ਬਾਬਾ ਜੀ ਮਾਫ ਕਰਨਾ, ਮੈਂ ਤੁਹਾਨੂੰ ਪਛਾਣ ਨਹੀਂ ਸਕਿਆ ?"

ਮਿਹਰ ਸਿੰਘ ਮਨ ਵਿਚ ਖਿੱਚ ਗਿਆ। ਉਹ ਪੜ੍ਹਿਆ ਲਿਖਿਆ ਹੋਣ ਤੇ ਵੀ ਸਾਧਾਰਨ ਲੋਕਾਂ ਦੇ ਵਾਹ ਵਿਚ ਵਾਡੀ ਸਾਬਤ ਹੋ ਜਾਂਦਾ ਸੀ। ਬਾਬਾ ਜੀ ਦਾ ਗੱਲ ਬਾਤੀ ਢੰਗ ਸਰਲ ਤੇ ਤਾਰੀਖ਼ੀ ਪਿਛਵਾੜੇ ਦੀਆਂ ਮਿਸਾਲਾਂ ਨਾਲ ਅਣਜਾਣ ਦੇ ਦਿਲ ਵੀ ਨਵੀਂ ਠੋਸ ਥਾਂ ਪੈਦਾ ਕਰ ਲੈਂਦਾ।

"ਭਰਾਵਾ ਜ਼ਿੰਦਗੀ ਵਿਚ ਕਿੰਨੀ ਕੁ ਤਸੱਲੀ ਹੈ ?" ਮਿਹਰ ਸਿੰਘ ਨੇ ਆਰਥਕ ਸਵਾਲ ਖੜਾ ਕਰ ਲਿਆ।

"ਸ਼ੁਕਰ ਐ ਪਰਮਾਤਮਾ ਦਾ, ਰੋਟੀ ਮਿਲੀ ਜਾਂਦੀ ਐ।"

"ਸ਼ੇਰਾ ਪਹਿਲਾ ਪਰਛਾਦਾ ਛਕ ?" ਬਾਬੇ ਨੇ ਤਾਰੇ ਨੂੰ ਜ਼ੋਰ ਦੇ ਕੇ ਆਖਿਆ।

"ਬਾਬਾ ਜੀ, ਤੁਸੀਂ ਛਕ ਲਵੋ। ਜੇ ਮੈਨੂੰ ਹੀ ਖਾਣੀ ਪੈਣੀ ਏਂ ਤਾਂ ਮੈਂ ਤੁਹਾਡੀਆਂ ਆਈਆਂ ਤੋਂ ਨਾਲ ਈ ਖਾਵਾਂਗਾ। ਹਾਂਅ, ਦੋ ਮਿੰਟ ਦੀ ਛੁਟੀ ; ਮੈਂ ਪਾਣੀ ਦੂਜੇ ਕਿਆਰੇ ਵੱਢ ਆਵਾਂ।" ਉਹ ਕਹੀ ਚੁੱਕ ਕੇ ਨੱਠ ਗਿਆ। ਧਰਤੀ ਦੀ ਹਿੱਕ ਉਹਦੇ ਪੈਰਾਂ ਹੇਠ ਧੜਕ ਧੜਕ ਜਾਂਦੀ ਸੀ।

"ਬਾਬਾ ਜੀ ਤੁਹਾਨੂੰ ਗੁਰੂ ਮੰਨਿਆ।" ਮਿਹਰ ਸਿੰਘ ਬਜ਼ੁਰਗ ਦੀ ਪ੍ਰਸੰਸਾ ਵਿਚ ਮਸਕਾ ਪਿਆ।

"ਨਹੀਂ ਪੁੱਤਰ ; ਗੁਰੂ ਸਾਡਾ ਸਾਰਿਆਂ ਦਾ ਇਕ ਐ। ਬਰੀਕੀ ਸਾਧਾਰਨ ਦੇ ਕਿਵੇਂ ਵੀ ਮੇਚ ਨਹੀਂ ਆ ਸਕਦੀ। ਸੱਚ ਨੂੰ ਹਮੇਸ਼ਾ ਤਾਰੀਖ਼ੀ ਗਵਾਹੀ ਨਾਲ ਪੇਸ਼ ਕਰੋ। ਜਨ ਸਾਧਾਰਨ ਸੱਚ

ਦਾ ਆਸ਼ਕ ਐ। ਇਹ ਕਿਵੇਂ ਹੋ ਸਕਦਾ ਏ, ਤੁਸੀਂ ਲੋਕਾਂ ਲਈ ਮਰੋ ਤੇ ਲੋਕ ਤੁਹਾਨੂੰ ਮਿਲਵਰਤਨ ਨਾ ਦੇਣ। ਅਸਲ ਗੱਲ ਇਹ ਐ, ਤੁਹਾਨੂੰ ਬਾਹਰਲਾ ਸਿਧਾਂਤ ਲੋਕਾਂ ਦੇ ਮੇਚ ਕਰਨਾ ਨਹੀਂ ਆਉਂਦਾ। ਜਦੋਂ ਤੁਸੀਂ ਲੋਕਾਂ ਦੀ ਜ਼ਬਾਨ, ਕਲਚਰ ਤੇ ਇਤਿਹਾਸ ਨਾਲੋਂ ਟੁਟਦੇ ਹੋ, ਗਾਡੀ ਰਾਹੋਂ ਕੁਰਾਹ ਪੈ ਜਾਂਦੇ ਓ।" ਬਾਬੇ ਨੇ ਆਪਣੀ ਗੱਲ ਦਾ ਪ੍ਰਤਿਕਰਮ ਸਕੱਤਰ ਦੇ ਮੂੰਹ ਤੋਂ ਜਾਣਨਾ ਚਾਹਿਆ।

"ਲੋਕਾਂ ਦੇ ਦੁਖਾਂ ਸੁਖਾਂ ਵਿਚ ਰਹਿਣਾ, ਸਾਨੂੰ ਸਾਰੇ ਦਾਅ ਪੇਚ ਸਿਖਾ ਦੇਵੇਗਾ।" ਮੇਹਰ ਸਿੰਘ ਆਪਣੇ ਨਿਸ਼ਚੇ ਉਤੇ ਅਡੋਲ ਖਲੋਤਾ ਸੀ।

ਬਾਬੇ ਤੇ ਮਿਹਰ ਸਿੰਘ ਦੀ ਤਾਰੇ ਨਾਲ ਇਹ ਪਹਿਲੀ ਮੁਲਕਾਤ ਸੀ। ਹਿਸਾਬ ਕਿਤਾਬ ਜੋੜਿਆਂ ਤਾਰੇ ਸਿਰ ਕਰਜ਼ਾ ਨਿਕਲਿਆ! ਉਹਦੀ ਕਮਾਈ ਬੈਂਕ ਦੀਆਂ ਕਿਸਤਾਂ ਤੇ ਖਾਦ ਦਾ ਕਰਜ਼ਾ ਮੋੜ ਕੇ ਸਾਵਾਂ ਸੱਠਾ ਵੀ ਨਹੀਂ ਕਰਦੀ ਸੀ।

"ਜੇ ਤੇਰਾ ਜ਼ਮੀਨ, ਟਰੈਕਟਰ ਤੇ ਟਿਊਬਵੈਲ ਵਾਲੇ ਦਾ ਇਹ ਹਾਲ, ਤਦ ਬੇਰੁਜ਼ਗਾਰਾਂ ਤੇ ਬੇਜ਼ਮੀਨਿਆਂ ਦੀ ਕਿੱਲੀ ਕਿੱਥੇ ਛੁਟਦੀ ਹੋਵੇਗੀ?" ਮਿਹਰ ਸਿੰਘ ਨੇ ਉਹਦੀ ਪਰਵਾਰਕ ਖ਼ੁਸ਼ੀ ਨੂੰ ਲੰਗਾਰੇ ਸਮਾਜ ਦੀ ਬੁੱਕਲ ਵਿਚ ਲੈ ਆਂਦਾ। ਦੋ ਤਿੰਨ ਮਿਲਣੀਆਂ ਵਿਚ ਤਾਰਾ ਯਕੀਨ ਲੈ ਆਇਆ ਕਿ ਲੁਟ ਰਹਿਤ ਸਮਾਜ ਇਨਕਲਾਬ ਬਿਨਾਂ ਨਹੀਂ ਆ ਸਕਦਾ ਤੇ ਇਨਕਲਾਬ ਵੀ ਏਹੀ ਸੂਰਮੇ ਲਿਆਣਗੇ। ਉਹ ਹਰ ਛਿਮਾਹੀ ਵੇਖਦਾ ਸੀ, ਜਦੋਂ ਕਿਸਾਨ ਦੀ ਫ਼ਸਲ ਮੰਡੀ ਆ ਜਾਂਦੀ, ਖ਼ਰੀਦਾਰ ਆੜ੍ਹਤੀਆਂ ਨਾਲ ਮਿਲ ਕੇ ਭੋਹ ਦੇ ਭਾਅ ਮੁੱਛ ਲੈਂਦਾ। ਤੇ ਜਦੋਂ ਜਿਣਸ ਕਿਸਾਨ ਦੇ ਹੱਥੋਂ ਨਿਕਲ ਜਾਂਦੀ। ਝਟ ਡਿਉਢਿਆਂ ਦੂਣਿਆਂ ਉਤੇ ਜਾ ਚੜ੍ਹਦੀ। ਉਸ ਨੂੰ ਬਾਬੇ ਤੇ ਮਿਹਰ ਸਿੰਘ ਬਾਰੇ ਹੌਲੀ ਹੌਲੀ ਸਾਰਾ ਗਿਆਨ ਹੋ ਗਿਆ। ਉਸ ਸਮਝਿਆ, ਮਾਲਵੇ ਦੀ ਧਰਤੀ ਅਬਦਾਲੀ ਦੇ ਹੱਲਿਆਂ ਵੇਲੇ ਵੀ ਸੂਰਮੇ ਸਿੰਘਾਂ ਨੂੰ ਵੱਜ ਗੱਜ ਕੇ ਪਨਾਹ ਦੇਂਦੀ ਸੀ। ਅੱਜ ਦਾ ਫ਼ਰਜ਼ ਸਾਨੂੰ ਪੂਰਾ ਕਰਨਾ ਚਾਹੀਦਾ ਹੈ। ਉਹ ਜੀ ਜਾਨ ਨਾਲ ਇਨ੍ਹਾਂ ਦੇ ਇਨਕਲਾਬੀ ਕੰਮ ਦਾ ਆਸ਼ਕ ਹੋ ਗਿਆ।

ਜਿਵੇਂ ਜਿਵੇਂ ਇਨਕਲਾਬੀ ਉਹਦੇ ਕੋਲ ਆਉਂਦੇ ਗਏ ; ਤਾਰੇ ਦੇ ਅੰਦਰਲਾ ਸੂਹਾ ਰੰਗ ਬਾਹਰਲੀ ਜਿਲਦ ਵਿਚ ਵੀ ਕੁਦਾੜੀਆਂ ਮਾਰਨ ਲੱਗਾ।

## 26

## ਬੁੱਚੜਾਂ ਦੇ ਵਾੜੇ

ਝੁੱਗੀਆਂ ਬਖਤੂ ਮਾਸਟਰ ਵੇਦ ਦਾ ਸਕੂਲ ਪਿੰਡ ਸੀ, ਮਸਾਂ ਸੌ ਕੁ ਘਰ। ਸਾਰੇ ਪਿੰਡ ਉਤੇ ਭੋਰਾ ਆਬ ਨਹੀਂ ਸੀ। ਕੱਲਰਾਂ ਖਾਧੀ ਗੰਜੀ ਜ਼ਮੀਨ ਵਿਚ ਵਿਰਲੀ ਪਤਲੀ ਤੇ ਪੀਲੀ ਕਣਕ ਘੁੱਟਵੇਂ ਸਾਹ ਲੈ ਰਹੀ ਸੀ। ਸਰਸਰੀ ਨਜ਼ਰੇ ਵੇਖਿਆਂ ਇਉਂ ਜਾਪਦਾ ਸੀ, ਜਿਵੇਂ ਸਾਅੜਸਤੀ ਕਈ ਵਾਰ ਛਾਪੇ ਮਾਰ ਗਈ ਹੋਵੇ। ਪਿੰਡ ਤੋਂ ਥੋੜੇ ਫ਼ਰਕ ਨਾਲ ਨਵੇਂ ਬਣੇ ਪ੍ਰਾਇਮਰੀ ਸਕੂਲ ਵਿਚ ਟਾਹਲੀਆਂ ਜ਼ਰੂਰ ਰੌਣਕ ਲਾ ਛੱਡੀ ਸੀ। ਪਰ ਨਪੱਤੀਆਂ ਟਾਹਲੀਆਂ ਉਤੇ ਮੁੰਡਿਆਂ ਦੇ ਹਟਾਉਣ ਦੇ ਬਾਵਜੂਦ ਹੱਡਾਰੋੜੀ ਤੋਂ ਉਡੀਆਂ ਗਿਰਝਾਂ ਆ ਬੈਠਦੀਆਂ। ਮਾਸਟਰ ਵੇਦ ਫਿਰਨੀ ਤੋਂ ਤਿੰਨ ਕੁ ਘਰ ਛੱਡ ਕੇ ਰਹਿੰਦਾ ਸੀ। ਛੋਟੇ ਜਿੰਨੇ ਵਿਹੜੇ ਨੂੰ ਤਖ਼ਤੇ ਲੱਗੇ ਹੋਏ ਸਨ। ਦੋ ਢਾਈ ਮੰਜੇ ਦਾ ਵਰਾਂਡਾ ਅਤੇ ਪਿੱਛੇ ਇਕੋ ਕੱਚਾ ਕਮਰਾ ਸੀ। ਬਾਬਾ ਮਿਰਗਿੰਦ ਤੇ ਮੇਹਰ ਸਿੰਘ ਬਾਹਰਲੇ ਬਾਰ ਦੀ ਅਰਲ ਲਾਹ ਕੇ ਅੰਦਰ ਲੰਘ ਆਏ ਤੇ ਅੰਦਰੋਂ ਕੁੰਡੀ ਚਾੜ੍ਹ ਦਿੱਤੀ।

ਬਾਬਾ ਮਿਰਗਿੰਦ ਦੇ ਵੀ ਵਾਰੰਟ ਨਿਕਲ ਗਏ ਸਨ । ਜਦੋਂ ਦਾ ਗੁਰਜੀਤ ਭੁਲਾਣੇ ਤੋਂ ਫੜਿਆ ਸੀ ; ਉਹ ਮੁੜ ਪਿੰਡ ਨਹੀਂ ਟਿਕਿਆ ਸੀ । ਪੁਲੀਸ ਨੇ ਉਸ ਨੂੰ ਝੂਠੇ ਕੇਸਾਂ ਵਿਚ ਪਾ ਕੇ ਇਨਾਮੀ ਤੇ ਖ਼ਤਰਨਾਕ ਨਕਸਲੀਆਂ ਵਿਚ ਸ਼ੁਮਾਰ ਕਰ ਲਿਆ । ਬਾਬੇ ਦੀ ਉਮਰ ਅੱਸੀ ਸਾਲ ਤੋਂ ਟੱਪ ਗਈ ਸੀ । ਪਰ ਹੱਡਾਂ ਦਾ ਰੀਹੜਾ ਤੇ ਸਿਰੜੀ ਹੋਣ ਕਾਰਨ ਹਾਲੇ ਵੀ ਲੋੜ ਗੋਚਰੀ ਹਿੰਮਤ ਰੱਖਦਾ ਸੀ । ਪਹਿਲੀ ਉਡਾਰੀ ਵਿਚ ਮਿਹਰ ਸਿੰਘ ਨੇ ਉਸ ਨੂੰ ਤੱਤੀ ਤੱਤੀ ਚੋਟ ਮਾਰੀ ।

"ਨਾਨਾ, ਤੇਰੀ ਚਿੱਟੀ ਦਾਹੜੀ ਨੇ ਮੈਨੂੰ ਵੀ ਫੜਾ ਦੇਣਾ ਏ । ਕ੍ਰਿਪਾਨ ਤੇ ਗਾਤਰੇ ਨਾਲ ਤਾਂ ਤੂੰ ਪਛਾਣਿਆ ਈ ਪਿਆ ਏਂ ।" ਉਹ ਚਾਹੁੰਦਾ ਸੀ, ਬਾਬਾ ਘਰ ਬਹਿ ਜਾਵੇ । "ਜੇ ਇਨਕਲਾਬ ਆ ਵੀ ਗਿਆ, ਏਸ ਉਮਰ ਤੈਨੂੰ ਕੀ ਲਾਭ ?"

ਬਾਬਾ ਮੱਲੋਮੱਲੀ ਪਰਵਾਹਰਾ ਹੋ ਕੇ ਮਿਹਰ ਸਿੰਘ ਨਾਲ ਉਠ ਤੁਰਿਆ ਸੀ । ਸੱਜਿਆਂ ਨੂੰ ਖਰੁਸ਼ਚੋਵ ਨੇ ਤਪਦਿਕ ਦੇ ਦਿੱਤੀ, ਤਾਂ ਉਹ ਨੱਠ ਕੇ ਖੱਬਿਆਂ ਵਿਚ ਆ ਰਲਿਆ । ਜਦੋਂ ਖੱਬਿਆਂ ਦਾ ਪਾਸਾ ਅਧਰੰਗ ਨੇ ਫੜ ਲਿਆ; ਉਹ ਦਿਨ੍ਹਾਂ ਨੂੰ ਵੀ ਫ਼ਤਹਿ ਬੁਲਾ ਕੇ ਘਰ ਬਹਿ ਗਿਆ । ਨਕਸਲੀਆਂ ਦਾ ਵਗਦਾ ਲਹੂ ਵੇਖ ਕੇ ਉਹ ਮੁੜ ਤੜਪ ਉਠਿਆ । ਮਨੁੱਖ ਦੀ ਮੁਕਤੀ ਉਹਦਾ ਅਸਲ ਨਿਸ਼ਾਨਾ ਸੀ । ਡੰਕੇ ਦੀ ਚੋਟ ਵੱਜਣ ਨਾਲ ਉਹ ਗ਼ਾਜ਼ੀ ਮਰਦ ਵਾਂਗ ਮੈਦਾਨ ਵਿਚ ਆ ਗਿਆ । ਮਿਹਰ ਸਿੰਘ ਨਾਲ ਉਹਦੀ ਅੜਿਕਣਾ ਮੜਿਕਣਾ ਹੁੰਦੀ ਹੀ ਰਹਿੰਦੀ ।

"ਇਨਕਲਾਬ ਤਾਂ ਜਨਤਾ ਦਾ ਮੁਕਤੀਦਾਤਾ ਏ, ਸਾਰੇ ਬੰਧਨ ਤੋੜਨਹਾਰਾ । ਲੋਕਾਂ ਦੀ ਸੇਵਾ ਤੇ ਖ਼ੁਸ਼ੀ ਲਈ ਜੀਣਾ ਹੀ ਸਿੱਖੀ ਹੈ । ਮੈਂ ਮਨਮੁਖ ਹੋ ਕੇ ਨਹੀਂ ਜੀ ਸਕਦਾ ।" ਬਾਬੇ ਨੇ ਅਨੋਖੀ ਮਸਤੀ ਵਿਚੋਂ ਸਿਰ ਹਿਲਾਇਆ । "ਦੂਜੇ ਸ਼ੇਰਾ, ਕ੍ਰਿਪਾਨ ਗਾਤਰਾ ਤਾਂ ਜਾਊ ਜਿੰਦ ਨਾਲ ਈ; ਹਾਂ, ਦਾਹੜੀ ਜ਼ਰੂਰ ਕਾਲੀ ਕਰ ਲੈਂਦਾ ਆਂ ।" ਬਾਬੇ ਨੇ ਬੜੀ ਔਖ ਨਾਲ ਕਸੀਸ ਵੱਟ ਕੇ ਖ਼ਿਜ਼ਾਬ ਲਾਇਆ ਅਤੇ ਪਟਿਆਲੇ ਸ਼ਾਹੀ ਢੰਗ ਨਾਲ ਦਾਹੜੀ ਚਾੜ੍ਹ ਕੇ ਪੁਰਾਣਾ ਪੁਆਧੀ ਪੈਨਸ਼ਨੀਆਂ ਬਣ ਗਿਆ । ਦੂਰੋਂ ਦੇਖਣ ਵਾਲਿਆਂ ਲਈ ਉਸ ਇਕ ਦਮ ਆਪਣੀ ਤੀਹ ਵਰ੍ਹੇ ਉਮਰ ਘਟਾ ਲਈ । ਉਸ ਆਪੇ ਨੂੰ ਅੰਡਰ-ਗਰਾਊਂਡ ਜ਼ਿੰਦਗੀ ਦੇ ਮੇਚ ਕਰ ਲਿਆ । ਹੁਣ ਬਾਬੇ ਨੂੰ ਥੋੜੇ ਕੀਤਿਆਂ ਕੋਈ ਪਛਾਣ ਨਹੀਂ ਸਕਦਾ ਸੀ ।

ਮਾਸਟਰ ਵੇਦ ਦੇ ਘਰ ਉਸ ਰਾਤ ਮੀਟਿੰਗ ਰੱਖੀ ਹੋਈ ਸੀ । ਪਰ ਵੇਦ ਆਪਣੀ ਭੈਣ ਕੋਲ ਗਿਆ ਹੋਇਆ ਸੀ । ਇਨ੍ਹਾਂ ਦਿਨਾਂ ਵਿਚ ਹੀ ਉਸ ਦੀ ਭੈਣ ਨੂੰ ਨਿੱਕਾ ਨਿਆਣਾ ਹੋਣ ਵਾਲਾ ਸੀ । ਉਸ ਪਿਛਲੇ ਸਾਲ ਮਸਾਂ ਮਰ ਪਿੱਟ ਕੇ ਭੈਣ ਦਾ ਵਿਆਹ ਕੀਤਾ ਸੀ । ਵੇਦ ਦਾ ਹੋਰ ਕੋਈ ਭੈਣ ਭਾਈ ਨਹੀਂ ਸੀ । ਵਿਧਵਾ ਮਾਂ ਵੀ ਜਣੇਪੇ ਦੇ ਦਿਨਾਂ ਵਿਚ ਭੈਣ ਕੋਲ ਗਈ ਸੀ । ਭਣੋਈਆ ਬੇਕਾਰ ਆਦਮੀ ਸਾਬਤ ਹੋਇਆ ਸੀ । ਨਹਿਰ ਦੇ ਪੁਲ ਉਤੇ ਸਾਈਕਲਾਂ ਦੀ ਮੁਰੰਮਤ ਨਾਲ ਪਾਂਜਾ ਦਾਸਾ ਬਣਾਉਂਦਾ ਤਾਂ ਅੱਧਿਆਂ ਦੀ ਸ਼ਰਾਬ ਪੀ ਲੈਂਦਾ । ਟੱਬਰ ਢਿੱਡ ਬੰਨ੍ਹ ਕੇ ਗੁਜ਼ਾਰਾ ਕਰਦਾ । ਭੈਣ ਦੇ ਜਣੇਪੇ ਦੀ ਔਖ ਨੂੰ ਮੁਖ ਰੱਖ ਕੇ ਵੇਦ ਉਸ ਮਹੀਨੇ ਦੀ ਸਾਰੀ ਤਨਖ਼ਾਹ ਉਨ੍ਹਾਂ ਨੂੰ ਦੇਣ ਗਿਆ ਸੀ । ਉਹ ਕਾਹਲੀ ਨਾਲ ਵਾਪਸ ਮੁੜਿਆ ਚਾਹੁੰਦਾ ਸੀ; ਤਾਂ ਜੋ ਆਏ ਸਾਥੀਆਂ ਦੀ ਰੋਟੀ ਦਾ ਬੰਦੋਬਸਤ ਕਰ ਸਕੇ । ਪਰ ਰਾਹ ਵਿਚ ਪੈਪਸੂ ਰੋਡਵੇਜ਼ ਕਾਰਪੋਰੇਸ਼ਨ ਵਾਲਿਆਂ ਦੀ ਬਸ ਦਾ ਗੇਅਰ ਬਕਸ ਖ਼ਰਾਬ ਹੋ ਗਿਆ । ਬਸ ਐਨ ਸੜਕ ਦੇ ਵਿਚਕਾਰ, ਧੱਕੇ ਵਾਲੇ ਟੱਟੂ ਵਾਂਗ ਲੱਤਾਂ ਅੜਾ ਕੇ ਖਲੋ ਗਈ । ਮਜਬੂਰੀ ਨੂੰ ਵੇਦ ਥੱਲੇ ਲਹਿ ਪਿਆ । ਸਵਾਰੀਆਂ ਕਾਰਪੋਰੇਸ਼ਨ ਵਾਲਿਆਂ ਦਾ ਸਿਆਪਾ ਕਰ ਰਹੀਆਂ ਸਨ । ਭਰੀਆਂ ਆਉਂਦੀਆਂ ਬੱਸਾਂ ਖਲੋਣ ਦੀ ਘਚਾਣੀ ਦੇ ਕੇ ਫਿਰ ਤੇਜ਼ ਹੋ ਜਾਂਦੀਆਂ । ਦੋ ਘੰਟੇ ਪਿੱਛੋਂ ਕਾਰਪੋਰੇਸ਼ਨ ਦੀ ਟੇਢੀ ਭੱਜਦੀ ਬਸ ਨੇ ਹੀ ਉਨ੍ਹਾਂ ਨੂੰ ਚੁੱਕਿਆ ।

ਵੇਦ ਦਾ ਸੁੰਨਾ ਘਰ ਇਨਕਲਾਬੀਆਂ ਲਈ ਵਧੀਆ ਅੱਡਾ ਸੀ। ਸਾਰੇ ਪਿੰਡ ਵਿਚ ਕੋਈ ਪੱਕਾ ਘਰ ਨਹੀਂ ਸੀ। ਸਗੋਂ ਅੱਧੇ ਲੋਕ ਝੁੱਗੀਆਂ ਵਿਚ ਹੀ ਗੁਜ਼ਾਰਾ ਕਰਦੇ ਸਨ। ਸੜਕ ਤੋਂ ਦੂਰ ਪੋਲੀਸ ਨੂੰ ਉਸ ਅੱਡੇ ਬਾਰੇ ਸੁਪਨਾ ਵੀ ਨਹੀਂ ਆ ਸਕਦਾ ਸੀ। ਵੇਦ ਦੀ ਗੈਰਹਾਜ਼ਰੀ ਵਿਚ ਵੀ ਉਹ ਅਰਲ ਫੇਰ ਕੇ ਚੁੱਪ ਚਾਪ ਅੰਦਰ ਲੰਘ ਆਉਂਦੇ । ਆਪਣੇ ਘਰ ਵਾਂਗ ਪੱਕਾ ਖਾ ਕੇ ਪੈ ਜਾਂਦੇ ਤੇ ਜਦੋਂ ਜੀ ਕਰਦਾ, ਅੱਖ ਬਚਾ ਕੇ ਅੰਨ੍ਹੇਰੇ ਵਿਚ ਹੀ ਖਿਸਕ ਜਾਂਦੇ । ਸਮਾਨ ਮਾਸਟਰ ਦਾ ਖ਼ਾਸ ਕੋਈ ਨਹੀਂ ਸੀ। ਇਕ ਬਿਸਤਰਾ, ਦੋ ਚਾਰ ਰਸੋਈ ਕਰਨ ਵਾਲੇ ਭਾਂਡੇ ਸਨ ਅਤੇ ਪੜ੍ਹਨ ਲਈ ਇਨਕਲਾਬੀ ਸਾਹਿਤ ਆਇਆ ਹੀ ਰਹਿੰਦਾ ਸੀ। ਸਾਰਾ ਪਿੰਡ ਅਨਪੜ੍ਹ ਸੀ। ਪਿੰਡ ਵਾਲਿਆਂ ਨੂੰ ਮਾਸਟਰ ਵੇਦ ਮਸਾਂ ਮਿਲਿਆ ਸੀ। ਉਸ ਪਿੰਡ ਦੇ ਲੋਕਾਂ ਨੂੰ ਆਪਣੀ ਮਿਲਵਰਤਨ ਨਾਲ ਮੋਹ ਲਿਆ ਸੀ। ਉਸ ਨੂੰ ਖੱਦਰ ਦੀ ਸਾਦਗੀ ਵਿਚ ਕੇਵਲ ਦੋ ਮੰਨੀਆਂ ਦਾ ਹੀ ਨਸ਼ਾ ਸੀ।

ਬਾਬਾ ਮਿਰਗਿੰਦ ਤੇ ਮਿਹਰ ਸਿੰਘ ਨੇ ਦਿਨ ਛਿਪਦਾ ਵੇਖ ਕੇ ਰੋਟੀ ਦਾ ਓੜ੍ਹ ਪੋੜ੍ਹ ਸ਼ੁਰੂ ਕਰ ਦਿੱਤਾ। ਮੂਲੀਆਂ ਪਈਆਂ ਵੇਖ ਕੇ ਬਾਬਾ ਬੋਲਿਆ :

''ਵੇਖੇਂ ਵੀ ਨਾ, ਆਹ ਤਾਂ ਵੇਦ ਚੰਗਾ ਕਰ ਗਿਆ, ਮੂਲੀਆਂ ਲੈ ਕੇ ਰੱਖ ਗਿਆ।'' ਉਸ ਲਿਬੜੀ ਛੁਰੀ ਜ਼ਮੀਨ ਵਿਚ ਘਸਾ ਕੇ ਲਿਸ਼ਕਾਈ ਅਤੇ ਮੂਲੀਆਂ ਚੀਰਨੀਆਂ ਸ਼ੁਰੂ ਕਰ ਦਿੱਤੀਆਂ।

''ਅੱਜ ਬਾਬਾ ਜੀ ਮੂਲੀਆਂ ਵਾਲੇ ਪਰਾਉਂਠੇ ਹੋ ਜਾਣ ।'' ਮਿਹਰ ਸਿੰਘ ਨੇ ਜਰਸੀ ਲਾਹ ਕੇ ਕਿੱਲੀ ਟੰਗ ਦਿੱਤੀ। ਮਿੱਟੀ ਦੀ ਕੁਨਾਲੀ ਵਿਚ ਆਟਾ ਪਾ ਕੇ ਉਹ ਵਿਹੜੇ ਦੇ ਚੌਂਤੇ ਉਤੇ ਗੰਨ੍ਹਣ ਲੱਗ ਪਿਆ। ਉਹ ਦੋਵੇਂ ਛੋਟੀਆਂ ਮੋਟੀਆਂ ਗੱਲਾਂ ਵੀ ਕਰਦੇ ਰਹੇ ਅਤੇ ਕੰਨ ਉਨ੍ਹਾਂ ਬਾਰ ਦੀ 'ਟਿਕ ਟਿਕ' ਨਾਲ ਜੋੜੀ ਰੱਖੇ। ਉਨ੍ਹਾਂ ਨੂੰ ਦੂਜੇ ਸਾਥੀਆਂ ਦੇ ਆਉਣ ਦੀ ਉਡੀਕ ਸੀ ਅਤੇ 'ਟਿਕ ਟਿਕ' ਬਾਰ ਖੋਲ੍ਹੇ ਦਾ ਸੰਕੇਤ ਸਾਰਿਆਂ ਵਿਚਕਾਰ ਕੋਡ ਵਰਡ ਸੀ । ਮਿਹਰ ਸਿੰਘ ਦੀ ਆਟੇ ਨੂੰ ਹਾਲੇ ਆਖ਼ਰੀ ਮੁੱਕੀ ਦੇਣ ਵਾਲੀ ਰਹਿੰਦੀ ਸੀ, ਜਦ 'ਟਿਕ ਟਿਕ' ਦੀ ਆਵਾਜ਼ ਟੈਲੀਪ੍ਰਿੰਟਰ ਵਾਂਗ ਬੋਲ ਪਈ; ਮਿਹਰ ਸਿੰਘ ਨੇ ਗੰਨ੍ਹਾਈ ਵਿਚਾਲੇ ਛੱਡ ਕੇ ਤਾਂਘ ਨਾਲ ਕੁੰਡਾ ਜਾ ਲਾਹਿਆ। ਜਦ ਬਾਰ ਖੁੱਲ੍ਹਿਆ, ਕੰਧਾਂ ਨਾਲ ਪਾਸੇ ਲੱਗੀ ਪੋਲੀਸ ਇਕਦਮ ਧੱਕਾ ਦੇ ਕੇ ਅੰਦਰ ਆ ਗਈ। ਮਿਹਰ ਸਿੰਘ ਕਾਹਲੀ ਕਰਨ ਤੇ ਵੀ ਦੋਬਾਰਾ ਕੁੰਡੀ ਨਾ ਲਾ ਸਕਿਆ । ਉਹ ਪਿਛਾਂਹ ਭਉਂ ਕੇ ਨੱਠਿਆ।

''ਬਾਬਾ ਜੀ !'' ਉਹ ਅਚਾਨਕ ਵਾਪਰੇ ਅਸਚਰਜ ਵਿਚ ਐਨਾ ਹੀ ਆਖ ਸਕਿਆ। ਬਾਬਾ ਜੀ ਨੇ ਝਟ ਸਮਝ ਲਿਆ, ਮੀਟਿੰਗ ਦਾ ਭੇਤ ਖੁਲ੍ਹ ਗਿਆ ਹੈ। ਮਿਹਰ ਸਿੰਘ ਆਪਣੇ ਅੰਦਰ ਰੱਖੇ ਝੋਲੇ ਵਿਚੋਂ ਰੀਵਾਲਵਰ ਚੁੱਕਣ ਲਈ ਸਿਰਤੋੜ ਭੱਜ ਪਿਆ। ਪਿਛੇ ਆਉਂਦੇ ਜਮਰਾਜ ਵਰਗੇ ਸਿਪਾਹੀ ਨੇ ਰਾਈਫਲ ਦਾ ਬੱਟ ਉਹਦੇ ਮੌਰਾਂ ਵਿਚ ਧਰ ਦਿੱਤਾ। ਸੱਟ ਖਾ ਕੇ ਮਿਹਰ ਸਿੰਘ ਔਖੜ ਗਿਆ। ਡਿਗਣ ਤੋਂ ਪਹਿਲਾ ਸਿਪਾਹੀ ਨੇ ਰਾਈਫਲ ਸਮੇਤ ਉਸ ਨੂੰ ਜੱਫਾ ਮਾਰ ਲਿਆ। ਸਾਥੀ ਨੂੰ ਕਾਬੂ ਆਇਆ ਵੇਖ ਬਾਬਾ ਮਿਰਗਿੰਦ ਨਾਅਰੇ ਲਾਉਣ ਲਗ ਪਿਆ।

''ਇਨਕਲਾਬ ਜ਼ਿੰਦਾਬਾਦ ! ਲੋਟੂ ਕਾਂਗਰਸ ਰਾਜ, ਮੁਰਦਾਬਾਦ ! ਲੋਕ ਦੁਸ਼ਮਣ ਸਰਕਾਰ ਮੁਰਦਾਬਾਦ ! ਨਕਸਲੀ ਲਹਿਰ, ਜ਼ਿੰਦਾਬਾਦ !.......................। ਬੋਲੇ ਸੋ ਨਿਹਾਲ, ਸਤਿ ਸ੍ਰੀ ਅਕਾਲ !'' ਉਸ ਉੱਚੀ ਨਾਅਰੇ ਇਸ ਲਈ ਵੀ ਮਾਰੇ, ਤਾਂ ਜੋ ਸਾਰੇ ਖ਼ਬਰ ਖਿਲਰ ਜਾਵੇ ਉਨ੍ਹਾਂ ਨੂੰ ਪੋਲੀਸ ਨੇ ਫੜ ਲਿਆ ਹੈ। ਘੱਟੋ ਘੱਟ ਹੋਰ ਆਉਣ ਵਾਲੇ ਸਾਥੀ ਬਚ ਜਾਣ।

ਮਿਹਰ ਸਿੰਘ ਨੇ ਸੰਭਲ ਕੇ ਸਿਪਾਹੀ ਦੀ ਕੰਘੀ ਲੱਕ ਦੁਆਲਿਓਂ ਤੋੜ ਸੁਟੀ। ਓਦੋਂ ਤੱਕ ਦੂਜੇ ਸਿਪਾਹੀ ਨੇ ਉਸ ਨੂੰ ਆ ਜੁੱਪਿਆ। ਉਹ ਝੋਲੇ ਤੱਕ ਪਹੁੰਚਣ ਲਈ ਆਖ਼ਰੀ ਦਮ ਤਕ ਵਾਹ

ਲਾਉਂਦਾ ਰਿਹਾ। ਤੀਜੇ ਸਿਪਾਹੀ ਨੇ ਝਟ ਪਟ ਉਹਦੇ ਹੱਥਕੜੀ ਠੋਕਣ ਦੀ ਕੀਤੀ। ਥਾਣੇਦਾਰ ਸਵਰਨ ਸਿੰਘ ਨੇ ਮਿਹਰ ਸਿੰਘ ਤੇ ਬਾਬਾ ਮਿਰਗਿੰਦ ਦੇ ਕਾਬੂ ਆ ਜਾਣ ਪਿਛੋਂ ਹੀ ਵਿਹੜੇ ਪੈਰ ਪਾਇਆ ਸੀ। ਸ਼ੱਕ ਅਨੁਸਾਰ ਮਿਹਰ ਸਿੰਘ ਦਾ ਝੋਲਾ ਫਰੋਲਿਆ ਗਿਆ। ਬੱਤੀ ਬੋਰ ਦਾ ਭਰਿਆ ਰੀਵਾਲਵਰ ਟਾਈਮ ਬੰਬ ਵਾਂਗ ਉਨ੍ਹਾਂ ਨੂੰ ਘੂਰ ਰਿਹਾ ਸੀ। ਉਸ ਦਾ ਖ਼ਤਰੇ ਵਾਲਾ ਨਿਸ਼ਾਨ ਅੰਦਰ ਧੱਸਿਆ ਹੋਇਆ ਸੀ ਉਹਦੇ ਬਾਹਰ ਆਏ ਬਿਨਾਂ ਫਾਇਰ ਨਹੀਂ ਹੋ ਸਕਦਾ ਸੀ। ਥਾਣੇਦਾਰ ਨੇ ਝਟ ਪਟ ਤਿੰਨ ਫਾਇਰ ਕੰਧ ਵਿਚ ਕਰ ਦਿੱਤੇ ; ਤਾਂ ਜੋ ਸਮਝਿਆ ਜਾਵੇ, ਮਫ਼ਰੂਰ ਨੇ ਮੁਕਾਬਲੇ ਵਿਚ ਗੋਲੀਆਂ ਚਲਾਈਆਂ ਹਨ।

ਸਵਰਨ ਸਿੰਘ ਛੇ ਗੋਲੀ ਦੇ ਵੈਬਲੇ ਸਕਾਟ ਨੂੰ ਵੇਖ ਕੇ ਇਕ ਪਲ ਭੈ ਨਾਲ ਕੰਬ ਗਿਆ। ਇਹਦੀ ਕੋਈ ਵੀ ਗੋਲੀ ਮੇਰੇ ਸਿਰ ਵਿਚੋਂ ਦੀ ਪਾਰ ਹੋ ਸਕਦੀ ਸੀ। ਇਨਕਲਾਬੀ ਦੋ ਵਾਰ ਘਾਤ ਲਾ ਕੇ ਉਸ ਨੂੰ ਮਾਰਨ ਲਈ ਬਹਿ ਚੁਕੇ ਸਨ। ਪਰ ਉਸ ਦੀ ਕਿਸਮਤ ਹੀ ਬਲੀ ਸੀ। ਆਪਣੇ ਮਾਰੇ ਜਾਣ ਬਾਰੇ ਉਸ ਨੂੰ ਬਿੜਕ ਲੱਗ ਚੁਕੀ ਸੀ। ਉਸ ਪੂਰੀ ਇਹਤਿਆਤ ਵਰਤਣੀ ਸ਼ੁਰੂ ਕਰ ਦਿੱਤੀ ਸੀ। ਸਿੱਧੀ ਟੱਕਰ ਵਿਚ ਮਾਰਿਆਂ ਪਾਰਟੀ ਦੇ ਬੰਦਿਆਂ ਦਾ ਬਹੁਤਾ ਨੁਕਸਾਨ ਹੁੰਦਾ ਸੀ। ਗੈਬ ਦੇ ਤਰਾਹ ਕਾਰਨ ਉਸ ਦੀ ਜ਼ਬਾਨ ਠਾਕੀ ਪਈ ਸੀ। ਪਾਰਟੀ ਦੇ ਇਕ ਸੌ ਪੰਜਾਹ ਪਰਚੇ ਹਾਲੇ ਵੰਡਣ ਵਾਲੇ ਪਏ ਸਨ, ਜਿਹੜੇ ਸਿਪਾਹੀਆਂ ਕਾਬੂ ਕਰ ਲਏ। ਉਹ ਹੋਰ ਸਮਾਨ ਦੀ ਵੀ ਤਲਾਸ਼ੀ ਲੈਂਦੇ ਰਹੇ। ਬਾਬੇ ਦਾ 'ਇਨਕਲਾਬ, ਜ਼ਿੰਦਾਬਾਦ' ਨੇ ਨਾਹਰਿਆਂ ਉੱਤੇ ਜ਼ੋਰ ਦਿੱਤਾ ਹੋਇਆ ਸੀ। ਉਹ ਆਉਣ ਵਾਲੇ ਸਾਥੀਆਂ ਨੂੰ ਖ਼ਬਰਦਾਰ ਕਰ ਰਿਹਾ ਸੀ : ਚੋਰ ਆ ਗਏ, ਜਾਗਦੇ ਰਹਿਣਾ ਬਈ ! ਮਿਹਰ ਸਿੰਘ ਨੂੰ ਵਿਸ਼ਵਾਸ ਸੀ ਆਉਣ ਵਾਲੇ ਸਾਥੀ ਸਾਨੂੰ ਪੋਲੀਸ ਕੋਲੋਂ ਖੋਹਣ ਦਾ ਯਤਨ ਕਰਨਗੇ। ਉਹਦਾ ਹੌਸਲਾ ਫੜਾਈ ਵਿਚ ਵੀ ਚੜ੍ਹਾਈ ਵਾਲਾ ਸੀ।

"ਤੇਰਾ ਨਾਂ ਬਾਬਾ ਕਾਲਿਆ ਬੁੱਢਿਆ ?" ਸਵਰਨ ਸਿੰਘ ਨੇ ਮਿਰਗਿੰਦ ਨੂੰ ਅੱਖਾਂ ਵਿਖਾਈਆਂ।

"ਗੁਰੂ ਦਾ ਦੁਲਾਰਾ ਸਿੰਘ !" ਬਾਬੇ ਨੇ ਤੱਤ ਖ਼ਾਲਸੇ ਦੇ ਕਰਾਰੇ ਬੋਲਿਆਂ ਵਿਚ ਉੱਤਰ ਦਿੱਤਾ।

"ਕਿਹੜਾ ਗੁਰੂ ?"

"ਅਨੰਦਪੁਰ ਤੇ ਭੰਗਾਣੀ ਦੇ ਜੁੱਧਾਂ ਵਾਲਾ।"

"ਬੁੱਢਿਆ ਚੋਰਿਆ, ਤੇਰਾ ਦਮਾਗ਼ ਤਾਂ ਨਹੀਂ ਖ਼ਰਾਬ ਹੋ ਗਿਆ।" ਥਾਣੇਦਾਰ ਨੇ ਸਿੱਧੀ ਤਲੀ ਬਾਬੇ ਦੀ ਧੌਣ ਵਿਚ ਟਿਕਾ ਦਿੱਤੀ। ਬਾਬਾ ਇਕ ਕਦਮ ਪੁਟ ਕੇ ਮੁੜ ਪੈਰਾਂ ਸਿਰ ਹੋ ਖਲੋਤਾ।

"ਵੇਖੋਂ ਵੀ ਨਾ, ਖ਼ਰਾਬ ਦਾ ਤਾਂ ਪਤਾ ਨਹੀਂ, ਪਰ ਸਿਰ ਨਾ ਵੇਚਿਆ ਏ ਤੇ ਨਾ ਹੀ ਅਜ ਤੋੜੀ ਝੁਕਾਇਆ ਏ।"

ਮਿਹਰ ਸਿੰਘ ਬਾਬੇ ਦੇ ਉੱਤਰ ਨਾਲ ਗਿੱਠ ਉੱਚਾ ਹੋ ਗਿਆ। ਸਵਰਨ ਸਿੰਘ ਦਾ ਆੜੀ ਤੇ ਅਨਾੜੀ ਨਕਸਲਵਾੜੀਆਂ ਨਾਲ ਚੰਗੀ ਤਰ੍ਹਾਂ ਵਾਹ ਪੈ ਚੁੱਕਾ ਸੀ। ਉਸ ਜਾਣ ਲਿਆ, ਇਹ ਭਲਮਾਣਸੀ ਨਾਲ ਮੰਨਣ ਵਾਲੀਆਂ ਜੜ੍ਹੀਆਂ ਨਹੀਂ। ਉਂਜ ਉਹਦੀ ਖ਼ੁਸ਼ੀ ਹਰ ਤਰ੍ਹਾਂ ਦੇ ਹੱਦ-ਬੰਨੇ ਚੀਰ ਗਈ ਸੀ। ਉਹਦੀ ਦਬਸ਼ ਕਾਮਯਾਬ ਹੋ ਗਈ ਸੀ।

"ਚਲੋ ਚਲੋ, ਇਨ੍ਹਾਂ ਨੂੰ ਸੁਟੋ ਜੀਪ ਵਿਚ। ਸਿੱਧਾ ਜਵਾਬ ਤਾਂ ਇਨ੍ਹਾਂ ਛਿੱਤਰਾਂ ਨਾਲ ਹੀ ਦੇਣਾ ਏ।"

ਸਿਪਾਹੀਆਂ ਨਕਸਲੀ ਪਰਚਿਆਂ ਅਤੇ ਕਿਤਾਬਾਂ ਦੀ ਪੰਡ ਬੰਨ੍ਹ ਲਈ। ਇਕ ਸਿਪਾਹੀ ਨੇ ਚੀਰੀਆਂ ਅਣਚੀਰੀਆਂ ਮੂਲੀਆਂ ਡੰਗ ਦੀ ਸਬਜ਼ੀ ਵਜੋਂ ਬਾਬੇ ਦੇ ਪਰਨੇ ਲੜ ਗੰਢ ਲਈਆਂ। ਜੀਪ ਉਨ੍ਹਾਂ ਸਕੂਲ ਤੋਂ ਦੋ ਫ਼ਰਲਾਂਗ ਦੂਰ ਹੀ ਖਲਾਰ ਦਿੱਤੀ ਸੀ। ਬਾਬੇ ਤੇ ਮਿਹਰ ਸਿੰਘ ਨੂੰ ਹੱਥਕੜੀਆਂ ਵਿਚ ਨਰੜੀ ਲਈ ਜਾਂਦਿਆਂ ਵੇਖ ਕੇ, ਸਕੂਲ ਦੇ ਦਸ ਬਾਰਾਂ ਮੁੰਡੇ ਜੁੜ ਗਏ। ਮਾਸਟਰ ਦੇ ਘਰੋਂ ਫੜੇ ਬੰਦਿਆਂ ਬਾਰੇ ਮੁੰਡਿਆਂ ਨੂੰ ਬੜੀ ਹੈਰਾਨੀ ਹੋਈ। ਉਨ੍ਹਾਂ ਦੇ ਖ਼ਿਆਲ ਵਿਚ ਪੌਲੀਸ ਸ਼ਰਾਬ ਕਢਣ ਵਾਲਿਆਂ ਨੂੰ ਹੀ ਫੜਿਆ ਕਰਦੀ ਸੀ। ਜੀਪ ਵਿਚ ਚੜ੍ਹਦਾ ਵੀ ਬਾਬਾ ਨਾਅਰੇ ਗਜਾਈ ਜਾ ਰਿਹਾ ਸੀ।

"ਬੁੜ੍ਹਿਆ ਬਸ ਕਰ, ਕਿਉਂ ਅਰੜਾਟ ਪਾਇਆ ਏ।" ਇਕ ਸਿਪਾਹੀ ਉਸ ਨੂੰ ਵਰਜਣੋਂ ਨਾ ਰਹਿ ਸਕਿਆ।

"ਇਹਦਾ ਚੰਗੀ ਤਰ੍ਹਾਂ ਹੀ ਅਰੜਾਟ ਪੁਆਵਾਂਗੇ।" ਸਤਵੰਤ ਨੇ ਬਾਬੇ ਵਲ ਖਾਹ ਮਖ਼ਾਹ ਨਿਉਲੀਆਂ ਵੱਟਦਿਆਂ ਆਖਿਆ!

ਕੱਚੇ ਰਾਹ ਜੀਪ ਧੂੜ ਉਡਾਂਦੀ ਜਾ ਰਹੀ ਸੀ। ਗੇਅਰ ਬਦਲ ਬਦਲ ਮੋੜ ਕਟਦੀ ਉਹ ਪੱਕੀ ਸੜਕ ਜਾ ਚੜ੍ਹੀ। ਜੀਪ ਤੁਰ ਜਾਣ ਦੇ ਅੱਧਾ ਘੰਟਾ ਪਿਛੋਂ ਮਾਸਟਰ ਵੇਦ ਵੀ ਪਿੰਡ ਪਹੁੰਚ ਗਿਆ। ਸਕੂਲ ਦੇ ਨਿਆਣੇ ਵਿਦਿਆਰਥੀਆਂ ਉਸ ਨੂੰ ਦੱਸਿਆ।

"ਮਾਸਟਰ ਜੀ, ਪੌਲੀਸ ਤੁਹਾਡੇ ਘਰੋਂ ਦੋ ਆਦਮੀ ਫੜ ਕੇ ਲੈ ਗਈ; ਨਾਲੇ ਕਿਤਾਬਾਂ ਦੀ ਪੰਡ।"

ਵੇਦ ਦੇ ਸੁਣ ਕੇ ਹੋਸ਼ ਉਡ ਗਏ। ਬਸ ਕਾਰਾ ਤਾਂ ਹੋ ਗਿਆ।

"ਇਕ ਬੁੜ੍ਹਾ ਆਦਮੀ ਕਾਲੀ ਦਾਹੜੀ ਵਾਲਾ।"

ਮਾਸਟਰ ਦਾ ਬਾਬੇ ਨਾਲ ਮੋਹ ਪੈ ਚੁੱਕਾ ਸੀ। ਇਸ ਉਮਰ ਵਿਚ ਉਸ ਨੂੰ ਕੰਮ ਕਰਦਿਆਂ ਵੇਖ ਕੇ ਕੋਈ ਵੀ ਪ੍ਰਭਾਵਤ ਹੋਏ ਬਿਨਾਂ ਨਹੀਂ ਰਹਿੰਦਾ ਸੀ। ਨਕਸਲੀ ਹੋਣਾ ਦੂਜਾ ਮਨਸੂਰ ਬਣਨ ਵਾਲੀ ਗੱਲ ਸੀ। ਸ਼ਾਇਦ ਉਨ੍ਹਾਂ ਨੂੰ ਜਿਉਂਦੇ ਨਾ ਛੱਡਣ। ਜੇ ਪੌਲੀਸ ਨੇ ਉਨ੍ਹਾਂ ਨੂੰ ਮਾਰ ਦਿੱਤਾ: ਮੈਂ ਚੈਨ ਨਾਲ ਨਹੀਂ ਬੈਠਾਂਗਾ। ਇਨਕਲਾਬੀ ਤਹਿਰੀਕ ਦੇ ਨਾਲ ਬਦਲੇ ਖੋਰੀ ਤੱਤੀ ਸੀਖ ਉਹਦੀ ਹਿੱਕ ਸਾੜ ਰਹੀ ਸੀ। ਪੌਲੀਸ ਦੀਆਂ ਨਜ਼ਰਾਂ ਵਿਚ ਤਾਂ ਮੈਂ ਆ ਹੀ ਗਿਆ ਹਾਂ; ਸ਼ਾਇਦ ਉਹ ਮੈਨੂੰ ਵੀ ਧਰ ਲੈਣ। ਮਨਾ, ਛੱਡ ਜਕੋ ਤੱਕੀਆਂ। ਉਸ ਉਸੇ ਰਾਤ ਮਾਸਟਰੀ ਛੱਡ ਦਿੱਤੀ ਅਤੇ ਅਨ੍ਹੇਰਾ ਪਾੜਨ ਲਈ ਨਵੀਂ ਟਾਰਚ ਚੁੱਕ ਲਈ।

ਥਾਣੇ ਆ ਕੇ ਕੁਝ ਵੀ ਪੁੱਛੇ ਬਿਨਾਂ ਸਵਰਨ ਸਿੰਘ ਨੇ ਬਾਬੇ ਤੇ ਮਿਹਰ ਸਿੰਘ ਨੂੰ 'ਤਾਅੜ ਤਾਅੜ' ਸੋਟੀਆਂ ਨਾਲ ਝੰਬਣਾ ਸ਼ੁਰੂ ਕਰ ਦਿੱਤਾ।

"ਡੱਬੇ ਸੂਰ ਦਿਓ ਪੁੱਤੋ! ਪਿਉ ਨੂੰ ਮਾਰਨ ਨੂੰ ਫਿਰਦੇ ਸੀ? ਤੁਹਾਨੂੰ ਪਤਾ ਨਹੀਂ, ਦੋ ਘੜੀਆਂ ਜਮ ਵੀ ਮੇਰੇ ਕੋਲੋਂ ਡਰਦੇ ਐ।" ਅਸਲ ਵਿਚ ਸਵਰਨ ਸਿੰਘ ਅੰਦਰੋਂ ਪਰੁਾਲ ਹੋਇਆ ਸੋਚ ਰਿਹਾ ਸੀ: ਇਨ੍ਹਾਂ ਮਲੰਗਾਂ ਦਾ ਕੀ ਏ, ਆਪਣੀ ਤਲੀ ਉਤੇ ਧਰੀ ਫਿਰਦੇ ਐ; ਮੈਂ ਕਬੀਲਦਾਰ ਆਂ, ਧੀਆਂ ਪੁੱਤ ਪੜ੍ਹਾਉਣੇ ਤੇ ਪਰਵਾਨ ਚੜ੍ਹਾਉਣੇ ਹਨ।

"ਜਮ ਤੇਰੇ ਬੁਜ਼ਦਿਲ ਕੋਲੋਂ ਜ਼ਰੂਰ ਡਰਦੇ ਹੋਣਗੇ; ਪਰ ਸਰਮਾਏਦਾਰੀ ਦਿਆ ਬੱਧਿਆ ਕੁੱਤਿਆ, ਤੈਨੂੰ ਵੇਖ ਕੇ ਇਨਕਲਾਬੀ ਤਾਂ ਹੱਥਾਂ ਉਤੇ ਦੰਦੀਆਂ ਵੱਢਦੇ ਐ।"

ਮਿਹਰ ਸਿੰਘ ਦੇ ਬੱਧਾ ਕੁੱਤਾ ਆਖਣ ਉਤੇ ਉਹ ਮਨ ਹੀ ਮਨ ਬੌਂਦਕ ਗਿਆ। ਗਰੀਬ ਕਿਰਤੀਆਂ ਆਪਣੇ ਲਹੂ ਦੀ ਬਲੀ ਚਾੜ੍ਹ ਕੇ ਸਵਰਨ ਸਿੰਘ ਅੰਦਰ ਇਕ ਅਣਬੁਝ ਭਾਂਬੜ ਬਾਲ

ਦਿੱਤਾ ਸੀ। ਇਹ ਸੱਚ ਐ, ਮੈਂ ਸਰਕਾਰੀ ਕੁੱਤਾ ਹਾਂ। ਮੈਂ ਆਪਣੇ ਬੱਚਿਆਂ ਨੂੰ ਅਫ਼ਸਰ ਬਣਾਉਣ ਲਈ ਲੋਕਾਂ ਦੇ ਪੁੱਤਰਾਂ ਦਾ ਖ਼ੂਨ ਕੀਤਾ ਹੈ। ਉਸੇ ਵੇਲੇ ਭੋਲੇ, ਸਤਿਨਾਮ ਤੇ ਜੁਆਲੇ ਦੀਆਂ ਲਾਸ਼ਾਂ ਪੁਰਾਣੇ ਭੱਠੇ ਤੋਂ ਉਠ ਕੇ ਉਹਦੇ ਵਲ ਵਧ ਆਈਆਂ। ਸ਼ਹੀਦਾਂ ਦੀਆਂ ਖੁਲ੍ਹੀਆਂ ਉਂਗਲਾਂ ਅਸਪਾਤ ਦੇ ਲੰਮੇ ਦੰਦ ਦੰਦ ਬਣ ਗਈਆਂ।

"ਨਾਅਦੀਂ!" ਉਹਦੀ ਸੋਟੀ ਆਪਣੇ ਆਪ ਰੁਕ ਗਈ। "ਹਟਾਓ ਇਨ੍ਹਾਂ ਸੂਰਾਂ ਨੂੰ ਮੇਰੇ ਅੱਗਿਓਂ।" ਉਹ ਆਪਣੀ ਉਮਰ ਵਿਚ ਘਟੋ ਘਟ ਐਸ. ਪੀ. ਰੀਟਾਇਰਡ ਹੋਣਾ ਚਾਹੁੰਦਾ ਸੀ। ਡਿਊਟੀ ਤੇ ਸਖਤ ਪਾਬੰਦੀ, ਤਰੱਕੀ ਦੇ ਪਹਿਲੇ ਡੰਡੇ ਹਨ। ਕਾਨੂੰਨ ਤੇ ਰਹਿਮ ਆਪਸੀ ਦੁਸ਼ਮਣ ਹਨ। ਖੂੰਚੜ ਬਣੇ ਬਿਨਾਂ ਇਨ੍ਹਾਂ ਪੋਲਟੀਕਲ ਬਦਮਾਸ਼ਾਂ ਨੂੰ ਸੂਤ ਨਹੀਂ ਕੀਤਾ ਜਾ ਸਕਦਾ। "ਸਾਲੇ ਆਪਣਾ ਮਾਂ ਵਾਲਾ ਰਾਜ ਬਣਾਉਂਦੇ ਐ, ਇਨਕਲਾਬ, ਸੋਸ਼ਲਿਜ਼ਮ, ਪ੍ਰੋਲੇਤਾਰੀਆ, ਕੁੱਤੀ ਦੇ ਪੁੱਤੋ! ਇਨਕਲਾਬ ਦੇ ਰਾਹ ਵਿਚ ਤੁਹਾਡਾ ਪਿਉ ਖਲੋਤਾ ਏ, ਸਵਰਨ ਸਿੰਘ।" ਉਸ ਨੂੰ ਪੂਰੀ ਤਸੱਲੀ ਸੀ, ਇਨ੍ਹਾਂ ਦੀ ਗ੍ਰਿਫ਼ਤਾਰੀ ਨਾਲ ਇਨਸਪੈਕਟਰੀ ਦੀ ਲਿਸਟ ਵਿਚ ਨਾ ਆਇਆ ਤਾਂ ਰਾਸ਼ਟਰਪਤੀ ਐਵਾਰਡ ਤਾਂ ਵੱਟ ਤੇ ਪਿਆ ਏ।

"ਲੂਈ ਸਤਾਰ੍ਹਵੇਂ ਤੇ ਜ਼ਾਰ ਨਕੋਲਸ ਨੂੰ ਸ਼ਾਇਦ ਤੂੰ ਨਾਂ ਜਾਣਦਾ ਹੋਵੇਂ। ਪਰ ਹੰਕਾਰੇ ਹਿਟਲਰ, ਬਘਿਆੜ ਮਸੋਲੇਨੀ ਤੇ ਮੀਸਣੇ ਟੋਜੋ ਨੂੰ ਤਾਂ ਜਾਣਦਾ ਹੋਵੇਂਗਾ। ਉਨ੍ਹਾਂ ਦੀਆਂ ਬੜ੍ਹਕਾਂ ਵੀ ਤੂੰ ਜ਼ਰੂਰ ਸੁਣੀਆਂ ਹੋਣਗੀਆਂ। ਪਰ ਕਿੱਥੇ ਹਨ ਉਹ. ਇਨਕਲਾਬ ਦਾ ਰਾਹ ਰੋਕਣ ਵਾਲੇ? ਹਿਟਲਰ ਨੇ ਆਪਣੀ ਰਖੇਲ ਈਵਾ ਬਰਾਊਨ ਨਾਲ ਸ਼ੈਲਟਰ ਵਿਚ ਖ਼ੁਦਕਸ਼ੀ ਕੀਤੀ। ਮਸੋਲਿਨੀ ਨੂੰ ਕਮਿਊਨਿਸਟ ਗੁਰੀਲਿਆਂ ਝਟਕਿਆ ਤੇ ਟੋਜੋ ਫ਼ਾਂਸੀ ਉਤੇ ਲਟਕਿਆ। ਤੂੰ ਆਪਣੀ ਹੋਣੀ ਚੁਣ ਸਕਦਾ ਏਂ। ਜਿਹੜੀ ਅਵੱਸ਼ ਵਾਪਰੇਗੀ।" ਮਿਹਰ ਸਿੰਘ ਨੇ ਐਨੇ ਭਰੋਸੇ ਨਾਲ ਆਖਿਆ, ਜਿਵੇਂ ਇਹ ਅਟੱਲ ਹੁਕਮ ਐ, ਕਿਵੇਂ ਵੀ ਮੋੜਿਆ ਨਹੀਂ ਮੁੜਨਾ।

ਪੋਲੀਸ ਵਾਲੇ ਇਕ ਵਾਰ ਸੁੰਨ੍ਹ ਹੋ ਗਏ। ਮਿਹਰ ਸਿੰਘ ਤੋਂ ਗੱਲ ਬਾਬੇ ਨੇ ਬੋਚ ਲਈ।

"ਭਾਈ ਥਾਣੇਦਾਰਾ! ਇਕ ਪਾਸੇ ਗ਼ਰੀਬ ਕਿਰਤੀਆਂ ਦੇ ਬੇੜੇ ਦਾ ਮਲਾਹ ਗੁਰੂ ਗੋਬਿੰਦ ਸਿੰਘ ਸੀ। ਦੂਜੇ ਪਾਸੇ ਔਰੰਗਜ਼ੇਬ ਤੇ ਪਹਾੜੀ ਰਾਜੇ। ਇਹ ਲੜਾਈ ਨੇਕੀ ਤੇ ਬਦੀ ਵਿਚਕਾਰ ਐ। ਇਨਸਾਨ ਤੇ ਸ਼ੈਤਾਨ ਆਹਮਣੇ ਸਾਹਮਣੇ ਖਲੋਤੇ ਐ। ਇਹ ਲੜਾਈ ਹਾਲੇ ਮੁੱਕਣ ਵਾਲੀ ਨਹੀਂ। ਇਹ ਕਲ੍ਹ ਸੀ, ਅਜ ਹੈ ਤੇ ਭਲਕੇ ਵੀ ਹੋਵੇਗੀ। ਸਾਨੂੰ ਤੇਰੇ ਤੇ ਤੇਰੇ ਜੁੰਡੀਦਾਰਾਂ ਬਾਰੇ ਭੋਰਾ ਸ਼ੱਕ ਨਹੀਂ ਕਿ ਤੁਸਾਂ ਸ਼ੈਤਾਨ ਸਰਮਾਏਦਾਰੀ ਦਾ ਸਾਥ ਦੇਣਾ ਹੈ। ਸਾਨੂੰ ਆਪਣੇ ਬਾਰੇ ਵੀ ਭੁਲੇਖਾ ਨਹੀਂ; ਨਾਅਰੇ ਮਾਰਦਿਆਂ ਨੂੰ ਸੂਲੀ ਚਾੜ੍ਹੇ ਜਾਣਾ ਹੈ ਤੇ ਗੋਲੀ ਮੂੰਹ ਆਉਣਾ ਹੈ। ਪਰ ਤਾਰੀਖ਼ ਨਿਰਣਾ ਕਰੇਗੀ ਸੱਚ ਕੀਹਦੇ ਨਾਲ ਸੀ, ਬਦੀ ਦਾ ਕੌਣ ਰਖਵਾਲਾ ਸੀ। ਪੁਤਰਾ! ਉਹ ਦਿਨ ਦੂਰ ਨਹੀਂ, ਜਦੋਂ ਦੇਸ਼ ਭਗਤਾਂ ਦੇ ਕਾਤਲਾਂ ਦੀ ਔਲਾਦ ਆਤਮ ਹੱਤਿਆ ਕਰਿਆ ਕਰੇਗੀ—ਕਾਤਲ ਬਾਪੂਆਂ ਦੇ ਪੁਤ ਹੀ ਹੋਣੋਂ ਇਨਕਾਰ ਕਰੇਗੀ। ਸਿੰਘ ਮੈਦਾਨ ਵਿਚ ਆ ਡਟੇ ਐ; ਤੂੰ ਆਪਣੀ ਕਸਰ ਨਾ ਛੱਡੀਂ। ਅਸੀਂ ਇਤਿਹਾਸ ਦਾ ਖ਼ਾਲੀ ਵਰਕਾ ਜ਼ਰੂਰ ਲਾਲ ਕਰਾਂਗੇ।" ਬਾਬਾ ਆਪਣੇ ਵੇਗ ਵਿਚੋਂ ਉਧੜੀ ਗਿਆ। ਉਹਦੇ ਬੱਜਰ ਬੋਲਾਂ ਉਤੇ ਮਿਹਰ ਸਿੰਘ ਹੈਰਾਨ ਹੀ ਰਹਿ ਗਿਆ। ਕੇਵਲ ਪੰਜਾਬੀ ਪੜ੍ਹਿਆ ਉਨੀਆਂ ਗੱਲਾਂ ਕਿਵੇਂ ਕਹਿ ਗਿਆ। ਬਾਬਾ ਪੌਣੀ ਸਦੀ ਦਾ ਤੁਰਿਆ ਫਿਰਦਾ ਇਤਿਹਾਸ ਸੀ। ਉਸ ਨੂੰ ਹੱਡ ਰਗੜਵੇਂ ਤਜਰਬੇ, ਜੇਲਾਂ, ਮਾਰਾਂ ਅਤੇ ਤਹਿਰੀਕਾਂ ਨੇ ਪਰਵਾਨ ਚੜ੍ਹਾਇਆ ਸੀ। ਉਹ ਗੋਰੇ ਕਾਲੇ ਕਈ ਵੰਨਗੀਆਂ ਦੇ ਸ਼ੈਤਾਨ ਹੰਢਾ ਚੁੱਕਾ ਸੀ।

''ਮੋਤੀ ਰਾਮਾ, ਸਤਵੰਤ!'' ਥਾਣੇਦਾਰ ਨੇ ਆਪਣੇ ਇਤਬਾਰੀ ਸਿਪਾਹੀਆਂ ਨੂੰ ਪੁਕਾਰਿਆ। ''ਇਹਨਾਂ ਨੂੰ ਕੜੱਕੇ ਚਾੜ੍ਹ ਦਿਓ ? ਅੱਖ ਨਾ ਝਪਕ ਜਾਣ ? ਸਾਰੀ ਰਾਤ ਹੱਡ-ਤੋੜਵੀਂ ਕੁਟਾਈ ? ਜੇ ਆਪਣੇ ਸਾਥੀਆਂ ਬਾਰੇ ਦੱਸਣਾ ਮੰਨ ਜਾਣ, ਮੈਨੂੰ ਓਦੋਂ ਈ ਜਗਾ ਲੈਣਾ।'' ਉਸ ਖਲੋਤੇ ਬਾਬੇ ਦਾ ਮੋਢਾ ਹਲੂਣਿਆਂ ਅਤੇ ਵੱਟ ਕੇ ਥੱਪੜ ਮਾਰਦਿਆਂ ਆਖਣ ਲੱਗਾ : ''ਬੁਢਿਆ ਕੰਜਰਾ ! ਮੈਨੂੰ ਸਕੂਲ ਦਿੰਦਾ ਏਂ। ਚਮਾਰਾਂ ਦਾ ਖਬੀਲ ਵੇਖਿਆ ਏ। ਤੇਰੀ ਝਿਤਫ਼ੀਆਂ ਵਾਲੀ ਕਾਲੀ ਧੌਣੀ ਦੇ ਸਾਰੇ ਵਲ-ਵੱਟ ਅਜ ਦੀ ਰਾਤ ਵਿਚ ਹੀ ਨਿਕਲ ਜਾਣਗੇ।''

''ਸਾਨੂੰ ਭੁਲੇਖਾ ਨਹੀਂ, ਅਸੀਂ ਬੁੱਚੜਾਂ ਦੇ ਵਾੜੇ ਆ ਗਏ ਆਂ।'' ਮਿਹਰ ਸਿੰਘ ਨੇ ਹਾਲੇ ਏਨੀ ਹੀ ਆਖੀ ਸੀ ਕਿ ਸਤਵੰਤ ਦਾ ਡਮੌਲੇ ਵਰਗਾ ਘਸੁੰਨ ਓਹਦੇ ਬੂਥਾੜ ਉਤੇ ਆ ਪਿਆ।

''ਇਹ ਤਾਂ ਇਨਾਮੀ ਹਰ ਸਿੰਘ ਐ ਜੀ ; ਜੀਹਦੀ ਫ਼ੋਟੋ ਦਫ਼ਤਰ ਵਿਚ ਬਦਮਾਸ਼ਾਂ ਦੇ ਬਰਾਬਰ ਲਟਕਦੀ ਐ।'' ਸਤਵੰਤ ਦੀਆਂ ਚੁੰਨ੍ਹੀਆਂ ਅੱਖਾਂ ਨੇ ਦਾਹੜੀ ਵਾਲੀ ਫ਼ੋਟੋ ਪਛਾਣ ਲਈ।

''ਹੱਛਾ ! ਕਮਾਲ ਐ !'' ਸਵਰਨ ਸਿੰਘ ਬਾਹਾਂ ਫੈਲਾ ਕੇ ਜੱਫੀ ਪਾ ਗਿਆ। ''ਓਏ ਸਤਵੰਤ ਪੁਤਰਾ ! ਅਜ ਰੱਜ ਕੇ ਪੀ ਮਿੱਤਰਾਂ ਕੋਲੋਂ। ਪੰਜ ਹਜ਼ਾਰ ਤਾਂ ਔਹ ਪਿਆ ਏ ਨਾ।'' ਉਹ ਬਿਨਾਂ ਮੂੰਹ ਨੂੰ ਲਾਏ ਹੀ ਚੁਟਕੀਆਂ ਮਾਰਨ ਲੱਗਾ। ''ਤੇ ਇਹ ਬੁੱਢਾ ਵੀ ਅਫ਼ਾਤ ਜਾਪਦਾ ਏ, ਛੋਲ ਕੇ ਛੇਤੀ ਦੱਸੋ।'' ਵਿਚ ਉਹਦਾ ਲਹੂ ਛਾਤੀ ਅੰਦਰ ਕੁਦਾੜੀਆਂ ਮਾਰ ਰਿਹਾ ਸੀ।

''ਇਹ ਤਾਂ ਜੀ ਚਿੱਟੇ ਤੋਂ ਕਾਲਾ ਹੋਇਆ ਭੁਲਾਣੇ ਦਾ ਤਰਖਾਣ ਲਗਦਾ ਏ। ਇਹਦੇ ਗਵਾਂਢੀ ਲੱਛੂ ਨੂੰ ਸੱਦ ਕੇ ਤਸਦੀਕ ਕਰ ਲੈਂਦੇ ਆਂ। ਮੋਤੀ ਰਾਮ ਦੀਆਂ ਨਜ਼ਰਾਂ ਬਾਬੇ ਨੂੰ ਆਰਾਂ ਮਾਰ ਮਾਰ ਟੋਹ ਰਹੀਆਂ ਸਨ।

ਉਹ ਸਾਰੀ ਰਾਤ ਸ਼ਰਾਬ ਪੀ ਪੀ ਮਿਹਰ ਸਿੰਘ ਤੇ ਬਾਬੇ ਨੂੰ ਕੁਟਦੇ ਰਹੇ। ਬਾਬਾ ਪੀੜ ਵਿਚ ਆਇਆ ਨਾਅਰੇ ਮਾਰਨ ਲਗ ਪੈਂਦਾ ; ਵਾਹਿਗੁਰੂ ਪੁਕਾਰਦਾ ਤੇ ਉੱਚੀ ਉੱਚੀ ਜੈਕਾਰੇ ਛੱਡਦਾ। 'ਜਲ ਡੋਬੇ ਨਾ ਅਗਨੀ ਸਾੜੇ, ਜਿਹਨਾਂ ਨੇ ਤੇਰਾ ਨਾਮ ਜਪਿਆ' ਦਾ ਸ਼ਬਦ ਪੜ੍ਹਦਾ। ਮਿਹਰ ਸਿੰਘ ਨੇ ਭੈੜੇ ਤੋਂ ਭੈੜੇ ਤਸੀਹੇ ਅਗੇ ਸੀਅ ਨਹੀਂ ਕੀਤੀ ਸੀ। ਜਿਵੇਂ ਪਾਣੀ ਟਿੱਬਿਆਂ ਵਿਚ ਵੜਦਾ ਪਰਤੀਤ ਨਹੀਂ ਹੁੰਦਾ ; ਉਸ ਤਰ੍ਹਾਂ ਹੀ ਕਾਮਰੇਡ ਨੇ ਸਾਰੀ ਪੀੜ ਰੂਹ ਦੇ ਰੇਗਸਤਾਨ ਜੀਰ ਲਈ। ਕਿਸੇ ਵੀ ਤਰ੍ਹਾਂ 'ਹਾਏ ਬਹੁੜੀ' ਦੀ ਥਾਂ, ਉਹਦੇ ਚਿਹਰੇ ਤੋਂ ਪਰਭਾਤ ਦਾ ਤੇਜ ਨੂਰ ਫੁਟਦਾ ਸੀ ; ਜਿਹੜਾ ਦਿਨ ਦੇ ਚੁੰਨ੍ਹਿਆ ਉੱਲੂਆਂ ਨੂੰ ਕਿਵੇਂ ਵੀ ਨਹੀਂ ਦਿਸਦਾ ਸੀ। ਮਾਰਨ ਵਾਲੇ ਥੱਕ ਕੇ ਆਖਣ ਲਈ ਮਜਬੂਰ ਸਨ ; ਪਤਾ ਨਹੀਂ ਸਾਲੇ ਕੀ ਖਾ ਕੇ ਕਾਮਊਨਿਸਟ ਬਣਦੇ ਐ, ਭੌਰਾ ਤਾਂ ਜਮਕਣ। ਉਹਨਾ ਦੋਹਾਂ ਦੇ ਸਿਰ ਵਿਚ ਡੰਡੇ ਮਾਰ ਮਾਰ ਪਾਗਲ ਕਰਨਾ ਚਾਹਿਆ ; ਤਾਂ ਜੋ ਪੀੜ ਭਰਿਆ ਜਨੂੰਨ ਕੁਝ ਬਕ ਸਕੇ। ਪਰ ਸੂਰਮਿਆਂ ਅੰਨ੍ਹੇ ਦੇ ਦਸੌਂਟਿਆਂ ਨਾਲ ਘੁਲਦਿਆਂ ਦਿਨ ਚੜ੍ਹਾ ਦਿਤਾ। ਡਿਊਟੀ ਬਦਲਦੇ ਸਿਪਾਹੀ ਥੱਕ ਹਾਰ ਕੇ ਮੂਧੇ ਜਾ ਹੋਏ ਸਨ। ਪਰ ਜਾਣ ਤੋਂ ਪਹਿਲਾਂ ਦੋਹਾਂ ਨੂੰ ਕੜਕਿਆਂ ਵਿਚ ਅੜਾ ਗਏ।

ਸਵੇਰੇ ਉਠਦਾ ਹੀ ਸਵਰਨ ਸਿੰਘ ਮੋਟਰ ਸਾਈਕਲ ਉਤੇ ਚੜ੍ਹ ਕੇ ਤਹਿਸੀਲ ਇਨਸਪੈਕਟਰ ਹਰਮੇਲ ਕੋਲ ਜਾ ਵੱਜਾ।

' ਜਨਾਬ ! ਇਨਾਮੀ ਸ਼ਿਕਾਰ ਹੱਥ ਆਏ ਐ, ਤੁਸੀਂ ਵੀ ਸੋਨੇ ਨੂੰ ਸੋਟੀ ਲਾ ਲਓ।'' ਸਵਰਨ ਸਿੰਘ ਨੇ ਇਉਂ ਆਖਿਆ, ਜਿਵੇਂ ਮਾਰ ਤਾਂ ਮੈਂ ਮਾਰੀ ਹੈ ; ਪਰ ਤੈਨੂੰ ਯਾਰ ਕਰ ਕੇ ਮੁਫ਼ਤ ਹਿੱਸਾ ਦੇਣ ਲਈ ਤਿਆਰ ਹਾਂ।

"ਸ਼ਿਕਾਰ ਕਿਹਾ ?" ਹਰਵੇਲ ਨੂੰ ਥੋੜੀ ਥੋੜੀ ਸ਼ਕ ਤਾਂ ਪੈ ਗਈ, ਪਰ ਅਸਲ ਗੱਲ ਦੇ ਸਿਰ ਨਾ ਹੋ ਸਕਿਆ।

"ਜਨਾਬ ਦੋ ਨਕਸਲੀ ਫੜੇ ਐ। ਰਾਤ ਨੂੰ ਮੁਕਾਬਲਾ ਬਣਾ ਕੇ ਬੰਨੇ ਕਰੀਏ ਤੇ ਇਨਾਮ ਦੇ ਹੱਕਦਾਰ ਹੋਈਏ। ਸਾਹਬ ਦੀ ਆਪਾਂ ਨੂੰ ਹਰ ਤਰ੍ਹਾਂ ਛੁਟੀ ਐ ਸਵਰਨ ਸਿੰਘ ਨੇ ਹਰਵੇਲ ਤੋਂ ਇਕ ਦਰਜਾ ਛੋਟਾ ਹੁੰਦਿਆਂ ਵੀ ਕਾਨੂੰਨੀ ਪੱਖੋਂ ਹਿੱਕ ਥਾਪੜੀ।

"ਨਹੀਂ।" ਹਰਮੇਲ ਦੇ ਅੰਦਰ ਇਕ ਤਰਾਟ ਫਿਰ ਗਈ। ਉਸ ਸਵਰਨ ਸਿੰਘ ਨੂੰ ਘੂਰਿਆ। "ਸਾਬ ਤਾਂ ਕੀ ਦੇਣਾ ਏ, ਮਾਰ ਦੇਣ ਦੀ ਮੈਂ ਰਾਏ ਵੀ ਨਹੀਂ ਦੇ ਸਕਦਾ। ਉਨ੍ਹਾਂ ਦਾ ਅਦਾਲਤ ਤੋਂ ਬਾਕਾਇਦਾ ਰੀਮਾਂਡ ਲਓ ਤੇ ਕੇਸਾਂ ਅਨੁਸਾਰ ਚਲਾਨ ਤਿਆਰ ਕਰੋ। ਹੋਰ ਕੁਝ ਨਹੀਂ ਕਰਨਾ। ਫੜ ਕੇ ਮਾਰਨਾ ਬੇਕਾਨੂੰਨੀ ਹੈ।" ਉਸ ਨਫਰਤ ਦੇ ਉਠਦੇ ਗੁਬਾਰ ਨੂੰ ਦਬਾ ਲਿਆ।

"ਮੈਂ ਤਾਂ ਜਨਾਬ ਦੇ ਕਹੇ ਮੁਤਾਬਕ ਚਲਾਂਗਾ ; ਪਰ ਸਾਹਬ ਦੀ ਹਦਾਇਤ ਸੀ।"

"ਨਹੀਂ, ਮੈਂ ਪੇਟੀ ਵਾਪਸ ਕਰ ਸਕਦਾ ਹਾਂ ; ਪਰ ਬੇਕਾਨੂੰਨੀ ਨਹੀਂ ਕਰ ਸਕਦਾ। ਇਹ ਸਿੱਧਾ ਕਤਲ ਹੈ। ਅਸੀਂ ਖ਼ੂਨ ਖਰਾਬਾ ਰੋਕਣ ਵਾਸਤੇ ਭਰਤੀ ਹੋਏ ਆਂ, ਕਰਨ ਵਾਸਤੇ ਨਹੀਂ।" ਹਰਮੇਲ ਦਾ ਆਪਾ ਰੋਕਿਆਂ ਨਹੀਂ ਰੁਕ ਰਿਹਾ ਸੀ।

ਸਵਰਨ ਸਿੰਘ ਦਾ ਇਕਦਮ ਮੂੰਹ ਉੱਡ ਗਿਆ। ਇਸ ਤੋਂ ਕਿਤੇ ਚੰਗਾ ਸੀ, ਮੈਂ ਇਸ ਨੂੰ ਇਤਲਾਹ ਹੀ ਨਾ ਦੇਂਦਾ। ਸੱਚੇ ਝੂਠੇ ਕੇਸਾਂ ਦੇ ਸਬੂਤ ਕਿਵੇਂ ਤਿਆਰ ਕਰਾਂਗਾ। ਇਨ੍ਹਾਂ ਨਕਸਲੀਆਂ ਉਤੇ ਗਵਾਹੀਆਂ ਦੇ ਕੇ ਲੋਕਾਂ ਨੇ ਨਤੀਜੇ ਭੁਗਤ ਲਏ ਹਨ। ਮੈਂ ਇਸ ਨੂੰ ਸਿੱਖ ਭਰਾ ਸਮਝ, ਮਾਰ ਕੇ ਖੀਰ ਖੁਆਣ ਲੱਗਾ ਸੀ ; ਪਰ ਕੁੱਤੇ ਨੂੰ ਖੀਰ ਪਚਣੀ ਨਹੀਂ। ਸਰਦਾਰ ਸਵਰਨ ਸਿਆਂ, ਤੂੰ ਇਸ ਗਧੇ ਕੋਲ ਗੱਲ ਨੰਗੀ ਕਰ ਕੇ ਮੂਰਖਾਨੰਦ ਬਣ ਗਿਆ ਏਂ। ਤੇਰੀ ਜਦੋਂ ਆਈ. ਜੀ. ਸ਼ਰਮੇ ਨਾਲ ਸਿੱਧੀ ਠੀਕ ਠਾਕ ਐ ;'ਤੂੰ ਇਸ ਰੋੜੂ ਵੱਟੇ ਤੋਂ ਕੀ ਲੈਣਾ ਸੀ। ਉਹ ਭਿੱਜੇ ਅਮਲੀ ਵਾਂਗ ਉਠ ਕੇ ਖਲੋ ਗਿਆ।

"ਹੱਛਾ ਜਨਾਬ, ਗ਼ਲਤੀ ਮਾਫ਼। ਸਵਰਨ ਸਿੰਘ ਨੇ ਬੈਂਤ ਕੱਛ ਵਿਚ ਦੇਂਦਿਆਂ ਸੈਲੂਟ ਮਾਰਿਆ।

ਉਹਦੇ ਮੋਟਰ ਸਾਈਕਲ ਸਟਾਰਟ ਕਰਨ ਸਮੇਂ ਹਰਮੇਲ ਨੇ ਤੇਖਾਹ ਵਜੋਂ ਫਿਰ ਆਖਿਆ :

"ਸਵਰਨ ਸਿੰਘ ! ਗ਼ਲਤੀ ਨਹੀਂ ਕਰਨੀ। ਅਸੀਂ ਪੁਲੀਸ ਅਫ਼ਸਰ ਆਂ ; ਕਾਨੂੰਨ ਕਾਇਮ ਰੱਖਣਾ ਤੇ ਜ਼ਾਬਤੇ ਦੀ ਪਾਬੰਦੀ ਸਾਡੇ ਮੁਢਲੇ ਫ਼ਰਜ਼ ਹਨ।"

ਥਾਣੇਦਾਰ ਨੇ ਮਗਰਲੀ ਗੱਲ ਮੋਟਰ ਸਾਈਕਲ ਦੀ 'ਦਗੜ ਦੂੰ ਦਗੜ ਦੂੰ' ਵਿਚ ਨਹੀਂ ਸੁਣੀ ਸੀ। ਉਹਦੇ ਗੁੱਸੇ ਵਿਚ ਆਏ ਮਨ ਨੇ ਪੈਰ ਤੋਂ ਹੀ ਮੋਟਰ ਸਾਈਕਲ ਨੂੰ ਰੇਸ ਦੇ ਦਿੱਤੀ। ਵਿਰੋਧੀ ਹਵਾ ਉਹਦੇ ਮੂੰਹ ਉਤੇ ਚੁਪੇੜਾਂ ਮਾਰ ਰਹੀ ਸੀ। ਜਦੋਂ ਉਹਦਾ ਮੋਟਰ ਸਾਈਕਲ ਕਿਲੇ ਅੱਗੋਂ ਦੀ ਲੰਘਣ ਲੱਗਾ ; ਉਸ ਨੂੰ ਖ਼ਿਆਲ ਆਇਆ : ਕਿਉਂ ਨਾ ਡੀ. ਐਸ. ਪੀ. ਹਰਿੰਦਰ ਨਾਲ ਗੱਲ ਕਰਦਾ ਜਾਵਾਂ ; ਭਾਵੇਂ ਉਹਦੇ ਮਾਤਹਿਤ ਨਹੀਂ। ਪਰ ਸਾਡੀ ਪਾਰਟੀ ਦਾ ਤਾਂ ਹੈ। ਹੋ ਸਕਦਾ ਏ, ਹਰਮੇਲ ਆਈ. ਜੀ. ਦੇ ਵਿਰੋਧੀ ਧੜੇ ਨਾਲ ਸੰਬੰਧ ਰੱਖਦਾ ਹੋਵੇ। ਉਸ ਬਾਹਰ ਸੰਤਰੀ ਕੋਲ ਹੀ ਮੋਟਰ ਸਾਈਕਲ ਨੂੰ ਸਟੈਂਡ ਲਾ ਦਿੱਤੀ। ਉਸ ਡਿਪਟੀ ਨੂੰ ਹਰਮੇਲ ਨਾਲ ਹੋਈ ਗੱਲ ਇੰਨ ਬਿੰਨ ਜਾ ਦੱਸੀ।

"ਤੂੰ ਬੜਾ ਬੇਵਕੂਫ਼ ਐਂ।" ਹਰਿੰਦਰ ਨੇ ਇਕ ਤਰ੍ਹਾਂ ਸਵਰਨ ਸਿੰਘ ਨੂੰ ਝਾੜਿਆ।

"ਜੀ ਗ਼ਲਤੀ ਹੋ ਗਈ, ਮੈਂ ਦਸ ਬੈਠਾ ; ਮੌਕੇ ਦਾ ਅਫ਼ਸਰ ਸੀ, ਕਲ੍ਹ ਨੂੰ ਕਿਸੇ ਹੋਰ ਹਬੀ ਨਬੀ ਵਿਚ ਵਾਹ ਪੈਣਾ ਸੀ।" ਉਹ ਪਛਤਾਵੇ ਦੀ ਮੂਰਤ ਬਣਿਆ ਪਿਆ ਸੀ।

"ਐਨੀਆਂ ਸ਼ਾਨਦਾਰ ਮੁਰਗੀਆਂ ਹੱਥ ਆਈਆਂ; ਖ਼ਾਣ ਵੇਲੇ ਉਸ ਨੂੰ ਸੱਦਾ ਜਾ ਦਿੱਤਾ ; ਮੈਂ ਮਰ ਗਿਆ ਸੀ ? ਕੀ ਹੋਇਆ ਜੇ ਸਾਹਬ ਨੇ ਕਿਲੇ ਲਾ ਦਿੱਤਾ। ਤੂੰ ਸਿੱਧਾ ਸਾਹਬ ਨੂੰ ਫ਼ੋਨ ਕਰਨਾ ਸੀ। ਇਨ੍ਹਾਂ ਕੁੱਤੀ ਦੇ ਪੁੱਤਾਂ ਨੂੰ ਭਲੇਮਾਣਸ ਬਣੇ ਰਹਿਣ ਦੇ। ਪੁੱਲੀਸ ਅਫ਼ਸਰ ਕੀ ਤੇ ਸ਼ਰਾਫ਼ਤ ਕੀ।" ਉਸ ਟੈਲੀਫ਼ੋਨ ਚੁਕ ਕੇ ਇਨਕੁਆਰੀ ਨੂੰ ਬੁਲਾਇਆ। ਹੈਲੋ !......ਹੈਲੋ ਹੈਲੋ !!......ਮੈਂ ਡੀ. ਐਸ. ਪੀ. ਹਰਿੰਦਰ ਸਿੰਘ ਬੋਲ ਰਿਹਾਂ......ਮੈਨੂੰ ਰਾਜਧਾਨੀ ਦੇ ਆਈ. ਜੀ. ਪੁਲੀਸ ਨਾਲ ਇਕ ਮਿੰਟ ਵਿਚ ਮਿਲਾਓ ? ਐਂਮਰਜੈਂਸੀ ਐ, ਖ਼ਬਰਦਾਰ ਜੇ ਦੇਰ ਕੀਤੀ। ......ਹਾਂਅ ਹਾਂ. ਰਾਜਧਾਨੀ ਆਈ. ਜੀ. ਸਾਹਬ !" ਉਸ ਫ਼ੋਨ ਕੰਨ ਨਾਲੋਂ ਲਾਹ ਕੇ ਰੱਖ ਦਿੱਤਾ। "ਤੂੰ ਮੇਰੇ ਨਾਲ ਲੰਘਦਾ ਸਲਾਹ ਹੀ ਕਰ ਲੈਂਦਾ। ਤੈਨੂੰ ਨਹੀਂ ਪਤਾ ਇਕਬਾਲ ਤੇ ਹਰਮੇਲ ਸਾਡੇ ਸਾਹਬ ਦੇ ਵਿਰੁਧ ਸੀ. ਐਮ. ਦੇ ਚਮਚੇ ਐ।"

"ਜਨਾਬ ਮੈਨੂੰ ਉੱਕਾ ਪਤਾ ਨਹੀਂ ਸੀ ; ਸਮਝੋ ਮੱਤ ਹੀ ਮਾਰੀ ਗਈ।" ਸਵਰਨ ਸਿੰਘ ਹਰਿੰਦਰ ਦੇ ਸਾਹਮਣੇ ਬੁੱਧੂ ਬਣਿਆ ਬੈਠਾ ਸੀ। ਡੀ. ਐਸ. ਪੀ. ਨੇ ਚਾਹ ਮੰਗਵਾ ਲਈ। ਸਵਰਨ ਸਿੰਘ ਦੇ ਸਿਰ ਵਿਚ ਹਰਮੇਲ ਦੀ ਤੰਬੀਹ ਕੁਰਕਰੀ ਕਰ ਰਹੀ ਸੀ। ਜੇ ਨਕਸਲੀ ਮਿਹਰ ਸਿੰਘ ਉਹਨਾਂ ਦੇ ਹੱਥ ਆ ਜਾਂਦਾ ; ਉਹ ਜਿਉਂਦਾ ਛੱਡਦੇ ? ਕਦੇ ਵੀ ਨਾ। ਫਿਰ ਉਸ ਹੋਰ ਤਰ੍ਹਾਂ ਸੋਚਣਾ ਸ਼ੁਰੂ ਕਰ ਦਿੱਤਾ। ਜੇ ਨਕਸਲੀਆਂ ਦਾ ਰਾਜ ਆ ਗਿਆ ? ਨਹੀਂ, ਅਜਿਹੀ ਕੋਈ ਆਸ ਨਹੀਂ। ਪਰਲੋ, ਵੱਡਿਆਂ ਸਿਰਫ਼ ਡਰਾਵਾ ਦੇਣ ਵਾਸਤੇ ਬਣਾ ਛੱਡੀ ਏ, ਪਰ ਆਈ ਕਦੇ ਨਹੀਂ। ਇਹ ਚਾਰ ਟਿੰਗਾਂ, ਟੁਟੇ ਭੱਜੇ ਜ਼ੰਗਾਲੇ ਹਥਿਆਰਾਂ ਨਾਲ ਇਨਕਲਾਬ ਕਿਵੇਂ ਲਿਆ ਸਕਦੀਆਂ ਹਨ। ਮੈਂ ਸਹੀ ਰਾਹ ਤੇ ਤੁਰਦਾ ਤੁਰਦਾ ਕਿਉਂ ਭਟਕ ਜਾਂਦਾ ਹਾਂ। ਉਹਨਾਂ ਦੇ ਚਾਹ ਪੀਂਦਿਆਂ ਕਰਦਿਆਂ ਨੂੰ ਟੈਲੀਫ਼ੋਨ ਦੀ ਘੰਟੀ ਨੇ ਕੜਵਾਟ ਪਾ ਦਿੱਤਾ। ਹਰਿੰਦਰ ਨੇ ਫ਼ੋਨ ਚੁਕ ਲਿਆ।

"ਹੈਲੋ ?......ਮੈਂ ਡੀ. ਐਸ. ਪੀ. ਬੋਲ ਰਿਹਾ ਹਾਂ।"

"ਜਨਾਬ, ਆਈ. ਜੀ. ਸਾਹਬ ਨਾਲ ਗੱਲ ਕਰੋ।"

"ਹੈਲੋ ? ਹੈਲੋ !......ਹਾਂ ਜੀ, ਮੈਂ ਡੀ. ਐਸ. ਪੀ. ਹਰਿੰਦਰ ਸਿੰਘ ਕਿਲ੍ਹੇ ਤੋਂ ਬੋਲ ਰਿਹਾ ਹਾਂ।"

"ਹਾਂ ਬੋਲੋ ਜੀ, ਕਿਆ ਬਾਤ ਹੈ ?"

"ਜਨਾਬ, ਨਕਸਲੀ ਮਿਹਰ ਸਿੰਘ ਤੇ ਉਸ ਦੇ ਨਾਲ ਇਕ ਬਾਬਾ, ਸਵਰਨ ਸਿੰਘ ਨੇ ਕਲ੍ਹ ਸ਼ਾਮ ਗਰਿਫ਼ਤਾਰ ਕਰ ਲਏ ਹਨ :"

"ਸ਼ਾਬਾਅਸ਼ ਪੁੱਤਰੋ ! ਸਵਰਨ ਸਿੰਘ ਕਿਥੇ ਐ ?" ਆਈ. ਜੀ. ਸ਼ਰਮਾ ਹਿੰਦੀ ਛਡ ਕੇ ਇਕਦਮ ਸੁਭਾਵਕ ਪੰਜਾਬੀ ਤੇ ਆ ਗਿਆ।

"ਜੀ ਮੇਰੇ ਕੋਲ ਬੈਠਾ ਹੈ।"

"ਫ਼ੋਨ ਉਸ ਨੂੰ ਦਿਓ।"

ਹਰਿੰਦਰ ਨੇ ਫ਼ੋਨ ਸਵਰਨ ਸਿੰਘ ਦੇ ਹੱਥ ਦੇ ਦਿੱਤਾ।

"...............ਹੈਲੋ ਜਨਾਬ !" ਸਵਰਨ ਸਿੰਘ ਦੀਆਂ ਮੁੱਛਾਂ ਉਠ ਖਲੋਤੀਆਂ।

"ਸਵਰਨ ਸਿੰਘ ਤੂੰ ਬੋਲ ਰਿਹਾ ਏਂ ?"

"ਹਾਂ ਜਨਾਬ, ਤੁਸੀਂ ਹੁਕਮ ਕਰੋ।"

"ਬਸ ਅਜ ਦੀ ਰਾਤ ਹੀ ਉਨ੍ਹਾਂ ਦਾ ਧੰਦਾ ਭੁਗਤਾ ਦੇ ? ਫ਼ੋਰਸ ਚਾਹੀਦੀ ਐ ਤਾਂ ਦਸ ? ਕਿਸੇ ਹੋਰ ਦੀ ਡਿਊਟੀ ਲਾ ਦੇਵਾਂ ?"

"ਸਰ ਇਸ ਕੰਮ ਲਈ ਤਾਂ ਮੈਂ ਇਕੱਲਾ ਹੀ ਬਹੁਤ ਆਂ, ਪਰ......।" ਸਵਰਨ ਸਿੰਘ ਨੇ ਇਕ ਪਲ ਝਿਜਕ ਮਹਿਸੂਸ ਕੀਤੀ।

"ਪਰ ਕਿਆ ? ਖੁਲ੍ਹ ਕੇ ਕਹੋ। ਤੁਮ ਮੇਰੀ ਜਾਨ ਹੋ।"

"ਗੁਸਤਾਖ਼ੀ ਮਾਫ਼, ਆਪਣੇ ਅਫ਼ਸਰ ਦੀ ਸ਼ਕਾਇਤ ਨਾ ਸਮਝੀ ਜਾਵੇ।"

"ਨਹੀਂ, ਹਾਂਅ ਬੋਲੋ ?"

"ਜਨਾਬ ਮੈਂ ਇਨਸਪੈਕਟਰ ਸਾਹਬ ਸਰਦਾਰ ਹਰਮੇਲ ਸਿੰਘ ਪਾਸ ਗਿਆ ਸੀ। ਉਸ ਮੁਕਾਬਲੇ ਵਿਚ ਰਲਣ ਤੋਂ ਨਾਂਹ ਹੀ ਨਹੀਂ ਕੀਤੀ; ਸਗੋਂ ਨਾ ਕਰਨ ਦੀ ਤੰਬੀਹ ਵੀ ਕਰ ਦਿੱਤੀ ਏ।"

"ਡੈਮ ਹਰਮੇਲਾ ! ਉਸ ਦੀ ਇਹ ਮਜ਼ਾਲ। ਉਸ ਕੀ ਮਤ ਪਰਵਾਹ ਕਰੋ। ਮੈਂ ਨਿਪਟ ਲਵਾਂਗਾ ਉਸ ਨਾਲ। ਅਜ ਹੀ ਰਾਤ, ਦੇਰ ਮਤ ਕਰਨਾ। ਨਕਸਲੀਓਂ ਕੇ ਗਾਉਂ ਕੇ ਨਜ਼ਦੀਕ ਕਹੀਂ ਮੁਕਾਬਲਾ ਬਣਾਨਾ। ਤਾਕਿ ਲੋਗ ਸਮਝੇਂ ਰਾਤ ਕੋ ਘਰ ਮਿਲਣੇ ਆਏ ਥੇ।"

"ਠੀਕ ਐ ਸਰ ! ਹੁਣ ਮੇਰਾ ਖ਼ਿਆਲ ਰਖਣਾ। ਮੈਨੂੰ ਤਾਂ ਤੁਹਾਡਾ ਹੀ ਆਸਰਾ ਏ।"

"ਜਬ ਤਕ ਮੈਂ ਆਈ. ਜੀ. ਹੂੰ; ਤੂੰ ਬੇਫ਼ਿਕਰ ਰਹਿ ! ਸਾਰੀਆਂ ਕਸਰਾਂ ਕਢ ਦਿਆਂਗਾ। ਹਾਂਅ...। ਅਜ ਰਾਤ ਕਾਮ ਖ਼ਤਮ ਕਰ ਕੇ ਕਲ੍ਹ ਮੇਰੇ ਪਾਸ ਆਨਾ: ਅਖ਼ਬਾਰੋਂ ਮੇਂ ਖ਼ਬਰੋਂ ਕਾ ਬੰਦੋਬਸਤ ਕਰਵਾਊਂਗਾ। ਹਾਂਅ।"

"ਠੀਕ ਐ ਸਰ ! ਤੁਹਾਡੀ ਮਿਹਰਬਾਨੀ...।"

ਫ਼ੋਨ ਸਵਰਨ ਸਿੰਘ ਦੇ ਕੰਨ ਨੂੰ ਲਗਾ ਹੀ ਰਹਿ ਗਿਆ ਜਦੋਂ ਆਈ. ਜੀ. ਸਾਹਬ ਨੇ ਆਪਣੇ ਆਪ ਬੰਦ ਕਰ ਦਿੱਤਾ। ਉਹਦੀ ਚਾਹ ਵਾਲੀ ਠੰਢੀ ਪਿਆਲੀ ਵਿਚ ਦੋ ਮੱਖੀਆਂ ਤਰ ਰਹੀਆਂ ਸਨ।

## 27

## ਅਸੀਂ ਸ਼ਹੀਦ ਹੋਵਾਂਗੇ, ਤੂੰ ਖ਼ੁਦਕਸ਼ੀ ਕਰੇਂਗਾ

ਕੜੱਕੇ ਵਿਚ ਅੜਿਆ, ਸਾਰੀ ਰਾਤ ਦੀਆਂ ਸੱਟਾਂ ਦਾ ਭੰਨਿਆ ਤੇ ਆਕੜਿਆ ਮਿਹਰ ਸਿੰਘ ਸੋਚਦਾ ਰਿਹਾ: ਸਾਡਾ ਕਸੂਰ ਇਹ ਹੈ ਕਿ ਅਸਾਂ ਇਸ ਦੁਨੀਆਂ ਦੀ ਭੁੱਖ, ਗ਼ਰੀਬੀ ਤੇ ਕੋਹਜ ਨੂੰ ਛੇਤੀ ਦੂਰ ਕਰਨ ਦਾ ਰਾਹ ਹਥਿਆਰਬੰਦ ਇਨਕਲਾਬ ਨਾਲ ਚੁਣਿਆ। ਸਚਾਈ ਤੇ ਇਖ਼ਲਾਕੀ ਕੀਮਤ ਦੇ ਪੱਖੋਂ ਅਸਾਂ ਆਪਣੇ ਵਰੋਸਾਏ ਬਜ਼ੁਰਗਾਂ ਦਾ ਰਾਹ ਫੜਿਆ ਏ। ਜਿਸ ਨਾਲ ਜੰਗਲੀ ਸਮਾਜ ਤੋਂ ਤੁਰ ਕੇ ਮਨੁੱਖ ਅਜ ਦੇ ਸਾਇੰਸੀ ਜੁਗ ਤਕ ਪਹੁੰਚਿਆ ਹੈ। ਪਰ ਸਮੇਂ ਦੀ ਹਕੂਮਤ, ਸਰਮਾਏਦਾਰੀ ਨੂੰ ਜੜ੍ਹੋਂ ਪੁਟ ਕੇ ਲੋਕਾਂ ਦਾ ਸਾਂਝਾ ਰਾਜ ਲਿਆਉਣ ਨੂੰ ਦੋਸ਼ ਸਮਝਦੀ ਹੈ। ਹਕੂਮਤ ਤਾਰੀਖ਼ ਦੇ ਪੈਰਾਂ ਨੂੰ ਸੁਨਹਿਰੀ ਜ਼ੰਜੀਰ ਪਾ ਕੇ ਬੰਨ੍ਹਿਆ ਲੋੜਦੀ ਹੈ। ਅਸੀਂ ਜਿਹੜੇ ਸਹੀ ਅਰਥਾਂ ਵਿਚ ਤਾਰੀਖ਼ ਦੇ ਸਾਰਥਕ ਕਦਮਾਂ ਦੇ ਹਾਣੀ ਹੋਣਾ ਚਾਹੁੰਦੇ ਆਂ; ਇਸ ਕਾਂਗਰਸੀ ਕਾਨੂੰਨ ਅਨੁਸਾਰ ਡਾਕੂ ਤੇ ਕਾਤਲ ਸਮਝੇ ਗਏ ਆਂ। ਇਕ ਸਮਾਂ ਸੀ ਜਦੋਂ ਸਾਮਰਾਜ ਦਾ ਜ਼ੁੰਡੀਦਾਰ ਚਿਆਂਗ ਕਾਈਸ਼ਕ, ਮਾਓ ਤੇ ਉਸ ਦੇ ਸਾਥੀਆਂ ਨੂੰ ਯੀਨਾਨ ਦੇ ਖ਼ਤਰਨਾਕ ਡਾਕੂ ਆਖਿਆ ਕਰਦਾ ਸੀ। ਪਰ ਕਿਥੇ ਐ ਚਿਆਂਗ ਕਾਈਸ਼ਕ, ਉਹਦੀ ਮੀ ਲਿੰਗ ਤੇ ਸੁਨਹਿਰੀ ਜ਼ੰਜੀਰਾਂ ? ਉਹਦੀਆਂ ਅਨੀਂਦਰੇ ਮਾਰੀਆਂ ਅੱਖਾਂ ਨੇ ਇਕ ਝੱਪਕਾ ਖਾਧਾ। ਪਰ ਉਹਦੀ ਰੂਹ ਮਨੁੱਖੀ ਇਤਿਹਾਸ ਦੇ ਪੜਾਵਾਂ ਉਤੇ ਜਾਗਦੀ ਪਹਿਰਾ ਦੇ ਰਹੀ ਸੀ। ਮੈਂ ਆਪਣੇ ਫ਼ਰਜ਼ ਤੋਂ ਨੱਠ ਕੇ ਕਿਤੇ ਨਹੀਂ ਜਾ ਸਕਦਾ। ਇਹ

ਕਾਂਗਰਸੀ ਕਾਨੂੰਨ, ਜਿਹੜਾ ਅਸਲ ਵਿਚ ਨੰਗੀ ਸੰਗੀਨ ਦਾ ਦੂਜਾ ਨਾਂ ਏ, ਸਰਮਾਏਦਾਰੀ ਸਮਾਜ ਦਾ ਪਹਿਰੇਦਾਰ ਬਣ ਕੇ ਇਨਕਲਾਬ ਦਾ ਰਾਹ ਰੋਕੀ ਖਲੋਤਾ ਏ। ਇਸ ਨੂੰ ਤੋੜੇ ਬਿਨਾਂ ਲੋਕ ਆਜ਼ਾਦ ਨਹੀਂ ਹੋ ਸਕਦੇ—ਮਨੁੱਖ ਭੁੱਖ ਅਤੇ ਕੋਹੜ ਉਤੇ ਸਦੀਵੀ ਜਿੱਤ ਪ੍ਰਾਪਤ ਨਹੀਂ ਕਰ ਸਕਦਾ। ਸਚਾਈ ਦੀ ਇਖ਼ਲਾਕੀ ਸ਼ਕਤੀ ਅੱਜ ਸਾਡੇ ਨਾਲ ਹੈ। ਕਲ੍ਹ ਦੀ ਤਾਰੀਖ਼ ਵੀ ਸਾਡੇ ਨਾਲ ਹੋਵੇਗੀ। ਹਥਿਆਰ ਚੁਕ ਕੇ ਸਰਮਾਏਦਾਰੀ ਨੂੰ ਖ਼ਤਮ ਕਰਨ ਨਾਲ ਦਾ ਮਨੁੱਖੀ ਪੁੰਨ ਅਜ ਹੋਰ ਕੋਈ ਨਹੀਂ। ਇਨ੍ਹਾਂ ਸੰਦਾਂ ਤੇ ਹਥਿਆਰਾਂ ਨਾਲ ਹੀ ਅਸੀਂ ਮਿਹਨਤੀ ਹੱਥਾਂ ਦੀਆਂ ਕੜੀਆਂ ਤੋੜ ਸਕਦੇ ਆਂ—ਮਨੁੱਖ ਨੂੰ ਉਹਦੇ ਕੁਲ ਬੰਧਨਾਂ ਤੋਂ ਮੁਕਤ ਕਰਾ ਸਕਦੇ ਆਂ। ਸਾਡਾ ਰਾਹ ਗਲਤ ਨਹੀਂ। ਲਹੂ ਡੋਲ੍ਹਵੀਂ ਮੌਤ ਸਾਡੇ ਰਾਹ ਨੂੰ ਰੌਸ਼ਨ ਹੀ ਨਹੀਂ ਕਰੇਗੀ; ਸਗੋਂ ਮਨੁੱਖ ਦੀ ਮੰਜ਼ਲ ਨੂੰ ਨੇੜੇ ਵੀ ਲਿਆਵੇਗੀ। "ਇਨਕਲਾਬ, ਜ਼ਿੰਦਾਬਾਦ। ਇਨਕਲਾਬ, ਜ਼ਿੰਦਾਬਾਦ।" ਉਸ ਦੀ ਅੰਦਰਲੀ ਲਗਨ ਨਾਅਰਿਆਂ ਵਿਚ ਪਾਟ ਪਈ। ਬਾਹਰ ਖ਼ੂਬਸੂਰਤ ਪਰਭਾਤ ਅੰਗੜਾਈ ਲੈ ਰਹੀ ਸੀ।

ਬਰਾਬਰ ਕੜੱਕੇ ਵਿਚ ਅੜਿਆ ਬਾਬਾ ਮਿਰਗਿੰਦ ਹੈਰਾਨ ਰਹਿ ਗਿਆ। ਆਪਣੀ ਸੰਜੀਦਗੀ ਸਹਾਰੇ ਮਾਰ ਦੀਆਂ ਪੀੜਾਂ ਪੀ ਲੈਣ ਵਾਲਾ ਮਿਹਰ ਸਿੰਘ ਇਕਦਮ ਕਿਵੇਂ ਭੜਕ ਪਿਆ? ਉਸ ਨੂੰ ਮਿਹਰ ਸਿੰਘ ਦੀ ਭਰੀ ਤੇ ਹੁਸੀਨ ਜਵਾਨੀ ਉਤੇ ਤਰਸ ਆ ਗਿਆ। ਗੋਰਾ ਨਸ਼ੀਹ ਚਿਹਰਾ, ਚਮੋਟੇ ਦੀਆਂ ਮਾਰਾਂ ਕਾਰਨ ਅੰਬ ਦੇ ਸੰਧੂਰੀ ਰੰਗ ਵਾਂਗ ਸੁਜਿਆ—ਨਿਖਰਿਆ ਪਿਆ ਸੀ। ਪੱਕੀਆਂ ਇੱਟਾਂ ਨੇ ਉਸ ਦੀਆਂ ਲੰਮੀਆਂ ਉਂਗਲਾਂ ਫਿਹ ਸੁੱਟੀਆਂ ਸਨ। ਸਿਪਾਹੀ ਮੋਤੀ ਰਾਮ ਤੇ ਸਤਵੰਤ ਜਮਰਾਜ ਦੇ ਪਾਲੇ ਕਸਾਈ ਸਨ। ਉਨ੍ਹਾਂ ਮੁੰਡੇ ਦੀਆਂ ਸੱਜੇ ਹੱਥ ਦੀਆਂ ਤਿੰਨ ਉਂਗਲਾਂ ਇੱਟਾਂ ਦੀਆਂ ਸੱਟਾਂ ਮਾਰ ਮਾਰ ਮਾਰ ਤੋੜ ਦਿੱਤੀਆਂ ਸਨ। ਮਿਹਰ ਸਿੰਘ ਵਿਚੇ ਵਿਚ ਕਸੀਸ ਵੱਟ ਕੇ ਰਹਿ ਗਿਆ ਸੀ; ਪਰ ਮੂੰਹੋਂ ਨਹੀਂ ਉਭਾਸਰਿਆ ਸੀ। ਉਹ ਬਾਹਰੋਂ ਜ਼ਾਲਮਾਂ ਦੇ ਕਸ਼ਟਾਂ ਉਤੇ ਮੁਸਕਾ ਪਿਆ। ਮੈਂ ਲਹਿਰ ਦਾ ਆਗੂ ਜੇ ਦੁਖਾਂ ਨੂੰ ਦਲੇਰੀ ਨਾਲ ਨਹੀਂ ਸਹਾਂਗਾ; ਦੂਜੇ ਸਾਥੀ ਪੁਰਸਲਾਤ ਉਤੇ ਕਿਵੇਂ ਤੁਰਨਗੇ। ਬਾਬੇ ਨੂੰ ਆਪਣੇ ਸਿੱਖੀ ਅਨੁਭਵ ਵਿਚੋਂ ਪਰਤੀਤ ਹੋਇਆ, ਮਿਹਰ ਸਿੰਘ ਦਸਮੇਂ ਪਾਤਸ਼ਾਹ ਦਾ ਛੇਵਾਂ ਪਿਆਰਾ ਹੈ। ਉਸ ਨੂੰ ਪੂਰਾ ਵਿਸ਼ਵਾਸ ਸੀ ਬੁਚੜਾਂ ਮਿਹਰ ਸਿੰਘ ਨੂੰ ਜ਼ਰੂਰ ਮਾਰ ਦੇਣਾ ਤੇ ਮੈਨੂੰ ਪਾਗਲ ਹੋ ਜਾਣ ਲਈ ਜਿਉਂਦਾ ਛੱਡ ਦੇਣਾ ਹੈ। ਬਾਬੇ ਦਾ ਗੁਨਾਹ ਐਨਾ ਹੀ ਸੀ; ਉਸ ਦੇਸ਼ ਭਗਤ ਇਨਕਲਾਬੀਆਂ ਨੂੰ ਬੁਕਲ ਵਿਚ ਲਿਆ ਸੀ ਤੇ ਹੌਸਲਾ ਦਿੱਤਾ ਸੀ। ਉਨ੍ਹਾਂ ਦੇ ਰਾਹ ਨੂੰ ਸਹੀ ਤੇ ਮੁਕਤੀ ਦੇਣ ਵਾਲਾ ਆਖਿਆ ਸੀ ਅਤੇ ਢਾਈ ਗਜ਼ ਦੇ ਖੱਟੇ ਪਰਨੇ ਨਾਲ ਲੱਕ ਬੰਨ੍ਹ ਕੇ ਲਹਿਰ ਦੇ ਵਿਚਾਰਾਂ ਦਾ ਪਰਚਾਰ ਕੀਤਾ ਸੀ। ਉਹਨੂੰ ਪੂਰਨ ਭਰੋਸਾ ਸੀ, ਜਮਹੂਰੀਅਤ ਦੀਆਂ ਟਾਹਰਾਂ ਮਾਰਨ ਵਾਲੀ ਕਾਂਗਰਸੀ ਸਰਕਾਰ, ਮੇਰੀਆਂ ਸਾਮਰਾਜ ਵਿਰੋਧੀ ਕੁਰਬਾਨੀਆਂ ਨੂੰ ਮੁੱਖ ਰੱਖ ਕੇ ਮੈਨੂੰ ਨਹੀਂ ਮਾਰੇਗੀ ਤੇ ਮਿਹਰ ਸਿੰਘ ਨੂੰ ਕਿਸੇ ਕੀਮਤ ਉਤੇ ਛੱਡੇਗੀ ਨਹੀਂ। ਪਰ ਉਹਦੇ ਅੰਦਰਲੀ ਪੀੜ ਉਸ ਨੂੰ ਸਰੀਰਕ ਦੁੱਖ ਨਾਲੋਂ ਕਿਤੇ ਵੱਧ ਚੋਭਾਂ ਮਾਰ ਰਹੀ ਸੀ। ਉਹ ਆਪ ਮਰ ਕੇ ਮਿਹਰ ਸਿੰਘ ਨੂੰ ਜਿਊਂਦਾ ਰੱਖਿਆ ਚਾਹੁੰਦਾ ਸੀ। ਉਸ ਨੂੰ ਚਮਕੌਰ ਦੀ ਗੜ੍ਹੀ ਵਿਚ ਸਿੰਘਾਂ ਤੇ ਗੁਰੂ ਗੋਬਿੰਦ ਸਿੰਘ ਦਾ ਝਗੜਾ ਯਾਦ ਆ ਗਿਆ। ਸਿੰਘਾਂ ਚੰਗੀ ਤਰ੍ਹਾਂ ਸਮਝ ਲਿਆ ਸੀ, ਸਾਨੂੰ ਮੁੜ ਕੇ ਗੁਰੂ ਗੋਬਿੰਦ ਸਿੰਘ ਵਰਗਾ ਔਰਗੇਨਾਈਜ਼ਰ ਤੇ ਆਗੂ ਨਹੀਂ ਮਿਲਣਾ। ਇਹ ਰਹਿਬਰ ਹਰ ਹਾਲਤ ਵਿਚ ਬਚਣਾ ਚਾਹੀਦਾ ਹੈ। ਇਹ ਖੇਰੂੰ ਖੇਰੂੰ ਹੋਈ ਸ਼ਕਤੀ ਨੂੰ ਮੁੜ ਜਥੇਬੰਦ ਕਰ ਲਵੇਗਾ। ਨਹੀਂ ਤਾਂ ਜ਼ੁਲਮ ਦਾ ਰਾਜ ਕਈ ਸਦੀਆਂ ਨਹੀਂ ਪੁਟਿਆ ਜਾਣਾ। ਸਿੰਘਾਂ ਪੰਜਾਂ ਪਿਆਰਿਆਂ ਦੀ ਜੁੜਵੀਂ ਸ਼ਕਤੀ ਵਜੋਂ ਆਖਿਆ। 'ਅਸੀਂ

ਇੱਕੀ ਹਿੱਸੇ ਸ਼ਕਤੀ ਰੱਖਣ ਵਾਲੀ ਸੰਗਤ, ਵੀਹ ਹਿੱਸੇ ਸ਼ਕਤੀ ਵਾਲੇ ਗੁਰੂ ਨੂੰ ਹੁਕਮ ਦਿੰਦੇ ਆਂ, ਫ਼ੌਰਨ ਇਸ ਰਾਤ ਦੇ ਅਨ੍ਹੇਰੇ ਵਿਚ ਚਮਕੌਰ ਦੀ ਗੜ੍ਹੀ ਛੱਡ ਜਾਵੇ ?'' ਗੁਰੂ ਆਪਣੀ ਥਾਂ ਨਿਸਚਾ ਧਾਰੀ ਬੈਠਾ ਸੀ ਕਿ ਮੈਂ ਆਪਣੇ ਵਫ਼ਾਦਾਰ ਸਾਥੀਆਂ ਨੂੰ ਛੱਡ ਕੇ ਨਹੀਂ ਜਾਣਾ—ਉਨ੍ਹਾਂ ਤੋਂ ਪਹਿਲਾਂ ਸ਼ਹੀਦ ਹੋਣਾ ਹੈ। ਪਰ ਸੰਗਤ ਦੇ ਫ਼ੈਸਲੇ ਦੀ ਗੁਰੂ ਉਲੰਘਣਾ ਨਾ ਕਰ ਸਕਿਆ। ਪਰ ਅਜ ਮੈਂ ਸਵਾ ਲੱਖ ਖ਼ਾਲਸਾ ਮਿਹਰ ਸਿੰਘ ਨੂੰ ਕਿਵੇਂ ਆਖਾਂ ? ਕੜੱਕਿਆਂ ਦਾ ਕਸਾਅ ਸਾਨੂੰ ਸਾਹ ਤੱਕ ਨਹੀਂ ਲੈਣ ਦਿੰਦਾ। ਲਹਿਰ ਨੂੰ ਚੜ੍ਹਦੀ ਕਲਾ ਵਿਚ ਰਖਣ ਲਈ ਇਹਨੂੰ ਕਿਵੇਂ ਬਚਾਵਾਂ ? ਕਿਵੇਂ ਨਸਾਵਾਂ ? ਉਹ ਸਮਝਦਾ ਸੀ, ਮੈਂ ਬੁੱਢਾ ਆਦਮੀ ਹਾਂ, ਇਨਕਲਾਬੀ ਲਹਿਰ ਨੂੰ ਅਗਾਹ ਕਿੰਨਾ ਕੁ ਵਧਾ ਸਕਾਂਗਾ। ਨਹੀਂ, ਮਿਹਰ ਸਿੰਘ ਹਰ ਹਾਲਤ ਵਿਚ ਬਚਣਾ ਚਾਹੀਦਾ ਹੈ। ਇਨਕਲਾਬੀ ਲਹਿਰ ਤੋਂ ਬਿਨਾਂ ਉਹਦੇ ਅੰਦਰ ਮੋਹ ਵਾਲੀ ਕਮਜ਼ੋਰੀ ਵੀ ਉਠ ਪਈ। ਪੁੱਤਰ ਵਾਲੀ ਭਾਵਨਾ ਨੇ ਬਾਬੇ ਨੂੰ ਵਿਚੇ ਵਿਚ ਖੋਰਨਾ ਸ਼ੁਰੂ ਕਰ ਦਿੱਤਾ। ਆਖਣ ਨੂੰ ਤਾਂ ਉਹ ਦੇਸ਼ ਦੇ ਸਾਰੇ ਬੱਚਿਆਂ ਦਾ ਬਾਪ ਵੀ ਬਣ ਸਕਦਾ ਸੀ। ਪਰ ਦਿਲ ਦੀ ਛੱਲ ਇਕ ਖ਼ਾਸ ਥਾਂ ਆ ਕੇ ਖਲੋ ਜਾਂਦੀ ਹੈ। ਮਿਹਰ ਸਿੰਘ ਨੂੰ ਛਾਤੀ ਲਾ ਕੇ ਉਹਦੀ ਰੂਹ ਨੇ ਪਿਤਰੀ ਅੰਮ੍ਰਿਤ ਦੀ ਘੁਟ ਭਰੀ ਸੀ। ਉਹਦੀ ਸਲਾਮਤੀ ਲਈ ਦੁਨੀਆਂ ਭਰ ਦੇ ਤਸੀਹਿਆਂ ਵਿਚੋਂ ਦੀ ਗੁਜ਼ਰਨਾ ਉਸ ਨੂੰ ਜ਼ਿੰਦਗੀ ਲਗਦਾ ਸੀ। ਜੇ ਜ਼ਮਾਨੇ ਭਰ ਦੇ ਬਦਨਾਮ ਤੇ ਕਾਤਲ ਬਾਬਰ ਦੀ ਪ੍ਰਾਰਥਨਾ ਆਪਣੇ ਬੀਮਾਰ ਬੇਟੇ ਹਮਾਯੂੰ ਨੂੰ ਬਚਾਉਣ ਲਈ ਖ਼ੁਦਾ ਪਰਵਾਨ ਕਰ ਸਕਦਾ ਹੈ, ਤਦ ਇਕ ਦੇਸ਼ ਭਗਤ ਬਾਪ ਦੀ ਅਰਜ਼ੋਈ ਦੇਸ਼ ਭਗਤ ਪੁੱਤਰ ਵਾਸਤੇ ਕਿਉਂ ਨਹੀਂ ਸੁਣੀ ਜਾਵੇਗੀ। ਬਾਬੇ ਅੰਦਰਲਾ ਘੋਲ ਆਸਤਕ ਤੇ ਨਾਸਤਕ ਸ਼ਕਤੀਆਂ ਦੀ ਅਜ਼ਮਾਇਸ਼ ਵਿਚ ਅੜ ਗਿਆ। ਬਾਬੇ ਨੂੰ ਆਪਣੀ ਭਗਤੀ ਤੇ ਉਮਰ ਭਰ ਦੇ ਸਿਰੜ ਉਤੇ ਗਰਬ ਸੀ। ਉਸ ਮਨ ਬਣਾ ਲਿਆ, ਮੈਂ ਥਾਣੇਦਾਰ ਨਾਲ ਆਪ ਗੱਲ ਕਰਾਂਗਾ। ਮੇਰਾ ਨਸੰਗ ਕੁਤਰਾ ਕਰ ਲੈਣ ; ਪਰ ਮੇਰੇ ਮਿਹਰ ਸਿੰਘ ਨੂੰ ਕੁਝ ਨਾ ਆਖਣ।

ਜਦੋਂ ਦਾ ਥਾਣੇਦਾਰ ਸਵਰਨ ਸਿੰਘ ਸ਼ਹਿਰੋਂ ਡਿਪਟੀ ਹਰਿੰਦਰ ਸਿੰਘ ਅਤੇ ਆਈ. ਜੀ. ਸ਼ਰਮੇ ਕੋਲੋਂ ਨਵੀਆਂ ਹਦਾਇਤਾਂ ਲੈ ਕੇ ਆਇਆ ਸੀ ; ਉਸ ਮਿਹਰ ਸਿੰਘ ਤੇ ਬਾਬੇ ਨੂੰ ਕੜੱਕਿਆਂ ਵਿਚੋਂ ਕੱਢ ਦਿੱਤਾ ਸੀ। ਉਸ ਸ਼ਾਮ ਉਨ੍ਹਾਂ ਨੂੰ ਕਿਸੇ ਨਾ ਮਾਰਿਆ। ਹਵਾਲਾਤ ਵਿਚ ਉਨ੍ਹਾਂ ਨੂੰ ਚਾਹ ਵੀ ਭੇਜ ਦਿੱਤੀ। ਉਹ ਦੋਵੇਂ ਟੁਟੀਆਂ ਤਲੀਆਂ ਨਾਲ ਇਕ ਦੂਜੇ ਦੀਆਂ ਸੱਟਾਂ ਮਲ ਰਹੇ ਸਨ। ਨੀਲ ਅਤੇ ਸੋਜੇ ਨਾਲ ਉਹ ਬਦਸ਼ਕਲ ਹੋ ਗਏ ਸਨ। ਮਿਹਰ ਸਿੰਘ ਨੇ ਮਨ ਭਰ ਕੇ ਆਖਿਆ :

''ਬਾਬਾ ਜੀ, ਤੁਸੀਂ ਮੈਨੂੰ ਮਾਫ਼ ਕਰਨਾ। ਮੈਂ ਤਾਂ ਮਰਨਾ ਹੀ ਸੀ ; ਮੇਰਾ ਰਾਹ ਹੀ ਅਜਿਹਾ ਸੀ ; ਪਰ ਤੁਹਾਨੂੰ ਵੀ ਇਸ ਉਮਰ ਵਿਚ ਕਾਤਲਾਂ ਅਗੇ ਲਿਆ ਸੁਟਿਆ।''

'ਪੁੱਤਰਾ ਭੀੜ ਤੇ ਬਿਪਤਾ ਵਿਚ ਸਿੰਘ ਹਮੇਸ਼ਾਂ ਚੜ੍ਹਦੀ ਕਲਾ ਵਿਚ ਰਹਿੰਦਾ ਹੈ। ਸ਼ਾਇਦ ਜ਼ਿੰਦਗੀ ਵਿਚ ਮੈਨੂੰ ਐਨੀ ਚੰਗੀ ਮੌਤ ਨਾ ਮਿਲਦੀ। ਪਰ ਏਸੇ ਜਨਮ ਵਿਚ ਮੈਂ ਸੌ ਵਾਰੀ ਸ਼ਹੀਦ ਹੋ ਕੇ ਤੈਨੂੰ ਬਚਾਇਆ ਚਾਹੁੰਦਾ ਆਂ। ਤੂੰ ਲਹਿਰ ਦਾ ਤਾਣਾ ਪੇਟਾ ਉਲਝਣੋਂ ਬਚਾ ਸਕਦਾ ਏਂ। ਪਰ ਛੁਟਕਾਰਾ............।'' ਉਸ ਲੰਮਾ ਹਉਕਾ ਭਰ ਕੇ ਮਿਹਰ ਸਿੰਘ ਨੂੰ ਗਲ ਨਾਲ ਲਾ ਲਿਆ। ''ਵੇਖੇਂ ਵੀ ਨਾ, ਮੇਰੀ ਮੌਤ ਵਿਚ ਅਜ ਤੇ ਭਲਕ ਦਾ ਹੀ ਫ਼ਰਕ ਐ। ਪਰ ਤੇਰੀ ਬਾਕੀ ਬਚਦੀ ਅੱਧੀ ਸਦੀ......।'' ਗੱਲ ਉਹਦੇ ਕੋਲੋਂ ਮੁੜ ਆਪਣੇ ਆਪ ਮੁਕ ਗਈ।

''ਢਹਿੰਦੀ ਕਲਾ ਬਾਰੇ ਤਾਂ ਬਾਬਾ ਜੀ ਮੈਂ ਕਦੇ ਸੋਚਿਆ ਈ ਨਹੀਂ। ਮੈਨੂੰ ਪਤਾ ਹੈ ਇਨਕਲਾਬ ਦੀ ਸ਼ਮਾਂਹ ਬਲਦੀ ਰੱਖਣ ਲਈ ਦੇਸ਼ ਭਗਤਾਂ ਨੂੰ ਆਪਣੀ ਚਰਬੀ ਅਹੂਤੀ ਵਜੋਂ ਪਾਉਣੀ ਹੁੰਦੀ ਹੈ। ਪਰ......।''

"ਵਾਹਿਗੁਰੂ ਉੱਤੇ ਭਰੋਸਾ ਰੱਖ ਪੁੱਤਰਾ ! ਖ਼ਬਰੇ ਤੈਨੂੰ ਲੋਕਾਂ ਦੀ ਸੇਵਾ ਕਰਨ ਦਾ ਹੋਰ ਮੌਕਾ ਮਿਲ ਜਾਵੇ ।" ਬਾਬਾ ਹਾਲੇ ਕਿਵੇਂ ਵੀ ਨਿਰਾਸ ਨਹੀਂ ਸੀ ।

"ਬਾਬਾ ਜੀ, ਭੋਲੀਆਂ ਗੱਲਾਂ ਛੱਡੋ ; ਭੁੱਖੇ ਬਘਿਆੜਾਂ ਮਾਸ ਕਦੇ ਨਹੀਂ ਛੱਡਿਆ । ਹੁਣ ਜਿਹੜਾ ਸਾਡੇ ਨਾਲ ਨਰਮ ਸਲੂਕ ਸ਼ੁਰੂ ਕਰ ਦਿੱਤਾ ਏ, ਸਮਝੋ ਅੱਜ ਹੀ ਰਾਤ ਨੂੰ......।" ਉਸ ਨੇ ਗੱਲ ਪੂਰੀ ਨਾ ਕੀਤੀ ।

ਸੀਖਾਂ ਦੇ ਬਾਹਰ ਇਕ ਸਿਪਾਹੀ ਨੇ ਰੋਟੀ ਲਿਆ ਰੱਖੀ । ਪਾਣੀ ਵਾਲਾ ਭੁਲੂਣਾ ਉਸ ਕੋਲੋਂ ਫ਼ਰਸ਼ ਉੱਤੇ ਉਲਟ ਗਿਆ । ਉਹਦੇ ਅੰਗ ਥਿੜਕ ਥਿੜਕ ਜਾਂਦੇ ਸਨ ।

"ਬਾਬਾ ਜੀ !......।" ਸਿਪਾਹੀ ਮੁੰਡਾ ਅੱਖਾਂ ਭਰ ਆਇਆ ।

ਮਿਹਰ ਸਿੰਘ ਮੁੰਡੇ ਦੇ ਅੱਖਾਂ ਭਰਨ ਤੋਂ ਤਾੜ ਗਿਆ : ਅਸੀਂ ਝਟ ਘੜੀ ਦੇ ਹੀ ਪ੍ਰਾਹੁਣੇ ਆਂ । ਉਸ ਸਿਪਾਹੀ ਨੂੰ ਸਹਿਜ ਨਾਲ ਕਿਹਾ :

"ਸਾਥੀਆ, ਇਕ ਗੱਲ ਯਾਦ ਰੱਖਿਓ, ਮਰ ਅਸੀਂ ਤੁਹਾਡੇ ਲਈ ਰਹੇ ਆਂ । ਮਰ ਕੇ ਅਸੀਂ ਅਸਲ ਨਿਸ਼ਾਨੇ ਉੱਤੇ ਚਾਨਣ ਹੀ ਸੁੱਟ ਸਕਦੇ ਆਂ, ਪਰ ਉਸ ਟਿਕਾਣੇ ਉੱਤੇ ਗੋਲੀ ਤੁਹਾਨੂੰ ਹੀ ਮਾਰਨੀ ਪੈਣੀ ਏਂ, ਜਦੋਂ ਮਰਜ਼ੀ ਮਾਰ ਦਿਓ । ਸਾਨੂੰ ਆਪਣੇ ਮਰਨ ਦਾ ਭੋਰਾ ਜਿੰਨਾ ਅਫ਼ਸੋਸ ਨਹੀਂ । ਕਦੇ ਤੈਨੂੰ ਸਾਡਾ ਕੋਈ ਮਿਲੇ ; ਆਖ਼ਰੀ ਸੁਨੇਹਾ ਦੇਈਂ : ਹਜ਼ਾਰ ਮੁਸ਼ਕਲਾਂ ਦੇ ਬਾਵਜੂਦ ਭਵਿਸ਼ ਸਾਡਾ ਹੈ ।"

ਸਿਪਾਹੀ ਮੁੰਡੇ ਨੇ ਸੀਖਾਂ ਵਿਚ ਦੀ ਮਿਹਰ ਸਿੰਘ ਦੀਆਂ ਟੁਟੀਆਂ ਉਂਗਲਾਂ ਘੁਟ ਲਈਆਂ । ਪੀੜ ਰੂਹ ਦਾ ਸਾਰਾ ਪੁਲਾੜ ਚੀਰ ਗਈ ; ਪਰ ਦੇਸ਼ ਭਗਤ ਕਸੀਸ ਵੱਟ ਕੇ ਮੁਸਕਾ ਪਿਆ । ਬਾਬੇ ਨੇ ਮੁੰਡੇ ਨੂੰ ਥਾਪੀ ਦੇਂਦਿਆਂ ਆਖਿਆ ।

"ਪੁੱਤਰ ! ਥਾਏਂ ਦੜ ਜਾਹ । ਲੜਿਆ ਨਿਰਾ ਬਾਹਰੋਂ ਹੀ ਨਹੀਂ ਜਾਂਦਾ ; ਅੰਦਰੋਂ ਵੀ ਪਟਾਕੇ ਪਾਏ ਜਾ ਸਕਦੇ ਐ ।"

"ਤਹਾਡੀ ਮੀਟਿੰਗ ਵਿਚ ਆਉਣ ਵਾਲਾ ਕੋਈ ਫੜਿਆ ਗਿਆ ਏ ; ਉਸ ਨੇ ਹੀ ਪੁਆੜਾ ਪਾਇਆ ਏ ।" ਮੁੰਡੇ ਨੇ ਮਿਹਰ ਸਿੰਘ ਦੇ ਕੰਨ ਵਿਚ ਫੂਕ ਮਾਰੀ :

"ਤੇਰੀ ਮਿਹਰਬਾਨੀ ! ਸਾਥੀਆਂ ਦੀ ਗ਼ਦਾਰੀ ਦਾ ਦੁਖ ਹੈ । ਪਰ ਦੋਸਤ, ਜੋ ਜੀਏਂਗੇ ਸਹਿਰ ਦੇਖੇਂਗੇ ।" ਉਹਦਾ ਚਿਹਰਾ ਨੂਰਾਨੀ ਜਲਾਲ ਵਿਚ ਸੇਕ ਮਾਰ ਉਠਿਆ ।

ਓਸੇ ਰਾਤ ਮਿਹਰ ਸਿੰਘ ਤੇ ਬਾਬਾ ਮਿਰਗਿੰਦ ਨੂੰ ਹਵਾਲਾਤ ਵਿਚੋਂ ਸੁੱਤਿਆਂ ਨੂੰ ਜਗਾ ਲਿਆ । ਪਿਛਲੀ ਰਾਤ ਦੇ ਅਨੀਂਦਰੇ ਕਾਰਨ ਉਹ ਰੋਟੀ ਖਾਂਦੇ ਹੀ ਸੌਂ ਗਏ ਸਨ । ਮਿਹਰ ਸਿੰਘ ਨੇ ਬਜ਼ੁਰਗ ਨੂੰ ਆਖਿਆ :

"ਬਾਬਾ ਜੀ, ਵੱਡੇ ਵਾਰੰਟ ਆ ਗਏ ।"

"ਤਾਂ ਕੀ ਹੋਇਆ ਪੁੱਤਰਾ, ਭਗਤਾਂ ਬਿਨਾਂ ਭੀੜਾਂ ਕਿਸੇ ਨਹੀਂ ਸਹਿਣੀਆਂ ।" ਇਉਂ ਜਾਪਦਾ ਸੀ, ਜਿਵੇਂ ਬਾਬਾ ਆਪਣੀ ਲਗਨ ਵਿਚ ਪਾਠ ਕਰੀ ਜਾ ਰਿਹਾ ਹੈ ।

"ਬਾਬਾ ਤੂੰ ਹੁਣ ਆਪਣੇ ਵਾਹਿਗੁਰੂ ਨੂੰ ਵੰਗਾਰ ਕੇ ਵੇਖ ਲੈ ?" ਮਿਹਰ ਸਿੰਘ ਨੇ ਉਸ ਦੇ ਧਾਰਮਕ ਵਿਸ਼ਵਾਸ ਨੂੰ ਚੋਟ ਮਾਰੀ ।

"ਪੁੱਤਰ ਪੁੱਤਰ ! ਜਿਹੜਾ ਵਾਹਿਗੁਰੂ ਹੱਸ ਕੇ ਕੁਰਬਾਨ ਹੋ ਜਾਣ ਦੀ ਸ਼ਕਤੀ ਬਖ਼ਸ਼ ਰਿਹਾ ਏ ; ਹੁਣ ਉਸ ਕੋਲੋਂ ਭਲਕੇ ਮਰ ਜਾਣ ਵਾਲੀ ਜਿੰਦ ਲਈ ਭੀਖ ਮੰਗਾਂ ? ਸਿੱਖੀ ਸਿਦਕ ਵਿਚ ਇਹ ਕਿਤੇ ਨਹੀਂ ਲਿਖਿਆ । ਤੂੰ ਵੇਖੇਂਗਾ, ਗੁਰੂ ਦਾ ਸਿੱਖ ਕਿਵੇਂ ਮੌਤ ਦੇ ਮੂੰਹ ਉੱਤੇ

ਪੁਠੇ ਹੱਥ ਦਾ ਥੱਪੜ ਮਾਰਦਾ ਏ।" ਬਜ਼ੁਰਗ ਦੀ ਛਾਤੀ ਵਿਚ ਕੋਈ ਸਾਗਰ ਸ਼ਕਤੀ ਜਵਾਰਭਾਟੇ ਤੇ ਆਈ ਹੋਈ ਸੀ।

ਮੁੰਡੇ ਦੇ ਮੋਢੇ ਉੱਤੋਂ ਜੇਲ੍ਹ ਦਾ ਕਾਲਾ ਭੂਰਾ ਠੰਢੇ ਫ਼ਰਸ਼ ਤੇ ਡਿੱਗ ਪਿਆ। ਉਸ ਨੂੰ ਰਾਤੀਂ ਠੰਢ ਲਗ ਗਈ ਸੀ ਤੇ ਵੱਖੀਆਂ ਨੇ ਚਸਕਣਾ ਸ਼ੁਰੂ ਕਰ ਦਿੱਤਾ ਸੀ। ਸੱਟਾਂ ਦੇ ਅਕੜਾਅ ਨੇ ਹਿੱਲਣਾ ਵੀ ਦੁੱਭਰ ਕੀਤਾ ਹੋਇਆ ਸੀ। ਸੀਤ ਵਾਅ ਦਾ ਬੁੱਲਾ ਸੀਖਾਂ ਵਿਚੋਂ ਦੀ ਵੜ ਕੇ ਉਹਦੇ ਲੂੰਅ ਕੰਡਿਆਂ ਵਾਂਗ ਖੜੇ ਕਰ ਗਿਆ। ਜਦ ਉਸ ਦੋਬਾਰਾ ਭੂਰਾ ਚੁੱਕ ਕੇ ਉਤੇ ਲੈਣਾ ਚਾਹਿਆ, ਮੋਤੀ ਰਾਮ ਸਿਪਾਹੀ ਨੇ ਵਿਅੰਗ ਨਾਲ ਆਖਿਆ :

"ਹੁਣ ਭੂਰਿਆਂ ਦਾ ਖਹਿੜਾ ਛੱਡ ਦਿਓ।"

"ਗੋਲੀ ਨਾਲ ਕਫ਼ਨ ਨਹੀਂ ਦਿਓਗੇ ?" ਮਿਹਰ ਸਿੰਘ ਦੀ ਪਰਚੰਡ ਪਰਤੀ ਚੋਟ ਨਾਲ ਸਿਪਾਹੀ ਦੀਆਂ ਖਾਨਿਓਂ ਗਵਾਚ ਗਈਆਂ।

ਮੋਤੀ ਰਾਮ ਨੇ ਦੋਹਾਂ ਨੂੰ ਤਿੰਨ ਤਿੰਨ ਕਪੜਿਆਂ ਵਿਚ ਬਾਹਰ ਕੱਢ ਲਿਆ। ਠੰਡੀ ਹਵਾ ਪੋਲੀਸ ਨਾਲੋਂ ਵੀ ਵਧ ਜ਼ਾਲਮ ਬਣ ਬਣ ਬਰਛੀਆਂ ਮਾਰ ਰਹੀ ਸੀ। ਉਨ੍ਹਾਂ ਨੂੰ ਸਟਾਰਟ ਹੋਏ ਨੀਲੇ ਟਰੱਕ ਵਿਚ ਚਾੜ੍ਹ ਲਿਆ, ਜਿਸ ਦੀਆਂ ਵੱਖੀਆਂ ਦੀ ਲਾਲ ਪੱਟੀ, 'ਮੇਰੇ ਕੋਲੋਂ ਦੂਰ ਰਹੋ' ਦੇ ਹੋਕਰੇ ਮਾਰ ਰਹੀ ਸੀ। ਸਿਪਾਹੀ ਵਰਾਂਡੀਆਂ ਵਿਚ ਕਸੇ ਘੁੱਗੂ ਬਣੇ ਬੈਠੇ ਸਨ। ਰੋਟੀ ਦੇਣ ਆਏ ਸਿਪਾਹੀ ਮੁੰਡੇ ਨੇ ਜਾਣ ਕੇ ਮਿਹਰ ਸਿੰਘ ਨਾਲ ਬੈਠਦਿਆਂ ਉਸ ਦਾ ਦਰੜਿਆ ਸੱਜਾ ਹੱਥ ਮੁੜ ਆ ਘੁੱਟਿਆ। ਪੀੜ ਤੇ ਹਮਦਰਦੀ ਅੰਨ੍ਹੇਰੇ ਵਿਚ ਗਲੇ ਮਿਲ ਰਹੀਆਂ ਸਨ। ਬਾਕੀ ਸਿਪਾਹੀਆਂ ਸ਼ਰਾਬ ਪੀਤੀ ਹੋਈ ਸੀ। ਸ਼ਰਾਬ ਦੀ ਦੁਰਗੰਧ ਨੇ ਦੋਸਤੀ ਦੀ ਸੁਗੰਧ ਨਾਲ ਅੰਗੂਠਾ ਦਿੱਤਾ ਹੋਇਆ ਸੀ। ਟਰੱਕ ਭਰੜਾਈਂ ਆਵਾਜ਼ ਦੇ ਕੇ ਬੰਦ ਹੋ ਗਿਆ। ਡਰਾਈਵਰ ਨੇ ਮੁੜ ਸੈਲਫ਼ ਮਾਰਿਆ, ਉਹ 'ਦਨਦਅਣਾ' ਪਿਆ। ਪਤਾ ਨਹੀਂ ਸਿਪਾਹੀ ਠੰਢ ਨਾਲ ਸੁਕੜੇ ਸਨ ਜਾਂ ਭੈ ਕਾਰਨ ਪਰ ਚੁਪ ਚੁਪ ਉੱਲੂਆਂ ਵਾਂਗ ਝਾਕ ਜ਼ਰੂਰ ਰਹੇ ਸਨ। ਥਾਣੇਦਾਰ ਸਵਰਨ ਸਿੰਘ ਡਰਾਈਵਰ ਨਾਲ ਬੈਠਾ ਜਪੁਜੀ ਸਾਹਿਬ ਦਾ ਪਾਠ ਕਰ ਰਿਹਾ ਸੀ। ਮਨੁੱਖ ਦੇ ਕਾਤਲ, ਇਖ਼ਲਾਕ ਦੇ ਚੋਰ ਅਤੇ ਕਾਨੂੰਨ ਦੇ ਦੋਸ਼ੀ ਹੋਣ ਦਾ ਭਾਰ ਉਹਦੀ ਜ਼ਮੀਰ ਨੂੰ ਜਮਾਂ ਦੇ ਵੇਲਣਿਆਂ ਵਿਚੋਂ ਦੀ ਖਿੱਚ ਰਿਹਾ ਸੀ। ਉਹਦਾ ਅੰਦਰ ਕੰਬ ਰਿਹਾ ਸੀ ; ਮੈਨੂੰ ਸਾਰੇ ਗੁਨਾਹਾਂ ਦਾ ਲੇਖਾ ਦੇਣਾ ਪਵੇਗਾ। ਪਰ ਮੈਂ ਸਰਕਾਰ ਦਾ ਵਫ਼ਾਦਾਰ ਤੇ ਕਾਨੂੰਨ ਦਾ ਪਾਬੰਦ ਰਹਿਣ ਦੀ ਸੌਂਹ ਖਾਧੀ ਹੈ। ਉਹ ਡੋਲਿਆ ਤੇ ਥਿੜਕਿਆ। ਪਰ ਸ਼ੈਤਾਨ ਨੇ ਉਹਦੇ ਅੰਦਰਲੇ ਜਾਗੇ ਮਨੁੱਖ ਨੂੰ ਰਸਾਤਲ ਵਿਚ ਵਗਾਹ ਮਾਰਿਆ। ਅਫ਼ਸਰੀ ਹੈਂਕੜ ਭੂਸਰੇ ਸਾਹਨ ਵਾਂਗ ਗੜਾ ਚੁੱਕ ਖਲੋਤੀ।

ਟਰਕ ਬਾਬੇ ਦੇ ਪਿੰਡ ਭੁਲਾਣੇ ਵਲ ਸਿੱਧਾ ਹੋ ਤੁਰਿਆ। ਉਸ ਸੋਚਿਆ, ਮੇਰੀ ਕੋਠੜੀ ਦੀ ਤਲਾਸ਼ੀ ਲੈਣਗੇ। ਉਸ ਵਿਚ ਤਾਂ ਸੁਆਹ ਵੀ ਨਹੀਂ ਛੱਡੀ ਸੀ। ਮੇਰੀ ਸ਼ਨਾਖ਼ਤ ? ਨਹੀਂ ਮਿਰਗਿੰਦ ਇਹ ਤਾਂ ਤੇਰੇ ਵਾਲਾ ਕੀਰਤਨ ਸੋਹਿਲਾ ਪੜ੍ਹਨਗੇ। ਵੇਖੋਂ ਵੀ ਨਾ, ਮੈਂ ਤਿਆਰ ਬਰ ਤਿਆਰ ਹਾਂ। ਮੇਰੇ ਸ਼ੇਰ ਪੁੱਤਰ ਨੂੰ ਕੁਝ ਨਾ ਆਖਣ। ਇਸ ਹਾਲੇ ਲੋਕਾਂ ਲਈ ਬੜਾ ਕੁਝ ਕਰਨਾ ਹੈ। ਪਿਛਲੇ ਪਾਸਿਓਂ ਤੇਜ਼ ਲਾਈਟ ਕਰਾਸ ਕਰਦੀ ਵੇਖ, ਬਾਬਾ ਉਠ ਕੇ ਖਲੋ ਗਿਆ।

"ਇਨਕਲਾਬ, ਜ਼ਿੰਦਾਬਾਦ ! ਇਨਕਲਾਬ, ਜ਼ਿੰਦਾਬਾਦ !.................।" ਉਹ ਮੁਕੀਆਂ ਵਟ ਵਟ ਉੱਚੀ ਉੱਚੀ ਨਾਅਰੇ ਮਾਰਨ ਲਗ ਪਿਆ। ਮਤਵੰਤ ਨੇ ਉਸ ਨੂੰ ਡੋਲਿਓਂ ਫੜਕੇ ਖਿੱਚ ਲਿਆ। "ਪੰਜਾਬ ਦੇ ਕਿਰਤੀ ਲੋਕ, ਜ਼ਿੰਦਾਬਾਦ !" ਉਹ ਇਨਕਲਾਬ ਭੇ ਆਪਣੇ ਸੁਤੇ ਕਿਰਤੀ ਲੋਕਾਂ ਨੂੰ ਜੈਕਾਰਿਆਂ ਨਾਲ ਹਲੂਣਦਾ ਰਿਹਾ।

ਉਨ੍ਹਾਂ ਭੁਲਾਣੇ ਤੋਂ ਪੌਣਾਂ ਮੀਲ ਪਿਛਾਂਹ ਹੀ ਟਰੱਕ ਕੱਚੇ ਲਾਹ ਲਿਆ। ਸੜਕ ਤੋਂ ਥੋੜ੍ਹੀ ਵਿੱਥ ਨਾਲ ਟਰੱਕ ਇਕ ਟਾਹਲੀ ਦੇ ਅੱਨੇਰੇ ਹੇਠਾਂ ਖੜ੍ਹਾ ਕਰ ਦਿੱਤਾ। ਸਵਰਨ ਸਿੰਘ ਨੇ ਮੋਤੀ ਰਾਮ ਅਤੇ ਸਤਵੰਤ ਨੂੰ ਆਪਣੇ ਕੋਲ ਬੁਲਾਇਆ। ਉਹ ਬਰਾਂਡੀਆਂ ਵਿਚ ਲਪੇਟੇ, ਮੋਢੇ ਰਾਈਫਲਾਂ ਚਾੜ੍ਹੀ ਆ ਗਏ। ਕੁਝ ਕਦਮਾਂ ਨਾਲ ਤੁਰਦਿਆਂ ਥਾਣੇਦਾਰ ਨੇ ਸਮਝਾਇਆ :

"ਕੋਈ ਅੜਤਲੇ ਵਾਲੀ ਥਾਂ ਲਭੋ। ਬਹੁਤਾ ਚਿਰ ਨਾ ਲੱਗੇ।" ਉਹਦੇ ਮਨ ਨੂੰ ਢੇਰੀ ਕਾਂਬਾ ਛਿੜਿਆ ਹੋਇਆ ਸੀ। ਪਰ ਉਹ ਆਪਣੇ ਸਿਪਾਹੀਆਂ ਵਿਚ ਬਹਾਦਰ ਤੇ ਦ੍ਰਿੜ੍ਹ ਇਰਾਦੇ ਵਾਲਾ ਸਾਬਤ ਕਦਮ ਅਫ਼ਸਰ ਦਿਸਣ ਦੇ ਯਤਨ ਕਰ ਰਿਹਾ ਸੀ।

"ਠੀਕ ਐ ਜਨਾਬ, ਬਸ ਪੰਜਾਂ ਮਿੰਟਾਂ ਵਿਚ ਆਏ।" ਮੋਤੀ ਰਾਮ ਨੇ ਥਿੜਕਦੀ ਜ਼ਬਾਨ ਤੇ ਧੜਕਦੇ ਦਿਲ ਨਾਲ ਉੱਤਰ ਦਿੱਤਾ। ਸਵੰਤਤ ਇਉਂ ਕਾਹਲਾ ਕਾਹਲਾ ਭੱਜ ਨੱਠ ਕਰ ਰਿਹਾ ਸੀ, ਜਿਵੇਂ ਰੱਬ ਉਹਦਾ ਬੁੱਤ ਬਣਾਉਣ ਲੱਗਾ ਆਤਮਾ ਪਾਉਣੀ ਹੀ ਭੁੱਲ ਗਿਆ ਸੀ। ਉਹਦੇ ਪੈਰ ਮਾਸ ਦੀ ਥਾਂ ਮੋਟੀ ਲੱਕੜ ਦੇ ਪਹੀਆ ਵਾਂਗ ਰੁੜ੍ਹ ਰਹੇ ਸਨ । ਉਹਦੇ ਮਨੁੱਖ ਨੇ 'ਹਾਅਹ' ਦਾ ਨਾਅਰਾ ਮਾਰਨ ਲਈ ਪਲ ਕੁ ਵਾਸਤੇ ਵੀ ਅੱਖ ਨਾ ਉਘਾੜੀ । ਬਿਲਕੁਲ 'ਨਾਂਹ' ਦੇ ਰੋਲ ਵਾਲੀਆਂ ਪੁਤਲੀਆਂ ਵਾਂਗ ਸੱਜੇ ਖੱਬੇ ਘੁੰਮੀ ਗਿਆ। ਮੋਤੀ ਰਾਮ ਉੱਖੜੀ ਚਾਲ ਨਾਲ ਉਹਦਾ ਸਾਥ ਦੇ ਰਿਹਾ ਸੀ। ਉਹ ਅੜਤਲਾ ਲੱਭਣ ਲਈ ਅੱਨੇਰੇ ਵਿਚ ਗਵਾਚ ਗਏ।

"ਇਨ੍ਹਾਂ ਨੂੰ ਥੱਲੇ ਲਾਹ ਲਿਆਵੋ।" ਸਵਰਨ ਸਿੰਘ ਨੇ ਟਰੱਕ ਵਿਚਲੇ ਸਿਪਾਹੀਆਂ ਨੂੰ ਨਵਾਂ ਹੁਕਮ ਸੁਣਾਇਆ।

ਸਿਪਾਹੀਆਂ ਝਟ ਛਾਲਾਂ ਮਾਰ ਦਿੱਤੀਆਂ । ਮਿਹਰ ਸਿੰਘ ਤੇ ਉਸ ਦਾ ਸਿਪਾਹੀ ਯਾਰ ਸਾਰਿਆਂ ਨਾਲੋਂ ਪਿਛੋਂ ਇਕੱਠੇ ਉੱਤਰੇ। ਇਕ ਪਲ ਦੀ ਵਿਹਲ ਵਿਚ ਮਿਹਰ ਸਿੰਘ ਨੇ ਉਹਦੇ ਕੰਨ ਵਿਚ ਆਖਿਆ।

"ਭਰਾ ਬਣੀ ਮਰਦ ਦਾ ਬੱਚਾ।"

ਉੱਤਰ ਵਿਚ ਭਰਾ ਨੇ ਉਸਦਾ ਦੁਖਦਾ ਹੱਥ ਘੁਟਿਆ ਮਿਹਰ ਸਿੰਘ ਨੂੰ ਇਸ ਪੀੜ ਵਿਚੋਂ ਇਲਾਹੀ ਸੁਆਦ ਆ ਰਿਹਾ ਸੀ। ਉਸ ਨੂੰ ਇਉਂ ਲੱਗਾ, ਜਿਵੇਂ ਸਿਪਾਹੀ ਉਹਦਾ ਛੋਟਾ ਭਰਾ ਹੈ। ਮਹਾਨ ਮਨੁੱਖ ਵੀ ਦੁਨੀਆਂ ਵਿਚ ਆਪਣੀ ਹੋਂਦ ਕਾਇਮ ਰੱਖਣ ਲਈ ਕੋਈ ਨਾ ਕੋਈ ਰਿਸ਼ਤਾ ਖੜਾ ਕਰਦੇ ਰਹੇ ਹਨ। ਇਹ ਕਮਜ਼ੋਰੀ ਨਹੀਂ ਕਲਚਰਲ ਸਾਂਝ ਦੀ ਕੁਦਰਤੀ ਭੁੱਖ ਹੈ। ਮਿਹਰ ਸਿੰਘ ਨਾਲ ਬਾਬਾ ਵੀ ਪਾਲੇ ਕਾਰਨ ਧੁੜਧੁੜੀਆਂ ਲੈ ਰਿਹਾ ਸੀ।

"ਹਾਂ ਬਈ ਮਿਹਰ ਸਿਆਂ ! ਹੁਣ ਗੱਲ ਕਰ ।" ਥਾਣੇਦਾਰ ਦੇ ਮੂੰਹੋਂ ਸ਼ਰਾਬ ਦੀ ਬੋ ਇਕ ਵਾਰ ਹੀ ਸਪਰੇ ਪੰਪ ਵਾਂਗ ਉਠੀ। ਉਸ ਆਪਣੇ ਮਨ ਦੇ ਭੁਲਾਵੇ ਨੂੰ ਕਈ ਤਰ੍ਹਾਂ ਦੇ ਬੰਨ੍ਹ ਮਾਰੇ ਹੋਏ ਸਨ। ਮਿਹਰ ਸਿੰਘ ਨੂੰ ਕੋਈ ਵੀ ਹੁੰਗਾਰਾ ਭਰਦਿਆਂ ਨਾ ਵੇਖ, ਉਸ ਗੱਲ ਅਗਾਂਹ ਵਧਾਈ। "ਮੈਂ ਨਹੀਂ ਚਾਹੁੰਦਾ ਤੇਰੀ ਸੋਨੇ ਵਰਗੀ ਦੇਹ ਨੂੰ ਗੋਲੀ ਮਾਰੀ ਜਾਵੇ। ਤੇਰੇ ਲਈ ਬਹੁਤ ਛੋਟਾਂ, ਮੂੰਹ ਮੰਗੀਆਂ ਰਿਆਇਤਾਂ। ਮੈਂ ਆਈ. ਜੀ. ਸਾਹਬ ਨਾਲ ਗੱਲ ਕੀਤੀ ਸੀ, ਕਿਸੇ ਹੋਰ ਸਟੇਟ ਵਿਚ ਏ. ਐਸ. ਆਈ. ਭਰਤੀ ਕਰਵਾ ਦਿੰਦੇ ਆਂ। ਕਿਉਂ ?"

"ਬਦਲੇ ਵਿਚ ਮੈਂ ਗ਼ਦਾਰੀ ਕਰਾਂ ? ਆਪਣੇ ਸਾਥੀਆਂ ਨੂੰ ਗੋਲੀ ਮਰਵਾਵਾਂ : ਹੈ ਨਾ ?" ਮਿਹਰ ਸਿੰਘ ਦਾ ਸ਼ਾਂਤ ਤੇ ਗੰਭੀਰ ਮਨ ਮੁੜ ਤਾਅ ਖਾ ਗਿਆ। "ਸਵਰਨ ਸਿੰਘ ! ਤੂੰ ਮੀਰ ਮਨੂੰ ਦਾ ਰੋਲ ਅਦਾ ਕਰਨਾ ਏਂ ਤੇ ਅਸਾਂ ਦੁਨੀਆ ਭਰ ਵਿਚੋਂ ਮੀਰ ਮਨੂੰ ਖ਼ਤਮ ਕਰਨ ਦੀ ਸੌਂਹ ਖਾਧੀ ਐ। ਨੈਗੇਟਿਵ ਪਾਜ਼ੇਟਿਵ ਕਦੇ ਨਹੀਂ ਮਿਲਦੇ ; ਘੱਟੋ ਘੱਟ ਇਨ੍ਹਾਂ ਬਿਪਰੀਤ ਹਾਲਤਾਂ ਵਿਚ।" ਉਸ ਆਪ ਨੂੰ ਮੁੜ ਜ਼ਬਤ ਵਿਚ ਲੈ ਆਂਦਾ।

"ਜੇ ਨੈਗੇਟਿਵ ਪਾਜ਼ੇਟਿਵ ਮਿਲ ਜਾਣ ?" ਥਾਣੇਦਾਰ ਨੇ ਬਿਨਾਂ ਸੋਚੇ ਹੀ ਕਹਿ ਮਾਰਿਆ।

"ਜਦੋਂ ਇਹ ਦੋਵੇਂ ਮਿਲ ਜਾਂਦੇ ਐ, ਦੁਨੀਆਂ ਵਿਚ ਇਨਕਲਾਬ ਆ ਜਾਂਦਾ ਏ। ਚਾਨਣ ਦਾ ਹੜ੍ਹ ਹਰ ਅੰਨ੍ਹੇਰੀ ਖੂੰਜ ਲਿਸ਼ਕਾ ਦੇਂਦਾ ਏ। ਦੇਸ਼ ਦੀ ਉਸਾਰੀ ਹੁੰਦੀ ਐ ਤੇ ਪੈਦਾਵਾਰ ਦੇ ਢੇਰ ਲੱਗ ਜਾਂਦੇ ਐ।" ਮਿਹਰ ਸਿੰਘ ਦੀ ਕਲਪਨਾ ਭਵਿਸ਼ ਨੂੰ ਭਰਿਆ ਭਰਿਆ ਤੇ ਜਵਾਨ ਜਵਾਨ ਦੇਖ ਰਹੀ ਸੀ।

"ਇਹਦਾ ਮਤਲਬ ਹੈ, ਤੂੰ ਮਰੇਂਗਾ।" ਸਵਰਨ ਸਿੰਘ ਨੇ ਨਾਸਾਂ ਫੁਰਕਾਰੀਆਂ। ਦੁਰਗੰਧ ਦੇ ਬੁੱਲੇ ਨੇ ਇਕ ਤਰ੍ਹਾਂ ਮਿਹਰ ਸਿੰਘ ਤੇ ਬਾਬੇ ਨੂੰ ਧੱਕਾ ਮਾਰਿਆ। ਸਿਪਾਹੀਆਂ ਉਨ੍ਹਾਂ ਦੁਆਲੇ ਥੋੜ੍ਹੀ ਵਿੱਥ ਨਾਲ ਘੇਰਾ ਘੱਤਿਆ ਹੋਇਆ ਸੀ।

"ਸਰਹੰਦ ਦੇ ਸੂਬੇ ਵਜੀਦ ਖਾਂ ਦੇ ਦਰਬਾਰ, ਜਦੋਂ ਛੋਟੇ ਸਾਹਬਜ਼ਾਦਿਆਂ ਦੀ ਕਿਸਮਤ ਦਾ ਫੈਸਲਾ ਹੋ ਰਿਹਾ ਸੀ। ਤਦ ਸੁੱਚਾ ਨੰਦ ਨੇ ਆਖਿਆ ਸੀ ਕਿ ਸੂਲਾਂ ਤਾਂ ਜੰਮਦੀਆਂ ਦੇ ਮੂੰਹ ਤਿੱਖੇ ਹੁੰਦੇ ਐ। ਲੋਕਾਂ ਉਹਦਾ ਨਾਂ ਝੂਠਾ ਨੰਦ ਪਾ ਦਿੱਤਾ। ਤੇਰਾ ਨਾਂ ਸਵਰਨ ਸਿੰਘ ਤੋਂ ਪਿੱਤਲ ਸਿਹੁੰ ਨਾ ਪਾਇਆ ਜਾਵੇ ?" ਮਿਹਰ ਸਿੰਘ ਨੇ ਇਸ਼ਾਰਾ ਦੇਣ ਲਈ ਟੁੱਟੀਆਂ ਤੇ ਠਰੀਆਂ ਉਂਗਲਾਂ ਕੱਛ ਵਿਚੋਂ ਬਾਹਰ ਕੱਢ ਲਈਆਂ।

ਪਿੱਤਲ ਸਿਹੁੰ ਦਾ ਇੱਕ ਵਾਰ ਅੰਦਰ ਹਿਲ ਗਿਆ। ਬਾਬਾ ਪਾਸੇ ਝੁੱਕ ਕੇ ਮਿਹਰ ਸਿੰਘ ਅੱਗੇ ਆ ਖਲੋਤਾ ਤੇ ਬੋਲਿਆ।

"ਮੌਤ ਨੂੰ ਅਸੀਂ ਮਾਊਂ ਸਮਝਦੇ ਆਂ। ਜਹਾਨ ਵੇਖੇਗਾ, ਤੂੰ ਕਿੰਨਾ ਕੁ ਚਿਰ ਕਿੱਲੇ ਗੱਡ ਕੇ ਬਹਿ ਰਹੇਂਗਾ : ਇਕ ਮਰਨਾ ਸਿਦਕ ਦਾ ਮਨੁੱਖੀ ਵਫ਼ਾਦਾਰੀ ਲਈ ਹੈ, ਉਸ ਨੂੰ ਸ਼ਹਾਦਤ ਆਖਦੇ ਐ। ਦੂਜਾ ਮਰਨਾ ਤਾਂ ਆਪਣੀ ਜ਼ਮੀਰ ਦੇ ਵਿਰੁਧ ਖੁਦਕਸ਼ੀ ਐ, ਆਪਣੇ ਲੋਕਾਂ ਨਾਲ ਨੰਗੀ ਚਿੱਟੀ ਗ਼ਦਾਰੀ ਹੈ। ਮਰਿਆ ਔਰੰਗਜ਼ੇਬ ਵੀ ਸੀ, ਮਰੇ ਗੁਰੂ ਤੇਗ ਬਹਾਦਰ ਤੇ ਸਰਮਦ ਫ਼ਕੀਰ ਵੀ ਸੀ। ਕਿਹੜੇ ਮਰਨੇ ਵਿਚ ਅਨੰਦ ਤੇ ਇੱਜ਼ਤ ਐ, ਨਿਰਣਾ ਤੂੰ ਕਰ ਲੈ। ਤੇਰੇ ਮੋਢੇ ਦਾ ਦੂਜਾ ਸਟਾਰ ਨਕਸਲੀਆਂ ਨੂੰ ਮਾਰਨ ਦਾ ਇਨਾਮ ਐ। ਵੇਖੇਂ ਵੀ ਨਾ, ਅਸੀਂ ਸ਼ਹੀਦ ਹੋਵਾਂਗੇ ; ਤੂੰ ਖੁਦਕਸ਼ੀ ਕਰੇਂਗਾ। ਲੋਕਾਂ ਦੇ ਲੇਖੇ ਤੋਂ ਪਿੱਤਲ ਸਿਆਂ, ਮਾਈ ਦਾ ਲਾਲ ਕੋਈ ਨਹੀਂ ਬਚ ਸਕਿਆ।" ਬਾਬੇ ਦੇ ਖੜਕਵੇਂ ਬੋਲਾਂ ਨੇ ਥਾਣੇਦਾਰ ਦੇ ਦੰਦ ਜੋੜ ਦਿਤੇ। ਸਵਰਨ ਸਿੰਘ ਨੂੰ ਕਿਸੇ ਮਹਾਤਮਾ ਪੁਰਸ਼ ਤੋਂ ਸੁਣੀ ਕਥਾ ਯਾਦ ਆ ਗਈ, ਜਿਸ ਵਿਚ ਬ੍ਰਹਮ ਗਿਆਨੀ ਦੇ ਸਰੂਪ ਦੀ ਵਿਆਖਿਆ ਆਈ ਸੀ। ਉਸ ਦੀ ਰੂਹ ਨੇ ਅੰਦਰੋਂ ਹਾਲ ਦੁਹਾਈ ਪਾਈ : ਤੂੰ ਕਲਮੂੰਹਿਆਂ, ਬ੍ਰਹਮ ਗਿਆਨੀਆਂ ਦੀ ਹੱਤਿਆ ਕਰਨ ਲੱਗਾ ਏਂ। ਉਸ ਨੂੰ ਸੋਚਾਂ ਵਿਚ ਆਇਆ ਵੇਖ ਬਾਬੇ ਨੇ ਮੁੜ ਆਖਿਆ : "ਸਿੱਖ ਰਾਜ ਨਾਲ ਗ਼ਦਾਰੀ ਕਰਨ ਵਾਲੇ ਡੋਗਰੇ ਵੀ ਤੇਰੇ ਵਰਗੇ ਈ ਦਾਹੜੀਆਂ ਕੇਸਾਂ ਵਾਲੇ ਤਿਆਰ ਬਰ ਤਿਆਰ ਸਿੰਘ ਸਨ। ਪਰ......"

"ਬਾਬਾ ਤੇਰੀ ਕੋਈ ਖ਼ਾਹਸ਼ ?" ਥਾਣੇਦਾਰ ਦੀ ਸਾਰੀ ਸੁਰਤ ਨੇ ਬਾਬੇ ਦੀ ਪਿਛਲੀ ਗੱਲ ਸੁਣੀ ਹੀ ਨਹੀਂ ਸੀ।

"ਹਾਂ ਹੈ। ਥਾਣੇਦਾਰ ਸਾਹਿਬ ! ਮੈਂ ਬਿਆਸੀ ਸਾਲ ਦਾ ਬੁੱਢਾ ਆਂ। ਅੰਗਰੇਜ਼ਾਂ ਦੇ ਰਾਜ ਵਿਚ ਪੁਲਸ ਨੇ ਕੁਟ ਕੁਟ ਪੁੜੇ ਪਾੜ ਦਿੱਤੇ। ਜੇਲਾਂ ਨੇ ਜਵਾਨੀ ਖਾ ਲਈ। ਕਾਂਗਰਸੀਆਂ ਆਪਣੇ ਸਮੇਂ ਵਿਚ ਗਿਣ ਗਿਣ ਬਦਲੇ ਲਏ ; ਜਿਵੇਂ ਅਸੀਂ ਸ਼ਰੀਕ ਭਰਾ ਨਹੀਂ, ਦੁਸ਼ਮਣ ਸਾਂ। ਸਮਝ ਸਾਰੀ ਉਮਰ ਪੁਰਸਲਾਤ ਉੱਤੇ ਤੁਰਿਆ ਹਾਂ। ਡੋਲਿਆ ਨਹੀਂ ਕਿਸੇ ਅੱਗੇ ਹੱਥ ਵੀ ਨਹੀਂ ਅੱਡੇ।

ਹੁਣ ਗੋਲੀ ਮਾਰਨੀ ਤੇਰੇ ਹਿੱਸੇ ਆਈ ਐ । ਉਹ ਵੀ ਹੱਸ ਕੇ ਖਾਵਾਂਗਾ । ਤੂੰ ਆਖ਼ਰੀ ਖਾਹਸ਼ ਆਖੀ ਹੈ; ਆਪਣੇ ਬਚਨ ਤੇ ਕਾਇਮ ਰਹੀਂ ?''

''ਮੈਂ ਆਪਣੇ ਬਚਨ ਤੇ ਕਾਇਮ ਹਾਂ, ਤੂੰ ਕਹਿ ।'' ਥਾਣੇਦਾਰ ਛਾਤੀ ਫੁਲਾ ਕੇ ਆਕੜ ਖਲੋਤਾ ।

ਮਿਹਰ ਸਿੰਘ ਨੂੰ ਲੱਗਾ, ਆਖ਼ਰੀ ਸਮੇਂ ਬਾਬੇ ਦਾ ਸਿਰ ਹਿੱਲ ਗਿਆ ਏ । ਉਸ ਬਾਬੇ ਦਾ ਹੱਥ ਫੜ ਕੇ ਝੰਜਕਿਆ । ਬਿਰਧ ਮੁੰਡੇ ਦੇ ਰੋਕਣ ਉਤੇ ਵੀ ਨਾ ਰੁਕਿਆ ।

''ਵੇਖ ਬਈ ਸਰਦਾਰਾ ! ਮੈਂ ਜ਼ਿੰਦਗੀ ਵਿਚ ਕਦੇ ਕੁਝ ਨਹੀਂ ਮੰਗਿਆ । ਤੇਰਾ ਭਾਣਾ ਮੀਠਾ ਲਾਗੇ ਦਾ ਵਿਸ਼ਵਾਸੀ ਰਿਹਾ ਹਾਂ । ਤੂੰ ਦਰਿਆ ਦਿਲ ਹੋ ਕੇ ਕਿਹਾ ਏ, ਤਾਂ ਤੇਰੇ ਕੋਲੋਂ ਝੋਲੀ ਅੱਡ ਕੇ ਮੰਗਦਾ ਆਂ । ਇਸ ਮੁੰਡੇ ਨੂੰ ਛੱਡ ਦੇ ; ਮੈਨੂੰ ਸੌ ਵਾਰ ਕਤਲ ਕਰ ਲੈ, ਜਿਵੇਂ ਮਰਜ਼ੀ ਕਰ ਲੈ ; ਮੈਂ ਸੀਅ ਨਹੀਂ ਕਰਦਾ ।''

''ਬਾਬਾ ਜੀ, ਤੁਹਾਡਾ ਦਮਾਗ਼ ਖ਼ਰਾਬ ਹੋ ਗਿਆ ਏ ?'' ਮਿਹਰ ਸਿੰਘ ਨੇ ਬਜ਼ੁਰਗ ਨੂੰ ਖਿੱਚ ਕੇ ਪਿਛਾਂਹ ਕਰ ਲਿਆ । ਉਹਦੇ ਮਨ ਬਾਬੇ ਬਾਰੇ ਕਈ ਪ੍ਰਕਾਰ ਦੇ ਡਰ ਉਠ ਖਲੋਤੇ ਸਨ ।

''ਜਦੋਂ ਬਾਪ ਗੱਲ ਕਰ ਰਿਹਾ ਹੋਵੇ ; ਸਿਆਣੇ ਬੱਚੇ ਵਿਚੋਂ ਬਾਧ ਨਹੀਂ ਦੇਂਦੇ । ਬਾਬਾ ਫਿਰ ਅਗੇ ਆ ਗਿਆ । ''ਥਾਣੇਦਾਰ ਸਾਹਬ ! ਵੇਖੇਂ ਵੀ ਨਾ, ਆਪਣੇ ਲਈ ਮੈਂ ਅੱਜ ਵੀ ਕੁਝ ਨਹੀਂ ਮੰਗ ਰਿਹਾ । ਇਹ ਮੁੰਡਾ ਤੇਰੇ ਦੇਸ ਦੀ ਨਵੀਂ ਤਕਦੀਰ ਐ । ਤਕਦੀਰ ਨੂੰ ਹੱਥੀਂ ਕੋਹ ਕੇ ਜ਼ਾਲਮਾ ਆਪਣੇ ਬੱਚਿਆ ਨੂੰ ਕੀ ਦੇਏਂਗਾ । ਇਨਕਲਾਬ ਦਾ ਸਿਰ ਨਾ ਵੱਢ । ਮੇਰੀ ਏਹੋ ਭੀਖ ਐ । ਇਨਕਲਾਬ ਸਾਰੇ ਜਹਾਨ ਦਾ ਮੁਕਤੀ ਦਾਤਾ ਏ । ਮੇਰਾ ਵਾਸਤਾ ਏ, ਰੁਕ ਜਾਹ ; ਬੀਤਿਆ ਵੇਲਾ ਪੈਗ਼ੰਬਰਾਂ ਨੂੰ ਹੱਥ ਨਹੀਂ ਆਇਆ । ਤਾਰੀਖ਼ ਦੀ ਸਦੀਵੀ ਲਾਹਨਤ ਤੋਂ ਬਚ ਜਾਹ ।'' ਬਾਬੇ ਨੇ ਯਮਰਾਜ ਅਗੇ ਹੱਥ ਖੋਲ੍ਹ ਦਿੱਤੇ ।

''ਬਾਬਾ ! ਤੈਨੂੰ ਚੰਗੇ ਭਲੇ ਨੂੰ ਕੀ ਹੋ ਗਿਆ ਏ । ਮੈਂ ਇਨ੍ਹਾਂ ਬੁਚੜਾਂ ਕੋਲੋਂ ਤੈਨੂੰ ਜ਼ਿੰਦਗੀ ਦੀ ਭੀਖ ਨਹੀਂ ਮੰਗਣ ਦਿਆਂਗਾ । ਮੈਂ ਪਾਰਟੀ ਲੀਡਰ ਦੀ ਹੈਸੀਅਤ ਵਿਚ ਹੁਕਮ ਦਿੰਦਾ ਆਂ, ਤੂੰ ਪਿਛਾਂਹ ਹਟ ਜਾਹ ।'' ਉਸ ਥਾਣੇਦਾਰ ਨੂੰ ਪੁਕਾਰਿਆ : ''ਵੇਖ, ਮੈਂ ਤੁਹਾਡਾ ਪਖਪਾਤੀ ਕਾਨੂੰਨ ਤੋੜਿਆ ਏ ਸਮਾਜੀ ਜੋਕਾਂ ਦਾ ਸਿਰ ਵੀ ਫੇਹਿਆ ਏ । ਬਾਬੇ ਨੇ ਕੋਈ ਜੁਰਮ ਨਹੀਂ ਕੀਤਾ । ਇਹ ਜੰਗੇ ਆਜ਼ਾਦੀ ਦਾ ਹੀਰੋ ਰਿਹਾ ਏ । ਇਕ ਧਰਮਾਤਮਾ ਨੂੰ ਇਸ ਉਮਰ ਵਿਚ ਮਾਰ ਕੇ ਤੂੰ ਪਾਪੀ ਨਾ ਬਣ । ਇਸ ਸਰਮਾਏਦਾਰੀ ਰਾਜ ਨੂੰ ਬਦਲਣ ਦੇ ਜਤਨਾਂ ਦੀ ਸਾਰੀ ਸਜ਼ਾ ਮੈਨੂੰ ਮਿਲਣੀ ਚਾਹੀਦੀ ਹੈ । ਬੰਦਾ ਤੇਰੇ ਸਾਹਮਣੇ ਛਾਤੀ ਡਾਹੀ ਖਲੋਤਾ ਏ, ਮਾਰ ਗੋਲੀ ।'' ਮਿਹਰ ਸਿੰਘ ਨੇ ਖੱਦਰ ਦੀ ਬੁਸ਼ਰਟ ਹਿੱਕ ਤੋਂ ਹਟਾ ਦਿੱਤੀ । ਵਗਦੀ ਵਾ ਦੀਆਂ ਤਲਵਾਰਾਂ ਖੁੰਢੀਆਂ ਹੋ ਗਈਆਂ ਸਨ । ਮਿਹਰ ਸਿੰਘ ਦਾ ਜੁੱਸਾ ਅੰਦਰੋਂ ਸੇਕ ਮਾਰ ਉਠਿਆ ।

''ਸੰਹਾ ! ਬੁੱਢੇ ਮਾਪਿਆਂ ਦੇ ਜਿਉਂਦਿਆਂ ਜਵਾਨ ਪੁੱਤਰ ਤੁਰ ਜਾਣ, ਇਹ ਜੱਗੋਂ ਤੇਰ੍ਹਵੀਂ ਮੈਂ ਨਹੀਂ ਹੋਣ ਦਿਆਂਗਾ । ਪਹਿਲਾਂ ਮੈਂ ਮਰਾਂਗਾ ।'' ਬਾਬਾ ਮਿਹਰ ਸਿੰਘ ਦੇ ਅੱਗੇ ਆ ਅੜਿਆ ।

''ਤੁਸੀਂ ਝਗੜਾ ਨਾ ਕਰੋ, ਇਕੱਠਿਆਂ ਨੂੰ ਹੀ ਜਹਾਜ਼ੇ ਚੜ੍ਹਾ ਦਿਆਂਗੇ ।'' ਸਵਰਨ ਸਿੰਘ ਮਨੁੱਖੀ ਲਹਿਰ ਲੰਘਾ ਕੇ ਮੁੜ ਥਾਣੇਦਾਰੀ ਰਉਂ ਵਿਚ ਆ ਗਿਆ ।

ਸਤਵੰਤ ਤੇ ਮੋਤੀ ਰਾਮ ਟਿਕਾਣਾ ਲੱਭ ਆਏ । ਉਹ ਟਰੱਕ ਥਾਏਂ ਛੱਡ ਕੇ ਪਹਾੜ ਵਲ ਨੂੰ ਝਾੜਾਂ ਤੇ ਕਣਕਾਂ ਵਿਚ ਸਿੱਧੇ ਹੋ ਤੁਰੇ । ਛੋਲਿਆਂ ਦੀਆਂ ਟਾਂਟਾਂ ਖੂਹੀਆਂ ਵਾਲੇ ਬੂਟਾਂ ਹੇਠਾਂ

ਵਿਸਦੀਆਂ ਪਟਾਕੇ ਪਾ ਰਹੀਆਂ ਸਨ। ਛੋਲਿਆਂ ਦੀ ਖੱਟੀ ਅਤੇ ਕਣਕ ਦੀ ਦੁਧਲੀ ਸੁਗੰਧ ਮਾਰੂ ਟੋਲੀ ਨੂੰ ਘੇਰਾ ਘੱਤ ਘੱਤ ਰੋਕਦੀ। ਪਰ ਜੂੰਡਲੀ ਹਰੀਆਂ ਪੈਲੀਆਂ ਮਿਧਦੀ ਕਈ ਖੇਤ ਅਗੇ ਨਿਕਲ ਗਈ। 'ਵਾ ਨੇ ਮੁੜ ਮੁੱਖਿਆਂ ਵਿਚ ਠਿੱਕਰ ਭੰਨਣੇ ਸ਼ੁਰੂ ਕਰ ਦਿੱਤੇ। ਉਹ ਸਾਰੇ ਛੋਟੇ ਜਿੰਨੇ ਸੂਏ ਦੀ ਪਟੜੀ ਆ ਚੜ੍ਹੇ। ਇਸ ਪਟੜੀ ਉਤੇ ਬਾਬਾ ਸਵੇਰ ਦਾ ਪਾਠ ਮੁਕਾਇਆ ਕਰਦਾ ਸੀ। ਕਾਰੀਗਰਾਂ ਕੰਮ ਤੇ ਪਾਠ ਕਰਦਿਆਂ ਬਹੁਤਾ ਸਮਾਂ ਬੈਠਣ ਨਾਲ ਉਸ ਦੀਆਂ ਲੱਤਾਂ ਜੁੜ ਜਾਇਆ ਕਰਦੀਆਂ ਸਨ। ਬਾਬਾ ਏਸੇ ਸੂਏ ਦੀ ਪਟੜੀ ਉਤੇ ਸੈਰ ਨਾਲ ਲੱਤਾਂ ਮੋਕਲੀਆਂ ਕਰਿਆ ਕਰਦਾ ਸੀ। ਬਿਰਧ ਨੇ ਜਿਉਂ ਹੀ ਪਟੜੀ ਉਤੇ ਪੈਰ ਪਾਇਆ, ਧੜੱਲੇ ਨਾਲ ਨਾਅਰਾ ਚੁਕ ਦਿੱਤਾ।

"ਇਨਕਲਾਬ......ਜ਼ਿੰਦਾਬਾਦ।" ਮਿਹਰ ਸਿੰਘ ਨੇ ਵੀ ਮੁਕਾ ਵੱਟ ਕੇ ਸਾਥ ਦੇਣਾ ਸ਼ੁਰੂ ਕਰ ਦਿੱਤਾ। "ਲੋਕ ਇਨਕਲਾਬ, ਜ਼ਿੰਦਾਬਾਦ।" ਉਨ੍ਹਾਂ ਪੂਰੇ ਜੋਸ਼ ਨਾਲ ਲੋਕਾਂ ਨੂੰ ਲਲਕਾਰਿਆ; ਜਿਹੜੇ ਲੰਮੀਆਂ ਤਾਣੀ ਸੁੱਤੇ ਪਏ ਸਨ। ਨਾਅਰੇ ਸੁਣ ਕੇ ਥੋੜੀ ਵਿਥ ਉਤੇ ਇਕ ਟਿਯੂਬਵੈੱਲ ਦੀ ਜਗ ਰਹੀ ਬੱਤੀ ਝਟ ਬੁਝ ਗਈ। ਸ਼ਾਇਦ ਉਹ ਕੰਨਾਂ ਵਿਚ ਕੌੜਾ ਤੇਲ ਪਾ ਲੈਣਾ ਚਾਹੁੰਦੇ ਸਨ ਕਿ ਸੱਚ ਵੇਖਣੋਂ ਵੀ ਡਰਦੇ ਸਨ। ਫਿਰਨੀ ਵਾਲੇ ਘਰਾਂ ਬਾਬੇ ਨੂੰ ਨਾਅਰਿਆਂ ਤੋਂ ਪਛਾਣ ਲਿਆ; ਪਰ ਉਠਣ ਦਾ ਹੀਆ ਨਾ ਕੀਤਾ।

ਸੂਏ ਦੀ ਛੋਟੀ ਜਿਹੀ ਝਾਲ ਆ ਗਈ। ਡਿਗਦਾ ਪਾਣੀ ਖ਼ਾਸ ਸ਼ੋਰ ਨਹੀਂ ਕਰ ਰਿਹਾ ਸੀ, ਪਰ ਮਾਰ ਖਾਧੇ ਬੱਚੇ ਵਾਂਗ ਹੌ ਜ਼ਰੂਰ ਰਿਹਾ ਸੀ। ਦੋ ਕੁ ਖੇਤਾਂ ਦੀ ਵਿੱਥ ਉਤੇ ਦਿੱਲੀ ਨੂੰ ਜਾਣ ਵਾਲੀ ਰੇਲਵੇ ਲਾਈਨ ਦੇ ਖੰਭੇ ਦਿਸਦੇ ਸਨ। ਚੁਗਲਾਂ ਦਾ ਜੋੜਾ ਨਾਅਰੇ ਮਾਰਦਾ ਟਾਹਲੀ ਤੋਂ ਉਡਿਆ ਅਤੇ ਨੇੜੇ ਹੀ ਕਣਕ ਵਿਚ ਉਗੀ ਕਿੱਕਰ ਉਤੇ ਜਾ ਬੈਠਾ।

"ਇਹ ਕਣਕ ਤੇ ਔਹ ਕਿੱਕਰ ਜਨਾਬ।" ਮੋਤੀ ਰਾਮ ਨੇ ਸੂਏ ਦੀ ਆੜ ਵਿਚ ਥਾਣੇਦਾਰ ਨੂੰ ਨਕਸ਼ਾ ਸਮਝਾਇਆ।

"ਹਾਂ, ਠੀਕ ਐ। ਚਲੋ ਬਈ ਸਾਹਮਣੇ ਹੋਵੋ, ਜਿਸ ਪਹਿਲਾਂ ਮਰਨਾ ਏ।" ਉਸ ਦੇਸ਼ ਭਗਤਾਂ ਨੂੰ ਇਸ਼ਾਰਾ ਕੀਤਾ। ਉਸ ਹੱਥਲੇ ਪਸਤੌਲ ਦੀ ਗੋਲੀ ਹਵਾ ਵਿਚ ਚਲਾ ਕੇ ਟੈਸਟ ਕੀਤੀ। ਤੇਜ਼ ਲਾਟ ਵਿਚੋਂ ਇਕ ਕੰਨ ਪਾੜਵੀਂ 'ਕਾਅੜ' ਨਿਕਲ ਕੇ ਅੰਨੇਰੇ ਵਿਚ ਹੀ ਡੁਬ ਗਈ।

ਬਾਬੇ ਨੇ ਝਟ ਨਾਅਰਾ ਚੁਕ ਦਿੱਤਾ। ਉਸ ਦੇ ਭਾਣੇ ਮਿਹਰ ਸਿੰਘ ਨੂੰ ਗੋਲੀ ਮਾਰ ਦਿਤੀ ਹੈ। ਉਸ ਮਿਹਰ ਸਿੰਘ ਨੂੰ ਜੱਫੀ ਪਾ ਲਈ। ਮੋਤੀ ਰਾਮ ਤੇ ਸਤਵੰਤ ਨੇ ਜੱਫੀਆਂ ਤੋੜ ਕੇ ਉਨ੍ਹਾਂ ਨੂੰ ਕਣਕ ਵਲ ਧੂਹਣਾ ਸ਼ੁਰੂ ਕਰ ਦਿੱਤਾ।

"ਛੱਡੋ ਸਾਡੇ ਹੱਥ, ਅਸੀਂ ਬੁਜ਼ਦਿਲ ਨਹੀਂ; ਬਾਗੀ ਸੂਰਮਿਆਂ ਵਾਂਗ ਮਰਾਂਗੇ।" ਮਿਹਰ ਸਿੰਘ ਨੇ ਝਟਕਾ ਮਾਰਿਆ। ਉਹਦੀਆਂ ਫਿੱਸੀਆਂ ਉਂਗਲਾਂ ਵਿਚੋਂ ਪੀੜ ਵੀ ਮਰ ਚੁਕੀ ਸੀ।

ਸਿਪਾਹੀਆਂ ਬਾਬੇ ਨੂੰ ਛੱਡ ਦਿੱਤਾ ਅਤੇ ਮਿਹਰ ਸਿੰਘ ਨੂੰ ਭਜ ਜਾਣ ਦੇ ਡਰੋਂ ਬਾਂਹ ਤੋਂ ਫੜੀ ਰੱਖਿਆ। ਉਹ ਕਿੱਕਰ ਹੇਠਾਂ ਦੋਹਾਂ ਦਾ ਫੜਿਆ ਫਨੀਅਰ ਨਾਗ ਵਾਂਗ ਨਾਅਰੇ ਮਾਰੀ ਜਾ ਰਿਹਾ ਸੀ।

"ਨਕਸਲਵਾੜੀ, ਜ਼ਿੰਦਾਬਾਦ !.........ਬਾਬਾ ਮਿਰਗਿੰਦ ਜ਼ਿੰਦਾਬਾਦ।.........ਲੋਕ ਇਨਕਲਾਬ.........ਜ਼ਿੰਦਾਬਾਦ।" ਪਿੰਡ ਦੇ ਲੋਕ ਇਹ ਨਾਅਰੇ ਸੁਣ ਕੇ ਜਾਗ ਪਏ। ਗੋਲੀਆਂ ਚਲਣ ਤੋਂ ਉਨ੍ਹਾਂ ਅਨੁਮਾਨ ਲਾਇਆ, ਕੋਈ ਕਾਰਾ ਹੋ ਰਿਹਾ ਹੈ।

ਗੋਲੀ ਮਾਰਨ ਲੱਗਾ ਥਾਣੇਦਾਰ ਘਬਰਾ ਗਿਆ। ਇਹ ਲੋਕ ਮਾਰਿਆਂ ਵੀ ਮੁੱਕਣ ਵਾਲੇ ਨਹੀਂ। ਇਤਿਹਾਸ ਦੀ ਇਕ ਲੜੀ, ਸ਼ਹੀਦ ਹੋਣ ਵਾਲੇ ਸਿੰਘਾਂ ਬਾਰੇ ਉਸ ਨੂੰ ਯਾਦ ਆ ਗਈ: 'ਮਨੂੰ ਸਾਡੀ ਦਾਤੀ, ਅਸੀਂ ਮਨੂੰ ਦੇ ਸੋਏ।' ਸੱਚ ਕਦੇ ਨਹੀਂ ਮਰਦਾ। ਪਰ.........ਪਰ ਮੈਂ

ਫ਼ਲੌਰ ਪਾਸ ਥਾਣੇਦਾਰ ਆਂ। ਪੁਲੀਸ ਅਫ਼ਸਰ, ਜਿਸ ਉਤੇ ਆਈ. ਜੀ. ਨੂੰ ਮਾਣ ਹੈ। ਉਹਦੀ ਮਿਹਰਬਾਨੀ ਤੇ ਆਹ ਕਾਰਨਾਮਾ, ਪਤਾ ਨਹੀਂ ਮੈਨੂੰ ਕੀ ਬਣਾ ਦੇਣਗੇ। ਮੈਂ ਆਪਣੀ ਡਿਊਟੀ ਤੋਂ ਕਿਉਂ ਝਿਜਕਾਂ? ਏਹੀ ਤਾਂ ਮੌਕੇ ਹੁੰਦੇ ਐ, ਛਾਲ ਮਾਰ ਕੇ ਸਾਥੀਆਂ ਨੂੰ ਖਲੋਤੇ ਛੱਡ ਜਾਣ ਵਾਲੇ। ਮਾਰਖੋਰੇ ਪਸ਼ੂ ਨੇ ਉਹਦੇ ਪਲ ਕੁ ਜਾਗੇ ਮਨੁੱਖ ਨੂੰ ਢੁੱਡ ਮਾਰ ਕੇ ਖੇਰ ਉਤੇ ਸੁੱਟ ਦਿਤਾ। ਰੀਵਾਲਵਰ ਦੇ ਮੂੰਹ ਵਿਚੋਂ ਮੁੜ ਅੱਗ ਦੀ ਲੰਮੀ ਲਾਟ ਨਿਕਲੀ ਜਿਹੜੀ ਬਾਬੇ ਦੀ ਹਿੱਕ ਚੀਰ ਕੇ ਮਿਹਰ ਸਿੰਘ ਦੇ ਦਿਲ ਵਿਚ ਜਾ ਖੁੱਭੀ। ਸੂਏ ਦੀ ਟਾਹਲੀ ਉਤੇ ਬੈਠੀ ਮੋਰਨੀ ਇਕ ਵਾਰ ਹੀ ਤੜਪ ਗਈ। 'ਕਿਆ ਕੋ' ਦੀਆਂ ਦਰਦਨਾਕ ਚੀਕਾਂ ਨੇ ਅਸਮਾਨ ਪਾੜਨਾ ਲਿਆ ਸੀ। ਸੁਣਨ ਵਾਲੇ ਕਾਮੇ ਕਿਸਾਨ ਨੂੰ ਲੱਗਦਾ, ਜਿਵੇਂ ਵਿਚਾਰੀ ਦੇ ਬੱਚਿਆਂ ਨੂੰ ਬਿੱਲੇ ਨੇ ਹੜੱਪ ਲਿਆ ਹੈ। ਬਾਬਾ ਪਹਿਲੀ ਗੋਲੀ ਨਾਲ ਹੀ 'ਇਨਕਲਾਬ ਜ਼ਿੰਦਾਬਾਦ' ਪੁਕਾਰਦਾ ਮੂਧਾ ਡਿੱਗ ਪਿਆ। ਉਹਦੇ ਤੱਤੇ ਨਾਅਰੇ ਸਿਸਕੀਆ ਵਿਚ ਠੰਢੇ ਹੁੰਦੇ ਗਏ। ਮਿਹਰ ਸਿੰਘ ਦੀ ਛਾਤੀ ਵਿਚੋਂ ਅੰਨ੍ਹੇ ਹੋਏ ਸਵਰਨ ਸਿੰਘ ਨੇ ਬਾਕੀ ਬਚਦੀਆਂ ਸਾਰੀਆਂ ਗੋਲੀਆਂ ਕੱਢ ਦਿਤੀਆਂ। ਖ਼ੂਨ ਦੇ ਫ਼ਵਾਰਿਆਂ ਕਾਲੀ ਵਿਧਵਾ ਰਾਤ ਨੂੰ ਮੁੜ ਸੁਹਾਗਣ ਬਣਾ ਦਿਤਾ। ਨਾਅਰਿਆਂ ਦੀ ਥਾਂ ਵਗਦੇ ਲਹੂ ਨੇ ਆ ਮੱਲੀ। ਖੇਤਾਂ ਦੀ ਹਰਿਆਲੀ ਦਮ ਦਾ ਦਮ ਪੀਲੀ ਪੈ ਗਈ। ਕਣਕ ਦੇ ਦੁਧਲੇ ਸਿੱਟਿਆਂ ਘੁੰਡ ਮੋੜ ਲਏ ਅਤੇ ਪੱਤਿਆਂ 'ਛਮਾਛਮ' ਅੱਥਰੂ ਸੁਟਣੇ ਸ਼ੁਰੂ ਕਰ ਦਿਤੇ। ਇਸ ਕਹਿਰ ਦਾ ਭਾਰ ਚੁਕਣੋਂ ਧਰਤੀ ਡੋਲ ਖਲੋਤੀ। ਪੁਲੀਸ ਦੀ ਦਹਿਸ਼ਤ ਕਾਰਨ ਲੋਕ ਕੁਸਕੇ ਤੱਕ ਨਹੀਂ।

ਕਿੰਨੀਆਂ ਹੀ ਰਾਈਫਲਾਂ ਅੱਗ ਉਗਲੀ। ਪਰ ਮਿਹਰ ਸਿੰਘ ਦੀ ਦੋਸਤ ਰਾਈਫਲ ਕੇਵਲ ਹੌਲ ਕੇ ਰਹਿ ਗਈ। ਦੋਸਤ ਸਿਪਾਹੀ ਦੇ ਜੀ ਵਿਚ ਆਈ ਕਿ ਥਾਣੇਦਾਰ ਨੂੰ ਥਾਏਂ ਉਡਾ ਕੇ ਸਹੀ ਮੁਕਾਬਲਾ ਬਣਾ ਦਿਆਂ। ਪਰ ਦੂਜੇ ਬੁੱਚੜਾਂ ਕਾਰਨ ਉਹਦੇ ਹੱਥਾਂ ਹੋਈ ਹਰਕਤ ਨਾ ਕੀਤੀ।

"ਤੁਸੀਂ ਏਥੇ ਪਹਿਰਾ ਦਿਓ, ਅਸੀਂ ਪਿੰਡੋਂ ਸਰਪੰਚ ਤੇ ਲੱਛੂ ਨੂੰ ਉਠਾ ਲਿਆਈਏ।" ਥਾਣੇਦਾਰ ਦੋ ਸਿਪਾਹੀਆਂ ਨਾਲ ਬੁਲਾਣੇ ਪਿੰਡ ਨੂੰ ਤੁਰ ਗਿਆ।

ਦੋਵੇਂ ਸ਼ਹੀਦ ਇਕ ਦੂਜੇ ਦਾ ਹੱਥ ਫੜੀ ਸੁੱਤੇ ਪਏ ਸਨ। ਹਾਲੇ ਵੀ ਵਗਦਾ ਲਹੂ ਇਕ ਸਿਆੜ ਪਿੱਛੋਂ ਦੂਜੇ ਨੂੰ ਸਿੱਜਣਾ ਸ਼ੁਰੂ ਕਰ ਦਿੰਦਾ। ਲਹੂ ਦੇ ਹੰਝੂ ਚੁਕੀ ਵਾ, ਪਾਲਾਂ ਬੰਨ੍ਹ ਕੇ ਖੇਤ ਖੇਤ ਤੇ ਪਿੰਡ ਪਿੰਡ ਫਿਰ ਨਿਕਲੀ।

## 28

# ਨਵਾਂ ਰਸੂਲ

ਅੰਜਨਾ ਤੇ ਬਿਨੇਪਾਲ ਸ਼ਿਮਲੇ ਦੀਆਂ ਬਰਫ਼ਾਂ ਉਤੇ ਸਕੇਟਿੰਗ ਕਰ ਕੇ ਆਏ ਸਨ। ਅੱਜ ਰਾਜਧਾਨੀ ਦੇ ਵੱਡੇ ਥੀਏਟਰ ਕਾਲੀ ਦਾਸ ਸ਼ਕੁੰਤਲਾ ਡਰਾਮਾ ਖੇਡਿਆ ਜਾ ਰਿਹਾ ਸੀ। ਆਈ. ਜੀ. ਸ਼ਰਮਾ ਧੀ ਜਵਾਈ ਨਾਲ ਨਾਟਕ ਵੇਖਣ ਆਇਆ ਸੀ। ਨਾਟਕ ਤੋਂ ਬਿਨਾਂ ਕਥਾਕ੍ਹਲੀ ਦਾ ਡਾਂਸ ਅਤੇ ਕੋਈ ਬਾਈ ਗ਼ਜ਼ਲਾਂ ਦਾ ਸ਼ੋਅ ਦੇ ਰਹੀ ਸੀ। ਪਰਸਰਾਮ ਪੱਕੇ ਰਾਗਾਂ ਨਾਲ ਕਲਚਰਲ ਪ੍ਰੋਗਰਾਮਾਂ ਉਤੇ ਦਿਲ ਜਲੇ ਆਸ਼ਕ ਵਾਂਗ ਜਾਨ ਦੇਂਦਾ ਸੀ। ਇਸ ਸ਼ੋਅ ਦਾ ਪੀਤੂ ਨੂੰ ਪ੍ਰੋਫੈਸਰ ਮੱਖਣ ਰਾਹੀਂ ਪਤਾ ਲੱਗ ਚੁਕਾ ਸੀ। ਉਹ ਪਰਸਰਾਮ ਨੂੰ ਪਹੁਲ ਛਕਾਉਣ ਲਈ ਪਹਿਲਾਂ ਵੀ ਦੋ ਗੇੜੇ ਮਾਰ ਚੁਕਾ ਸੀ। ਬਾਬਾ ਮਿਰਗਿੰਦ ਅਤੇ ਮਿਹਰ ਸਿੰਘ ਦੇ ਮਾਰੇ ਜਾਣ ਪਿਛੋਂ ਉਹ ਇਕ ਤਰ੍ਹਾਂ ਪਾਗਲ ਹੀ ਹੋ ਗਿਆ ਸੀ। ਜਜ਼ਬਾਤ ਵਿਚ ਆਇਆ ਉਹ ਕੁਝ ਵੀ ਕਰ ਬੈਠਦਾ; ਜੇ ਪਾਰਟੀ ਦੀਆਂ ਕਰੜੀਆਂ

ਹਦਾਇਤਾਂ ਨਾ ਹੁੰਦੀਆਂ। ਪਾਰਟੀ ਐਕਸ਼ਨ ਕਰਵਾਇਆ ਤਾਂ ਚਾਹੁੰਦੀ ਸੀ, ਪਰ ਉਸ ਨੂੰ ਫੜਿਆ ਬਰਦਾਸ਼ਤ ਨਹੀਂ ਕਰਦੀ ਸੀ। ਹੁਣ ਉਹ ਆਪੂੰ ਸਾਫ਼ ਤੌਰ ਤੇ ਬਚ ਜਾਣ ਵਾਲਾ ਐਕਸ਼ਨ ਕਰਨਾ ਚਾਹੁੰਦਾ ਸੀ : ਜਿਸ ਨਾਲ ਪੰਜਾਬ ਦੀ ਅਫਸਰਸ਼ਾਹੀ ਕੰਬ ਜਾਵੇ। ਕਿਸੇ ਪੋਲੀਸ ਅਫ਼ਸਰ ਨੂੰ ਮੁੜ ਜੁਰਅੱਤ ਹੀ ਨਾ ਪਵੇ, ਉਹ ਨੈਕਸਲਾਈਟ ਮੁੰਡਿਆਂ ਦਾ ਫੜ ਕੇ ਕਤਲ ਕਰੇ। ਪਰ ਪੀਤੂ ਦੀ ਕੋਈ ਵਾਹ ਨਹੀਂ ਗਈ ਸੀ। ਹਥਿਆਰਬੰਦ ਦਸਤੇ ਜਾਂ ਗੱਡੀ ਬਿਨਾਂ ਸ਼ਰਮਾ ਚਾਰ ਕਦਮ ਵਖ ਨਹੀਂ ਹੋਇਆ ਸੀ। ਅੰਨ੍ਹੀ ਦੇ ਬੋਹ ਚਲਦੀ ਗੱਡੀ ਉਤੇ ਕੀਤਾ ਫ਼ਾਇਰ ਆਹਲਾ ਵੀ ਜਾ ਸਕਦਾ ਸੀ। ਪਰ ਅੱਜ ਪੀਤੂ ਪਰਸਰਾਮ ਦੇ ਧਰਮਰਾਜੀ ਵਾਰੰਟ ਲੱਕ ਵਿਚ ਤੁੰਨੀ ਫਿਰਦਾ ਸੀ। ਡਾਨਸ ਤੇ ਗਜ਼ਲਾਂ ਦਾ ਪ੍ਰੋਗਰਾਮ ਡਰਾਮੇ ਤੋਂ ਪਹਿਲਾਂ ਹੋ ਗਏ। ਪਰਸਰਾਮ ਨਾਟਕ ਦੇ ਪੁਤਲੀ ਪਾਤਰਾਂ ਤੋਂ ਬੋਰ ਹੋ ਗਿਆ। ਉਹ ਅੰਜਨਾ ਤੇ ਬਿਨੈਪਾਲ ਨੂੰ ਛੱਡ ਕੇ ਬਾਹਰ ਆ ਗਿਆ। ਜਦੋਂ ਝੰਡੀ ਵਾਲੀ ਗੱਡੀ ਨੇ ਗੇਟ ਤੋਂ ਮੋੜ ਖਾਧਾ, ਪੀਤੂ ਸਾਹਮਣੇ ਸਟਾਲ ਉਤੇ ਚਾਹ ਹੀ ਕੇ ਗਰਮ ਹੋ ਰਿਹਾ ਸੀ।

"ਹਾਇ, ਜਾਹ-ਜਾਂਦੀਏ ਤੂੰ ਮੈਨੂੰ ਦੋ ਮਿੰਟਾਂ ਉਤੇ ਹੀ ਧੋਖਾ ਦੇਣਾ ਸੀ।" ਉਹ ਪਿਆਲਾ ਰਖ ਕੇ ਛਾਲ ਮਾਰਦਿਆਂ ਵਾਂਗ ਵਧਿਆ।

"ਬਾਬੂ ਜੀ ਪੈਸੇ ? ਕਿਧਰ ਨੂੰ ਨੱਠ ਚੱਲੇ ਓ ?" ਸਟਾਲ ਵਾਲੇ ਭੈਂਗੇ ਭਾਈ ਨੇ ਚੀਕਦਿਆਂ ਵਾਂਗ ਪੁਕਾਰਿਆ।

"ਪੈਸੇ ? ਹਾਂਅ.........।" ਨੰਨਾ ਪੈ ਜਾਣ ਨਾਲ ਉਸ ਝਟ ਮਨ ਬਦਲ ਲਿਆ। ਜੇ ਕਰ ਉਹ ਜਤਨ ਵੀ ਕਰਦਾ, ਡਾਹਜ ਕਾਰ ਨੂੰ ਥੋੜੋਂ ਫੜ ਸਕਦਾ ਸੀ, ਆਪਣੀ ਗ੍ਰਿਫ਼ਤਾਰੀ ਭਾਵੇਂ ਦੇ ਦੇਂਦਾ। ਗੱਡੀ ਵਿਚ ਇਕ ਹਵਾਲਦਾਰ ਬਾਡੀ ਗਾਰਡ ਵਜੋਂ ਡਟਿਆ ਬੈਠਾ ਸੀ। "ਲੈ ਬਈ ਭਰਾਵਾ, ਯਾਰ ਵੇਖ ਕੇ ਤੇਰੀ ਚਾਹ ਦੇ ਪੈਸੇ ਹੀ ਭੁਲ ਗਏ।" ਪੀਤੂ ਨੇ ਆਪਣੀ ਹੋਠੀ ਉਤੇ ਪੋਚਾ ਮਾਰਿਆ।

"ਜੇ ਜਨਾਨੀ ਹੁੰਦੀ, ਤੂੰ ਗੱਡੀ ਹੇਠਾਂ ਈ ਆ ਜਾਣਾ ਸੀ।" ਚਾਹ ਵਾਲੇ ਨੇ ਚੋਟ ਮਾਰ ਕੇ ਸੁਆਦ ਖਰਾ ਕਰ ਲਿਆ।

ਪੀਤੂ ਨੇ ਪੈਸੇ ਫੜਾਉਂਦਿਆਂ ਸੁਕੀਆਂ ਜਾਬ੍ਹਾਂ ਵਾਲੇ ਭਾਈ ਨੂੰ ਤਾੜਿਆ। ਉਹਦਾ ਇਕ ਪਾਸੇ ਨੂੰ ਖਿਚਿਆ ਮੂੰਹ ਅਤੇ ਤਾਂਬੇ ਵਰਗੇ ਚੋਪੜੇ ਗੰਜ ਉਤੋਂ ਨਜ਼ਰਾਂ ਤਿਲਕ ਤਿਲਕ ਜਾਂਦੀਆਂ ਸਨ।

"ਲਾਲਾ ! ਮੈਨੂੰ ਸ਼ਕ ਐ, ਜਿਵੇਂ ਜਨਾਨੀ ਤੇਰੇ ਭਾਈਏ ਨੇ ਵੀ ਕਦੀ ਨਹੀਂ ਵੇਖੀ ਹੋਣੀ।"

ਭੈਂਗਾ ਲੁਹਾਰ ਦੀ ਇਕੋ ਠਾਹ ਨਾਲ ਵੱਤ ਹੋ ਗਿਆ। ਉਸ ਪੀਤੂ ਵਲ ਝਾਕਣ ਦਾ ਹੀਆ ਨਾ ਕੀਤਾ। ਪੀਤੂ ਅੰਬਲਤਾਸ ਦੇ ਰੁੱਖ ਹੇਠਾਂ ਜਾ ਖਲੋਤਾ ਉਹ ਝੂਰ ਰਿਹਾ ਸੀ, ਜੇ ਚਾਹ ਨਾ ਪੀਂਦਾ, ਐਡਾ ਸ਼ਾਨਦਾਰ ਚਾਨਸ ਹੱਥੋਂ ਨਾ ਜਾਂਦਾ। ਪਹਾੜੋਂ ਉਤਰਦੀ 'ਵਾ ਉਹਦੇ ਬਲਾਊਜ਼ ਵਿਚ ਦੀ ਸੇਲ੍ਹੇ ਚੋਭ ਰਹੀ ਸੀ। ਪਰ ਉਹ ਆਉਣ ਵਾਲੇ ਐਕਸ਼ਨ ਲਈ ਹੀ ਚਾਹ ਪੀ ਕੇ ਤਿਆਰ ਹੋ ਰਿਹਾ ਸੀ। ਲਾਲੇ ਦੀ ਅੰਗੀਠੀ ਨੇੜੇ ਹੱਥਾਂ ਦਾ ਜੰਮਿਆ ਲਹੂ ਗਿੱਧਾ ਪਾ ਉਠਿਆ ਸੀ। ਪਰ ਹੁਣ ਅੰਬਲਤਾਸ ਦੀ ਚਿਤਕਬਰੀ ਛਾਂ ਨੇ ਉਹਦੇ ਬਲਾਊਜ਼ ਨੂੰ ਬਦਰੰਗ ਕਰਨਾ ਸ਼ੁਰੂ ਕਰ ਦਿਤਾ। ਖੰਭੇ ਦੀ ਲਾਈਟ ਰੁਖ ਦੀ ਹਰਿਆਲੀ ਧੋ ਰਹੀ ਜਾਪਦੀ ਸੀ। ਅੰਬਲਤਾਸ ਦੀਆਂ ਫਲੀਆਂ ਜੁਲਫ਼ਾਂ ਪੁਲਾੜ ਨੂੰ ਕਲਾਵੇ ਵਿਚ ਲੈਣ ਲਈ ਤਰਲੇ ਲੈ ਰਹੀਆਂ ਸਨ। ਪੀਤੂ ਹਿੱਪੀਆ ਵਾਲੀ ਜੀਨ ਦੀ ਨੀਲੀ ਪੈਂਟ ਵਿਚ ਹੱਥ ਪਾਈ, ਜਿਧਰ ਨੂੰ ਡਾਹਜ ਗਈ ਸੀ, ਨਿੰਮੋਝੂਣਾ ਤੁਰ ਪਿਆ। ਉਹ ਥੋੜੀ ਦੂਰ ਹੀ ਗਿਆ ਸੀ ਕਿ ਓਹੀ ਡਾਹਜ ਵਾਪਸ ਆ ਗਈ। ਡਰਾਈਵਰ ਬਿਨਾਂ ਗੱਡੀ ਖ਼ਾਲੀ ਸੀ। ਸ਼ਾਇਦ ਪਰਸੂ ਗਿਆ ਨਾ ਹੋਵੇ। ਉਹ ਝਟ ਪੈਰ ਤੋਂ ਹੀ ਭਉਂ ਪਿਆ। ਡਰਾਮਾ ਹਾਲੇ ਵੀ ਖ਼ਤਮ ਨਹੀਂ ਹੋਇਆ ਸੀ। ਗੱਡੀ

ਆਪਣੀ ਸਵਾਰੀ ਚੁਕਣ ਲਈ ਮੁੜ ਕੇ ਗੇਟ ਕੋਲ ਆ ਲੱਗੀ। ਨੱਠਣ ਵਾਲੇ ਰਾਹ ਬਾਰੇ ਪੀਤੂ ਨੇ ਪਹਿਲੋਂ ਹੀ ਜਾਣਕਾਰੀ ਲਈ ਹੋਈ ਸੀ। ਉਹ ਚਾਹੁੰਦਾ ਸੀ, ਸਾਲਾ ਮੋਚਾ ਇਕ ਵਾਰ ਭੀੜ ਵਿਚੋਂ ਬਾਹਰ ਨਿਕਲੇ ਸਹੀ। ਪਰ ਟੋਪੀ ਵਾਲੇ ਨੂੰ ਮੈਂ ਗੱਡੀ ਦੇ ਪਿਛੇ ਬੈਠਾ ਆਪ ਦੇਖਿਆ ਹੈ। ਫੇਰ ਗੱਡੀ ਕਿਉਂ ਆ ਗਈ ? ਅੰਦਰਲੀਆਂ ਲਗਾਤਾਰ ਤਾੜੀਆਂ ਨੇ ਉਸ ਦੀ ਸੋਚ ਨੂੰ ਝਟਕਾ ਮਾਰਿਆ। ਉਹ ਝਟ ਥੀਏਟਰ ਦੇ ਬਰਾਂਡੇ ਵਿਚ ਆ ਗਿਆ।

ਹਾਲ ਦੇ 'ਖਟਕ ਖਟਾਕ' ਦਰਵਾਜ਼ੇ ਖੁਲ੍ਹ ਰਹੇ ਸਨ। ਅਗਲੇ ਪਲ ਜੋਟੀਆਂ ਵਿਚ ਲੋਕ ਪਾਟੀ ਬੋਰੀ ਦੀਆਂ ਗਾਜਰਾਂ ਵਾਂਗ ਦੜਾ ਦੜ ਬਾਹਰ ਡਿੱਗ ਰਹੇ ਸਨ ਪੀਤੂ ਦਾ ਯਾਰ ਅੰਦਰੋਂ ਬਾਹਰ ਨਾ ਆਇਆ। ਉਸ ਡਾਹਜ ਗੱਡੀ ਲਾਗੇ ਜਵਾਨ ਕੁੜੀ ਤੇ ਮੁੰਡੇ ਨੂੰ ਖਲੋਤਿਆਂ ਤੱਕਿਆ। ਜੋੜੇ ਦੇ ਵਿਆਹ ਨੂੰ ਮਸਾਂ ਛੇ ਕੁ ਮਹੀਨੇ ਹੀ ਹੋਏ ਹੋਣਗੇ। ਕੁੜੀ ਕਿਸੇ ਹੋਰ ਅਫ਼ਸਰ ਟਾਈਪ ਜਵਾਨ ਮੁੰਡੇ ਨਾਲ ਹੱਸ ਹੱਸ ਗੱਲਾਂ ਕਰ ਰਹੀ ਸੀ। ਪੀਤੂ ਝੱਟ ਜਾਣ ਗਿਆ, ਇਹ ਕੌਣ ਹਨ। ਉਸ ਬਲਾਊਜ਼ ਅੰਦਰ ਹੱਥ ਪਾਇਆ ਹੀ ਸੀ ਕਿ ਉਸ ਨੂੰ ਕੁੜੀ ਦਾ ਰੱਤਾ ਚੂੜਾ ਦਿਸ ਪਿਆ। ਅੰਜਨਾ ਨੇ ਟਾਈਮ ਵੇਖਣ ਲਈ ਆਪਣੇ ਕਸ਼ਮੀਰੀ ਕਢਾਈ ਵਾਲੇ ਕੋਟ ਦੀ ਬਾਂਹ ਪਿਛਾਂਹ ਹਟਾਈ। ਪੀਤੂ ਨੇ ਹੱਥ ਬਾਏਂ ਰੋਕ ਲਿਆ : ਅਸੀਂ ਜ਼ਿੰਦਗੀ ਦੇ ਸੁਹਾਗ ਨੂੰ ਗੋਲੀ ਮਾਰਨ ਵਾਲੇ ਨਹੀਂ। ਕਤਲ ਦੀ ਸਜ਼ਾ ਕਾਤਲ ਨੂੰ ਹੀ ਦੇਵਾਂਗੇ ਸਾਡੇ ਤੇ ਦੁਸ਼ਮਣਾਂ ਵਿਚਕਾਰ ਜ਼ਿੰਦਗੀ ਮੌਤ ਜਿੰਨਾ ਹੀ ਫ਼ਰਕ ਹੈ। ਉਹ ਕੁੜੀ ਦੇ ਸਾਰੇ ਗਹਿਣੇ ਖਿੱਚ ਲੈਣਾ ਚਾਹੁੰਦਾ ਸੀ। ਉਸ ਦਾ ਵਿਸ਼ਵਾਸ ਸੀ, ਜਵਾਨੀ ਗਹਿਣਿਆਂ ਤੋਂ ਬਿਨਾਂ ਵੀ ਪਿਆਰ ਨਾਲ ਭਰਪੂਰ ਰਹਿ ਸਕਦੀ ਹੈ। ਪਰ ਅਸੀਂ ਪੰਜੇ ਪੈਸੇ ਤੋਂ ਔਖੇ ਆਂ। ਉਸ ਡੀਲ ਡੌਲ ਵਾਲੇ ਖ਼ੂਬਸੂਰਤ ਬਿਨੈਪਾਲ ਨੂੰ ਮਨ ਵਿਚ ਆਖਿਆ। ਤੇਰਾ ਬਾਪ ਫਨੀਅਰ ਸੱਪ ਸਾਡੇ ਸਾਥੀਆਂ ਦਾ ਕਾਤਲ ਹੈ। ਉਹਦਾ ਬਦਲਾ ਤੇਰੇ ਕੋਲੋਂ ਨਹੀਂ ਲੈਂਦਾ। ਸ਼ਾਇਦ ਤੂੰ ਉਹਦਾ ਵੀ ਬਾਪ ਨਿਕਲੇਂ ਤੇ ਸਾਡੇ ਸਾਥੀਆਂ ਲਈ ਖ਼ੂਬਸੂਰਤ ਜੱਲਾਦ।

ਪੀਤੂ ਪੈਰਾਂ ਦੇ ਰੰਗ ਬਰੰਗੇ ਬਜਰੀਲੇ ਫ਼ਰਸ਼ ਤਕ ਕੰਬ ਗਿਆ, ਜਦੋਂ ਕਿਸੇ ਉਹਦੇ ਮੋਢੇ ਉਤੇ ਹੱਥ ਆ ਰਖਿਆ। ਉਸ ਸਮਝਿਆ, ਮੈਂ ਐਨ ਪਾੜ ਵਿਚੋਂ ਫੜਿਆ ਗਿਆ ਹਾਂ।

"ਅੱਜ ਮੇਰੇ ਨਾਲ ਚਲ।" ਭੀੜ ਵਿਚੋਂ ਪ੍ਰੋਫ਼ੈਸਰ ਮੱਖਣ ਉਸ ਨੂੰ ਅੱਖ ਦਬ ਗਿਆ।

ਪੀਤੂ ਨੇ ਹੱਥ ਘੁਟ ਕੇ ਪ੍ਰੋਫ਼ੈਸਰ ਨੂੰ ਬਾਹਰ ਕੱਢ ਲਿਆ।

"ਤੂੰ ਜਾਹ, ਮੈਂ ਕਿਸੇ ਕੰਮ ਵਿਚ ਖਲੋਤਾ ਹਾਂ।" ਡਾਹਜ ਕਦੋਂ ਦੀ ਤੁਰ ਗਈ ਸੀ।

"ਇਸ ਵੇਲੇ ਮੇਰੇ ਕੋਲ ਆਹ ਦੋ ਨੋਟ ਈ ਆ, ਤੂੰ ਲੈ ਜਾ।" ਮੱਖਣ ਨੇ ਦਸਾਂ ਦੇ ਦੋ ਨੋਟ ਪੀਤੂ ਦੀ ਮੁੱਠ ਵਿਚ ਦੇ ਦਿਤੇ : ਜਿਵੇਂ ਤਹਿਸੀਲਦਾਰ ਤੋਂ ਖਾਤਾ ਕਰਵਾਉਂਦਿਆਂ ਪਟਵਾਰੀ ਦੀ ਮੁੱਠ ਗਰਮ ਕਰੀਦੀ ਏ। ਪ੍ਰੋਫ਼ੈਸਰ ਓਪਰਿਆਂ ਵਾਂਗ ਭੀੜ ਵਿਚ ਧੁਸ ਗਿਆ। ਅਧਿਓਂ ਬਹੁਤੀ ਭੀੜ ਵਿਹੜਿਓਂ ਬਾਹਰ ਹੋ ਗਈ ਸੀ।

ਪੀਤੂ ਦਸਾਂ ਦਾ ਨੋਟ ਮੁੱਠ ਵਿਚ ਘੁੱਟੀ ਓਸੇ ਅੰਬਲਤਾਸ ਹੇਠਾਂ ਆ ਖਲੋਤਾ। ਕਾਰਾਂ ਤੁਰ ਗਈਆਂ ਸਨ। ਜਵਾਨ ਜੋੜੇ ਰਿਕਸ਼ਿਆਂ ਤੇ ਸਕੂਟਰਾਂ ਵਿਚ ਬਹਿ ਗਏ ਸਨ। ਪੈਦਲ ਬੰਦਿਆਂ ਨਿਕਲਦਿਆਂ ਹੀ ਮਾਰਚ ਸ਼ੁਰੂ ਕਰ ਦਿੱਤੀ। ਵਿਰਲੀ ਵਿਰਲੀ ਸਵਾਰੀ ਹਾਲੇ ਰਿਕਸ਼ਾ ਭਾਲ ਰਹੀ ਸੀ। ਰਾਤ ਅੱਧੋਂ ਟੱਪ ਚੁਕੀ ਸੀ। ਰਾਤ ਰਹਿਣ ਲਈ ਪੀਤੂ ਯੂਨੀਵਰਸਿਟੀ ਨਹੀਂ ਜਾਣਾ ਚਾਹੁੰਦਾ ਸੀ। ਮੁੰਡਿਆਂ ਦੇ ਹੋਸਟਲ ਹੁਣ ਸੇਫ਼ ਥਾਂ ਨਹੀਂ ਸਨ। ਉਸ ਦੁਚਿੱਤੀ ਵਿਚ ਪਏ ਨੇ ਆਪਣੇ ਲਾਗੇ ਹੀ ਇਕ ਸ਼ੱਕੀ ਆਦਮੀ ਨੂੰ ਕੁੜੀ ਕੋਲ ਖਲੋਤਾ ਤਾੜਿਆ। ਇਹ ਤਾਂ ਛਿੰਦਾ ਸਮਗਲਰ ਹੈ – ਇਹ ਸਾਲਾ ਕਿਥੋਂ ? ਛਿੰਦਾ ਉਹਦੇ ਪਿੰਡ ਦੇ ਦਸ ਨੰਬਰੀਏ ਬਦਮਾਸ਼ ਕਿਸ਼ਨੇ ਅਤੇ ਕੁਲਬੀਰ ਕੋਲ ਆਪਣੀ ਅਫ਼ੀਮ ਲਾਉਣ ਆਉਂਦਾ ਸੀ। ਛਿੰਦੇ ਕੋਲੋਂ ਹੀ ਪਸਤੌਲ ਲੈ ਕੇ ਥਾਣੇਦਾਰ ਨੇ ਗੁਰਜੀਤ

ਉਤੇ ਪਾਇਆ ਸੀ। ਇਹਦੀ ਸਾਲੇ ਦੀ ਬਿੜਕ ਲਵਾਂ; ਅਜ। ਇਸੇ ਹੀ ਕੁਲਬੀਰ ਦੇ ਆਖੇ ਲਗ ਕੇ ਸਾਡੇ ਯਾਰ ਮੋਹਣੇ ਜੱਟ ਦੀ ਲੱਤ ਤੋੜੀ ਸੀ। ਉਸ ਨੂੰ ਇਕ ਦਮ ਛਿੰਦਰਪਾਲ ਉਤੇ ਮਣਾਂ-ਮੂੰਹ ਗੁੱਸਾ ਚੜ੍ਹ ਆਇਆ। ਉਹ ਫੱਟ ਤਾੜ ਗਿਆ, ਇਹਦੇ ਨਾਲ ਖੂਬਸੂਰਤ ਕੁੜੀ ਜ਼ਰੂਰ ਅਵਾਰਾ ਹੈ ਜਾਂ ਸਾਲਾ ਕਿਤੋਂ ਕੱਢ ਕੇ ਲਿਆਇਆ ਏ। ਹੋ ਨਾ ਹੋ, ਦਾਲ ਵਿਚ ਕਾਲਾ ਜ਼ਰੂਰ ਹੈ। ਛਿੰਦਾ ਕੁੜੀ ਨੂੰ ਅੰਖਲਤਾਸ ਦੀ ਛਾਂ ਹੇਠਾਂ ਛਡ ਕੇ ਸਾਹਮਣੀਆਂ ਦੁਕਾਨਾਂ ਅਗੇ ਇਕੋ ਇਕ ਬਾਕੀ ਬਚਦੇ ਰਿਕਸ਼ੇ ਵਲ ਵਧ ਗਿਆ। ਸ਼ਾਇਦ ਉਹ ਆਪਣੇ ਘਰ ਵਲ ਜਾਣ ਵਾਲੀ ਸਵਾਰੀ ਭਾਲਦਾ ਰਹਿ ਗਿਆ ਸੀ। ਪੀਤੂ ਬਿਨਾਂ ਝਿਜਕ ਕੁੜੀ ਅਗੇ ਆ ਗਿਆ।

"ਛਿੰਦਾ ਤੈਨੂੰ ਕਿਥੋਂ ਕੱਢ ਕੇ ਲੈ ਆਇਆ ਏ ?" ਉਸ ਕੁੜੀ ਨੂੰ ਰੋਹਬ ਨਾਲ ਝੰਜੋੜਿਆ।

"ਮੈਂ......ਮੈਨੂੰ ? ਤੂੰ ਕੌਣ ਏਂ ?" ਕੁੜੀ ਇਕਦਮ ਘਬਰਾ ਗਈ। ਉਸ ਅਵੇਸਲੀ ਖਲੋਤੀ ਨੂੰ ਅਚਾਨਕ ਪਾਸਿਓਂ ਪੈ ਜਾਣ ਦੀ ਆਸ ਹੀ ਨਹੀਂ ਸੀ।

"ਝੂਠ ਬੋਲੇਂਗੀ, ਤੈਨੂੰ ਵੀ ਅੰਦਰ ਦੇ ਦਿਆਂਗਾ। ਮੈਂ ਸੀ. ਆਈ. ਡੀ. ਦਾ ਇਨਸਪੈਕਟਰ ਹਾਂ।" ਉਸ ਆਪਣਾ ਰੀਵਾਲਵਰ ਕੱਢ ਲਿਆ। "ਹਾਲ ਵਿਚ ਮੈਂ ਤੁਹਾਡੇ ਪਿਛੇ ਬੈਠਾ ਸਾਂ। ਭਮੰਤਰੀ ਕੁੜੀ ਨੂੰ ਵੇਖ ਕੇ ਉਸ ਅਨੁਮਾਨ ਲਾਇਆ, ਮੇਰਾ ਦਬਕਾੜਾ ਚਲ ਗਿਆ ਏ।

"ਵੇ ਭਰਾਵਾ ! ਵੇ ਤੇਰਾ ਰੱਬ ਭਲਾ ਕਰੇ।" ਕੁੜੀ ਨੇ ਹੱਥ ਬੰਨ੍ਹ ਕੇ ਛਿਮਦਿਆਂ ਪੁਕਾਰਿਆ। "ਜੇ ਤੂੰ ਰੱਬ ਦਾ ਬੰਦਾ ਏਂ ਮੈਨੂੰ ਇਸ ਮੂਜ਼ੀ ਕੋਲੋਂ ਛੁਡਾਅ, ਵਾਸਤਾ ਤੇਰੇ ਵੱਡਿਆਂ ਦਾ, ਵਾਸਤਾ ਖ਼ੁਦਾ ਦਾ। ਮੈਂ ਮੁਸਲਮਾਨ ਕੁੜੀ ਆਂ ਪਾਕਸਤਾਨ ਤੋਂ। ਇਹਦੇ ਨਾਲਦਿਆਂ ਨੇ ਮੇਰਾ ਭਰਾ ਮਰਾ ਦਿੱਤਾ ਏ, ਮੇਰੀ ਬਹੁੜੀ !" ਕੁੜੀ ਦੀਆਂ ਧਾਹਾਂ ਨਿਕਲ ਗਈਆਂ।

"ਹੱਛਾ, ਤੂੰ ਭੈਣ !" ਪੀਤੂ ਨੂੰ ਮਜ਼ਲੂਮ ਦੀ ਆਵਾਜ਼ ਉਤੇ ਇਕਦਮ ਯਕੀਨ ਆ ਗਿਆ। ਉਹਦੇ ਸਿਰ ਉਤੇ ਹੱਥ ਰਖਦਿਆਂ, ਅਪਣੱਤ ਨਾਲ ਬੋਲਿਆ : "ਆਪਣਾ ਆਪ ਛੇਤੀ ਸੰਭਾਲ ਲੈ। ਮੈਂ ਤੇਰੇ ਪਿੱਛੇ ਪਿੱਛੇ ਆ ਰਿਹਾ ਆਂ। ਬਿਲਕੁਲ ਨਾ ਘਬਰਾਈਂ। ਤੇਰੇ ਮੇਰੇ ਸੰਨ੍ਹ ਰੱਬ ਐ, ਮੈਂ ਤੈਨੂੰ ਛੁਡਾਵਾਂਗਾ, ਤੂੰ ਥੋੜਾ ਹੌਸਲਾ ਕਰ।" ਉਹ ਅੰਬਲਤਾਸ ਦੇ ਮੁੱਢ ਓਹਲੇ ਹੋ ਗਿਆ।

ਛਿੰਦਾ ਉਸ ਰਿਕਸ਼ਾ ਵਾਲੇ ਨੂੰ ਲੈ ਹੀ ਆਇਆ। ਕੁੜੀ ਆਪਣੇ ਬੰਦੀਛੋੜ ਨੂੰ ਚਿਤਕਬਰੀ ਛਾਂ ਵਿਚ ਖਲੋਤੇ ਨੂੰ ਹਸਰਤ ਭਰੀਆਂ ਨਜ਼ਰਾਂ ਨਾਲ ਵੇਖਦੀ ਰਿਕਸ਼ੇ ਵਿਚ ਬਹਿ ਗਈ। ਰਿਕਸ਼ੇ ਵਾਲੇ ਨੇ ਆਪਣੀ ਗੱਡੀ ਰੇੜ੍ਹ ਕੇ ਪੈਡਲਾਂ ਉਤੇ ਭਾਰ ਪਾ ਦਿੱਤਾ। ਪੀਤੂ ਖਲੋਤਾ ਸੋਚ ਰਿਹਾ ਸੀ, ਪਤਾ ਨਹੀਂ ਇਹ ਕਿਧਰ ਨੂੰ ਜਾਵੇ। ਨੱਠ ਕੇ ਪਿੱਛਾ ਨਹੀਂ ਕਰ ਸਕਾਂਗਾ। ਵਾਰਦਾਤ ਵਾਲੀ ਇਹ ਥਾਂ ਵੀ ਨਹੀਂ। ਚੌਕ ਲਾਇਟ ਤੇ ਕੋਈ ਨਾ ਕੋਈ ਗੱਡੀ ਆਈ ਹੀ ਰਹਿੰਦੀ ਐ। ਫਿਰ ? ਉਸ ਆਉਂਦੇ ਸਾਈਕਲ ਵਾਲੇ ਦਾ ਰਾਹ ਰੋਕ ਲਿਆ।

"ਦੇਖ, ਉਸ ਰਿਕਸ਼ੇ ਵਿਚ ਚੋਰੀ ਦਾ ਮਾਲ ਐ। ਮੈਂ ਸੀ. ਆਈ. ਡੀ. ਦਾ ਇਨਸਪੈਕਟਰ ਆਂ। ਉਸ ਨੂੰ ਫੜਨਾ ਜ਼ਰੂਰੀ ਐ। ਸਾਈਕਲ ਛੇਤੀ ਤੋਰ।" ਪੀਤੂ ਨੇ ਸਾਈਕਲ ਵਾਲੇ ਨੂੰ ਉੱਤਰ ਦੇਣ ਦਾ ਮੌਕਾ ਹੀ ਨਾ ਦਿੱਤਾ ਅਤੇ ਚਲਦੇ ਸਾਈਕਲ ਪਿੱਛੇ ਹੁਬਕਲੀ ਮਾਰ ਕੇ ਬਹਿ ਗਿਆ।

ਅਸਲ ਵਿਚ ਸਾਈਕਲ ਵਾਲਾ ਹੱਥ ਵਿਚ ਰੀਵਾਲਵਰ ਵੇਖ ਕੇ ਡਰ ਗਿਆ ਸੀ। ਉਸ ਕੋਈ ਮੋੜ ਨਾ ਦਿੱਤਾ ਅਤੇ ਇਕ ਯਕੀਨ ਵਿਚ ਸਾਈਕਲ ਤੇਜ਼ ਭਜਾਉਣਾ ਸ਼ੁਰੂ ਕਰ ਦਿੱਤਾ।

"ਪਿਆਰੇ, ਸਾਰਾ ਜ਼ੋਰ ਲਾ ਦੇ, ਸ਼ਾਇਦ ਇਨਾਮ ਵੀ ਮਿਲੇ। ਸ਼ਾਬਾਸ਼ !" ਅੱਧਖੜ ਸਾਈਕਲ ਵਾਲੇ ਨੇ ਮੋਢੇ ਸਕੋੜ ਲਏ ਅਤੇ ਪੈਂਡਲਾਂ ਉਤੇ ਖਲੋ ਗਿਆ। ਪੀਤੂ ਨੇ ਹੱਲਾਸ਼ੇਰੀ ਦੇਂਦਿਆਂ ਆਖਿਆ। "ਇਸ ਤੋਂ ਅੱਗੇ ਕੱਢ ਦੇ, ਹੋਰ ਜ਼ੋਰ ਨਾਲ, ਜਵਾਨੀਆਂ ਮਾਣੇ।" ਜਵਾਨੀਆਂ ਮਾਣਨ

ਵਾਲੇ ਦਾ ਸੂਕਦਾ ਸਾਹ ਸੁਣ ਕੇ ਪੀਤੂ ਮਿਨ੍ਹਾ ਜਿਹਾ ਹੱਸ ਪਿਆ। ਬਨਾਸਪਤੀ ਤੇਲ ਤੇ ਸਪਰੇਟਾ ਪੰਜਾਬ ਦੀ ਜਵਾਨੀ ਦੀ ਤਾਂ ਜੜ੍ਹ ਕੱਢ ਦੇਵੇਗਾ।

ਸਾਈਕਲ ਰਿਕਸ਼ੇ ਨੂੰ ਪਿੱਛੇ ਛੱਡ ਗਿਆ। ਬਲਾਕਾਂ ਤੇ ਸੈਕਟਰਾਂ ਨੂੰ ਟੇਢੇ ਲੋਟ ਕਟਦੀ ਪੁਰਾਣੀ ਸੜਕ ਲਾਗੇ ਉਹ ਆ ਗਏ। ਪੁਰਾਣੇ ਅੰਬਾਂ ਦੇ ਝੁੰਡ ਕੋਲ ਪੀਤੂ ਨੇ ਸਾਈਕਲ ਰੁਕਵਾ ਲਿਆ।

"ਤੂੰ ਭਰਾਵਾ, ਪੱਤੇ ਵਾਹ ਜਾ, ਹੁਣ ਮੈਂ ਜਾਣਾਂ ਮੇਰਾ ਕੰਮ।" ਉਹ ਮਨ ਦੀ ਕਾਹਲੀ ਕਾਰਨ ਸਾਈਕਲ ਵਾਲੇ ਦਾ ਧੰਨਵਾਦ ਕਰਨਾ ਵੀ ਭੁੱਲ ਗਿਆ। ਸਾਈਕਲ ਵਾਲੇ ਨੇ ਵੱਟੀ ਚੁੱਪ ਵਿਚੋਂ ਗਾਲ੍ਹ ਕੱਢ ਮਾਰੀ : "ਸਾਲਾ ਸੀ. ਆਈ. ਡੀ. ਦਾ।"

ਜਦੋਂ ਰਿਕਸ਼ਾ ਬਰਾਬਰ ਆਇਆ, ਪੀਤੂ ਅੰਬ ਦੀ ਛਾਂ ਛੱਡ ਕੇ ਫੁਰਤੀ ਨਾਲ ਸੜਕ ਵਿਚ ਆ ਖਲੋਤਾ।

"ਬਾਈ ਛਿੰਦਿਆ! ਯਾਰਾਂ ਤੋਂ ਤਾਂ ਮੂੰਹ ਨਾ ਲੁਕਾ?" ਏਨੀ ਕਹਿ ਕੇ ਉਸ ਹੈਰਾਨ ਛਿੰਦੇ ਨੂੰ ਅਵੇਸਲਾ ਕਰ ਲਿਆ। ਉਸ ਨੂੰ ਪਤਾ ਸੀ, ਸਮੱਗਲਰ ਕੋਲ ਜ਼ਰੂਰ ਹਥਿਆਰ ਹੋਵੇਗਾ ਤੇ ਔਕੜ ਵੇਲੇ ਉਹ ਵਰਤ ਵੀ ਸਕਦਾ ਏ। ਪੀਤੂ ਨੂੰ ਆਪੇ ਉਤੇ ਭਰੋਸਾ ਸੀ, ਉਹ ਮੈਨੂੰ ਇਸ ਹਾਲਤ ਵਿਚ ਥੋੜੇ ਕੀਤਿਆਂ ਪਛਾਣ ਨਹੀਂ ਸਕਦਾ।

"ਮੇਰੇ ਆਰ, ਮੈਂ ਪਛਾਣਿਆ ਨਹੀਂ।" ਛਿੰਦੇ ਨੇ ਰਿਕਸ਼ੇ ਤੋਂ ਪੈਰ ਥੱਲੇ ਲਾਹੁੰਦਿਆਂ ਹੱਥ ਕੋਟ ਦੀ ਜੇਬ ਵਿਚ ਦੇ ਲਿਆ।

ਪੀਤੂ ਨੇ ਝਟ ਫ਼ਾਇਰ ਕਰ ਦਿੱਤਾ ਅਤੇ ਛਿੰਦੇ ਦਾ ਹੱਥ ਕੋਟ ਦੀ ਜੇਬ ਵਿਚ ਹੀ ਨੱਪ ਲਿਆ 'ਠਾਅੜ' ਦੀ ਆਵਾਜ਼ ਸੁਣ ਕੇ ਰਿਕਸ਼ੇ ਵਾਲਾ ਭਾਈ ਹੈਂਡਲ ਛੱਡ ਕੇ ਥਾਏਂ ਡਿੱਗ ਪਿਆ। ਸ਼ਾਇਦ ਉਸ ਗੋਲੀ ਆਪਣੇ ਲੱਗੀ ਸਮਝ ਲਈ ਸੀ।

"ਓ ਬਾਈ ਵੇਖੀਂ ਹੋਰ ਮਾਰ ਘੱਤਦਾ।" ਛਿੰਦਾ ਸਾਰੀ ਅਣਖ ਮਿੱਟੀ ਕਰਕੇ ਮਿੰਨਤ ਤਰਲੇ ਉਤੇ ਆ ਗਿਆ। ਉਸ ਖੱਬੇ ਹੱਥ ਨਾਲ ਛਾਤੀ ਦਾ ਲਹੂ ਰੋਕਿਆ ਹੋਇਆ ਸੀ। "ਬਹੁੜੀ! ਜੋ ਮਰਜ਼ੀ ਮੰਗ, ਪਰ ਗੋਲੀ ਨਾ ਮਾਰੀਂ।" ਉਹ ਚੱਕਰ ਖਾ ਕੇ ਸੜਕ ਵਿਚਕਾਰ ਡਿੱਗ ਪਿਆ। "ਤੂੰ ਭਰਾ......"

ਪੀਤੂ ਨੇ ਸਮੱਗਲਰ ਦੇ ਗਲੋਂ ਰੀਵਾਲਵਰ ਖਿੱਚ ਲਿਆ। ਉਸ ਦੇਖਿਆ, ਰਿਕਸ਼ੇ ਵਾਲਾ ਭੈ ਭੀਤ ਹੋਇਆ ਨੱਠਿਆ ਜਾ ਰਿਹਾ ਸੀ। ਸਾਹਮਣੀ ਕੋਠੀ ਵਿਚ ਲਾਈਟ ਜਗ ਪਈ। ਪੀਤੂ ਨੇ ਇਕ ਫ਼ਾਇਰ ਲਾਈਟ ਦੇ ਉਤੋਂ ਦੀ ਹੋਰ ਕਰ ਦਿੱਤਾ। ਲਾਈਟ ਥਾਏਂ ਮੁੱਕ ਗਈ। ਸੜਕ ਉਤੇ ਹਉਕੇ ਭਰਦੀ ਸੁੰਨਸਾਨ ਵਰਤ ਗਈ। ਪੀਤੂ ਨੇ ਕਾਹਲੀ ਨਾਲ ਆਖਿਆ :

"ਭੈਣ, ਹੁਣ ਤੂੰ ਕੀ ਕਰਦੀ ਏਂ ਰਿਕਸ਼ੇ ਵਿਚ?"ਉਹ ਆਵਾਜ਼ ਕਾਹਲੀ ਕਰਨ ਦਾ ਸੰਕੇਤ ਦੇ ਰਹੀ ਸੀ।

ਕੁੜੀ ਰਿਕਸ਼ੇ ਵਿਚ ਬੈਠੀ ਕੰਬੀ ਜਾ ਰਹੀ ਸੀ। ਉਸ ਖ਼ੂਨ ਹੋ ਜਾਣ ਬਾਰੇ ਸੋਚਿਆ ਤੱਕ ਨਹੀਂ ਸੀ। ਉਹਦਾ ਖ਼ਿਆਲ ਸੀ, ਮੈਂ ਤੇ ਛਿੰਦਾ ਫੜੇ ਜਾਂਵਾਂਗੇ ਤੇ ਸ਼ਾਇਦ ਫਿਰ ਛੁਟ ਜਾਣ ਦੀ ਕੋਈ ਸਬੀਲ ਬਣ ਜਾਵੇ। ਉਹ ਲੜਖੜਾ ਕੇ ਰਿਕਸ਼ੇ ਵਿਚੋਂ ਉਤਰੀ। ਜੇ ਪੀਤੂ ਉਹਦੀ ਬਾਂਹ ਨਾ ਫੜਦਾ ਸ਼ਾਇਦ ਉਹ ਡਿੱਗ ਹੀ ਪੈਂਦੀ। ਪੀਤੂ ਉਸ ਨੂੰ ਅੰਬਾਂ ਦੀ ਛਾਵੇਂ ਛਾਵੇਂ ਕਾਹਲੀਆਂ ਕਦਮਾਂ ਪੁੱਟਣ ਲਈ ਪਰੇਰ ਰਿਹਾ ਸੀ। ਥੋੜ੍ਹੀ ਦੂਰ ਜਾ ਕੇ ਕੁੜੀ ਨੂੰ ਹੋਸ਼ ਪਰਤੀ ਤੇ ਉਹ ਅੜ ਕੇ ਖਲੋ ਗਈ।

"ਤੂੰ ਤਾਂ ਬਦਮਾਸ਼ ਏਂ, ਇਨਸਪੈਕਟਰ ਨਹੀਂ।" ਉਹਦੇ ਖ਼ਿਆਲ ਵਿਚ ਕੋਈ ਪੋਲੀਸ

ਅਫ਼ਸਰ ਇਸ ਤਰ੍ਹਾਂ ਕਿਸੇ ਨੂੰ ਗੋਲੀ ਥੋੜੇ ਮਾਰ ਸਕਦਾ ਏ, ਹਥਕੜੀ ਲਾਵੇਗਾ। ਉਸ ਨਾਲ ਇਕ ਹੋਰ ਧੋਖਾ ਹੋ ਰਿਹਾ ਏ।

"ਭੈਣ ! ਤੈਨੂੰ ਕਸਮ ਕੁਰਾਨ ਦੀ, ਜੇ ਇਕ ਪਲ ਵੀ ਜ਼ਾਇਆ ਕੀਤਾ। ਤੂੰ ਮੈਨੂੰ ਭਰਾਵਾ ਆਖਿਆ ਸੀ, ਤੇ ਹੁਣ ਤੂੰ ਮਾਂ ਜਾਈ ਨਾਲੋਂ ਵੀ ਵਧ ਏਂ।" ਪੀਰੂ ਦੇ ਕਾਹਲੇ ਜਜ਼ਬਾਤ ਉਤੇ ਕੁੜੀ ਨੂੰ ਮੁੜ ਭਰੋਸਾ ਜਾਗ ਪਿਆ। ਇਹ ਫਰਿਸ਼ਤਾ ਕਿੱਥੋਂ ਬਹੁੜ ਪਿਆ। ਯਾ ਅੱਲਾ ! ਖ਼ੈਰ ਕਰੀਂ ਕੁੜੀ ਨੇ ਹੋਰ ਕੁਝ ਵੀ ਪੁੱਛੇ ਬਿਨਾਂ ਕਦਮਾਂ ਲੰਮੀਆਂ ਕਰ ਦਿੱਤੀਆਂ। ਉਨ੍ਹਾਂ ਬਾਕੀ ਬਚਦੀ ਸੜਕ ਕੱਚੇ ਕੱਚੇ ਨੱਠ ਕੇ ਤੈਅ ਕੀਤੀ। ਉਹ ਛੇਤੀ ਹੀ ਖੇਤਾਂ ਵਿਚ ਆ ਗਏ। ਹੁਣ ਪੀਰੂ ਨੂੰ ਪਿੱਛੋਂ ਕਿਸੇ ਗੱਡੀ ਦੇ ਆ ਜਾਣ ਦਾ ਖ਼ਤਰਾ ਮੁੱਕ ਚੁੱਕਾ ਸੀ। ਉਹ ਜਾਣ ਕੇ ਕਾਹੀ ਵਾਲੇ ਚੋਅ ਵਿਚ ਆ ਪਿਆ ਸੀ। "ਹੁਣ ਕੋਈ ਡਰ ਨਹੀਂ। ਨਸ਼ੰਗ ਸਾਹ ਲੈ ਲਾ।"

"ਓ ! ਮੇਰੇ ਅਲਾਹ !" ਕੁੜੀ ਦੇ ਲੰਮੇ ਹਉਕੇ ਵਿਚ ਉਹਦਾ ਆਪਾ ਖ਼ੁਦਕਸ਼ੀ ਕਰਦਾ ਜਾਪ ਰਿਹਾ ਸੀ। ਇਸ ਕਤਲ ਵਿਚ ਮੈਂ ਵੀ ਧਰ ਲਈ ਜਾਵਾਂਗੀ ? ਉਹ ਹੌਲੀ ਹੌਲੀ ਡੁਸਕਣ ਲਗ ਪਈ।

"ਮੈਂ ਤੇਰਾ ਮੋਇਆ ਭਰਾ ਤਾਂ ਨਹੀਂ ਲਿਆ ਸਕਦਾ, ਪਰ ਉਸ ਦੀ ਥਾਂ ਖਲੋ ਸਕਦਾ ਹਾਂ—ਤੇਰੀ ਬਿਪਤਾ ਕਟ ਸਕਦਾ ਹਾਂ।" ਪੀਰੂ ਨੇ ਖ਼ਤਰੇ ਦਾ ਜਾਲਾ ਲਾਹ ਕੇ ਤਸੱਲੀ ਨਾਲ ਕੁੜੀ ਨੂੰ ਦਿਲਬਰੀ ਦਿੱਤੀ।

ਕੁੜੀ ਮੁੰਡੇ ਦੀ ਗੱਲ ਸੁਣ ਕੇ ਪੀੜ ਪੀੜ ਮੁਸਕਾ ਪਈ। ਹਰ ਮਰਦ ਨੇ ਉਸ ਨੂੰ ਪਹਿਲੋਂ ਮਿੱਠੀ ਹਮਦਰਦੀ ਦਿੱਤੀ ਸੀ ; ਮੁੜ ਉਸ ਦੇ ਜਿਸਮ ਨਾਲ ਰੂਹ ਨੂੰ ਵੀ ਪਾੜ ਖਾਧਾ ਸੀ। ਉਸ ਨੂੰ ਇਤਬਾਰ ਨਹੀਂ ਆ ਰਿਹਾ ਸੀ। ਛਿੰਦੇ ਮੂਜ਼ੀ ਨੂੰ ਗੋਲੀ ਮਾਰ ਕੇ ਕੋਈ ਓਪਰਾ ਮਰਦ ਉਸਦਾ ਭਰਾ ਕਿਵੇਂ ਬਣ ਸਕਦਾ ਹੈ ? ਪਰ ਪਰਦੇਸ ਵਿਚ ਇਕ ਉਧਾਲੀ ਤੇ ਨਿਆਸਰੀ ਕੁੜੀ ਨੀਵੀਂ ਪਾਏ ਬਿਨਾਂ ਕੀ ਕਰ ਸਕਦੀ ਸੀ। ਇਤਬਾਰ ਨਾ ਕਰ ਕੇ ਵੀ ਉਹ ਬਚ ਨਹੀਂ ਸਕਦੀ ਸੀ। ਉਸ ਕਿੰਨੀ ਤਰ੍ਹਾਂ ਦੇ ਹੀ ਵਿਸ਼ਵਾਸ ਕੀਤੇ ਸਨ ਜਿਹੜੇ ਪਿੱਛੋਂ ਜਾ ਕੇ ਕੱਚ ਦੀ ਵੰਗ ਵਾਂਗ ਟੁੱਟ ਗਏ ਸਨ। ਹੁਣ ਤਕ ਉਹਦੀ ਜਵਾਨੀ ਨੂੰ ਕੁੱਤਿਆਂ ਵਾਂਗ ਤੋੜਿਆ ਸੀ। ਉਹ ਯਕੀਨ ਕਿਹੜੇ ਹੌਸਲੇ ਕਰਦੀ। ਇਕ ਜਨਾਨੀ, ਇਕ ਪਰਦੇਸਣ; ਉਸ ਆਉਣ ਵਾਲੇ ਵਖਤਾਂ ਲਈ ਧੌਣ ਸੁਟ ਲਈ ; ਜਿਵੇਂ ਉਹ ਜ਼ੁਲਮ ਜਬਰ ਦੇ ਧੱਕੇ ਧੋੜਿਆਂ ਤੋਂ ਕਿਵੇਂ ਵੀ ਬਚ ਨਹੀਂ ਸਕਦੀ ਸੀ। ਉਹ ਦੋਵੇਂ ਚੋਅ ਦੇ ਵਿਚੋ ਵਿਚ ਦੋ ਤਿੰਨ ਮੀਲ ਤੁਰੇ ਗਏ। ਉਨ੍ਹਾਂ ਵਿਚਕਾਰ ਓਪਰੀ ਤੇ ਸੰਘਣੀ ਚੁੱਪ ਨੇ ਕੰਧ ਕੱਢੀ ਹੋਈ ਸੀ।

ਪੀਰੂ ਇਕ ਥਾਂ ਖਲੋ ਗਿਆ। ਕੁੜੀ ਦਾ ਦਿਲ ਬਿੱਲੇ ਦੀ ਫੜੀ ਜਾਣ ਵਾਲੀ ਕਬੂਤਰੀ ਵਾਂਗ ਫੜੱਕ ਧੜਕਿਆ। ਬਸ ਬਘਿਆੜ ਹੁਣੇ ਝਪਟੇਗਾ। ਕੂਨੀ ਭੇਡ ਵਾਂਗ ਉਹ ਚੁੱਪ ਨਾ ਰਹਿ ਸਕੀ। ਨਵੇਂ ਜਬਰ ਨੂੰ ਜੀ ਆਇਆਂ ਆਖਦੀ ਉਹ ਮਜਬੂਰੀ ਵਿਚ ਹੱਸ ਪਈ। ਉਸ ਨੂੰ ਜ਼ਾਲਮ ਤੋਂ ਲੈ ਕੇ ਇਕ ਭੁੱਖੇ ਮਰਦ ਤੱਕ ਦੀ ਹਾਥ ਸੀ।

"ਵਿਚਾਰੇ ਛਿੰਦੇ ਦੇ ਪੈਸੇ ਵੀ ਮਾਰੇ ਗਏ। ਹੁਣ ਤੂੰ ਵੀ ਮੈਨੂੰ ਵੇਚੇਂਗਾ ?" ਕੁੜੀ ਨੇ ਸੁਭਾਵਕ ਹੀ ਕਹਿ ਦਿੱਤਾ ; ਜਿਵੇਂ ਹੋਣੀ ਨੇ ਵਾਪਰ ਕੇ ਹੀ ਰਹਿਣਾ ਸੀ।

ਮੁੰਡਾ ਉਸ ਦੇ ਦੁਖਾਂ ਦੀ ਕਹਾਣੀ ਸੁਣਨਾ ਲੋਚਦਾ ਸੀ। ਉਸ ਨੂੰ ਇਕ ਦਮ ਗੁੱਸਾ ਚੜ੍ਹ ਗਿਆ। ਉਸ ਖੱਬੇ ਹੱਥ ਨਾਲ 'ਤਾਅੜ' ਕਰਦਾ ਥੱਪੜ ਧਰ ਦਿੱਤਾ। ਕੁੜੀ ਜਾਣ ਕੇ ਰੇਤ ਵਿਚ ਡਿੱਗ ਪਈ ਤੇ ਉਸ ਪੀਰੂ ਦੇ ਪੈਰ ਫੜ ਲਏ। ਜਦੋਂ ਉਹਦਾ ਅੱਬਾ ਉਹਦੀ ਮਾਂ ਨੂੰ ਮਾਰਿਆ ਕਰਦਾ ਸੀ, ਉਹ ਵੀ ਪੈਰ ਫੜ ਲਿਆ ਕਰਦੀ ਸੀ।

"ਹਾੜੇ ਮੇਰਾ ਵੀਰ !" ਉਹਦੇ ਮੂੰਹੋਂ ਸੁੱਤੇ ਸਿੱਧ ਨਿਕਲ ਗਿਆ । "ਮੈਨੂੰ ਮਿੱਟੀ ਨੂੰ ਮਾਰ ਕੇ ਕੀ ਕਰੇਂਗਾ । ਮੈਂ ਤੈਥੋਂ ਕਿਤੇ ਨਮੁੱਕਰ ਆਂ ਮੈਂ ਤਾਂ ਤੇਰੀ ਗ਼ੁਲਾਮ ਆਂ, ਸੌਂਹ ਰੱਬ ਦੀ !" ਕੁੜੀ ਨੇ ਤਰਲੇ ਪਾਉਣੇ ਸ਼ੁਰੂ ਕਰ ਦਿੱਤੇ ।

ਕੁੜੀ ਦੇ ਮਜ਼ਲੂਮ ਬੋਲ ਸੁਣ ਕੇ ਮੁੰਡੇ ਦਾ ਅੰਦਰ ਸਾਰਾ ਈ ਵਢ ਹੋ ਗਿਆ । ਮਰਦ ਦੀ ਵਹਿਸ਼ਤ ਉਤੇ ਉਹ ਲੋਹੜੇ ਦਾ ਸ਼ਰਮਸਾਰ ਸੀ । ਸਮਾਜ ਬਦਲੇ ਬਿਨਾਂ ਅਸੀਂ ਧੰਗੇੜਾਂ ਨੂੰ ਕਿਵੇਂ ਬੰਦ ਕਰ ਸਕਦੇ ਹਾਂ । ਉਸ ਪੈਰਾਂ ਵਿਚ ਤੜਪੀ-ਸਹਿਮੀ ਘੁੱਗੀ ਨੂੰ ਕੰਨੋਂ ਫੜ ਕੇ ਬਰਾਬਰ ਖੜੀ ਕਰ ਲਿਆ :

"ਤੂੰ ਪਹਿਲੇ ਬੋਲ ਵਿਚ ਮੈਨੂੰ ਭਰਾ ਆਖਿਆ ਸੀ । ਆਖਿਆ ਸੀ ਨਾ ?" ਮੁੰਡੇ ਨੇ ਸਖ਼ਤੀ ਨਾਲ ਪੁਛਿਆ । ਕੁੜੀ ਨੇ ਡਰੇ-ਧੜਕੇ ਦਿਲ ਨਾਲ ਹਉਕਾ ਰੋਕ ਕੇ 'ਹਾਂ' ਵਿਚ ਸਿਰ ਹਿਲਾਇਆ "ਮੈਨੂੰ ਸਰਦਾਰ ਭਗਤ ਸਿੰਘ ਦੀ ਸਹੁੰ; ਹੁਣ ਮੈਂ ਤੈਨੂੰ ਭੈਣ ਹੀ ਬਣਾਵਾਂਗਾ । ਮੈਂ ਉਨ੍ਹਾਂ ਸਿੰਘਾਂ ਦੀ ਔਲਾਦ ਹਾਂ, ਜਿਹੜੇ ਕਦੇ ਗ਼ਜ਼ਨੀ ਨੂੰ ਜਾਂਦੀਆਂ ਕੁੜੀਆਂ ਜ਼ਾਲਮਾਂ ਕੋਲੋਂ ਛੁਡਾਇਆ ਕਰਦੇ ਸਨ । ਅਸਾਂ ਹਰ ਤਰ੍ਹਾਂ ਦਾ ਜ਼ੁਲਮ ਮਿਟਾਣ ਲਈ ਹਥਿਆਰ ਚੁਕੇ ਐ । ਮੈਂ ਤੈਨੂੰ ਆਪ ਉਥੇ ਪੁਚਾਵਾਂਗਾ, ਜਿਥੇ ਤੂੰ ਆਖੇਂਗੀ ਤੇਰਾ ਮੇਰਾ ਧਰਮ ਰਿਹਾ ।"

ਗੱਲਾਂ ਸੁਣ ਸੁਣ ਕੁੜੀ ਦਾ ਸਿਰ ਭੌਂ ਰਿਹਾ ਸੀ । ਮੇਰੇ ਖ਼ੁਦਾਇਆ, ਮੈਂ ਕਿਹੋ ਜਿਹਾ ਮੁਅ-ਜਜ਼ਾ ਵੇਖ ਰਹੀ ਹਾਂ । ਉਹ ਆਪਣੇ ਅੱਲਾ ਮਦਦਗਾਰ ਵੀਰੇ ਦੇ ਕਿਵੇਂ ਸਦਕੇ ਜਾਵੇ । ਉਹ ਆਪਾ ਨਾ ਰੋਕ ਸਕੀ, ਤੇ ਬੁਰੀ ਤਰ੍ਹਾਂ ਡਿੱਸ ਪਈ । ਉਹਦੇ ਪੱਥਰ ਹੋਏ ਹੰਝੂ ਪਾਣੀ ਪਾਣੀ ਹੋ ਤੁਰੇ । ਪਤਾ ਨਹੀਂ ਰੋਣ ਦਾ ਹੜ੍ਹ ਕਿੰਨੇ ਚਿਰ ਤੋਂ ਬੰਦ ਸੀ : ਉਹ ਰੁਕਣ ਵਿਚ ਹੀ ਨਹੀਂ ਆ ਰਿਹਾ ਸੀ । ਪੀਤੂ ਨੇ ਕੁੜੀ ਨੂੰ ਗਲ ਨਾਲ ਲਾ ਲਿਆ ।

"ਮੇਰੀਏ ਭੈਣੇ ! ਤੇਰੇ ਉਤੇ ਭੈੜੇ ਤੋਂ ਭੈੜੇ ਜ਼ੁਲਮ ਤੋੜੇ ਗਏ ਹੋਣਗੇ । ਤੇਰੀਆਂ ਅੱਖਾਂ ਸਾਹ-ਮਣੇ ਮਾਂ ਜਾਇਆ ਵੀ ਮਰਿਆ ਹੋਵੇਗਾ । ਪਰ ਤੂੰ ਸੰਭਲ, ਹੌਸਲਾ ਕਰ । ਹਾਲੇ ਦੁੱਖ ਮੁਕੇ ਨਹੀਂ । ਸਰਕਾਰ ਨੇ ਮੇਰੇ ਸਿਰ ਦਾ ਮੁੱਲ ਪੰਜ ਹਜ਼ਾਰ ਰਖਿਆ ਏ ।"

ਕੁੜੀ ਨੇ ਆਪਣਾ ਰੋਣ ਥੰਮ ਕੇ ਮੂੰਹ ਅੱਡ ਲਿਆ । ਉਹ ਪੁੱਛਿਆ ਚਾਹੁੰਦੀ ਸੀ, ਕਾਹਤੋਂ ? ਤੇਰੇ ਵਰਗੇ ਸੋਨੇ ਵੀਰ ਦੇ ਸਿਰ ਦਾ ਵੀ ਮੁੱਲ ਰਖਿਆ ਜਾ ਸਕਦਾ ਏ ?

"ਮੁੱਲ ? ਪੰਜ ਹਜ਼ਾਰ, ਕਿਉਂ ?"

"ਮੈਂ ਸਰਕਾਰ ਦਾ ਬਾਗ਼ੀ ਹਾਂ । ਮੈਂ ਤੇ ਮੇਰੇ ਸਾਥੀਆਂ ਚਾਹਿਆ, ਕੋਈ ਕਾਮਾ ਕਿਸਾਨ ਭੁੱਖਾ ਨਾ ਰਵ੍ਹੇ । ਭਰਾ ਹੱਥੋਂ ਭਰਾ ਕਤਲ ਨਾ ਹੋਵੇ । ਤਕੜਾ ਮਾੜੇ ਨੂੰ ਲੁਟੇ-ਮਾਰੇ ਨਾ । ਕਿਸੇ ਭੈਣ ਨਾਲ ਜ਼ਬਰਦਸਤੀ ਨਾ ਹੋਵੇ । ਏਹੋ ਮੇਰਾ ਦੋਸ਼ ਏ ।" ਉਸ ਰੀਵਾਲਵਰ ਨੂੰ ਚੁੰਮਦਿਆਂ ਆਖਿਆ, ਹੁਣ ਤਾਂ ਵਿਹੋ ਮੇਰਾ ਈਮਾਨ ਹੈ । ਇਹ ਕੇਵਲ ਜ਼ਾਲਮ ਦੀ ਹਿੱਕ ਤੋੜਦਾ ਏ ।"

"ਮੈਂ ਕੁਰਬਾਨ ਜਾਵਾਂ ਵੀਰਿਆ, ਸਦਕੇ ! ਤੂੰ ਤਾਂ ਰਸੂਲ ਏਂ, ਦੂਜਾ ਫ਼ਰਿਸ਼ਤਾ ! ਯਾ ਅੱਲਾ ਮੇਰੇ ਬਹਾਦਰ ਫ਼ਰਿਸ਼ਤੇ ਨੂੰ ਹਰ ਆਫ਼ਤ ਤੋਂ ਹੱਥ ਦੇ ਕੇ ਰਖੀਂ । ਅਜਿਹੇ ਨੇਕ ਕੰਮਾਂ ਲਈ ਤੈਨੂੰ ਮੈਂ ਨਕਰਮਣ ਦੀ ਉਮਰ ਲੱਗ ਜਾਵੇ ।" ਉਸ ਮੁੰਡੇ ਨੂੰ ਮਨੁੱਖੀ ਦਰਦ ਨਾਲ ਘੁਟ ਲਿਆ । ਕੁੜੀ ਪੀਤੂ ਦੀ ਛਾਤੀ ਉਤੇ ਸਿਰ ਰੱਖ ਕੇ ਮੁੜ ਰੋਣ ਲੱਗ ਪਈ ।

ਪੀਤੂ ਨੇ ਉਸ ਦੇ ਪਿਆਰ ਨਾਲ ਇਕ ਹੋਰ ਮਾਰ ਦਿੱਤੀ ।

"ਸਭ ਨੂੰ ਵੱਖ-ਵੱਖ ਉਮਰਾਂ ਮਿਲੀਆਂ ਏਂ, ਜਿਵੇਂ ਵੱਖ ਵੱਖ ਹੱਥ । ਕਿਸੇ ਦਾ ਇਕ ਮਿੰਟ ਵੀ ਦੂਜੇ ਨੂੰ ਨਹੀਂ ਲੱਗਦਾ । ਇਹ ਨੇਕ ਕੰਮ ਤੂੰ ਵੀ ਕਰ ਸਕਦੀ ਏਂ । ਹੱਛਾ, ਪਹਿਲਾਂ ਮੈਨੂੰ

ਆਪਣਾ ਸੁਹਣਾ ਜਿਹਾ ਨਾਂ ਦਸ ? ਕੌਣ ਬਾਪ, ਟਿਕਾਣਾ ? ਐਨੀ ਮਾੜੀ ਤੇਰੇ ਨਾਲ ਕਿਉਂ ਵਾਪਰੀ ?'' ਉਸ ਕੁੜੀ ਦੀ ਪਿੱਠ ਥਾਪੜ ਕੇ ਹੌਸਲਾ ਦਿੱਤਾ। ''ਮੈਂ ਵਾਰੰਟਡ ਆਂ। ਦਿਨ ਚੜ੍ਹਨ ਤੋਂ ਪਹਿਲਾਂ ਲੁਕਣਾ ਵੀ ਏ। ਹੁਣ ਤੇਰੇ ਨਾਲ ਲੁਕਣਾ ਹੋਰ ਵੀ ਮੁਸ਼ਕਲ ਹੋ ਗਿਆ ਏ। ਗੱਲ ਨੂੰ ਬਹੁਤਾ ਵਧਾਈਂ ਨਾ।''

''ਕਰਮਾਂ ਸੜੀ ਦਾ ਨਾਂ ਰਸ਼ੀਦ ਜਹਾਂ ਐ। ਇਹ ਛਿੰਦਾ ਸਾਡੇ ਪਿੰਡ ਦੂਜੇ ਤੀਜੇ ਮਹੀਨੇ ਅੱਬਾ ਕੋਲ ਜਾਂਦਾ ਹੀ ਰਹਿੰਦਾ ਸੀ। ਜਦੋਂ ਦੀ ਮੈਂ ਏਧਰ ਆਈ ਆਂ; ਓਦੋਂ ਤੋਂ ਨਹੀਂ ਗਿਆ। ਸ਼ਾਇਦ ਅੱਬਾ ਤੋਂ ਡਰਦਾ ਨਹੀਂ ਗਿਆ।''

''ਤੂੰ ਏਧਰ ਕਿਉਂ ਆਈ ?''

''ਮੇਰਾ ਚਾਚਾ ਈਸਾਈ ਬਣ ਕੇ ਅੰਬਾਲੇ ਰਹਿ ਪਿਆ ਸੀ। ਪਰ ਉਸ ਦਾ ਲੜਕਾ ਅਜ਼ੀਜ਼ ਛੋਟਾ ਹੁੰਦਾ ਅੱਬਾ ਨਾਲ ਪਾਕਿਸਤਾਨ ਪਹੁੰਚ ਗਿਆ। ਚਾਚੇ ਨੇ ਪਿਛੋਂ ਆਉਣਾ ਸੀ। ਕਿਸੇ ਕਾਰਨ ਚਾਚਾ ਪਾਕਿਸਤਾਨ ਨਾ ਗਿਆ। ਅੱਬਾ ਨੇ ਅਜ਼ੀਜ਼ ਨਾਲ ਮੇਰਾ ਨਕਾਹ ਕਰ ਦਿੱਤਾ। ਸੰਨ ਚੌਹਟ ਵਿਚ ਚਾਚਾ ਮਰ ਗਿਆ। ਚਾਚੀ ਨੇ ਚਿੱਠੀਆਂ ਪਾ ਕੇ ਅਜ਼ੀਜ਼ ਨੂੰ ਮੰਗਵਾ ਲਿਆ। ਮੁੜ ਪੈਂਹਠ ਦੀ ਜੰਗ ਪਿਛੋਂ ਅਜ਼ੀਜ਼ ਏਧਰੋਂ ਵਾਪਸ ਨਾ ਗਿਆ। ਅੱਬਾ ਨੇ ਛਿੰਦੇ ਕੋਲ ਗੱਲ ਤੋਰੀ। ਉਸ ਮੈਨੂੰ ਅੰਬਾਲੇ ਪੁਚਾਣ ਲਈ ਵਾਹਿਗੁਰੂ ਦੀ ਸੌਂਹ ਚੁੱਕੀ। ਅੱਬਾ ਨੇ ਵਾਹਿਗੁਰੂ ਦੇ ਨਾਂ ਉਤੇ ਉਸ ਦਾ ਇਤਬਾਰ ਕਰ ਲਿਆ। ਅਸੀਂ ਘਰੋਂ ਖਾਂਦੇ ਪੀਂਦੇ ਜ਼ਮੀਂਦਾਰ ਹਾਂ। ਛਿੰਦਾ ਅੱਬਾ ਕੋਲ ਅਫ਼ੀਮ ਲੈਣ ਜਾਂਦਾ ਸੀ। ਹਿ.........।''

''ਤੇਰਾ ਅੱਬਾ ਅਫ਼ੀਮ ਦਾ ਧੰਦਾ ਕਰਦਾ ਏ ?'' ਮੁੰਡਾ ਨਫ਼ਰਤ ਦੇ ਜਬਤ ਵਿਚੋਂ ਪੁਛ ਗਿਆ। ਕੁੜੀ ਨੇ ਹਉਕਾ ਖਿਚ ਕੇ ਨੀਵੀਂ ਪਾ ਲਈ। ''ਸਮੱਗਲਰ ਨੇ ਸਮੱਗਲਰ'' ਤੇ ਇਤਬਾਰ ਕੀਤਾ ਤੇ ਨਤੀਜੇ ਨੂੰ ਭੁਗਤੇ। ਹੱਛਾ, ਅਗਾਂਹ ?''

''ਹਿਫ਼ਾਜ਼ਤ ਵਜੋਂ ਅੱਬਾ ਨੇ ਮੇਰੇ ਛੋਟੇ ਭਰਾ ਕੁਰਬਾਨ ਅਲੀ ਨੂੰ ਨਾਲ ਘਲਿਆ ਸੀ। ਅੱਬਾ ਨੇ ਮੈਨੂੰ ਗਹਿਣਿਆਂ ਨਾਲ ਲੱਦ ਕੇ ਤੋਰਿਆ। ਇਸ ਮੇਰੇ ਨੱਕ ਵਿਚ ਕੋਕਾ ਵੀ ਨਹੀਂ ਛੱਡਿਆ। ਸਰਹੱਦੋਂ ਉਰਾਰ ਆ ਕੇ ਛਿੰਦੇ ਨੇ ਪੋਲੀਸ ਨਾਲ ਝੂਠੀ-ਮੂਠੀ ਦਾ ਮੁਕਾਬਲਾ ਬਣਾ ਲਿਆ ਅਤੇ ਮੈਨੂੰ ਦੱਸਿਆ, ਕੁਰਬਾਨ ਅਲੀ ਨੂੰ ਪੋਲੀਸ ਦੀ ਗੋਲੀ ਲੱਗ ਗਈ। ਮੇਰੇ ਦੁਹਾਈ ਪਾਉਣ ਤੇ ਵੀ ਮੈਨੂੰ ਖਿੱਚ ਤੁਰੇ ਕਿ ਪੋਲੀਸ ਪਿੱਛਾ ਕਰ ਰਹੀ ਹੈ। ਪਰ ਛਿੰਦੇ ਦੇ ਹੀ ਇਕ ਸਮੱਗਲਰ ਸਾਥੀ ਨੇ ਸਾਰੀ ਗੱਲ ਦੱਸ ਦਿਤੀ। ਉਹ ਮੈਨੂੰ ਆਪਣੇ ਨਾਲ ਲੈ ਜਾਣਿਆ ਚਾਹੁੰਦਾ ਸੀ। ਉਸ ਤੋਂ ਅਗਾਂਹ ਤੂੰ ਕੁਝ ਨਾ ਹੀ ਪੁਛ; ਗੋਡੇ ਗਿੱਟਿਓਂ ਪਾਣੀ ਇਕਦਮ ਗਲ ਗਲ ਆ ਗਿਆ। ਦੱਸਾਂ ਤਾਂ ਕੀ ਦੱਸਾਂ; ਜਿਹੜੀ ਮੈਂ ਪਰਦੇਸਣ ਨਾਲ ਹੋਈ ਏ। ਬਸ ਤੌਬਾ ਹੀ ਭਲੀ। ਉਹ ਕਿਹੜੀ ਚੰਦਰੀ ਘੜੀ ਸੀ, ਜਦੋਂ ਘਰੋਂ ਪੈਰ-ਪੁੱਟ ਲਿਆ। ਉਸ ਦਿਨ ਤੋਂ ਲੈ ਕੇ ਵੀਰਿਆ, ਜੇ ਤੂੰ ਸੱਚ ਪੁੱਛੇਂ; ਅੱਜ ਬੰਦੇ ਦਾ ਮੂੰਹ ਵੇਖਿਆ ਏ।'' ਰਸ਼ੀਦਾਂ ਨੇ ਡੂੰਘਾ ਸਾਹ ਭਰ ਕੇ ਚੁੱਪ ਵਟ ਲਈ।

''ਹੁਣ ਤੂੰ ਅੰਬਾਲੇ ਜਾਣਾ ਏਂ ਕਿ ਵਾਪਸ ਪਾਕਸਤਾਨ ?'' ਪੀਤੂ ਦਾ ਮਨ ਸਮੱਗਲਰ ਦੀ ਧੀ ਸੁਣ ਕੇ ਇਕ ਪਲ ਲਈ ਪਿਛਾਂਹ ਹਟ ਗਿਆ।

''ਜੇ ਤੂੰ ਧਰਮ ਦਾ ਵੀਰ ਏਂ; ਮੈਨੂੰ ਪਿੰਡ ਮੁੜਦੀ ਕਰ।'' ਕੁੜੀ ਦੀਆਂ ਗੋਬੀ ਆਸ ਵਿਚ ਅੱਖਾਂ ਚਮਕ ਪਈਆਂ ਸਨ।

"ਤੈਨੂੰ ਵੱਧ ਤੋਂ ਵੱਧ ਸਰਹੱਦੀ ਚੌਕੀ ਤਕ ਅਪੜਦੀ ਕਰ ਸਕਦਾ ਆਂ। ਛਿੰਦੇ ਵਾਂਗ ਦੜ ਦੜਾਂਦਾ ਪਾਕਸਤਾਨ ਨਹੀਂ ਜਾ ਸਕਦਾ। ਉਹ ਪੋਲੀਸ ਅਫ਼ਸਰਾਂ ਨੂੰ ਮਹੀਨੇ ਭਰਦਾ ਸੀ।" ਮੁੰਡੇ ਨੇ ਨਾਂਹ ਵਿਚ ਸਿਰ ਮਾਰਿਆ। "ਮੈਨੂੰ ਨੀਚਾਂ ਵਾਲੇ ਕੰਮ ਕਰਨੇ ਨਹੀਂ ਆਉਂਦੇ। ਤੇਰੇ ਬਾਪ ਨੇ ਬਦਜ਼ਾਤਾਂ ਉਤੇ ਭਰੋਸਾ ਕਿਉਂ ਕੀਤਾ? ਤੇਰਾ ਬਾਪ ਖ਼ੁਦ ਬਦਮਾਸ਼ ਆਦਮੀ ਹੈ।" ਮੁੰਡਾ ਆਪਣੀ ਨਫ਼ਰਤ ਲੁਕੋ ਨਾ ਸਕਿਆ।

"ਮੈਂ ਮੰਨਦੀ ਆਂ, ਮੇਰਾ ਅੱਬਾ ਭੈੜਾ ਧੰਦਾ ਕਰਦਾ ਏ; ਪਰ ਵੀਰਿਆ! ਮੇਰਾ ਇਸ ਵਿਚ ਕੀ ਗੁਨਾਹ? ਕਿਸਮਤ ਨੇ ਪਟਕਾਅ ਮਾਰਨਾ ਸੀ। ਹੁਣ ਮੇਰੇ ਨਾਲ ਹੋਈ ਬੀਤੀ ਸੁਣ ਕੇ ਖਬਰੇ ਅਜ਼ੀਜ਼ ਮੈਨੂੰ ਰਖੇ ਈ ਨਾਂ।"

"ਰੱਖੇ ਨਾ, ਉਹਨੂੰ ਸਾਲੇ ਨੂੰ ਜਾਨ ਨਹੀਂ ਲੋੜੀਦੀ।" ਤੁਰਿਆ ਜਾਂਦਾ ਪੀਤੂ ਰੋਹ ਨਾਲ ਖਲੋ ਗਿਆ।

"ਨਹੀਂ ਵੀਰਿਆ! ਤੂੰ ਆਪਣਾ ਧਰਮ ਪਾਲ, ਗੁਰੂ ਦੇ ਸਿੰਘਾਂ ਵਾਲਾ। ਨਸ਼ੰਗ ਮੈਨੂੰ ਕਿਸੇ ਪਾਕਿਸਤਾਨੀ ਚੌਕੀ ਦੇ ਹਵਾਲੇ ਕਰ ਆਵੀਂ।" ਕੁੜੀ ਨੇ ਮਹਿਸੂਸ ਕੀਤਾ, ਮੇਰੀ ਡੁਬਦੀ ਬੇੜੀ ਦਾ ਮਲਾਹ ਆ ਗਿਆ ਏ, ਜ਼ਰੂਰ ਕਿਸੇ ਕਿਨਾਰੇ ਲਾ ਦੇਵੇਗਾ।

"ਭੈਣ, ਸਮਝ ਅੱਜ ਤੋਂ ਤੇਰੇ ਕਸ਼ਟ ਕੱਟੇ ਗਏ। ਇਕ ਹਫ਼ਤੇ ਤੋਂ ਪਹਿਲਾਂ ਤੂੰ ਪਾਕਸਤਾਨ ਹੋਵੇਂਗੀ।" ਮੁੰਡੇ ਨੇ ਕੁੜੀ ਦੇ ਸਿਰ ਤੇ ਹੱਥ ਰੱਖ ਕੇ ਵਚਨ ਦਿੱਤਾ।

ਉਹ ਤੜਕਾ ਹੁੰਦੇ ਨੂੰ ਇਕ ਪਿੰਡ ਦੀ ਨਿਆਈਂ ਵਿਚ ਆ ਗਏ। ਹਵਾ ਥੰਮ ਜਾਣ ਨਾਲ ਪਾਲੇ ਤੋਂ ਉਹਨਾਂ ਦਾ ਬਚਾਅ ਹੋ ਗਿਆ ਸੀ। ਉਹਨਾਂ ਨੂੰ ਵੇਖ ਕੇ ਇਕ ਕੁੱਤਾ ਦੌਨ ਵਿਚੋਂ ਨਿਕਲ ਕੇ ਭੌਂਕਣ ਲੱਗ ਪਿਆ। ਪੀਤੂ ਨੇ ਉਸ ਨੂੰ ਹੌਲੀ ਹੌਲੀ ਬੁਛਕਾਰਿਆ, ਪਰ ਉਹ ਕੰਧ ਉਤੇ ਚੜ੍ਹ ਕੇ ਰੌਲਾ ਪਾਣ ਲਗ ਪਿਆ। ਪੀਤੂ ਨੇ ਬਾਰ ਕੋਲੋਂ ਹੋ ਕੇ ਹਲਕੀ ਜਿਹੀ ਸੀਟੀ ਮਾਰੀ। ਕੁੱਤਾ ਭਉਂਈਆਂ ਲੈ ਲੈ ਪੈ ਰਿਹਾ ਸੀ। ਕਦੇ ਉਹ ਕੰਧ ਤੋਂ ਥੱਲੇ ਲਹਿ ਪੈਂਦਾ, ਕਦੇ ਛਾਲ ਮਾਰ ਕੇ ਚੜ੍ਹ ਜਾਂਦਾ। ਮੋੜਵੀਂ ਸੀਟੀ ਨਾਲ ਪੀਤੂ ਦਾ ਦਿਲ ਥਾਵੇਂ ਆ ਗਿਆ। ਬੈਠਕ ਦਾ ਬਾਰ ਖੁਲ੍ਹਿਆ। ਭੂਰੇ ਦੀ ਬੁਕਲ ਵਿਚੋਂ ਗੁਲਵੰਤ ਬੋਲ ਪਿਆ।

"ਪ੍ਰੀਤਮ! ਤੈਨੂੰ ਵਧਾਈਆਂ।"

"ਕਾਹਦੀਆਂ ਓਇ?"

"ਪਿੱਤਲ ਸਿਹੁੰ ਚੁੱਕ ਆਇਆ ਹਾਂ।"

"ਓਏ ਸੱਚੀ?" ਪੀਤੂ ਹੈਰਾਨੀ ਵਿਚ ਪਾਗ਼ਲ ਹੋਇਆ ਚਾਹੁੰਦਾ ਸੀ।

"ਸਵੇਰੇ ਅਖ਼ਬਾਰਾਂ ਵਿਚੋਂ ਪੜ੍ਹ ਲਵੀਂ।"

"ਨਹੀਂ ਰੀਸਾਂ ਓਏ ਸੂਰਮਿਆ।" ਪੀਤੂ ਨੇ ਗੁਲਵੰਤ ਨੂੰ ਗਲਵਕੜੀ ਪਾ ਲਈ।

"ਉਸ ਸਾਲੇ ਮੇਰੇ ਨੇ ਕਈ ਐਤਵਾਰ ਲੰਘਾਏ ਸੀ।"

"ਮੋਟਰ ਸਾਈਕਲ ਨੇ ਕੰਮ ਖਿੱਚਿਆ, ਨਹੀਂ ਖਣੀਂ ਫਸ ਈ ਜਾਂਦੇ। ਆ ਕੌਣ ਏ ਤੇਰੇ ਨਾਲ?" ਅੱਖਾਂ ਨਾਲ ਗੁਲਵੰਤ ਦਾ ਮੂੰਹ ਵੀ ਅੱਡਿਆ ਹੋਇਆ ਸੀ।

"ਇਹ ਸਾਡੀ ਸਾਰਿਆਂ ਦੀ ਭੈਣ ਐ। ਬਸ ਇਹਦੀ ਕਹਾਣੀ ਤਾਂ ਪੁੱਛਣ ਵਾਲੀ ਹੀ ਨਹੀਂ। ਹਾਂ, ਨਿੱਕੀਆਂ ਜਿਹੀਆਂ ਵਧਾਈਆਂ ਮੇਰੇ ਕੋਲੋਂ ਵੀ ਲੈ ਲੈ।"

"ਬੱਤ ਬਅਬ ਬੱਬ! ਬਾਹਮਣ ਵਾਲਾ ਕੰਡਾ ਕੱਢ ਦਿੱਤਾ?" ਗੁਲਵੰਤ ਟੌਅਰ ਵਿਚ ਆ ਗਿਆ। ਉਸ ਨੂੰ ਪੱਕਾ ਯਕੀਨ ਸੀ, ਪੀਤੂ ਸ਼ਰਮੇ ਦਾ ਗਰੜ ਪੁਰਾਣ ਖੋਲ੍ਹ ਆਇਆ ਏ।

''ਨਹੀਂ', ਉਹਨਾਂ ਦਾ ਚਮਚਾ । ਕਾਲੇ ਨਾਗ ਦੀ ਥਾਂ ਸਾਲਾ ਚੂਹਾ ਹੀ ਅੜਿੱਕੇ ਆ ਗਿਆ । ਛਿੰਦੇ ਦੀ ਫੱਟੀ ਪੋਚ ਸੁੱਟੀ ਤੇ ਇਸ ਮਜ਼ਲੂਮ ਨੂੰ ਉਹਦੇ ਪੰਜੇ ਵਿਚੋਂ ਛੁਡਵਾ ਕੇ ਲਿਆਇਆ ਹਾਂ ।'' ਪੀਰੂ ਨੇ ਰਸ਼ੀਦ ਜਹਾਂ ਵਲ ਇਸ਼ਾਰਾ ਕੀਤਾ । ''ਬਾਕੀ ਫੇਰ ਦਸਦਾ ਆਂ, ਸਾਨੂੰ ਅੰਦਰ ਹੋਣ ਦੇ ।''

ਉਹ ਤਿੰਨੇ ਨਿੱਘੀ ਬੈਠਕ ਅੰਦਰ ਹੋ ਗਏ । ਕੁੱਤਾ ਮੁੜ ਦੰਨ ਵਿਚ ਜਾ ਵੜਿਆ ।

## 29

## ਹਾਥੀ ਦੇ ਵਖਾਣ ਵਾਲੇ, ਖਾਣ ਵਾਲੇ ਦੰਦ

ਹੁਕਮਾ ਪਾਰਟੀ ਵਿਚ ਆਏ ਇਕ ਕੱਚੇ ਕਾਲਜੀਏਟ ਮੁੰਡੇ ਝਲਮਣ ਕਾਰਨ ਫੜਿਆ ਗਿਆ । ਝਲਮਣ ਦੁਆਬੇ ਦੇ ਪਾਰਟੀ ਸੈੱਲ ਵਿਚ ਨਵਾਂ ਨਵਾਂ ਆਇਆ ਸੀ । ਖਾਂਦੇ ਪੀਂਦੇ ਘਰ ਦਾ ਪਠੀਰ ਮੁੰਡਾ ਸੀ ; ਸਿਧਾਂਤਕ ਸੂਝ ਤੋਂ ਅਸਲੋਂ ਅਨਾੜੀ । ਲਹਿਰ ਵਾਲਿਆਂ ਉਸ ਤੋਂ ਇਕ ਦੋ ਐਕਸ਼ਨ ਕਰਵਾ ਕੇ ਵੇਖੇ ; ਉਹ ਭੋਰਾ ਨਹੀਂ ਡਰਿਆ ਸੀ, ਜੋਸ਼ ਤੇ ਜ਼ੁੰਮੇਵਾਰੀ ਵਿਚ ਉਹ ਪੂਰਾ ਉਤਰਿਆ ਸੀ । ਪੋਲੀਸ ਵਾਲਿਆਂ ਨੂੰ ਉਹਦੇ ਬਾਰੇ ਹਾਲੇ ਤਕ ਕੋਈ ਸੂਹ ਨਹੀਂ ਸੀ । ਝਲਮਣ ਛੇਤੀ ਇਨਕਲਾਬ ਜਿੱਤ ਕੇ ਇਕ ਦਮ ਹੀਰੋ ਬਣਿਆ ਚਾਹੁੰਦਾ ਸੀ । ਉਹਦੇ ਜਜ਼ਬਾਤ ਦਾ ਹੜ੍ਹ ਜਿਵੇਂ ਛਾਲਾਂ ਮਾਰ ਕੇ ਚੜ੍ਹਿਆ ਸੀ, ਓਵੇਂ 'ਗਰਨ ਗਰਨ' ਲਹਿਣਾ ਸ਼ੁਰੂ ਹੋ ਗਿਆ । ਉਸ ਸਾਥੀਆਂ ਦੀ ਇਕ ਭਖਵੀਂ ਬਹਿਸ ਤੋਂ ਅਨੁਮਾਨ ਲਾਇਆ ਕਿ ਇਨਕਲਾਬ ਦਾ ਤਾਂ ਹਾਲੇ ਮੂੰਹ-ਮੱਥਾ ਵੀ ਵਖਾਈ ਨਹੀਂ ਦਿੰਦਾ । ਇਹ ਸਭ ਕੁਝ ਇਨਕਲਾਬ ਦੀਆਂ ਨੀਹਾਂ ਭਰਨ ਲਈ ਸਿਰਾਂ ਦੀ ਅਹੂਤੀ ਦਿੱਤੀ ਜਾ ਰਹੀ ਹੈ । ਉਸ ਨੂੰ ਖੁੜਕ ਗਈ, ਓਦੋਂ ਤਕ ਮੈਨੂੰ ਗੋਲੀ ਜ਼ਰੂਰ ਵੱਜ ਜਾਵੇਗੀ ।

ਘਰਦਿਆਂ ਝਲਮਣ ਦਾ ਮਾਯੂਸ ਮਨ ਪੜ੍ਹ ਲਿਆ । ਉਹਨਾਂ ਦੇ ਸੌ ਜਤਨ ਕਰਨ ਤੇ ਵੀ ਉਹ ਰੁਕਿਆ ਨਹੀਂ ਸੀ ਅਤੇ ਬਾਰਾਂ ਬੋਰ ਪਸਤੌਲ ਚੁੱਕ ਕੇ ਲਹਿਰ ਵਿਚ ਕੁੱਦ ਪਿਆ ਸੀ । ਮਾਂ ਬਾਪ ਦੇ ਤਰਲਿਆਂ ਦੀ ਉਸ ਕੋਈ ਪਰਵਾਹ ਨਹੀਂ ਕੀਤੀ ਸੀ । ਚੋਰ ਦੀ ਮਾਂ, ਕੋਠੀ 'ਚ ਮੂੰਹ ; ਉਹ ਕਿਸੇ ਨੂੰ ਕਿਵੇਂ ਦਸਦੇ, ਸਾਡਾ ਮੁੰਡਾ ਪਰਵਾਹਰਾ ਹੋ ਕੇ ਨਕਸਲੀ ਬਣ ਗਿਆ ਏ । ਝਲਮਣ ਦਾ ਮਾਸੜ ਡੀ. ਐਸ. ਪੀ. ਲੱਗਾ ਹੋਇਆ ਸੀ । ਮੁੰਡੇ ਦਾ ਢੇਲਾ ਪਿਆ ਮਨ ਤਾੜ ਕੇ ਮਾਪਿਆਂ ਸਹਿਜ ਭਾ ਗੱਲ ਉਹਦੇ ਨੋਟਿਸ ਵਿਚ ਲਿਆ ਦਿੱਤੀ । ਘਰ ਦੇ ਹਰ ਸੰਭਵ ਮੁੰਡੇ ਦੀ ਬਚਤ ਲੋੜਦੇ ਸਨ । ਡੀ. ਐਸ. ਪੀ. ਨੇ ਉਹਨਾਂ ਨੂੰ ਸਾਫ਼ ਕਹਿ ਦਿੱਤਾ, ਹੁਣ ਤਾਂ ਮੈਂ ਬਚਾ ਸਕਦਾ ਹਾਂ, ਜਦੋਂ ਕਤਲ ਤੇ ਡਕੈਤੀਆਂ ਉਸ ਦੇ ਸਿਰ ਪੈ ਗਈਆਂ, ਮੈਨੂੰ ਕੋਈ ਦੋਸ਼ ਨਾ ਦੇਣਾ.। ਘਰਦਿਆਂ ਇਕ ਰਾਤ ਝਲਮਣ ਨੂੰ ਲਭ ਕੇ ਉਹਦੇ ਮਾਸੜ ਦੇ ਮੱਥੇ ਲਾ ਦਿੱਤਾ । ਡੀ. ਐਸ. ਪੀ. ਨੇ ਪਿਆਰ ਨਾਲ ਉਸ ਨੂੰ ਬੁੱਕਲ ਵਿਚ ਲੈ ਲਿਆ ।

''ਬੇਟਾ ਘਬਰਾ ਨਾ; ਇਸ ਉਮਰ ਵਿਚ ਸਾਰਿਆਂ ਤੋਂ ਹੀ ਗ਼ਲਤੀਆਂ ਹੋ ਜਾਂਦੀਆਂ ਏ', ਸਭ ਠੀਕ ਹੋ ਜਾਵੇਗਾ ।'' ਮਾਸੜ ਨੇ ਮੁੰਡੇ ਨੂੰ ਤਸੱਲੀ ਦਿੱਤੀ ।

''ਮਾਸੜ ਜੀ ! ਇਹ ਗ਼ਲਤੀ ਠੀਕ ਹੋਣ ਵਾਲੀ ਨਹੀਂ, ਜ਼ਿੰਦਗੀ ਮੌਤ ਦਾ ਸਵਾਲ ਬਣ ਗਈ ਏ ।'' ਮੁੰਡੇ ਨੇ ਉਦਾਸ ਮਨ ਨਾਲ ਉੱਤਰ ਦਿੱਤਾ । ''ਅਵੇਰ ਸਵੇਰ ਮੈਂ ਹੈ ਨਹੀਂ । ਪੋਲੀਸ ਦੀ ਗੋਲੀ ਮੈਨੂੰ ਭਾਲਦੀ ਫਿਰਦੀ ਐ ।'' ਕਾਲੇ ਖ਼ੁਰਦਾਂ ਵਿਚ ਮਾਰੇ ਗਏ ਦੋ ਮੁੰਡਿਆਂ ਤੋਂ ਉਹ ਬਹੁਤਾ ਡਰ ਗਿਆ ਸੀ । ਪੋਲੀਸ ਨੇ ਦੋਹਾਂ ਮੁੰਡਿਆਂ ਨੂੰ ਜਾਣ ਕੇ ਰਾਤ ਭਜਾ ਦਿੱਤਾ ਤੇ ਸਾਹਮਣੇ ਲੁਕੀ ਬੈਠੀ ਪੋਲੀਸ ਦੀ ਟੋਲੀ ਨੇ ਉਹਨਾ ਨੂੰ ਗੋਲੀਆਂ ਨਾਲ ਭੁੰਨ ਸੁੱਟਿਆ ਸੀ ।

"ਜੇ ਪੋਲੀਸ ਦੀ ਗੋਲੀ ਦੀ ਜੁੰਮੇਵਾਰੀ ਮੈਂ ਲੈ ਲਵਾਂ ? ਫੇਰ ਤੂੰ ਘਰ ਬਹਿ ਸਕਦਾ ਏਂ ?"

"ਤੁਸੀਂ ਪੋਲੀਸ ਦੀ ਸਾਹਮਣੀ ਗੋਲੀ ਤਾਂ ਰੋਕ ਲਓਗੇ, ਪਰ ਗ਼ਦਾਰੀ ਦੇ ਦੋਸ਼ ਪਿੱਠ ਵਿਚ ਲੱਗਣ ਵਾਲੀ ਗੋਲੀ ਦਾ ਜ਼ੁੰਮਾ ਕੌਣ ਲਏਗਾ ?" ਮੌਤ ਦੇ ਡਰ ਵਿਚ ਝਲਮਣ ਸਾਗਵੱਟ ਹੋਇਆ ਪਿਆ ਸੀ।

"ਮੈਂ ਤੈਨੂੰ ਮੱਖਣ ਵਿਚੋਂ ਵਾਲ ਵਾਂਗ ਧੂਹ ਲਵਾਂਗਾ ਤੂੰ ਇਕ ਵਾਰ ਹੁੰਗਾਰਾ ਭਰ ਤੇ ਇਹਨਾਂ ਨਕਸਲੀ ਲਾਹਨਤਾਂ ਦਾ ਸਾਥ ਛੱਡ।" ਡੀ. ਐਸ. ਪੀ. ਨੇ ਪਿਆਰ ਅਤੇ ਅਫ਼ਸਰੀ ਆਸਰੇ ਦੇ ਜਤਨਾਂ ਨਾਲ ਮੁੰਡੇ ਦੇ ਦੁਆਲੇ ਕੋਟ ਮਾਰਨਾ ਅਰੰਭ ਦਿੱਤਾ।

"ਮਾਸਟ਼ ਜੀ ! ਮੈਨੂੰ ਪੋਲੀਸ ਦੀ ਗੋਲੀ ਦਾ ਸ਼ਿਕਾਰ ਹੋਣ ਦਿਓ। ਹੋਰ ਵੀ ਤਾਂ ਮਾਵਾਂ ਦੇ ਪੁੱਤ ਮਰਦੇ ਈ ਐ। ਘਰਦਿਆਂ ਨੂੰ ਮੇਰੀ ਝਾਕ ਮੁਕਾ ਦੇਣੀ ਚਾਹੀਦੀ ਹੈ। ਮੈਂ ਇਸ ਲਹਿਰ ਤੋਂ ਭੱਜ ਕੇ ਕਿਤੇ ਨਹੀਂ ਜਾ ਸਕਦਾ। ਲਹਿਰ ਪਿੰਡ ਪਿੰਡ ਤੇ ਗਲੀ ਗਲੀ ਆਪਣੇ ਟਿਕਾਣੇ ਮੱਲ ਚੁਕੀ ਐ।" ਝਲਮਣ ਕਿਵੇਂ ਵੀ ਧੀਰ ਨਹੀਂ ਫੜਦਾ ਸੀ।

"ਤੇਰਾ ਕੀ ਖ਼ਿਆਲ ਐ, ਭਲੇ ਲੋਕਾਂ ਨੂੰ ਮਾਰ ਕੇ ਇਨਕਲਾਬ ਆ ਜਾਵੇਗਾ ?" ਡੀ. ਐਸ. ਪੀ. ਨੇ ਸਵਾਲਾਂ ਨਾਲ ਮੁੰਡੇ ਨੂੰ ਰੋਲ ਦੇਣਾ ਚਾਹਿਆ।

"ਇਨਕਲਾਬ ਆਏਗਾ ਜ਼ਰੂਰ, ਥੋੜਾ ਪਿਛੇਤਾ ਆ ਜਾਵੇਗਾ। ਪਰ ਸਰਮਾਏਦਾਰ ਭਲੇ ਲੋਕ ਕਿਵੇਂ ਹੋਏ। ਉਹ ਤਾਂ ਅਸਲੀ ਸਮਾਜ ਦੁਸ਼ਮਣ ਐ।" ਝਲਮਣ ਨੇ ਸਟੱਡੀ ਸਰਕਲ ਤੇ ਸਾਥੀਆਂ ਦੀ ਸੰਗਤ ਤੋਂ ਇਉਂ ਹੀ ਸਿਖਿਆ ਸੀ।

"ਤੂੰ ਹਾਲੇ ਭੋਲਾ ਏਂ ਸਮਾਜ ਦੁਸ਼ਮਣ ਤਾਂ ਨਕਸਲੀਆਂ ਹਾਲੇ ਤਕ ਇੱਕ ਵੀ ਨਹੀਂ ਮਾਰਿਆ। ਇਹਨਾਂ ਟਿਕਾਣੇ ਦੇ ਵੈਰੀ ਠੋਕੇ ਹੁੰਦੇ, ਭਗਤ ਸਿੰਘ ਹੋਰਾਂ ਵਾਂਗ ਲੋਕ ਇਹਨਾਂ ਦਾ ਵਧ ਚੜ੍ਹ ਕੇ ਸਾਥ ਨਾ ਦਿੰਦੇ ? ਤੂੰ ਮੰਨ ਭਾਵੇਂ ਨਾ ਮੰਨ, ਪਰ ਤੇਰੀ ਲਹਿਰ ਕੋਲੋਂ ਚੱਜ ਦਾ ਕੰਮ ਕੋਈ ਨਹੀਂ ਹੋਇਆ। ਲੋਕ ਇਹਨਾਂ ਤੋਂ ਭੈ ਜ਼ਰੂਰ ਖਾਣ ਲਗ ਪਏ ਹਨ। ਤੈਨੂੰ ਮੋਟੀ ਕਸੌਟੀ ਦੱਸਦਾ ਹਾਂ : ਜਿਸ ਨੂੰ ਲੋਕ ਨਫ਼ਰਤ ਕਰਨ, ਉਹ ਲਹਿਰ ਗ਼ਲਤ ਹੁੰਦੀ ਐ।" ਦਲੀਲਾਂ ਨਾਲ ਡੀ. ਐਸ. ਪੀ. ਮੁੰਡੇ ਦੁਆਲੇ ਆਪਣਾ ਘੇਰਾ ਤੰਗ ਕਰੀ ਆ ਰਿਹਾ ਸੀ।

"ਸ਼ੁਰੂ ਸ਼ੁਰੂ ਵਿਚ ਗ਼ਲਤੀਆਂ ਹੀ ਹੁੰਦੀਆਂ ਹਨ, ਕੋਈ ਬੇਗੁਨਾਹ ਵੀ ਮਾਰਿਆ ਗਿਆ ਹੋਵੇਗਾ ; ਪਰ ਲਹਿਰ ਆਪਣੇ ਲਈ ਨਹੀਂ, ਲੋਕਾਂ ਤੇ ਮਿਹਨਤੀ ਲੋਕਾਂ ਵਾਸਤੇ ਜੂਝ ਰਹੀ ਹੈ।" ਝਲਮਣ ਆਪਣਾ ਪੈਂਤੜਾ ਛੱਡਣਾ ਨਹੀਂ ਚਾਹੁੰਦਾ ਸੀ।

"ਮੈਂ ਤੈਨੂੰ ਇਹਨਾਂ ਵਿਚੋਂ ਸਾਫ਼ ਸਾਫ਼ ਕਢ ਲੈਣ ਦਾ ਮਨ ਬਣਾ ਲਿਆ ਹੈ।" ਮਾਸਟ਼ ਨੂੰ ਐਤਕੀਂ ਵਧੀਆ ਦਲੀਲ ਨਹੀਂ ਅਹੁੜੀ ਸੀ।

"ਪਰ ਕੱਢੋਗੇ ਕਿਵੇਂ ? ਮਾਸਟ਼ ਜੀ, ਇਹ ਕਿਸੇ ਦੇ ਵਸ ਦਾ ਰੋਗ ਨਹੀਂ ਰਿਹਾ।"

"ਜੇ ਰੋਗ ਮੇਰੇ ਵਸ ਦਾ ਨਾ ਹੁੰਦਾ, ਮੈਂ ਕਦੇ ਤੇਰੀ ਬਾਂਹ ਨਾ ਫੜਦਾ। ਅਜ ਤੋਂ ਵੀਹ ਦਿਨਾਂ ਨੂੰ ਤੂੰ ਪਾਲਮ ਏਅਰ ਪੋਰਟ ਤੇ ਹੋਵੇਂਗਾ। ਪਾਸਪੋਰਟ ਤੇ ਕਨੇਡਾ ਦੀ ਟਿਕਟ ਤੇਰੇ ਹੱਥ ਹੋਵੇਗੀ। ਤੂੰ ਪੰਜ ਸੱਤ ਸਾਲ ਵਾਪਸ ਨਾ ਆਵੀਂ। ਓਦੋਂ ਤਕ ਪੰਜਾਬ ਦਾ ਅਸਮਾਨ ਸਾਫ਼ ਹੋ ਚੁੱਕਾ ਹੋਵੇਗਾ। ਕਿਉਂ ?" ਜਿੱਤ ਦੀ ਖ਼ੁਸ਼ੀ ਵਿਚ ਡੀ. ਐਸ. ਪੀ. ਦੀਆਂ ਸੇਧਣੀਆਂ ਮੁੱਛਾਂ ਕਨਾਤਰੇ ਚੁੱਕ ਖਲੋਤੀਆਂ।

"ਮਾਸਟ਼ ਜੀ ! ਤੁਸੀਂ ਸੱਚੀ ਮੁੱਚੀਂ ਐਨਾ ਕੁਝ ਕਰ ਸਕੋਗੇ ?" ਮੁੰਡੇ ਦੀਆਂ ਮੋਈਆਂ ਜਿਉਣ ਭਾਵਨਾਵਾਂ ਅਸਚਰਜ ਵਿਚ ਆ ਗਈਆਂ।

"ਪੁੱਤਰਾ, ਤੂੰ ਇਸ ਫ਼ਾਰਮ ਉੱਤੇ ਦਸਖ਼ਤ ਮਾਰ, ਬਾਕੀ ਸਭ ਕੁਝ ਮੈਂ ਕਰਾਂਗਾ।"

ਡੀ. ਐਸ. ਪੀ. ਨੇ ਪਾਸਪੋਰਟ ਐਪਲੀਕੇਸ਼ਨ ਫ਼ਾਰਮ ਭਲਮਣ ਅਗੇ ਖੋਲ੍ਹ ਕੇ ਰਖ ਦਿੱਤਾ। ਉਹ ਸਾਰੀ ਤਿਆਰੀ ਕਰ ਕੇ ਆਇਆ ਸੀ ਕਿ ਮੁੰਡੇ ਨੂੰ ਪੰਜਾਬ ਰਹਿਣ ਹੀ ਨਹੀਂ ਦੇਣਾ। ਨਾ ਰਹੇਗਾ ਬਾਂਸ, ਨਾ ਵਜੇਗੀ ਬੰਸਰੀ। ਪੋਲੀਸ ਅਤੇ ਨਕਸਲੀਆਂ ਦੇ ਪੁੜਾਂ ਸੰਨ੍ਹ ਆਏ ਮੱਕੀ ਦੇ ਦਾਣੇ ਵਾਂਗ ਭਲਮਣ ਦੀ ਜਾਨ ਖ਼ਲਾਸੀ ਹੁੰਦੀ ਸੀ। ਹਰਾਸਿਆ ਮੁੰਡਾ ਬਚਾਅ ਵੇਖ ਕੇ ਆਪਣੇ ਮਾਸੜ ਦੇ ਹੱਥਾਂ ਉੱਤੇ ਚੜ੍ਹ ਗਿਆ। ਹੁਕਮੇ ਅਤੇ ਉਸ ਦੇ ਇਕ ਹੋਰ ਸਾਥੀ ਨੂੰ ਪੋਲੀਸ ਨੇ ਸੁੱਤਿਆਂ ਪਿਆਂ ਨੂੰ ਹੀ ਦੱਬ ਲਿਆ। ਹਾਲੇ ਚੰਗਾ ਹੋਇਆ; ਪਰਮਿੰਦਰ ਤੇ ਉਹਦਾ ਮੁੰਡਾ ਬਬਲੂ ਨਾਲ ਨਹੀਂ ਫੜੇ ਗਏ। ਉਹ ਦੋ ਘੰਟੇ ਹੀ ਪਹਿਲਾਂ ਮਿਲ ਕੇ ਗਏ ਸਨ। ਸਟੇਨਗਨ ਗਰਨੇਡ ਅਤੇ ਦੋ ਰੀਵਾਲਵਰ ਪੋਲੀਸ ਨੇ ਆਪਣੇ ਕਬਜ਼ੇ ਵਿਚ ਲੈ ਲਏ। ਹੁਕਮੇ ਦੇ ਫੜੇ ਜਾਣ ਨਾਲ ਲਹਿਰ ਨੂੰ ਭਾਰੀ ਧੱਕਾ ਲੱਗਾ। ਸਾਰੀ ਪਾਰਟੀ ਇਸ ਝਟਕੇ ਨਾਲ ਹਲੂਣਾ ਖਾ ਕੇ ਰਹਿ ਗਈ।

ਪਾਰਟੀ ਮੀਟਿੰਗ ਵਿਚ ਇਕ ਧੜਾ ਕਹਿ ਰਿਹਾ ਸੀ, ਹੁਕਮਾ ਪੋਲੀਸ ਨਾਲ ਗੰਢ-ਤਰੁਪ ਕਰ ਕੇ ਪੇਸ਼ ਹੋਇਆ ਹੈ। ਉਸ ਨੂੰ ਆਪਣੀ ਘਰ ਵਾਲੀ ਪਰਮਿੰਦਰ ਤੇ ਮੁੰਡੇ ਬਬਲੂ ਨਾਲ ਆਖਰਾਂ ਦਾ ਪਿਆਰ ਸੀ। ਹੋਰ ਅਫ਼ਵਾਹ ਸੀ : ਫੜੇ ਜਾਣ ਵਾਲੇ ਸਾਥੀਆਂ ਨੂੰ ਪੋਲੀਸ ਝਟ ਝੂਠਾ ਮੁਕਾਬਲਾ ਬਣਾ ਕੇ ਗੋਲੀ ਮਾਰ ਦੇਂਦੀ ਹੈ ; ਹੁਕਮੇ ਦੀ ਗ੍ਰਿਫ਼ਤਾਰੀ ਦੀਆਂ ਖ਼ਬਰਾਂ ਪ੍ਰੈਸ ਨੂੰ ਕਿਉਂ ਦਿੱਤੀਆਂ ਗਈਆਂ। ਭਲਮਣ ਦੇ ਕਨੇਡਾ ਪਹੁੰਚ ਜਾਣ ਨੇ ਗ੍ਰਿਫ਼ਤਾਰੀ ਵਾਲੀ ਧੁੰਦਲੀ ਗੱਲ ਨੂੰ ਤਾਂ ਸਾਫ਼ ਕਰ ਦਿੱਤਾ, ਪਰ ਬਾਕੀ ਸ਼ਕਾਂ ਜਿਉਂ ਦੀਆਂ ਤਿਉਂ ਬਣੀਆਂ ਰਹੀਆਂ। ਭਲਮਣ ਦੇ ਮਾਪਿਆਂ ਦੀ ਬੇਨਤੀ ਉੱਤੇ ਐਸ. ਪੀ. ਰਘੁਨੰਦਨ ਨੇ ਹੁਕਮੇ ਨੂੰ ਮੌਕੇ ਉੱਤੇ ਗੋਲੀ ਨਹੀਂ ਮਾਰੀ ਸੀ। ਦਿਨ ਵੇਲੇ ਗ੍ਰਿਫ਼ਤਾਰੀ ਹੋਣ ਕਾਰਨ ਸਾਰਾ ਪਿੰਡ ਇਕੱਠਾ ਹੋ ਗਿਆ ਸੀ। ਸਤਿਨਾਮ ਤੇ ਜੁਆਲੇ ਹੋਰਾਂ ਦੇ ਕਤਲਾਂ ਪਿਛੋਂ ਰਘੁਨੰਦਨ ਦੀ ਆਤਮਾ ਪਰਾਸ਼ਚਿਤ ਵਿਚ ਹਿੱਲ ਗਈ ਸੀ। ਮਨੁੱਖ ਹੱਤਿਆ ਮਹਾਂ ਪਾਪ ਹੈ। ਪੁਰਾਣੇ ਸੰਸਕਾਰ ਉਸ ਨੂੰ ਕੰਬਣੀਆਂ ਛੇੜ ਛੇੜ ਜਾਂਦੇ ਸਨ।

ਐਸ. ਪੀ. ਰਘੁਨੰਦਨ ਬਦਲ ਕੇ ਦੁਆਬੇ ਆ ਗਿਆ ਸੀ। ਰਾਵਲਪਿੰਡੀ ਵਾਲਾ ਮਕਾਨ ਉਸ ਨੂੰ ਏਸੇ ਸ਼ਹਿਰ ਵਿਚ ਅਲਾਟ ਹੋਇਆ ਸੀ। ਉਸ ਆਪਣੀ ਸਹੂਲਤ ਵਾਸਤੇ ਆਈ. ਜੀ. ਸਾਹਬ ਨੂੰ ਕਹਿ ਕੇ ਬਦਲੀ ਕਰਵਾ ਲਈ ਸੀ। ਏਥੇ ਮਹੀਨਾਂ ਭਰਨ ਵਾਲੇ ਉਸ ਦੇ ਪੁਰਾਣੇ ਅੱਡੇ ਸਨ। ਉਸ ਦੇ ਰੀਟਾਇਰਡ ਹੋਣ ਦੇ ਦੋ ਸਾਲ ਹੀ ਬਾਕੀ ਸਨ। ਉਹ ਇਹਨਾਂ ਦੋ ਸਾਲਾਂ ਵਿਚ ਲੰਮੇਂ ਹੱਥਾਂ ਦੀਆਂ ਵਾਹ ਲੈਣਾ ਚਾਹੁੰਦਾ ਸੀ। ਹੁਕਮੇ ਦੀ ਗ੍ਰਿਫ਼ਤਾਰੀ ਉਸ ਆਪ ਜਾ ਕੇ ਕੀਤੀ ਸੀ। ਪਹਿਲੇ ਦੋ ਦਿਨ ਉਸ ਗ੍ਰਿਫ਼ਤਾਰੀ ਦੀ ਖ਼ਬਰ ਪ੍ਰੈਸ ਨੂੰ ਨਹੀਂ ਦਿੱਤੀ ਸੀ। ਆਈ. ਜੀ. ਸਾਹਬ ਨਾਲ ਫੋਨ ਤੇ ਗੱਲ ਕਰ ਲਈ ਸੀ। ਐਸ. ਪੀ. ਰਘੁਨੰਦਨ ਨੂੰ ਹੁਕਮੇ ਦੀ ਮੁੱਢਲੀ ਵਾਕਫ਼ੀਅਤ ਸੀ ; ਉਹ ਉਸ ਕੋਲੋਂ ਹੋਰ ਭੇਤ ਲਿਆ ਚਾਹੁੰਦਾ ਸੀ। ਪਹਿਲੇ ਦਿਨ ਰਘੁਨੰਦਨ ਨੇ ਹੁਕਮੇ ਨਾਲ ਵਧੀਆ ਸਲੂਕ ਕੀਤਾ। ਬਰਾਬਰ ਕੁਰਸੀ ਉੱਤੇ ਬਹਾਇਆ। ਹੱਥਕੜੀ ਲੁਹਾ ਦਿੱਤੀ। ਲੋੜ ਤੋਂ ਬਿਨਾਂ ਚਾਹ ਮੰਗਵਾ ਲਈ। ਹੁਕਮਾ ਇਹਨਾਂ ਮਿਹਰਬਾਨੀਆਂ ਬਾਰੇ ਚੇਤੰਨ ਸੀ। ਐਸ. ਪੀ. ਨੇ ਗੱਲ ਤੋਰਦਿਆਂ ਆਖਿਆ :

"ਸਰਦਾਰ ਹੁਕਮ ਸਿੰਘ ! ਆਖ਼ਰ ਆਪਾਂ ਮਿਲ ਹੀ ਪਏ।"

"ਹਾਂ, ਮਿਲਣਾ ਮੈਂ ਚਾਹੁੰਦਾ ਸੀ, ਪਰ ਮੈਨੂੰ ਅਫ਼ਸੋਸ ਐ, ਮਿਲ ਤੁਸੀਂ ਪਏ।" ਹੁਕਮੇ ਨੇ ਐਸ. ਪੀ. ਦੀ ਜਿੱਤ ਨੂੰ ਕਰਾਰੀ ਚੋਟ ਮਾਰੀ।

"ਵਾਹਵਾ !" ਰਘੁਨੰਦਨ ਵੀ ਖੁਲ੍ਹ ਕੇ ਹੱਸ ਪਿਆ। "ਪਰ ਕਾਮਰੇਡ, ਜੇ ਖ਼ਰਬੂਜ਼ਾ ਛੁਰੀ ਉੱਤੇ ਡਿੱਗ ਪੈਂਦਾ, ਹਸ਼ਰ ਫਿਰ ਵੀ ਏਹੋ ਹੋਣਾ ਸੀ।"

"ਇਕ ਦੀ ਸ਼ਹਾਦਤ ਖ਼ਰਬੂਜ਼ਿਆਂ ਦਾ ਖੇਤ ਭਰ ਦੇਂਦੀ ਐ। ਛੁਰੀ ਗਿਣਤੀ ਦੇ ਖ਼ਰਬੂਜ਼ੇ ਕੱਟ ਸਕਦੀ ਹੈ; ਸਾਰੇ ਦੇਸ ਦਾ ਵਾੜਾ ਨਹੀਂ ਚੀਰ ਸਕਦੀ।"

ਹਵਾਲਦਾਰ ਨੇ ਚਾਹ ਦੇ ਦੋ ਪਿਆਲੇ ਬਣਾ ਕੇ ਮੇਜ਼ ਉੱਤੇ ਲਿਆ ਰਖੇ।

"ਹੱਛਾ, ਲੈ ਚਾਹ ਪੀ? ਮੇਰਾ ਇਨਸਾਨੀ ਸਲੂਕ ਵੀ ਕੀ ਯਾਦ ਕਰੇਂਗਾ।"

"ਜਨਾਬ ਦੀ ਬੜੀ ਮਿਹਰਬਾਨੀ, ਮੈਂ ਪੀ ਨਹੀਂ ਸਕਾਂਗਾ।" ਹੁਕਮਾ ਲੰਮਾ ਸਾਹ ਖਿੱਚ ਕੇ ਉਦਾਸ ਪੈ ਗਿਆ।

"ਜ਼ਿੰਦਗੀ ਵਿਚ ਮੌਤ ਦੀ ਉਦਾਸੀ? ਮੈਂ ਤੈਨੂੰ ਮਾਰਨਾ ਨਹੀਂ ਚਾਹੁੰਦਾ। ਤੇਰੀਆਂ ਖ਼ਾਸੀਅਤਾਂ ਕਾਰਨ ਤੈਨੂੰ ਜਿਊਂਦਾ ਰੱਖਣਾ ਚਾਹੁੰਦਾ ਹਾਂ। ਤੇਰੇ ਬਾਰੇ ਬੜਾ ਕੁਝ ਸੁਣਿਆ ਏ।" ਮੱਖੀ ਮੁੱਛਾ ਐਸ. ਪੀ. ਮਸਖਰਿਆਂ ਵਾਂਗ ਮੁਸਕਾ ਪਿਆ। ਹਿਟਲਰ ਵਾਂਗ ਉਹਦਾ ਮੱਥਾ ਖਿਚੜ ਵਾਲਾਂ ਨਾਲ ਭਰਿਆ ਹੋਇਆ ਸੀ। "ਜ਼ਿੰਦਗੀ ਮੌਤ ਦਾ ਫ਼ੈਸਲਾ ਮੈਂ ਤੇਰੇ ਹੱਥ ਦਿਆਂਗਾ। ਤੈਨੂੰ ਜੋ ਚੰਗਾ ਲੱਗੇ, ਚੁਣ ਲਈਂ। ਇਸ ਵੇਲੇ ਹਾਕਮ ਮੈਂ ਆਂ; ਤੈਨੂੰ ਮੇਰਾ ਹੁਕਮ ਮੰਨਣਾ ਪਵੇਗਾ। ਬਸ ਚਾਹ ਪੀ?"

"ਸ਼ਰਮਾ ਸਾਹਬ; ਜੇ ਹਾਕਮ ਮੈਂ ਹੁੰਦਾ, ਪਤਾ ਏ ਤੁਹਾਡੇ ਨਾਲ ਕੀ ਸਲੂਕ ਕਰਦਾ?"

"ਬਹੁਤ ਚੰਗੀ ਤਰ੍ਹਾਂ! ਤੂੰ ਮੈਨੂੰ ਡੀ. ਆਈ. ਜੀ. ਬਣਾਉਣ ਲਈ ਮਜਬੂਰ ਹੁੰਦਾ। ਡਿਊਟੀ ਤੇ ਵਫ਼ਾਦਾਰੀ ਦੀ ਪਾਲਣਾ ਸਾਡੇ ਪਹਿਲੇ ਸਬਕ ਹਨ। ਸਾਡੇ ਬਿਨਾਂ ਕਿਸੇ ਸੋਸ਼ਲਿਸ਼ਟ ਸਰਕਾਰ ਨੂੰ ਵੀ ਨਹੀਂ ਸਰਿਆ।" ਅਫ਼ਸਰ ਨੇ ਚਾਹ ਦੀ ਘੁਟ ਭਰ ਕੇ ਪਿਆਲਾ ਮੇਜ਼ਪੋਸ਼ ਉੱਤੇ ਰਖ ਦਿੱਤਾ। "ਇਹ ਤੁਹਾਡਾ ਵਹਿਮ ਐ, ਤੁਸੀਂ ਸਾਨੂੰ ਫਾਹੇ ਲਾ ਦਿਓਗੇ—ਗੋਲੀ ਮਾਰ ਦਿਓਗੇ। ਜੇ ਦੇਸ਼ ਨੂੰ ਡਾਕਟਰ ਤੇ ਇੰਜੀਨੀਅਰ ਚਾਹੀਦੇ ਹਨ; ਤਦ ਬਾਕੀ ਕਲਾਸ ਵਨ ਐਡਮਨਿਸਟਰੇਟਰਾਂ ਦੀ ਕਿਉਂ ਲੋੜ ਨਹੀਂ ਪਏਗੀ? ਤੁਹਾਡੇ ਬਾਰਾਂ ਬੋਰੀਏ ਨਕਸਲੀ ਕਿਥੇ ਫਿੱਟ ਹੋਣਗੇ। ਵੱਧ ਤੋਂ ਵੱਧ ਪਹਿਰਾ ਹੀ ਦੇ ਸਕਣਗੇ।" ਹੁਕਮੇ ਦੀ ਸਵੈਮਾਨ ਵਿਚ ਆਕੜੀ ਧੌਣ ਡਿੱਗ ਪਈ। ਉਸ ਚੁੱਪਚਾਪ ਪਿਆਲੀ ਆਪਣੀ ਵਲ ਸਰਕਾ ਲਈ। ਰਘੁਨੰਦਨ ਪਹਿਲੇ ਪੜਾਅ ਵਿਚ ਹਾਵੀ ਰਹਿੰਦਾ ਬੋਲਿਆ। "ਮੈਂ ਤੇਰੇ ਨਾਲ ਹਰ ਵਿਸ਼ੇ ਤੇ ਖੁਲ੍ਹ ਕੇ ਵਿਚਾਰ ਵਟਾਂਦਰਾ ਕਰਨਾ ਚਾਹੁੰਦਾ ਆਂ। ਆਖ਼ਰ ਤੂੰ ਆਪਣੇ ਲੋਕਾਂ ਦੇ ਭਲੇ ਹਿਤ ਹਥਿਆਰ ਚੁਕੇ ਐ। ਅਸੀਂ ਵੀ ਲੋਕਾਂ ਦੇ ਭਲੇ ਲਈ ਹਥਿਆਰ ਗਲ ਪਾਏ ਐ। ਪਰ ਅਸੀਂ ਖਲੋਤੇ ਦੋਵੇਂ ਦੋਸਤ ਦੁਸ਼ਮਣ ਦੀਆਂ ਕਤਾਰਾਂ ਵਿਚ ਆਂ। ਨਫ਼ਰਤ ਸਾਡੇ ਕੌਮੀ ਏਕੇ ਵਿਚ ਪਾੜ ਪਾਈ ਜਾ......"

"ਸ਼ਰਮਾ ਸਾਹਬ!" ਹੁਕਮੇ ਨੇ ਗੱਲ ਵਿਚਕਾਰੋਂ ਖੋਹ ਲਈ। "ਮੈਨੂੰ ਉਪਦੇਸ਼ ਨਹੀਂ ਚਾਹੀਦਾ। ਇਕ ਭਗੌਤੀ ਗੁਰੂ ਗੋਬਿੰਦ ਸਿੰਘ ਨੇ ਸਿਮਰੀ ਸੀ, ਇਕ ਤਲਵਾਰ ਔਰੰਗਜ਼ੇਬ ਨੇ ਫ਼ਕੀਰਾਂ ਦੀਆਂ ਗਰਦਨਾਂ ਕੱਟਣ ਲਈ ਚੁਕੀ ਸੀ। ਤਾਰੀਖ਼ ਜਾਣਦੀ ਹੈ ਤੁਸੀਂ ਵੀ ਜਾਣਦੇ ਹੋ, ਸੱਚ ਕੀਹਦੇ ਨਾਲ ਸੀ—ਲੋਕਾਂ ਦੇ ਭਲੇ ਲਈ ਕੌਣ ਕੁਰਬਾਨ ਹੋਇਆ।" ਹੁਕਮੇ ਨੂੰ ਆਪਣੇ ਆਪ ਵਿਚ ਉੱਤਰ ਦੇਣ ਦਾ ਸੁਆਦ ਆ ਗਿਆ।

"ਬਿਲਕੁਲ ਠੀਕ। ਜਦੋਂ ਤੁਸੀਂ ਇਸ ਕੁਰਸੀ ਉੱਤੇ ਆਓਗੇ: ਤੁਹਾਨੂੰ ਵੀ ਤਹਿਤ ਕਾਇਮ ਰੱਖਣ ਲਈ ਔਰੰਗਜ਼ੇਬ ਬਣਨਾ ਪਵੇਗਾ। ਸਮਾਜ ਨੂੰ ਨੇਮਾਂ ਕਾਨੂੰਨਾਂ ਵਿਚ ਰੱਖਣ ਵਾਲੇ ਦਾ ਨਾਂ, ਤੁਸੀਂ ਆਪਣੀ ਭਾਸ਼ਾ ਵਿਚ ਲੈਨਿਨ ਜਾਂ ਸਟਾਲਿਨ ਰੱਖ ਲਓ। ਪਰ ਹਥਿਆਰ ਦੀ ਵਰਤੋਂ ਵਿਚ ਕੋਈ ਫ਼ਰਕ ਨਹੀਂ ਆਵੇਗਾ।" ਐਸ. ਪੀ. ਨੇ ਮੇਜ਼ ਨੂੰ ਮੁੱਕੀਆਂ ਨਾਲ ਥਪਥਪਾਉਂਦਿਆਂ ਆਪਣੀ ਗੱਲ ਦੀ ਹੋਡੀ ਕੀਤੀ।

"ਸੱਚ ਔਰੰਗਜ਼ੇਬ ਨਾਲ ਸੀ ਜਾਂ ਗੁਰੂ ਤੇਗ ਬਹਾਦਰ ਨਾਲ ?" ਹੁਕਮਾ ਦਲੀਲ ਦੀ ਮੋਟੀ ਜੜ੍ਹ ਫੜ ਕੇ ਖਲੋ ਗਿਆ।

"ਤੂੰ ਭਾਵੇਂ ਅਖ਼ਬਾਰ ਦਾ ਐਡੀਟਰ ਰਹਿ ਚੁੱਕਾ ਏਂ; ਪਰ ਰਾਜਨੀਤੀ ਦੀ ਪਹਿਲੀ ਕੱਚੀ ਵਿਚ ਵੀ ਦਾਖਲ ਕਰਨ ਵਾਲਾ ਨਹੀਂ। ਸੱਚ, ਫ਼ਕੀਰੀ ਤੇ ਕੁਰਬਾਨੀ ਭਲੇ ਸ਼ਬਦ ਹਨ, ਕਮਜ਼ੋਰਾਂ ਦੇ ਮਨ ਦਾ ਰੱਬ ਵਾਂਗ ਆਸਰਾ। ਪਰ ਹਥਿਆਰ ਹੁਕਮ ਦਾ ਠੋਸ ਅਮਲ ਹੈ। ਭਾਵੇਂ ਰਾਜ ਝੂਠ ਦੀ ਮੋਟੀ ਪੰਡ ਐ, ਪਰ ਇਸ ਨੂੰ ਸਮੇਂ ਦਾ ਧਰਮ, ਸੱਚ ਸਾਬਤ ਕਰਨ ਲਈ ਕਾਫ਼ੀ ਹੁੰਦਾ ਐ।"

"ਏਸੇ ਲਈ ਜਨਾਬ ਅਸਾਂ ਸਾਰੇ ਵਹਿਣ ਵਿਹਾ ਕੇ ਹਥਿਆਰ ਚੁੱਕੇ ਐ। ਝੂਠ ਲੰਗਾਰੇ ਬਿਨਾਂ ਲੋਕਾਂ ਦੀਆਂ ਅੱਖਾਂ ਨਹੀਂ ਖੁਲ੍ਹਦੀਆਂ। ਲਹੂ ਡੁੱਲ੍ਹੇ ਬਿਨਾਂ ਕੁਝ ਨਹੀਂ...।"

"ਲੋਕਾਂ ਦਾ ਆਸਰਾ ਨਾ ਲੈ। ਲੋਕ ਤਾਂ ਜਨਮ ਦੇ ਮੁਨਾਖੇ ਹੁੰਦੇ ਐ। ਇਕ ਧਿਰ ਜੇ ਕਾਲੀ ਪੱਟੀ ਲਾਹੁੰਦੀ ਏ, ਚਿੱਟੀ ਬੰਨ੍ਹ ਦੇਂਦੀ ਏ, ਦੂਜੇ ਹਰੀ; ਇਸ ਤਰ੍ਹਾਂ ਤੁਹਾਡੀ ਲਾਲ ਟਾਕੀ ਦੀ ਵੀ ਵਾਰੀ ਆ ਜਾਂਦੀ ਏ। ਇਹਨਾਂ ਮੁਨਾਖੇ ਲੋਕਾਂ ਨਾਲ ਤੁਸੀਂ ਜੁੜ ਨਹੀਂ ਸਕੇ। ਬਾਰਾਂ ਬੋਰ ਦੇ ਟੁੱਟੇ ਭੱਜੇ ਸੰਦ ਤੁਹਾਨੂੰ ਕੀ ਜਿੱਤ ਦੇ ਸਕਦੇ ਐ। ਆਪਣੀ ਖ਼ੁਦਕਸ਼ੀ ਲਈ ਜ਼ਰੂਰ ਕਾਫ਼ੀ ਐ। ਦਸ ਬੰਬ ਚਲਾ ਕੇ ਵੀ ਸਰਕਾਰ ਦੇ ਕੰਨੋਂ ਮੈਲ ਨਹੀਂ ਜਾਣੀ। ਮੇਰੀ ਮੰਨੋ, ਆਪਣੀ ਜਵਾਨੀ ਫ਼ਜ਼ੂਲ ਗਵਾਇਆ ਨਾ ਕਰੋ। ਜੀਣਾ ਸਿੱਖੋ, ਬੁੱਢੇ ਦੇਸ ਨੂੰ ਜਵਾਨ ਬਣਾਓ। ਇਹ ਦੇਸ਼ ਤੁਹਾਡਾ ਹੈ; ਉਸਾਰੋ, ਤੇ ਸਰਕਾਰ ਦੇ ਵਿਚ ਵੜ ਕੇ ਕਬਜ਼ਾ ਕਰਨ ਦਾ ਰਾਹ ਹੀ ਆਖਰ ਫਿਟ ਆਏਗਾ। ਸੇਵਾ ਤੇ ਨਰਮੀ ਨਾਲ ਗੁਟਾਰ ਮੱਝ ਨੂੰ ਚੋਹ ਲੈਂਦੀ ਹੈ।" ਐਸ. ਪੀ. ਨੇ ਚਾਲਾਕ ਈਮਾਨਦਾਰੀ ਨਾਲ ਹੁਕਮੇ ਦਾ ਹੱਥ ਥਾਪੜਿਆ।

"ਸੀ. ਪੀ. ਆਈ. ਦੀ ਗੁਟਾਰ ਮੱਝ ਨੂੰ ਚੋਹਣ ਲੱਗੀ ਹੋਈ ਐ। ਪਰ ਸ਼ਰਮਾ ਸਾਹਬ, ਤੁਹਾਡੇ ਤੇ ਸੋਧਵਾਦੀ ਖ਼ਰੁਸ਼ਚੇਵ ਵਿਚ ਕੋਈ ਫ਼ਰਕ ਨਹੀਂ।" ਹੁਕਮਾ ਏਨੀ ਕਹਿ ਕੇ ਟਾਹ ਟਾਹ ਹੱਸ ਪਿਆ।

"ਯਾਰ ਹੁਕਮਾ ਸਿਆਂ ! ਤਾਂ ਤੇ ਮੈਂ ਬਹੁਤ ਬੜਾ ਆਦਮੀ ਆਂ। ਓਏ ਬੁੱਡੂਓ ! ਦੁਆਵਾਂ ਦਿਓ ਖ਼ਰੁਸ਼ਚੇਵ ਨੂੰ; ਜਿਹੜਾ ਭਾਰਤ ਨੂੰ ਅਮਰੀਕਾ ਨਾਲੋਂ ਤੋੜ ਕੇ ਸੋਵੀਅਤ ਨਾਲ ਜੋੜ ਗਿਆ। ਸੋਧਵਾਦ ਦੇ ਘੋੜਿਓ, ਬੰਦੇ ਦੀਆਂ ਨੀਤੀਆਂ ਵੇਖੋ, ਅਮਲ ਜਾਚੋ।" ਸ਼ਰਮੇ ਨੇ ਹੱਥ ਵਧਾ ਕੇ ਗੱਲ ਹੁਕਮੇ ਦੇ ਸਿਰ ਠੁੱਲਣੀ ਚਾਹੀ।

"ਤੁਹਾਡਾ ਤੇ ਖ਼ਰੁਸ਼ਚੇਵ ਦਾ ਰਾਹ ਸਰਮਾਏਦਾਰੀ ਦੀ ਉਮਰ ਲੰਮੀ ਹੀ ਨਹੀਂ ਕਰਦਾ, ਕਾਮਿਆਂ ਦੀ ਲੁਟ ਨੂੰ ਵੀ ਪੱਕਿਆਂ ਕਰਦਾ ਹੈ। ਅਸੀਂ ਹਥਿਆਰ ਸਰਮਾਏਦਾਰੀ ਦੀ ਧੌਣ ਲਾਹੁਣ ਵਾਸਤੇ ਚੁੱਕੇ ਐ। ਜਿਨ੍ਹਾਂ ਤੁਹਾਡੇ ਨਾਲ ਲੰਮੀਆਂ ਬਾਹਾਂ ਕਰ ਕੇ ਮਿਲਣਾ ਸੀ, ਮਿਲ ਗਏ। ਅਸੀਂ ਇਸ ਪਹਾੜ ਨੂੰ ਡਾਇਨਾਮਾਈਟ ਹੋ ਕੇ ਹੀ ਮਿਲਾਂਗੇ।" ਹੁਕਮਾ ਆਪਣੀ ਸਟੈਂਡ ਉੱਤੇ ਦ੍ਰਿੜ੍ਹ ਸੀ।

"ਤੁਸਾਂ ਸਰਮਾਏਦਾਰੀ ਦੀ ਧੌਣ ਕੀ ਭੰਨਣੀ ਏ; ਉਲਟੀ ਰੀੜ੍ਹ ਤੁਹਾਡੀ ਟੁਟ ਗਈ ਏ। ਤੇਰਾ ਚਾਰੂ ਤਹਿਰੀਕ ਨੂੰ ਬਲਦੀ ਦੇ ਬੁਥੇ ਦੇ ਕੇ ਚੀਨ ਚਲਿਆ ਗਿਆ। ਅਜ ਤੋੜੀ ਵਾਪਸ ਨਹੀਂ ਆਇਆ। ਬੰਗਾਲ ਵਿਚ ਤੁਸੀਂ ਤਿੰਨ ਧੜਿਆਂ ਵਿਚ ਵੰਡੇ ਗਏ ਹੋ। ਬਿਹਾਰ ਤੇ ਆਂਧਰਾ ਨੇ ਆਪਣੇ ਗਰੁਪ ਖੜੇ ਕਰ ਲਏ ਐ। ਪਿਛਲਗ ਪੰਜਾਬ ਨੂੰ ਸਾਰੇ ਵਾਰੋ ਵਾਰੀ ਵਾਹੀ ਜਾ ਰਹੇ ਐ। ਚੌਦਾਂ ਪੰਦਰਾਂ ਦੇ ਗ਼ਦਰ ਸਮੇਂ ਵੀ ਬੰਗਾਲ ਨੇ ਪੰਜਾਬ ਨੂੰ ਫਾਹੇ ਲੁਆਇਆ ਸੀ। ਹਾਂ, ਪੰਜਾਬ ਦੂਜੇ ਸੂਬਿਆਂ ਦੀ ਲੀਡਰਸ਼ਿਪ ਹੇਠਾਂ ਵਗਣ ਨੂੰ ਗੋਰਾ ਬਲਦ ਈ ਏ।" ਸ਼ਰਮੇ ਨੇ ਇਤਿਹਾਸਕ ਪਿਛਵਾੜਿਓਂ ਭਰਪੂਰ ਚੋਟ ਕਰਕੇ ਹੁਕਮੇ ਨੂੰ ਅਸਲੋਂ ਨਹੱਥਾ ਕਰ ਦਿੱਤਾ।

"ਕੁਝ ਹੋਰ ਵੀ ਫ਼ਰਮਾਉਣਾ ਏਂ ?" ਹੁਕਮਾ ਸੱਟ ਖਾ ਕੇ ਗੱਲ ਨੂੰ ਖ਼ਾਤਮੇ ਉਤੇ ਲਿਆਇਆ ਚਾਹੁੰਦਾ ਸੀ।

"ਮੈਂ ਤੈਨੂੰ ਗੁਣਵਾਨ ਬੰਦਾ ਸਮਝਦਾ ਹਾਂ। ਤੈਨੂੰ ਜ਼ਿੰਦਗੀ ਉਧਾਰੀ ਦੇਣਾ ਚਾਹੁੰਦਾ ਆਂ.........।"

"ਉਧਾਰ ਦਾ ਜੀਣਾ ਮੌਤ, ਤੇ ਸ਼ਹਾਦਤ ਦਾ ਜੀਣਾ ਜ਼ਿੰਦਗੀ। ਸਾਡੇ ਪੁਰਖਿਆਂ ਦਾ ਪੰਜਾਬ ਨੂੰ ਏਹੋ ਵਰਦਾਨ ਹੈ। ਮੈਨੂੰ ਕੋਈ ਲਾਲਚ ਦੇਣ ਦੀ ਕੋਸ਼ਸ਼ ਨਾ ਕਰੋ। ਸ਼ਰਮਾ ਸਾਹਬ! ਸਾਡੀ ਖਾਈ ਭਰਨ ਵਾਲੀ ਨਹੀਂ।" ਕਾਮਰੇਡ ਨੇ ਆਪਣੀ ਵਲੋਂ ਤੋੜ ਕੇ ਰਖ ਦਿਤੀ।

"ਤੂੰ ਹਾਲੇ ਵੀ ਅਨਾੜੀਆਂ ਵਾਲੀ ਗੱਲ ਕਰਦਾ ਏਂ! ਅਸਲੋਂ ਬੱਚਕਾਨਾ......।"

"ਮੈਂ ਆਪਣੇ ਸਾਥੀਆਂ ਨਾਲ ਗਦਾਰੀ ਨਹੀਂ ਕਰ ਸਕਦਾ ਸਾਹਿਬ ਬਹਾਦਰ!" ਹੁਕਮਾ ਵਿਚੋਂ ਹੀ ਭੁੜਕ ਪਿਆ।

"ਨਹੀਂ, ਉਹਦੀ ਲੋੜ ਨਹੀਂ। ਸਾਡੇ ਬੰਦੇ ਤੁਹਾਡੀ ਸ਼ਾਹ ਰਗ ਤੱਕ ਪਹੁੰਚ ਚੁੱਕੇ ਐ! ਸਾਨੂੰ ਫ਼ਿਕਰ ਵਾਲੀ ਕੋਈ ਵੀ ਗੱਲ ਨਹੀਂ। ਮੈਂ ਸਿਰਫ਼ ਤੇਰੇ ਨਾਲ ਨੇਕੀ ਕਮਾਉਣਾ ਚਾਹੁੰਦਾ ਆਂ। ਸ਼ਾਇਦ ਬਦਲੇ ਵਿਚ ਕਦੇ ਤੂੰ ਇਨਕਲਾਬ ਵਾਲੇ ਦਿਨ ਕੰਮ ਆ ਜਾਵੇਂ।" ਸ਼ਰਮੇ ਨੇ ਮੁਸਕਾ ਕੇ ਆਪਣੀ ਗੱਲ ਨੂੰ ਵਿਅੰਗ ਦਾ ਮੋੜ ਦੇ ਲਿਆ।

"ਸ਼ਾਇਦ ਉਸ ਦਿਨ ਆਈ. ਜੀ. ਹੀ ਬਣਾ ਦਿਆਂ, ਖ਼ਰੁਸਚੇਵ ਦੇ ਦੇਸ ਸਫ਼ੀਰ ਹੀ ਲਾ ਦੇਵਾਂ।" ਹੁਕਮੇ ਨੇ ਉਹਦਾ ਵਿਅੰਗ ਹੀ ਪਾਲਿਸ਼ ਕਰ ਕੇ ਮੋੜ ਦਿੱਤਾ। "ਸਾਹਬ, ਮੈਨੂੰ ਜ਼ਿੰਦਗੀ ਦੀ ਭੀਖ ਨਹੀਂ ਚਾਹੀਦੀ। ਆਪਣਾ ਲਹੂ, ਲੋਕਾਂ ਦੀ ਅਮਾਨਤ ਲੋਕਾਂ ਨੂੰ ਹੀ ਦਿਆਂਗਾ। ਇਹ ਨੇਕੀ ਤੁਸੀਂ ਜੁਆਲੇ ਭੋਲੇ ਤੇ ਸਤਿਨਾਮ ਨਾਲ ਵੀ ਕਰ ਸਕਦੇ ਸੀ।"

"ਅਸੀਂ ਬਣੇ ਆਂ ਅਮਨ ਕਾਇਮ ਰਖਣ ਲਈ, ਸਰਕਾਰੀ ਪਾਲਿਸੀਆਂ ਨੂੰ ਲਾਗੂ ਕਰਨ ਵਾਸਤੇ। ਨਾ ਅਸਾਂ ਜੁਆਲੇ ਹੋਰਾਂ ਨੂੰ ਮਾਰਿਆ ਸੀ, ਨਾ ਤੈਨੂੰ ਮਾਰਨਾ ਚਾਹੁੰਦੇ ਆਂ। ਕਿਸੇ ਹੱਦ ਤਕ ਅਸੀਂ ਸਰਕਾਰ ਦੀ ਮਜਬੂਰੀ ਦੇ ਸੰਦ ਆਂ।" ਇਕ ਪਲ ਲਈ ਰਘੂਨੰਦਨ ਦੇ ਵਿਚਾਰਾਂ ਨੂੰ ਗਲਘੋਟੂ ਆ ਗਿਆ। ਉਸ ਗੱਲ ਨੂੰ ਸੰਕੋਚ ਕੇ ਮੁੜ ਆਖਿਆ। "ਮੇਰੀ ਆਤਮਾ ਮਨੁੱਖ ਨੂੰ ਮਾਰਨਾ ਮਹਾਂ ਪਾਪ ਸਮਝਦੀ ਐ। ਮੈਂ ਪੁਰਾਣੇ ਸੰਸਕਾਰਾਂ ਦਾ ਆਦਮੀ ਆਂ। ਇਹ ਦੇਸ਼ ਗਾਂਧੀ, ਨਾਨਕ ਤੇ ਬੁੱਧ ਵਰਗੇ ਮਹਾਂਪੁਰਸ਼ਾਂ ਦਾ ਏ। ਉਹ ਅਹਿੰਸਾ ਨੂੰ ਪਰਮੋਧਰਮਾ ਆਖਦੇ ਰਹੇ ਐ। ਮੈਂ ਦਿਲੋਂ ਚਾਹੁੰਦਾ ਆਂ, ਤੂੰ ਹਿੰਸਾ ਦਾ ਰਾਹ ਛੱਡ ਦੇਵੇਂ।"

ਆਖ਼ਰੀ ਗੱਲ ਸੁਣ ਕੇ ਹੁਕਮੇ ਦੀ ਰੂਹ ਲਰਜ਼ਾ ਖਾ ਗਈ: ਸ਼ਾਇਦ ਸ਼ਰਮਾ ਸਾਹਿਬ ਠੀਕ ਹੀ ਆਖ ਰਹੇ ਹਨ! ਲੋਕ ਸਾਨੂੰ ਸਮਝ ਨਹੀਂ ਸਕੇ, ਜਾਂ ਅਸੀਂ ਲੋਕਾਂ ਨੂੰ ਸਮਝ ਨਹੀਂ ਸਕੇ। ਅਸੀਂ ਤਿੱਖੇ-ਤੱਤੇ ਕਦਮਾਂ ਨਾਲ ਲੋਕਾਂ ਤੋਂ ਦੂਰ ਆ ਗਏ ਆਂ। ਸਾਡਾ ਤੇ ਲੋਕਾਂ ਦਾ ਮੁੱਠੀ-ਪਾਣੀ ਮੇਲ ਜੋ ਨਾ ਹੋਇਆ; ਦੋਹਾਂ ਦੀ ਬਦਕਿਸਮਤੀ, ਇਤਿਹਾਸਕ ਦੁਖਾਂਤ! ਪਰ ਹੁਣ ਸਾਥੀਆਂ ਦੇ ਕਾਤਲ ਅੱਗੇ ਹਥਿਆਰ ਸੁਟ ਦੇਵਾਂ? ਨਹੀਂ।

"ਸ਼ਰਮਾ ਸਾਹਬ, ਤੁਹਾਡੀ ਮਿਹਰਬਾਨੀ ਦਾ ਬਹੁਤ ਸ਼ੁਕਰੀਆ। ਪਰ ਇਹ ਉਪਦੇਸ਼ ਤੁਹਾਨੂੰ ਕਾਂਗਰਸੀ ਸਰਕਾਰ ਨੂੰ ਦੇਣਾ ਚਾਹੀਦਾ ਹੈ। ਜਿਸ ਗਾਂਧੀ ਤੇ ਅਹਿੰਸਾ ਦੀ ਸੌਂਹ ਖਾ ਕੇ ਸਾਡੇ ਸਾਥੀਆਂ ਨੂੰ ਝੂਠੇ ਮੁਕਾਬਲਿਆਂ ਰਾਹੀਂ ਗੋਲੀ ਮਰਵਾਣ ਦੀ ਖੁਲ੍ਹ ਦੇ ਰਖੀ ਹੈ।"

"ਦੇਖ ਕਾਮਰੇਡ! ਜਿੰਨਾ ਚਿਰ ਇਹ ਸੰਸਾਰ ਪਰਵਾਹ ਰੂਪ ਰਹੇਗਾ; ਲਹੂ ਕਿਸੇ ਨਾ ਕਿਸੇ ਸ਼ਕਲ ਵਿਚ ਜ਼ਰੂਰ ਵਗਦਾ ਰਹੇਗਾ। ਮਨੁੱਖ ਸੁਭਾਵਕ ਵਹਿਸ਼ੀ ਹੈ, ਖ਼ੁਦਗਰਜ਼ ਹੈ। ਇਹ ਖ਼ੁਦਗਰਜ਼ੀ ਸੂਖਮ ਹੋ ਕੇ ਸੋਸਾਇਟੀ ਅਥਵਾ ਰਾਜ ਪ੍ਰਬੰਧ ਦੇ ਰੁੱਖ ਉਤੇ ਅਮਰਵੇਲ ਵਾਂਗ ਉਤਾਂਹ ਤਕ ਚੜ੍ਹ ਜਾਂਦੀ ਐ। ਕੁਝ ਗੱਲਾਂ ਮਨੁੱਖ ਦੇ ਵਸ ਹੁੰਦੀਆਂ ਹਨ, ਕੁਝ ਗੱਲਾਂ ਦੇ ਮਨੁੱਖ ਵਸ ਹੁੰਦਾ ਏ। ਭਲੇ

ਖੂਰੇ ਦਾ ਅਹਿਸਾਸ ਬੰਦੇ ਨੂੰ ਆਪ ਕਰਨਾ ਚਾਹੀਦਾ ਹੈ।'' ਐਸ. ਪੀ. ਨੇ ਹਵਾਲਦਾਰ ਨੂੰ ਫ਼ੋਨ ਚੁੱਕੀ ਆਉਂਦਾ ਵੇਖ ਕੇ ਆਖਿਆ, ''ਸੋਚ ਲੈ, ਤੈਨੂੰ ਅੱਜ ਦਾ ਦਿਨ ਦਿੱਤਾ।''

''ਜਨਾਬ, ਜੇ ਇਹ ਅਹਿਸਾਸ ਦਿਲ ਨੂੰ ਨਾ ਬਦਲਦਾ, ਕੁਰਬਾਨੀ ਦੀ ਵੇਦੀ ਉਤੇ ਕਿਸ ਖਲੋਣਾ ਸੀ।''

''ਸਾਹਬ ਆਪ ਦਾ ਫ਼ੋਨ।'' ਹਵਾਲਦਾਰ ਨੇ ਟੈਲੀਫ਼ੋਨ ਐਸ. ਪੀ. ਦੇ ਹੱਥ ਦੇ ਦਿੱਤਾ।

''ਹੈਲੋ !......!'' ਉਸ ਫ਼ੋਨ ਲੈਂਦਿਆਂ ਹੀ ਪੁਕਾਰਿਆ। ''.........ਇਕ ਮਿੰਟ ਰੁਕੀਏ ਜਨਾਬ।'' ਉਸ ਹੁਕਮਾ ਸਿੰਘ ਨੂੰ ਜਾਣ ਦਾ ਇਸ਼ਾਰਾ ਦਿੱਤਾ।

ਉਹ ਉਠ ਕੇ ਬਾਹਰ ਆ ਗਿਆ। ਸੋਚਣ ਲੱਗਾ : ਸ਼ਰਮਾ ਵਾਕਈ ਐਨਾ ਚੰਗਾ ਆਦਮੀ ਹੈ ? ਨਹੀਂ, ਇਹਨਾਂ ਸਾਲਿਆਂ ਦੇ ਹਾਥੀ ਵਾਂਗ ਵਿਖਾਉਣ ਦੇ ਹੋਰ ਤੇ ਖਾਣ ਦੇ ਹੋਰ ਦੰਦ ਹੁੰਦੇ ਹਨ। ਮਾਓ ਆਖਦਾ ਹੈ, ਦੁਸ਼ਮਣ ਦੀਆਂ ਭਲੇਸੀਆਂ ਉਤੇ ਇਤਬਾਰ ਨਾ ਕਰੋ—ਦੁਸ਼ਮਣ ਦੇ ਦੋਸਤ ਨੂੰ ਵੀ ਦੁਸ਼ਮਣ ਸਮਝੋ। ਸਾਲਾ ਢੋਟਾ, ਮੇਰੇ ਨਾਲ ਠੱਗੀ ਮਾਰਨ ਨੂੰ ਫਿਰਦਾ ਏ। ਇਹ ਫ਼ੋਨ ਮੇਰੇ ਬਾਰੇ ਤਾਂ ਨਹੀਂ ਆਇਆ ? ਇਹ 'ਜਨਾਬ' ਆਖਦਾ ਸੀ, ਜ਼ਰੂਰ ਆਈ. ਜੀ. ਦਾ ਫ਼ੋਨ ਹੋਵੇਗਾ। ਹੁਕਮਾ ਸਿਆਂ, ਜੇ ਅੱਜ ਦੀ ਰਾਤ ਤੈਨੂੰ ਨਾਂ ਮਾਰਿਆ ; ਫੇਰ ਸ਼ਾਇਦ ਬਚ ਈ ਜਾਵੇਂ। ਪਰ ਬਚੇ ਨੂੰ ਮਰਨ ਤੋਂ ਵਧ ਕਰਨਗੇ। ਲਾਹੌਰ ਕਿਲ੍ਹੇ ਵਿਚ ਗਦਰੀ ਬਾਬੇ ਇਕ ਦੂਜੇ ਤੋਂ ਪਹਿਲਾਂ ਫ਼ਾਸੀ ਚੜ੍ਹਨ ਨੂੰ ਤਰਜੀਹ ਦੇਂਦੇ ਸਨ। ਹੁਕਮਿਆਂ ! ਪਿਛਾਂਹ ਨੂੰ ਸੋਚਣਾ ਤਾਂ ਗੀਦੀ ਪੁਣਾ ਹੈ। ਇਹਨਾਂ ਦੇ ਗੁਰੂ ਨਗਰੀ ਫ਼ਾਲੋ ਸੈਂਟਰ ਨਾਲੋਂ ਮੌਤ ਤਾਂ ਹਜ਼ਾਰ ਦਰਜੇ ਚੰਗੀ ਹੈ। ਇਹਨਾਂ ਕੁੱਤੇ ਦੇ ਪੁੱਤਾਂ ਨੂੰ ਜੇ ਮੇਰੀ ਕਿਸੇ ਕਮਜ਼ੋਰੀ ਦਾ ਪਤਾ ਲਗ ਗਿਆ ; ਬੁਰੀ ਹਾਲਤ ਕਰਨਗੇ। ਉਸ ਮਨ ਦੇ ਉਤਰਾਵਾਂ ਚੜ੍ਹਾਵਾਂ ਵਿਚ ਰਾਤ ਪਾ ਦਿਤੀ। ਉਹ ਮਨ ਨੂੰ ਤਕੜਾ ਕਰ ਰਿਹਾ ਸੀ ਕਿ ਅੱਜ ਦੀ ਰਾਤ ਮੇਰੇ ਸਿਦਕ ਦੀ ਰਾਤ ਹੈ।

ਰਾਤ ਚਾਨਣੀ ਸੀ। ਟਰੱਕਾਂ ਦੀਆਂ ਤੇਜ਼ ਲਾਈਟਾਂ ਲੁਕਾਲੀ ਸੜਕ ਨੂੰ ਚੁੰਮਣਾਂ ਨਾਲ ਸਿਥਲ ਕਰ ਰਹੀਆਂ ਸਨ। ਹੁਕਮਾ ਐਸ. ਪੀ. ਦੀ ਕਾਰ ਵਿਚ ਪਿਛਲੀ ਸੀਟ ਉਤੇ ਬਿਨਾਂ ਹੱਥਕੜੀ ਦੋਂਹ ਥਾਣੇਦਾਰਾਂ ਦੇ ਸੰਨ੍ਹ ਮਨ ਦੀਆਂ ਗਿਣਤੀਆਂ ਮਿਣਤੀਆਂ ਕਰ ਰਿਹਾ ਸੀ। ਪੁਲੀਸ ਦਾ ਇਕ ਭਰਿਆ ਟਰੱਕ ਕਾਰ ਦਾ ਪਿੱਛਾ ਕਰ ਰਿਹਾ ਸੀ। ਜਾਪਦਾ ਇਉਂ ਸੀ, ਸਹੇ ਪਿੱਛੇ ਸ਼ਿਕਾਰੀ ਕੁੱਤਾ ਵਾਹੋ ਦਾਹ ਆ ਰਿਹਾ ਹੋਵੇ। ਅੰਤਲੀਆਂ ਘੜੀਆਂ ਵਿਚ ਪਰਮਿੰਦਰ ਤੇ ਬਬਲੂ ਉਹਦੇ ਗਲੋਂ ਨਹੀਂ ਲੱਥਦੇ ਸਨ। ਉਸ ਆਪਣੇ ਹੰਝੂਆਂ ਨੂੰ ਕਰੜੇ ਮਨ ਨਾਲ ਠੱਲ੍ਹ ਪਾਈ ਹੋਈ ਸੀ। ਉਸ ਦਾ ਜੋਸ਼ ਪਰਮਿੰਦਰ ਦੇ ਪਿਆਰ ਵਿਚ ਸਲ੍ਹਾਬ ਖਾ ਗਿਆ। ਉਸ 'ਇਨਕਲਾਬ ਜ਼ਿੰਦਾਬਾਦ' ਇਕ ਵਾਰ ਵੀ ਨਾ ਪੁਕਾਰਿਆ। ਆਪਣੇ ਮਾਰੇ ਜਾਣ ਬਾਰੇ ਉਸ ਨੂੰ ਕੋਈ ਸ਼ਕ ਨਹੀਂ ਸੀ। ਉਹ ਅੰਤਲੀ ਵਾਰ ਆਪਣੇ ਬਬਲੂ ਨੂੰ ਪਿਆਰ ਕਰਨਾ ਚਾਹੁੰਦਾ ਸੀ। ਉਸ ਮਨ ਦੀ ਦਲੇਰੀ ਬਣਾਉਂਦਿਆ ਆਖਿਆ : 'ਪੰਮੀ, ਸਾਡੇ ਵਿਛੋੜੇ ਦੀ ਘੜੀ ਆ ਗਈ ਹੈ। ਇਕ ਇਨਕਲਾਬੀ ਦਾ ਹਸ਼ਰ ਸ਼ਹਾਦਤ ਹੀ ਹੁੰਦੀ ਹੈ। ਤੂੰ ਸਦਾ ਸੁਹਾਗਣ ਏਂ। ਤੇਰਾ ਬਬਲੂ ਇਕ ਦਿਨ ਸੋਸ਼ਲਿਸਟ ਦੁਨੀਆਂ ਦਾ ਮਾਨਯੋਗ ਸ਼ਹਿਰੀ ਹੋਵੇਗਾ। ਸਾਥੀ ਮੁੰਡਿਆਂ ਵਿਚ ਇਸ ਦੀ ਸ਼ਾਨ ਅਸਲੋਂ ਨਿਰਾਲੀ ਹੋਵੇਗੀ। ਸ਼ਹੀਦ ਬਾਪ ਦਾ ਬੇਟਾ ਹੋਣਾ ਮਾਮੂਲੀ ਗੱਲ ਨਹੀਂ। ਤੂੰ ਡੋਲੀਂ ਨਾ। ਆਪਣੇ ਹੰਝੂਆਂ ਨੂੰ ਅੱਗ ਦੇ ਸ਼ੋਅਲੇ ਬਣਾਈਂ। ਮੇਰੇ ਪਿਛੋਂ ਇਨਕਲਾਬੀ ਗ਼ੈਰਤ ਦੀ ਅੱਗ ਵੰਡੀਂ। ਤੇਰਾ ਕੰਮ ਬਬਲੂ ਨੂੰ ਤਿਆਰ ਕਰਨਾ ਹੈ। ਤੂੰ ਆਖਦੀ ਹੁੰਦੀ ਸੀ, ਮੇਰਾ ਬਬਲੂ ਬਾਪ ਦੇ ਨਕਸ਼ੇਕਦਮ ਉਤੇ ਲਾਲ ਝੰਡਾ ਗੱਡੇਗਾ। ਮੈਂ ਆਪਣੇ ਫ਼ਰਜ਼ ਤੋਂ ਕੁਰਬਾਨ ਹੋ ਰਿਹਾ ਹਾਂ। ਤੇਰੀ ਡਿਊਟੀ ਬਾਕੀ ਹੈ ਤੂੰ ਮੇਰੀ ਮਹਿਬੂਬ, ਮੈਨੂੰ ਮਾਫ਼ ਕਰੀਂ। ਤੈਨੂੰ ਇਕੱਲੀ ਨੂੰ ਦੁੱਖਾਂ ਦਰਦਾਂ ਦੇ ਮੂੰਹ ਸੁੱਟ ਚਲਿਆ ਹਾਂ। ਹੌਸਲਾ ਤੇ ਹਿੰਮਤ ਇਕ ਇਨਕਲਾਬੀ

ਦੀਆਂ ਬਾਹਾਂ ਹੁੰਦੀਆਂ ਹਨ। ਮੈਨੂੰ ਭਰੋਸਾ ਹੈ, ਤੂੰ ਮਹਾਨ ਸਿੰਘਣੀਆਂ ਵਾਂਗ ਸਿਦਕ ਵਿਚ ਪੂਰੀ ਉਤਰੇਂਗੀ।"

ਕਾਰ ਉੱਚਾ ਪੁਲ ਚੜ੍ਹ ਰਹੀ ਸੀ। ਹੁਕਮਾ ਅੰਦਰਲੀ ਹਵਾੜ੍ਹ ਕੱਢ ਕੇ ਮੁੜ ਸ਼ਕਤੀ ਫੜ ਖਲੋਤਾ। ਕਾਰ ਮੋੜ ਕਟਦੀ ਵੇਈਂ ਕਿਨਾਰੇ ਟਾਹਲੀ ਹੇਠਾਂ ਆ ਰੁਕੀ। ਟਰੱਕ ਨੇ ਵੀ ਉਸ ਦੇ ਪਿਛੇ ਆ ਬਰੇਕਾਂ ਮਾਰੀਆਂ। ਐਸ. ਪੀ. ਲੰਮੀ ਟਾਰਚ ਫੜੀ ਕਾਰ ਦੀ ਅਗਲੀ ਸੀਟ ਵਿਚੋਂ ਬਾਹਰ ਆ ਗਿਆ। ਟਰੱਕ ਵਿਚੋਂ ਸਿਪਾਹੀ ਛਾਲਾਂ ਮਾਰ ਮਾਰ ਲੱਥ ਰਹੇ ਸਨ। ਅਫ਼ਸਰ ਦੇ ਇਸ਼ਾਰੇ ਨਾਲ ਹੁਕਮੇ ਨੂੰ ਕਾਰ ਵਿਚੋਂ ਕੱਢ ਲਿਆ।

"ਇਹਨੂੰ ਹੱਥਕੜੀ ਮਾਰ ਲਓ।" ਐਸ. ਪੀ. ਦੀ ਆਵਾਜ਼ ਭਾਰੀ ਸੀ।

"ਹੁਣ ਕਾਹਦੇ ਲਈ ਹੱਥਕੜੀ ਮਾਰਦੇ ਓ।" ਹੁਕਮੇ ਨੇ ਮਨ ਦੇ ਸਾਰੇ ਬੋਝ ਲਾਹ ਕੇ ਆਖਿਆ।

"ਐਨਾ ਕਾਹਲਾ ਨਾ ਪੈ, ਇਹ ਕੰਮ ਐਨਾ ਸੁਖਾਲਾ ਨਹੀਂ, ਜਿੰਨਾ ਤੂੰ ਮਨ ਵਿਚ ਸਮਝੀ ਬੈਠਾ ਏਂ।" ਉਸ ਸਿਪਾਹੀਆਂ ਵਲ ਮੂੰਹ ਭਵਾਂਦਿਆਂ ਆਖਿਆ। "ਇਕ ਟੁਕੜੀ ਵੇਈਂ ਦੇ ਕਿਨਾਰੇ ਕਿਨਾਰੇ ਸਾਡੇ ਅੱਗੇ ਅੱਗੇ ਤੁਰੀ ਚਲੇ, ਪਿਛੇ ਤੇ ਪਾਸੀਂ ਵੀ?" ਉਸ ਦੇ ਹੁਕਮਾਂ ਦੀ ਝਟ ਝਟ ਤਾਲੀਮ ਹੁੰਦੀ ਗਈ।

ਉਹ ਜੀ. ਟੀ. ਰੋਡ ਤੋਂ ਚਾਰ ਫ਼ਰਲਾਂਗ ਦੀ ਵਿੱਥ ਨਾਲ ਸਨ। ਹੱਥਕੜੀ ਐਸ. ਪੀ. ਨੇ ਆਪ ਫੜ ਲਈ। ਉਹ ਵੇਈਂ ਦੇ ਲਹਿੰਦੇ ਰੁਖ ਤੁਰੇ ਗਏ। ਹਿਫ਼ਾਜ਼ਤੀ ਟੋਲੀਆਂ ਥੋੜੀ ਥੋੜੀ ਵਿੱਥ ਪਾਈ ਹੋਈ ਸੀ। ਜਿਵੇਂ ਐਸ. ਪੀ. ਸਾਹਬ ਨੇ ਮਾਤਹਿਤ ਥਾਣੇਦਾਰਾਂ ਨੂੰ ਸਮਝਾਇਆ ਸੀ; ਉਹ ਉਸੇ ਤਰ੍ਹਾਂ ਹੀ ਚੌਕਸੀ ਵਰਤ ਰਹੇ ਸਨ। ਹੁਕਮੇ ਨੇ ਸੋਚਿਆ, ਇਹਨਾਂ ਮੈਨੂੰ ਨੱਸਣ ਨਹੀਂ ਦੇਣਾ। ਹੁਣ ਤਾਂ ਮਨਾ ਜੀ ਕਰੜਾ ਕਰਕੇ ਮੌਤ ਨੂੰ ਜੱਫੀ ਪਾ। ਮੌਤ ਨੇ ਹਰ ਮਹਾਂਬਲੀ ਨੂੰ ਇਕੋ ਵਾਰ ਡੁਲਾਇਆ ਹੈ। ਅੱਜ ਇਹ ਛੋਟਾ ਸਾਲਾ ਆਖਦਾ ਸੀ, ਮਨੁੱਖ ਮਾਰਨਾ ਮਹਾਂ ਪਾਪ ਹੈ। ਇਹ ਸਾਲੇ ਸਰਮਾਏਦਾਰੀ ਦੇ ਪਾਲੇ ਜੱਲਾਦ ਹਨ। ਪਰ ਜ਼ਿੰਦਗੀ ਕੁਦਰਤ ਦੀ ਦੇਣ ਹੈ। ਹੁਕਮੇ ਅੰਦਰ ਪਿਆਰ ਦਾ ਮੋਹ ਤੇ ਇਨਕਲਾਬ ਦਾ ਜੋਸ਼ ਇਕ ਦੂਜੇ ਨਾਲ ਹੱਥੋਪਾਈ ਹੋ ਰਹੇ ਸਨ। ਸੱਚ ਇਹ ਸੀ, ਉਹ ਦੋਹਾਂ ਵਿਚੋਂ ਕਿਸੇ ਨੂੰ ਛੱਡਣ ਲਈ ਤਿਆਰ ਨਹੀਂ ਸੀ। ਉਸ ਇਨਕਲਾਬ ਦਾ ਕੀ ਮਤਲਬ ਜਿਸ ਵਿਚ ਪਰਮਿੰਦਰ ਤੇ ਬਬਲੂ ਨਾ ਹੋਣ। ਨਿੱਜ ਤੇ ਪਰ ਦੀ ਧੁੰਦ ਨੂੰ ਛਾਣਦਿਆਂ ਉਸ ਹੁੰਗਾਰ ਕੇ ਆਖਿਆ: 'ਇਹ ਸੱਚ ਐ, ਮੈਂ ਪੰਮੀ ਤੇ ਬਬਲੂ ਨੂੰ ਬਹੁਤ ਪਿਆਰ ਕਰਦਾ ਹਾਂ। ਪਰ ਸਮੁੱਚੇ ਇਨਕਲਾਬ ਲਈ ਇਹ ਨਿਰੀ ਖ਼ੁਦਗਰਜ਼ੀ ਹੈ। ਮੈਨੂੰ ਇਨਕਲਾਬੀ ਸੂਰਮਿਆਂ ਵਾਂਗ ਕੁਰਬਾਨ ਹੋਣਾ ਚਾਹੀਦਾ ਹੈ।' ਉਸ ਦੇ ਥਿੜਕਦੇ ਪੈਰਾਂ ਕੱਪਰੀ ਛੱਲ ਵਿਚ ਬੇੜੀ ਲਭ ਲਈ। ਕਦੇ ਬਾਬਾ ਨਾਨਕ ਵੇਈਂ ਵਿਚ ਚੁੱਭੀ ਮਾਰ ਕੇ ਅਲੋਪ ਹੋ ਗਿਆ ਸੀ। ਕਾਸ਼! ਮੈਨੂੰ ਇਕ ਹੀ ਮੌਕਾ ਮਿਲ ਜਾਵੇ।

"ਹਾਂ ਬਈ ਕਾਮਰੇਡ ਦੋਸਤ!" ਰਘੁਨੰਦਨ ਦੇ ਬੋਲਾਂ ਉਹਦੇ ਵਿਚਾਰਾਂ ਦੀ ਸੰਘੀ ਘੁਟ ਦਿੱਤੀ। "ਚਾਨਣੀ ਖ਼ੂਬਸੂਰਤ ਹੈ ਜਾਂ ਜ਼ਿੰਦਗੀ?"

"ਜ਼ਿੰਦਗੀ ਬਿਨਾਂ ਹਰ ਖ਼ੂਬਸੂਰਤੀ ਵਿਧਵਾ ਹੈ।" ਹੁਕਮਾ ਅੰਦਰਲੀ ਲਗਨ ਨਾਲ ਮੂਡ ਵਿਚ ਆ ਗਿਆ।

"ਵਾਹ ਤੇਰੀ ਸ਼ਾਇਰੀ! ਕਮਾਲ ਐ। ਜੇ ਜ਼ਿੰਦਗੀ ਨੂੰ ਐਨੀ ਹੀ ਮਹਾਨ ਸਮਝਦਾ ਏਂ, ਫਿਰ ਬੰਗ ਦੇ ਭਾੜੇ ਗਵਾਉਣ ਤੇ ਕਿਉਂ ਤੁਲਿਆ ਏਂ?"

"ਕੁਰਬਾਨੀ ਜ਼ਿੰਦਗੀ ਦੀ ਸਕੀ ਮਾਂ ਹੈ। ਮੈਂ ਇਨਕਲਾਬੀ ਲਹਿਰ ਨਾਲ ਗ਼ਦਾਰੀ ਨਹੀਂ ਕਰ ਸਕਦਾ।" ਇਕ ਹਉਕਾ ਉਹਦੀ ਡਿੱਗਦੀ ਧੌਣ ਤਣ ਗਿਆ।

"ਤੈਨੂੰ ਪਰਮਿੰਦਰ ਤੇ ਬਬਲੂ ਯਾਦ ਨਹੀਂ ਆਉਂਦੇ ? ਮੇਰਾ ਆਪਣਾ ਇਕੋ ਲੜਕਾ ਹੈ। ਮੈਂ ਉਹਦੇ ਲਈ ਕੁਝ ਵੀ ਕਰ ਸਕਦਾ ਹਾਂ।"

"ਯਾਦ ਸ਼ਰਮਾ ਸਾਹਬ ਬੜਾ ਕੁਝ ਆਉਂਦਾ ਏ। ਮੈਂ ਜ਼ਮਾਨੇ ਭਰ ਦੀਆਂ ਜੁਦਾਈਆਂ ਮਿਟਾਨ ਲਈ ਮਰਨਾ ਜ਼ਿੰਦਗੀ ਸਮਝਦਾ ਹਾਂ।"

"ਕਾਮਰੇਡ ! ਤੇਰੀ ਆਵਾਜ਼ ਵਿਚ ਦਰਦ ਬੋਲ ਪਿਆ ਹੈ। ਮੈਨੂੰ ਤੇਰੇ ਨਾਲ ਪੂਰੀ ਹਮਦਰਦੀ ਹੈ। ਮੈਂ ਤੈਨੂੰ ਕੁਝ ਨਹੀਂ ਪੁੱਛਾਂਗਾ। ਤੂੰ ਇਹ ਲਿਖ ਦੇ ਨਕਸਲਵਾੜੀ ਲਹਿਰ ਨੂੰ ਮੈਂ ਗਲਤ ਸਮਝਦਾ ਹਾਂ। ਮੈਂ ਤੇਰੇ ਨਾਲ ਵਾਅਦਾ ਕਰਦਾ ਹਾਂ, ਤੇਰੀ ਲਿਖਤ ਕਿਸੇ ਨੂੰ ਨਹੀਂ ਵਖਾਵਾਂਗਾ ਤੇ ਨਾ ਹੀ ਪ੍ਰੈਸ ਨੂੰ ਦੇਵਾਂਗਾ।" ਐਸ. ਪੀ. ਨੇ ਕਾਮਰੇਡ ਨੂੰ ਇਕ ਮੋੜ ਤੇ ਲਿਆ ਕੇ ਆਪਣਾ ਮੂਲ-ਮੁੱਦਾ ਕਹਿ ਦਿੱਤਾ।

"ਜੇ ਪ੍ਰੈਸ ਨੂੰ ਨਹੀਂ ਦੇਣਾ, ਲਿਖਵਾ ਕੇ ਕੀ ਕਰੋਗੇ ?" ਬਾਹਮਣ ਦੀ ਚਾਲ ਸਮਝਣ ਲਈ ਹੁਕਮੇ ਨੇ ਇਕ ਸਵਾਲ ਕਰ ਮਾਰਿਆ।

"ਮੈਂ ਦਿਲ ਦਾ ਤੈਨੂੰ ਬਾਗ਼ਿ ਹੀ ਨਹੀਂ, ਵਧੀਆ ਇਨਸਾਨ ਵੀ ਸਮਝਦਾ ਹਾਂ। ਮੈਨੂੰ ਯਕੀਨ ਆ ਜਾਵੇਗਾ, ਤੂੰ ਗ਼ਲਤ ਰਾਹ ਤੋਂ ਤੋਬਾ ਕਰ ਲਈ ਹੈ।"

"ਮੇਰੇ ਹੁੰਦਿਆਂ ਜਿਹੜਾ ਟੈਲੀਫੋਨ ਆਇਆ ਸੀ, ਉਹ ਆਈ. ਜੀ. ਸਾਹਬ ਦਾ ਸੀ ?" ਉਸ ਨਜ਼ਰਾਂ ਸਾਹਬ ਉਤੇ ਤੀਰ ਬਣਾ ਲਈਆਂ।

"ਤੈਨੂੰ ਕੀ ਭੁਲੇਖਾ ਪਿਆ ਏ ?" ਅੰਦਰੋਂ ਬੇਪਰਦਾ ਵੀ ਰਘੂਨੰਦਨ ਮੁਸਕਾ ਪਿਆ।

"ਭੁਲੇਖਾ ਪਿਆ ਨਹੀਂ, ਦੂਰ ਹੋ ਗਿਆ ਏ। ਕੀ ਤੁਹਾਡੇ ਸਾਹਬ ਨੇ ਇਹ ਵੀ ਕਿਹਾ ਸੀ ਕਿ ਇਨਕਲਾਬੀ ਲੀਡਰਾਂ ਤੋਂ ਮੁਆਫ਼ੀਨਾਮੇ ਲਿਖਵਾ ਕੇ, ਇਹਨਾਂ ਨੂੰ ਲੋਕਾਂ ਦੀਆਂ ਨਜ਼ਰਾਂ ਵਿਚੋਂ ਹੀ ਮਾਰ ਸੁੱਟੋ ?" ਹੁਕਮੇ ਦਾ ਸੁੱਤਾ ਰੋਹ ਜਾਗ ਪਿਆ। ਉਹਦਾ ਸਾਹ ਕਾਹਲਾ ਹੋ ਤੁਰਿਆ ਸੀ।

ਸਾਹਬ ਪੈਰ ਗੱਡ ਕੇ ਖਲੋ ਗਿਆ। ਹੁਕਮੇ ਦੀ ਸ਼ਕ ਯਕੀਨ ਵਿਚ ਬਦਲ ਗਈ। ਉਹਦਾ ਪੋਲੀਸ ਦੇ ਇਸ ਵਾਰ ਨਾਲ ਅੰਦਰ ਕੰਬ ਗਿਆ। ਨਕਸਲਵਾੜੀਆਂ ਨੂੰ ਵੱਜੀਆਂ ਗੋਲੀਆਂ ਇਨਕਲਾਬ ਦੀਆਂ ਨੀਹਾਂ ਵਿਚ ਕੰਕਰੀਟ ਭਰ ਰਹੀਆਂ ਹਨ ਤੇ ਮੁਆਫ਼ੀਨਾਮੇ ਤਾਂ ਲਹਿਰ ਦਾ ਸਿਰ ਵੱਢ ਦੇਣਗੇ।"

"ਇਹਦਾ ਮਤਲਬ ਐ ਤੂੰ.........?" ਸਾਹਬ ਨੇ ਗੱਲ ਵਿਚਕਾਹੇ ਛੱਡ ਦਿੱਤੀ।

"ਮੇਰਾ ਮਤਲਬ ਐ, ਹੁਣ ਤੁਸੀਂ ਦੇਰ ਕਿਉਂ ਲਾਈ ਏ।" ਹੁਕਮਾ ਅੰਦਰੋਂ ਡਰ ਮਹਿਸੂਸ ਕਰ ਰਿਹਾ ਸੀ, ਕਿਤੇ ਮੇਰਾ ਮਨ ਮੁੜ ਥਿੜਕ ਨਾ ਜਾਵੇ।

"ਸਾਨੂੰ ਕੋਈ ਕਾਹਲੀ ਨਹੀਂ; ਤੈਨੂੰ ਇਕ ਦਿਨ ਹੋਰ ਦਿੱਤਾ।" ਰਘੂਨੰਦਨ ਨੇ ਆਪਣੀ ਦਰਿਆਦਿਲੀ ਦਾ ਵਖਾਲਾ ਪਾਇਆ "ਕਾਮਰੇਡ ਨੂੰ ਵਾਪਸ ਲੈ ਚਲੋ ?" ਉਸ ਪੋਲੀਸ ਫ਼ੋਰਸ ਨੂੰ ਹੁਕਮ ਦੇ ਮਾਰਿਆ।

ਐਸ. ਪੀ. ਨੇ ਆ ਕੇ ਆਈ. ਜੀ. ਨੂੰ ਜਿਹੜਾ ਫ਼ੋਨ ਕੀਤਾ, ਉਸ ਦਾ ਮੋਟਾ ਭਾਵ ਇਉਂ ਸੀ : "ਹੁਕਮਾ ਸਿੰਘ ਹਾਲੇ ਲਹਿਰ ਤੋਂ ਅਸਤੀਫਾ ਦੇਣੋਂ ਅੜਿਆ ਹੋਇਆ ਹੈ। ਪਰ ਉਹਦਾ ਮਨ

ਜ਼ਰੂਰ ਡੋਲਿਆ ਹੈ। ਮੈਨੂੰ ਯਕੀਨ ਹੈ, ਇਹ ਮੁਹਿੰਮ ਸਿਰੇ ਲਾ ਹੀ ਲਵਾਂਗਾ। ਹੁਕਮੇ ਦੇ ਅਸਤੀਫ਼ੇ ਅਤੇ ਵਰੋਧ ਨਾਲ ਨਕਸਲੀ ਲਹਿਰ ਵਿਚ ਭਾਰੀ ਦੋਫਾੜ ਆ ਜਾਵੇਗੀ। ਅਸੀਂ ਉਸ ਦੇ ਫੜੇ ਜਾਣ ਦੀਆਂ ਖ਼ਬਰਾਂ ਪ੍ਰੈਸ ਵਿਚ ਇਸ ਤਰ੍ਹਾਂ ਲਾਵਾਂਗੇ; ਜਿਸ ਤੋਂ ਉਹਦੇ ਸਾਥੀਆਂ ਨੂੰ ਮਹਿਸੂਸ ਹੋਵੇ, ਉਹ ਆਪ ਪੇਸ਼ ਹੋਇਆ ਹੈ। ਇਹ ਪਾੜਾ ਲਹਿਰ ਨੂੰ ਬੇਦਿਲੀ ਕਰਨ ਵਿਚ ਨਰੋਆ ਕਦਮ ਸਾਬਤ ਹੋਵੇਗਾ। ਇਉਂ ਅਸੀਂ, ਪੰਜਾਬ ਦੇ ਇਨਕਲਾਬੀ ਤੱਤ ਨੂੰ ਹਮੇਸ਼ਾ ਲਈ ਖੱਸੀ ਕਰ ਦੇਵਾਂਗੇ ਅਤੇ ਆਉਣ ਵਾਲੀਆਂ ਚੋਣਾਂ ਵਿਚ ਇਹ ਗੱਲ ਕਾਂਗਰਸ ਦੇ ਵਧੇਰੇ ਹੱਕ ਵਿਚ ਜਾਵੇਗੀ।

ਫ਼ੋਨ ਰੱਖ ਕੇ ਸ਼ਰਮਾ ਸਾਹਬ ਨੇ ਅੰਗੜਾਈ ਭਰੀ। ਫਿਰ ਨੀਂਦ ਵਾਲੀਆਂ ਦੋ ਗੋਲੀਆਂ ਖਾ ਕੇ ਉਸ ਪਾਣੀ ਦਾ ਅੱਧਾ ਗਲਾਸ ਪੀ ਲਿਆ।

## 30
## ਚੰਗੇਜ਼ ਖ਼ਾਂ ਦੀ ਸਾਹਫ਼ਸਤੀ

ਰਾਤ ਦੇ ਅੱਠ ਵਜੇ ਹੋਣਗੇ। ਸ਼ਰਾਬੀ ਨਾਹਰਾ ਚਮਾਰੜੀ ਨੂੰ ਗਾਲ੍ਹਾਂ ਦੇ ਰਿਹਾ ਸੀ। ਸ਼ਰਾਬ ਉਸ ਚੋਰੀ ਕਪਾਹ ਚੁਗਣ ਵਾਲੇ ਪਠੀਰ ਮੁੰਡਿਆਂ ਤੋਂ ਪੀਤੀ ਸੀ। ਕਿਉਂਕਿ ਮਾਜਰਾ ਲੁਹਾਰਾਂ ਵਿਚ ਉਹਦੀ ਬਦਮਾਸ਼ੀ ਦੀ ਭੱਲ ਬਣੀ ਹੋਈ ਸੀ। ਜੰਗਲ ਦੇ ਸ਼ੇਰ ਵਾਂਗ ਪਿੰਡ ਵਿਚ ਇਕ ਠਾਠਦਾਰ ਵੇਲੀ ਵਾਲੀ ਉਸ ਕੋਲ ਗੁਰਜ ਸੀ। ਛੋਟੀਆਂ ਮੋਟੀਆਂ ਚੋਰੀਆਂ ਕਰਨ ਵਾਲੇ ਲੈਰੇ ਮੁੰਡੇ ਉਹਦੀ ਛਿਆਨੀ ਭਰਦੇ ਸਨ। ਇਸ ਤਰ੍ਹਾਂ ਪਠੀਰ ਢਾਣੀ ਨੂੰ ਹੌਸਲੇ ਨਾਲ ਸ਼ਹਿ ਵੀ ਮਿਲਦੀ ਸੀ। ਵਿਗੜ ਰਹੇ ਪੋਜ਼ ਨੂੰ ਪੰਚਾਇਤ ਅਤੇ ਪੁਲੀਸ ਤੋਂ ਹੱਥ ਦੇ ਕੇ ਬਚਾਉਣ ਵਾਲਾ ਇਕ ਖੜਪੈਂਚ ਆਗੂ ਪਿੰਡਾਂ ਵਿਚ ਆਮ ਮਿਲ ਜਾਵੇਗਾ। ਨਾਹਰਾ ਪਹਿਲੀ ਉਮਰ ਵਿਚ ਥਾਣਾ ਤੇ ਜੇਲ ਹੰਢਾ ਕੇ ਖੜਪੈਂਚ ਬਣ ਚੁੱਕਾ ਸੀ। ਧਰਤੀ ਤੋਂ ਪੈਰ ਚੁੱਕ ਕੇ ਅਥਵਾ ਮੁੱਛ ਨੂੰ ਮਰੋੜਾ ਚਾੜ੍ਹ ਕੇ ਤੁਰਨ ਵਾਲਾ ਮੁੰਡਾ, ਜੇ ਸ਼ਰਾਬ ਦਾ ਘੜਾ ਵੀ ਪਾ ਲੈਂਦਾ ; ਮਸਾਣਾਂ ਦੇ ਭੂਤ ਵਜੋਂ ਇਕ ਅਧਵਾੜ ਨਾਹਰੇ ਬਦਮਾਸ਼ ਦੀ ਭੇਟਾ ਜ਼ਰੂਰ ਕਰਦਾ। ਇਸ-ਤਰ੍ਹਾਂ ਗੁਲਸ਼ਾੜ ਰਹੇ ਮੁੰਡੇ ਵਲ, ਬੇਇੱਜ਼ਤੀ ਤੋਂ ਡਰਦਾ ਪਿੰਡ ਦਾ ਸਰਪੰਚ ਵੀ ਅੱਖ ਫਰਕ ਕੇ ਨਹੀਂ ਝਾਕਦਾ ਸੀ। ਇਉਂ ਨਾਹਰੇ ਦੀ ਬਦਮਾਸ਼ੀ ਪੰਚਾਇਤ ਤੋਂ ਅਗਾਂਹ ਪੁਲੀਸ ਚੌਕੀ ਅਤੇ ਥਾਣੇ ਤਕ ਲਗਰਾਂ ਛਡ ਚੁੱਕੀ ਸੀ। ਨਾਹਰਾ ਪਿਛਲੀ ਪੰਚਾਇਤ ਚੋਣ ਵੇਲੇ ਤੋਂ ਚਮਾਰੜੀ ਨਾਲ ਲਗਦਾ ਆ ਰਿਹਾ ਸੀ। ਅੱਗੇ ਸਾਰਾ ਵਿਹੜਾ ਕੱਛਿਓਂ ਵਾੜ, ਨਾਹਰੇ ਦੇ ਪਿਛੇ ਭੁਗਤ ਜਾਂਦਾ ਸੀ। ਪਰ ਪਿਛਲੀਆਂ ਵੋਟਾਂ ਸਮੇਂ ਉਹ ਵਿਹੜੇ ਬੰਦੂਕ ਫੜੀ ਆਪਣੇ ਸਾਥੀਆਂ ਨਾਲ ਸ਼ਰਾਬੀ ਹੋਇਆ ਖਲੌਤਾ ਰਿਹਾ ; ਪਰ ਉਸ ਦੀ ਮੰਗਵਾਈ ਟਰਾਲੀ ਵਿਚ ਸੌਂਹ ਖਾਣ ਨੂੰ ਵੀ ਇਕ ਵੋਟ ਨਾ ਬੈਠੀ। ਉਮੈਦਵਾਰ ਸਰਪੰਚ ਤੋਂ ਉਹ ਪੰਜ ਸੌ ਰੁਪਈਆ ਲੈ ਚੁੱਕਾ ਸੀ ਕਿ ਸਾਰਾ ਵਿਹੜਾ ਤੇਰੇ ਮਗਰ ਭੁਗਤਾਵਾਂਗਾ। ਚਮਾਰਾਂ ਨਾਹਰੇ ਦਾ ਤਹਿਤ ਚੁੱਕ ਦਿਤਾ। ਉਹ ਦੋ ਵਾਰ ਵਿਹੜੇ ਨੂੰ ਵੇਚ ਚੁੱਕਾ ਸੀ। ਉਹਦੀ ਬਦਮਾਸ਼ੀ ਦੀਆਂ ਧਿਰਾਂ ਖੁਰ ਚਲੀਆਂ ਸਨ। ਪਹਿਲੋਂ ਉਹ ਇਕ ਫ਼ੌਜਦਾਰੀ ਕੇਸ ਵਿਚ ਭੱਜਾ ਫਿਰਦਾ ਵਿਹੜੇ ਆਮ ਲੁਕਿਆ ਕਰਦਾ ਸੀ। ਉਹਦਾ ਨਾਜਾਇਜ਼ ਹਥਿਆਰ ਵੀ ਵਿਹੜੇ ਵਾਲੇ ਸਾਂਭ ਲੈਂਦੇ ਸਨ। ਵਿਹੜਾ ਪਿੰਡੋਂ ਬਾਹਰਵਾਰ ਹੋਣ ਕਾਰਨ ਵਾਰੰਟਡ ਆਦਮੀ ਲਈ ਅੰਨ੍ਹੇਰੇ ਸਵੇਰੇ ਉਸ ਵਿਚ ਵੜਨਾ ਨਿਕਲਣਾ ਸੁਖਾਲਾ ਸੀ। ਨਾਹਰਾ ਮੱਘਰ ਚਮਾਰ ਉਤੇ ਬਹੁਤਾ ਔਖਾ ਸੀ। ਉਸ ਹੀ ਤਾਰੇ ਕਮਿਊਨਿਸਟ ਨਾਲ ਮਿਲ ਕੇ ਸਾਰਾ ਕੰਮ ਵਿਗਾੜਿਆ ਸੀ। ਮੱਘਰ ਤਾਰੇ ਦਾ ਜੋੜੀਦਾਰ ਸੀ। ਉਸ ਖੇਤ ਕੰਮ ਕਰਵਾਉਂਦਿਆਂ ਮੱਘਰ ਨੂੰ ਜਾਗੀਰਦਾਰ ਤੇ ਮੁਜ਼ਾਰੇ, ਸਰਮਾਏ-ਦਾਰ ਤੇ ਮਜ਼ਦੂਰ ਦੇ ਆਪਸੀ ਵਰੋਧ ਵਿਕਾਸੀ ਰਿਸ਼ਤਿਆਂ ਅਤੇ ਲੁਟ ਵਾਲੀਆਂ ਚਾਲਾਂ ਤੋਂ ਜਾਣੂ

ਕਰਵਾ ਦਿੱਤਾ। ਜਿਵੇਂ ਉਸ ਮਿਹਰ ਸਿੰਘ ਅਤੇ ਪੀਤੂ ਕੋਲੋਂ ਮੋਟੀ ਮੋਟੀ ਸੂਝ ਲਈ ਸੀ ਤੇ ਮੁੜ ਲੈਨਿਨ ਦੀਆਂ ਕਿਤਾਬਾਂ ਪੜ੍ਹੀਆਂ ਸਨ। ਨਾਹਰਾ ਕਿਸੇ ਤਰ੍ਹਾਂ ਦਬਕਾੜੇ ਮਾਰ ਕੇ ਚਮਾਰੜੀ ਉਤੇ ਆਪਣਾ ਮੁੜ ਦਾਬਾ ਪਾਇਆ ਚਾਹੁੰਦਾ ਸੀ। ਪਰ ਦੂਜੇ ਪਾਸੇ ਤਾਰੇ ਦੀ ਸਹਾਇਤਾ ਨਾਲ ਮੱਘਰ ਖੇਤ ਮਜ਼ਦੂਰ ਸਭਾ ਬਣਾਂ ਕੇ ਸਾਰੇ ਵਿਹੜੇ ਨੂੰ ਇਕ ਮੁੱਠ ਕਰੀ ਬੈਠਾ ਸੀ। ਨਾਹਰਾ ਸਮਝਦਾ ਸੀ, ਮੱਘਰ ਦੇ ਪੋਲੀਆਂ ਪੋਲੀਆਂ ਝਾੜੇ ਬਿਨਾਂ ਵਿਹੜੇ ਨੇ ਸਤਿ ਸ੍ਰੀ ਅਕਾਲ ਬੁਲਾਉਣ ਨਹੀਂ ਲੱਗਣਾ। ਉਸ ਲਲਕਾਰਾ ਮਾਰਦਿਆਂ ਮੱਘਰ ਨੂੰ ਮਾਂ ਦੀ ਗਾਲ੍ਹ ਕਢ ਮਾਰੀ।

ਵਿਹੜੇ ਦੇ ਸ਼ਰੀਫ਼ ਆਦਮੀਆਂ ਚੁੱਪ ਵੱਟੀ ਰਖੀ, ਆਪੇ ਮੂੰਹ ਗੰਦਾ ਕਰ ਕੇ ਚਲਿਆ ਜਾਵੇਗਾ। ਪਹਿਲਾਂ ਵੀ ਹਫ਼ਤਾ ਦਸ ਦਿਨ ਪਿਛੋਂ ਨਾਹਰਾ ਸ਼ਰਾਬ ਦੀ ਲੋਰ ਵਿਚ ਗਾਲ੍ਹਾਂ ਦੇਂਦਾ ਗੇੜਾ ਕੱਢ ਕੇ ਮੁੜ ਜਾਂਦਾ ਸੀ। ਪਰ ਅਜ ਉਹ ਆਪਣੇ ਨਾਲ ਟੋਕੀਆਂ ਵਾਲੇ ਪਨੀਰ ਮੁੰਡੇ ਵੀ ਲੈ ਆਇਆ ਸੀ। ਉਹਦੇ ਆਪਣੇ ਹੱਥ ਪਿੰਡ ਦੀ ਗੁਰਜ ਵਜੋਂ ਪਿੱਤਲ ਦੀਆਂ ਪੱਤੀਆਂ ਵਾਲਾ ਖੂੰਡਾ ਫੜਿਆ ਹੋਇਆ ਸੀ। ਇਕ ਛੋਕਰੇ ਨੇ ਮੱਘਰ ਨੂੰ ਜਾ ਦਸਿਆ ਕਿ ਨਾਹਰਾ ਤੈਨੂੰ ਗਾਲ੍ਹਾਂ ਦੇਂਦਾ ਜਾ ਰਿਹਾ ਏ। ਮੱਘਰ ਆਪਣੀ ਰਿਸ਼ਤੇਦਾਰੀ ਵਿਚੋਂ ਵਿਆਹ ਜਾ ਕੇ ਆਇਆ ਸੀ। ਅਗਾਂਹ ਉਹ ਵੀ ਤਾਰੇ ਨਾਲ ਘਰ ਬੈਠਾ ਪੀ ਰਿਹਾ ਸੀ। ਗਾਲ੍ਹਾਂ ਸੁਣ ਕੇ ਮੱਘਰ ਤੇ ਤਾਰੇ ਦੀਆਂ ਅੱਖਾਂ 'ਵਿਚ ਆਇਆ ਨਸ਼ਾ ਭਬੂਕੇ ਵਾਂਗ ਚੜ੍ਹ ਗਿਆ।

"ਮੱਘਰਾ! ਗਿੱਦੜ ਤਾਂ ਬੇਰੀਆਂ ਦੀ ਮੁੰਨੀ ਨਾਲ ਆ ਖਹਿਣ ਲੱਗਾ।" ਤਾਰੇ ਨੇ ਮੱਘਰ ਦੇ ਗੁਸੈਲੇ ਬਾਰੂਦ ਵਿਚ ਚੁਆਤੀ ਦਗਾਹ ਮਾਰੀ।

"ਏਸ ਜੱਟ ਨੇ ਜੁੱਤੀਆਂ ਖਾਧੇ ਬਿਨਾਂ ਗਲੋਂ ਨਹੀਂ ਲਹਿਣਾ।" ਉਸ ਸੰਮ ਵਾਲੀ ਤੇਲ ਚਾੜ੍ਹੀ ਡਾਂਗ ਚੁੱਕ ਲਈ।

"ਕਾਹਲੀ ਨਾ ਕਰੀਂ, ਜ਼ਰਾ ਵਿਉਂਤ ਨਾਲ ਹੱਥ ਪਾਵਾਂਗੇ।" ਖ਼ਾਲੀ ਹੱਥ ਤਾਰਾ ਮੱਘਰ ਦੇ ਨਾਲ ਤੁਰ ਪਿਆ।

ਕਾਲੇ ਚਾਦਰੇ ਨਾਲ ਮੱਘਰ ਦੀ ਲਾਲ ਦੁਖੱਲੀ ਚੀਕ ਰਹੀ ਸੀ। ਉਹਨਾਂ ਦੀਆਂ ਕਦਮਾਂ ਵਿਚ ਤੇਜ਼ੀ ਤੇ ਕਾਹਲੀ ਆਉਂਦੀ ਗਈ।

"ਕੀਹਨੂੰ ਗਾਲ੍ਹਾਂ ਦੇਂਦਾ ਏਂ ਓਏ ਜੱਟਾ?" ਮੱਘਰ ਨੇ ਆਉਂਦਿਆਂ ਹੀ ਰੜਕ ਨਾਲ ਪੁੱਛਿਆ।

ਤਾਰੇ ਨੂੰ ਨਾਲ ਵੇਖ ਕੇ ਨਾਹਰਾ ਅੰਦਰੋਂ ਧੰਦਕ ਗਿਆ। ਪਰ ਬੜ੍ਹਕ ਮਾਰ ਕੇ ਮੋਕ ਮਾਰਨ ਨਾਲ ਹੁਣ ਬਦਮਾਸ਼ੀ ਦੀ ਗੁਰਜ ਗਵਾਚਦੀ ਸੀ। ਉਸ ਕਰਾਰੇ ਬੋਲ ਨਾਲ ਆਖਿਆ:

"ਗਾਲ੍ਹਾਂ ਤੈਨੂੰ ਦਿੰਦਾ ਆਂ ਕੁੱਤੀ ਦਿਆ ਪੁੱਤਾ, ਤੈਨੂੰ ਹਾਲੇ ਤਕ ਪਤਾ ਈ ਨਹੀਂ ਲੱਗਾ।" ਨਾਲ ਹੀ ਉਸ ਪਾਛੂ ਮੁੰਡਿਆਂ ਨੂੰ ਸੈਣਤ ਮਾਰ ਦਿੱਤੀ।

ਮੱਘਰ ਨੇ ਨਾਹਰੇ ਦੀ ਸੈਣਤ ਸਮਝ ਲਈ। ਉਸ ਆ ਵੇਖਿਆ, ਨਾ ਤਾਅ, ਪੈਂਦੀ ਸਟੇ ਟੋਕੀ ਚੱਕੀ ਆਉਂਦੇ ਮੁੰਡੇ ਦੇ ਮੌਰਾਂ ਵਿਚ ਸੰਮ ਵਾਲੀ ਧਰ ਦਿੱਤੀ। ਮੁੰਡਾ 'ਮਾਰਤਾ ਬਾਈ' ਆਖਦਾ ਟੋਕੀ ਸਮੇਤ ਮੂਧੇ ਮੂੰਹ ਡਿੱਗ ਪਿਆ। ਦੂਜਾ ਮੁੰਡਾ ਤਾਰੇ ਦੇ ਨੇੜ ਗਵਾਂਢ ਵਿਚੋਂ ਸੀ। ਉਹ ਪਹਿਲੀ ਵਾਰ ਹੀ ਲੜਾਈ ਵਿਚ ਹੱਥ ਸਿੱਧੇ ਕਰਨ ਆਇਆ ਸੀ। ਉਸ ਨੂੰ ਤਾਰੇ ਦੀ ਝੇਪ ਮਾਰ ਗਈ ਸੀ। ਨਾਲ ਦਾ ਡਿੱਗਿਆ ਵੇਖ ਉਸ ਚਿੱਤੜਾਂ ਨੂੰ ਅੱਡੀਆਂ ਲਾ ਲਈਆਂ। ਮੱਘਰ ਨੇ ਡਿੱਗੇ ਮੁੰਡੇ ਦੇ ਹੋਰ ਮਾਰਨੀ ਠੀਕ ਨਹੀਂ ਸਮਝੀ। ਉਸ ਨੂੰ ਮੁੰਡੇ ਉਤੇ ਕੋਈ ਗੁੱਸਾ ਨਹੀਂ ਸੀ। ਤਾਰੇ ਨੇ ਨਾਹਰੇ ਦੀ ਖੱਬੀ ਬਾਂਹ ਫੜਦਿਆਂ ਆਖਿਆ:

"ਮਾੜੀ ਧਾੜ ਚਮਿਆਰਾਂ ਤੇ। ਕਿਸੇ ਜੱਟ ਨਾਲ ਮੱਥਾ ਲਾ ਕੇ ਵੇਖ।"

ਨਾਹਰੇ ਨੇ ਹਿਝੱਕਾ ਮਾਰ ਕੇ ਬਾਂਹ ਛੁਡਾ ਲਈ ਅਤੇ ਪਿਛਾਂਹ ਹਟ ਕੇ ਉਸ ਮੱਘਰ ਦੇ ਖੂੰਡਾ ਧਰ ਦਿੱਤਾ। ਉਹ ਤਾਰੇ ਦੇ ਪਹਿਲੋਂ ਮਾਰ ਕੇ ਨਵੀਂ ਦੁਸ਼ਮਣੀ ਨਹੀਂ ਖੜੀ ਕਰਨਾ ਚਾਹੁੰਦਾ ਸੀ। ਉਸ ਪੁਲੀਸ ਦੀ ਮਾਰ ਤੇ ਜੇਲਾਂ ਵੇਖ ਲਈਆਂ ਸਨ। ਹੁਣ ਉਹ ਤਾਂ ਬਦਮਾਸ਼ੀ ਦੀ ਗੁਰਜ ਆਸਰੇ ਪਿੰਡ ਵਿਚ ਦਾਰੂ ਪਾਣੀ ਤੋਰੀ ਰਖਣ ਲਈ ਬੜ੍ਹਕਾਂ ਤੇ ਲਲਕਾਰੇ ਮਾਰ ਰਿਹਾ ਸੀ। ਪਰ ਅਗਾਂਹ ਮੱਥਾ ਇਨਕਲਾਬੀ ਵਿਚਾਰਧਾਰਾ ਵਾਲਿਆਂ ਨਾਲ ਆ ਪਿਆ ਸੀ। ਉਹ ਬੇਰੀ ਦੇ ਝਾੜਿਆਂ ਤੋਂ ਆਪਣਾ ਕਲੀਆਂ ਵਾਲਾ ਲਾਹੌਰੀ ਕੁੜਤਾ ਤੇ ਲਹਿਰੀ ਚਾਦਰਾ ਬਚਾਇਆ ਚਾਹੁੰਦਾ ਸੀ। ਤਾਰੇ ਦਾ ਕੱਦ ਭਾਵੇਂ ਛੋਟਾ ਸੀ, ਪਰ ਸਰੀਰ ਗਠੀਲਾ ਸੀ। ਉਸ ਨਾਹਰੇ ਦੇ ਹੇਠਾਂ ਵੜ ਕੇ ਉਸ ਨੂੰ ਲੱਕੋਂ ਜਾ ਚੁਕਿਆ। ਮੱਘਰ ਨੇ ਸੰਮ ਵਾਲੀ ਡਾਂਗ ਪੱਬਾਂ ਭਾਰ ਹੋ ਕੇ ਉਲਾਰ ਦਿੱਤੀ। ਇਕ ਸੱਟ ਨਾਹਰੇ ਦੇ ਸਿਰ ਜਾ ਵੱਜੀ ਅਤੇ ਨਾਲ ਹੀ ਬਿੱਲੀ ਦੀ ਪੂਛ ਵਰਗੀ ਲਹੂ ਦੀ ਧਾਰ ਉਠ ਪਈ। ਨਾਹਰਾ ਲੱਕੋਂ ਚੁੱਕਿਆ ਹੀ ਲਟਕ ਗਿਆ। ਉਸ ਦਾ ਪਿੱਤਲ ਦੀਆਂ ਪੱਟੀਆਂ ਵਾਲਾ ਖੂੰਡਾ ਖ਼ਾਸ ਵਾਰ ਨਹੀਂ ਕਰ ਸਕਿਆ ਸੀ। ਉਹਦੀ ਇਕ ਬਾਂਹ ਤਾਰੇ ਦੇ ਜੱਫੇ ਵਿਚ ਆ ਗਈ ਸੀ। ਤਾਰੇ ਨੇ ਵੱਡੇ ਬਦਮਾਸ਼ ਨੂੰ ਭੁੰਜੇ ਵਗਾਹ ਮਾਰਿਆ। ਡਿੱਗਦਿਆਂ ਉਸ ਦਾ ਮੂੰਹ ਮਿੱਟੀ ਵਿਚ ਧੁੱਸ ਗਿਆ। ਮੱਘਰ ਤੇ ਤਾਰੇ ਨੂੰ ਨਾਹਰੇ ਨਾਲ ਉਲਝਿਆ ਵੇਖ ਡਿੱਗਾ ਮੁੰਡਾ ਵੀ ਅੱਖ ਬਚਾ ਕੇ ਨੱਠ ਗਿਆ।

ਇਸ ਘਟਨਾ ਨਾਲ ਮੱਘਰ ਦਾ ਹੀ ਨਹੀਂ, ਇਕ ਤਰ੍ਹਾਂ ਸਾਰੇ ਵਿਹੜੇ ਦਾ ਹੱਥ ਉਤੇ ਹੋ ਗਿਆ। ਤਮਾਸ਼ਾ ਵੇਖਣ ਵਾਲੇ ਕਹਿ ਰਹੇ ਸਨ : ਚੰਗਾ ਹੋਇਆ ਇਹਨੇ ਵੀ ਕਈ ਐਤਵਾਰ ਲੰਘਾਏ ਸਨ। ਮੱਘਰ ਨੇ ਜਾਣ ਕੇ ਅੱਖਾਂ ਮੀਟੀ ਪਏ ਨਾਹਰੇ ਨੂੰ ਉਲਟਾ ਕੇ ਸਿੱਧਾ ਕਰ ਲਿਆ।

"ਗਾਲ੍ਹਾਂ ਦੇਂਦਾ ਸੀ, ਇਹਦੇ ਸਾਲੇ ਦੇ ਮੂੰਹ 'ਚ ਮੂਤਣਾ ਏਂ।"

"ਹਟ ਪਰਾਂਹ ?" ਤਾਰੇ ਨੇ ਧੱਕਾ ਮਾਰ ਕੇ ਮੱਘਰ ਨੂੰ ਨਾਹਰੇ ਉੱਤੋਂ ਲਾਹਿਆ। "ਇਹ ਤਾਂ ਗੰਦਾ ਸੀ, ਤੂੰ ਕੁੱਤਾ ਕਿਉਂ ਬਣਦਾ ਏਂ।"

ਮੱਘਰ ਨੇ ਜਾਂਦਿਆਂ ਨਾਹਰੇ ਦੇ ਮੂੰਹ ਉਤੇ ਇਕ ਲੱਤ ਮਾਰੀ ਅਤੇ ਉਹਦਾ ਪਿੱਤਲ ਦੀਆਂ ਪੱਤੀਆਂ ਵਾਲਾ ਖੂੰਡਾ ਚੁਕਦਾ ਬੋਲਿਆ :

"ਪਿਆ ਰਹਿ ਸਾਲਿਆ ਮੋਰਿਆ ਹੁਣ ਧੂਦਲ 'ਚ।" ਤਾਰੇ ਨੇ ਉਸ ਨੂੰ ਬਾਹੋਂ ਫੜ ਕੇ ਖਿੱਚ ਲਿਆ। "ਤਾਰਿਆ ਠਹਿਰ ਹੁਣ, ਮੈਂ ਬੋਤਲ ਚੁਕ ਲਿਆਵਾਂ।" ਮੱਘਰ ਘਰਾਂ ਨੂੰ ਰਵਾਂ ਰਵੀਂ ਤੁਰ ਪਿਆ।

ਨਾਹਰੇ ਨੇ ਅੱਖ ਪੁੱਟ ਕੇ ਵੇਖਿਆ। ਉਸ ਨੂੰ ਹਾਲੇ ਵੀ ਚੱਕਰ ਆ ਰਹੇ ਸਨ। ਉਹ ਬਾਹਾਂ ਨੂੰ ਲੱਤਾਂ ਬਣਾ ਕੇ ਉਠ ਖਲੋਤਾ ਤੇ ਥਿੜਕਦੇ ਪੈਰਾਂ ਨਾਲ ਘਰ ਨੂੰ ਤੁਰ ਪਿਆ। ਉਸ ਨੂੰ ਤਾਰੇ ਉੱਤੇ ਲੋਹੜੇ ਦਾ ਗੁੱਸਾ ਸੀ। ਮੱਘਰ ਦੀ ਕੀ ਜਾਹ ਸੀ, ਉਹਦੇ ਸੱਟ ਮਾਰ ਜਾਂਦਾ। ਉਸ ਦੰਦ ਕਰੀਚਦਿਆਂ ਤਾਰੇ ਨੂੰ ਮਨ ਵਿਚ ਗਾਲ੍ਹ ਦਿੱਤੀ : 'ਜਣਿਆਂ, ਮੈਂ ਨਾਹਰਾ ਦਸ ਨੰਬਰੀਆ ਆਂ, ਤੂੰ ਨਹੀਂ ਮਾਂ ਨੂੰ ਜੰਮਿਆਂ ਹੁਣ।' ਤਾਰੇ ਦੀ ਗੋਡੀ ਲਵਾ ਕੇ ਹੀ ਉਹ ਮੁੜ ਪਹਿਲੀ ਭੱਲ ਵਿਚ ਆ ਸਕਦਾ ਸੀ। ਪੱਜਲ ਤੇ ਪਰਾਲ ਹੋ ਕੇ ਉਹ ਲੋਕਾਂ ਵਿਚ ਕਿਹੜੇ ਮੂੰਹ ਫਿਰਦਾ। ਉਸ ਡਾਕਟਰ ਨੂੰ ਪੈਸੇ ਝੋਕ ਕੇ ਤਿੰਨ ਸੌ ਛੱਬੀ ਦਾ ਪਰਚਾ ਕਟਵਾ ਲਿਆ। ਪੁਲੀਸ ਕੋਲ ਉਸ ਇਹ ਵੀ ਮੁਖ਼ਬਰੀ ਕਰ ਦਿੱਤੀ ਕਿ ਤਾਰੇ ਕੋਲ ਨਜਾਇਜ਼ ਹਥਿਆਰ ਐ ਤੇ ਨਕਸਲਵਾੜੀਏ ਇਹਦੇ ਕੋਲ ਆ ਕੇ ਮੀਟਿੰਗਾਂ ਕਰਦੇ ਐ।

ਮੱਘਰ ਤੇ ਤਾਰਾ ਪੇਸ਼ ਨਾ ਹੋਏ! ਦੋਹਾਂ ਦੇ ਫ਼ੌਜਦਾਰੀ ਕੇਸ ਵਿਚ ਵਾਰੰਟ ਨਿਕਲ ਗਏ।

ਮੱਘਰ ਪੰਜਾਬ ਛੱਡ ਕੇ ਹਿਸਾਰ ਜੁਤੀਆਂ ਸਿਊਣ ਜਾ ਲੱਗਾ। ਹੋਰ ਉਸ ਦਾ ਵਿਹੜੇ ਹੈ ਕੋਈ ਨਹੀਂ ਸੀ ; ਜਿਸ ਨੂੰ ਪੁਲੀਸ ਖਦੇੜਦੀ। ਫ਼ੌਜਦਾਰੀ ਮੁਕੱਦਮੇ ਦਾ ਸਾਰਾ ਭਾਰ ਤਾਰੇ ਉਤੇ ਪੈਂਦਾ ਗਿਆ। ਪੁਲੀਸ ਤਾਰੇ ਨੂੰ ਫ਼ੌਜਦਾਰੀ ਕੇਸ ਨਾਲੋਂ ਨਕਸਲੀਆਂ ਦੇ ਸੰਬੰਧ ਵਿਚ ਵਧੇਰੇ ਭਾਲ ਰਹੀ ਸੀ। ਉਹ ਪੁਲੀਸ ਦੀ ਮਾਰ ਅਤੇ ਬੇਇੱਜ਼ਤੀ ਤੋਂ ਬਹੁਤਾ ਡਰਦਾ ਸੀ। ਉਸ ਪੀਤੂ ਕੋਲੋਂ ਸਲਾਹ ਪੁਛੀ।

"ਹੁਣ ਮੈਨੂੰ ਕੀ ਕਰਨਾ ਚਾਹੀਦਾ ਹੈ ?"

"ਮਾਰਕਸੀ ਵਿਚਾਰਾਂ ਵਾਲਾ ਕਿਉਂ ਪੁਛੇ, ਮੈਨੂੰ ਕੀ ਕਰਨਾ ਚਾਹੀਦਾ ਏ।" ਪੀਤੂ ਨੇ ਉਸ ਨੂੰ ਟਕੇ ਵਰਗਾ ਜਵਾਬ ਦਿਤਿਆ। "ਅਸੀਂ ਤਾਂ ਲੋਕਾਂ ਦੇ ਇਨਕਲਾਬ ਲਈ ਜੀਣਾ ਤੇ ਇਨਕਲਾਬ ਲਈ ਹੀ ਮਰਨਾ ਹੈ। ਸਿਰ ਦੁਖਦੇ ਜਾਂ ਢਿੱਡ ਦੁਖਦੇ ਵਾਲਾ ਜੇ ਅਮਲੀ ਨੂੰ ਦਵਾ ਪੁਛੇ, ਉਹ ਤਾਂ ਆਖੇਗਾ, ਭੇਰਾ, ਅਫ਼ੀਮ ਖਾ ਲੈ, ਹੁਣ ਘੋੜੇ ਸਵਾਰ ਹੋ ਜਾਏਂਗਾ।" ਏਨੀ ਕਹਿ ਕੇ ਪੀਤੂ ਹੱਸ ਪਿਆ।

"ਯਾਰ, ਜੀਅ ਮੇਰਾ ਵੀ ਬੜਾ ਕਰਦਾ ਏ, ਇਨਕਲਾਬ ਲਈ ਕੰਮ ਕਰਾਂ। ਪਰ ਅਲੂਣੀ ਸਿਲ੍ਹ......।"

"ਦੁਚਿੱਤਿਆ ਕਦੇ ਭਨਾਂ ਨਹੀਂ ਤਰੀ।" ਪੀਤੂ ਨੇ ਤਾਰੇ ਦੀ ਗੱਲ ਵਿਚਕਾਰੋਂ ਫੜਦਿਆਂ ਆਖਿਆ। "ਪੇਸ਼ ਹੋ ਕੇ ਫ਼ੌਜਦਾਰੀ ਕੇਸ ਲੜ ਲੈ। ਜੇ ਸਾਲ ਛੇ ਮਹੀਨੇ ਦੀ ਸਜ਼ਾ ਵੀ ਹੋ ਗਈ, ਤੇਰੀ ਬਾਂਹ ਨਹੀਂ ਟੁਟਦੀ।"

"ਪਰ ਵੱਢਖਾਣਾ ਥਾਣੇਦਾਰ ਤਾਂ ਹਥਿਆਰ ਭਾਲਦਾ ਏ। ਵਾਧੂ ਕੁਟਾਪਾ ਕੌਣ ਝੱਲੂ ? ਪੇਸ਼ ਤਾਂ ਨਹੀਂ ਹੋਣਾ ; ਜਾਂ ਕੋਈ ਜ਼ੁੰਮਾ ਲਵੇ। ਨਹੀਂ ਤੁਹਾਡੇ ਨਾਲ ਅੰਡਰ ਗਰਾਊਂਡ ਈ ਚੰਗਾ ਆਂ।" ਤਾਰੇ ਦਾ ਮਨ ਥਾਲੀ ਦੇ ਪਾਣੀ ਵਾਂਗ ਡੋਲਦਾ ਸੀ।

"ਸਿਰ ਦਿੱਤਿਆਂ ਬਾਝ ਨਹੀਂ ਮਿਲਦੇ, ਮਾਹੀ ਮਿੱਤਰਾਂ ਨੂੰ। ਸਾਡੀ ਗਲੀ ਤਾਂ ਭਰਾਵਾ ਸਿਰ ਤਲੀ ਤੇ ਧਰ ਕੇ ਨਿਕਲਣਾ ਪੈਂਦਾ ਏ। ਸੋਚ ਲੈ। ਪੀਤੂ ਨੇ ਇਕ ਤਰ੍ਹਾਂ ਖੰਜਰ ਉਹਦੀ ਸ਼ਾਹ ਰਗ ਉਤੇ ਰੱਖ ਦਿਤਾ।

"ਦੋ ਪੈਰ ਘਟ ਤੁਰਨਾ ਪਰ ਤੁਰਨਾ ਮੜਕ ਦੇ ਨਾਲ। ਚਲ ਹੁਣ ਅੰਨ ਖਾ ਖਾ ਕੀ ਗਾਲਣਾ ਏਂ। ਉਹ ਵੀ ਤਾਂ ਮਾਵਾਂ ਦੇ ਹੀ ਪੁੱਤ ਐ, ਜਿਹੜੇ ਇਨਕਲਾਬ ਰਾਹ ਸ਼ਹੀਦ ਹੋ ਰਹੇ ਐ।" ਤਾਰੇ ਨੇ ਅਖੀਰ ਧਰਤੀ ਪੈਰ ਲਾ ਲਏ। ਉਸ ਝਟ ਆਪਣੀ ਪਤਨੀ ਸੁਰਜੀਤ ਦੇ ਮੂੰਹ ਵਲ ਵੇਖਿਆ। ਉਹਦਾ ਮਨ ਮੁੜ ਧੜਕਿਆ। ਦੋਹਾਂ ਬੱਚਿਆਂ ਨੂੰ ਗਲ ਲਾ ਕੇ ਘੁੱਟਿਆ। ਡੀ.ਟੀ. ਚੋਦਾਂ ਟਰੈਕਟਰ ਨੂੰ ਵਿਹੜੇ ਵਿਚ ਖਲੋਤਾ ਤੱਕਿਆ। ਬੋਤਾ, ਟਰਾਲੀ, ਦੋ ਮੱਝਾਂ ਤੇ ਇਕ ਗਾਂ ਹਵੇਲੀ ਦਾ ਸ਼ਿੰਗਾਰ ਬਣੀਆਂ ਹੋਈਆਂ ਸਨ।

"ਤੈਨੂੰ ਇਨਕਲਾਬ ਦੀ ਕੀ ਲੋੜ ਐ।" ਪੀਤੂ ਨੇ ਉਸ ਨੂੰ ਠਕੋਰਨਾ ਚਾਹਿਆ। "ਤੇਰੇ ਵਾਲੀ ਮਾਲੀ ਹਾਲਤ ਵਿਚ ਆਉਣ ਲਈ ਇਨਕਲਾਬ ਤੋਂ ਪਿਛੋਂ ਵੀ ਹਰ ਸਾਧਾਰਨ ਆਦਮੀ ਨੂੰ ਪੂਰਾ ਇਕ ਦਹਾਕਾ ਵਰ੍ਹੇ ਲੱਗ ਜਾਣਗੇ।

"ਇਸ਼ਕ ਵੀ ਏਸੇ ਵਿਚ ਐ, ਭਰਿਆ ਮੇਲਾ ਛੱਡ ਕੇ ਆਪਾ ਵਾਰਿਆ ਜਾਵੇ।" ਤਾਰੇ ਨੇ ਪੂਰੀਆਂ ਬਾਹਾਂ ਖੋਲ੍ਹ ਦਿੱਤੀਆਂ।

"ਆ ਜਾਹ ਫੇਰ। ਅਸੀਂ ਤਾਂ ਹੋਕਾ ਦਿੰਦੇ ਫਿਰਦੇ ਆਂ। ਆਓ ਕਿਸੇ ਫ਼ਕੀਰ ਹੁਣ ਹੋਵਣਾ ਜੇ।"

ਪੀਤੂ ਨੇ ਤਾਰੇ ਨੂੰ ਗੁਲਵੰਤ ਤੇ ਹਨੀਫ ਦੇ ਗਰੁਪ ਨਾਲ ਜੋੜ ਦਿਤਾ। ਗੁਲਵੰਤ ਤੇ ਹਨੀਫ ਤਾਰੇ ਦੇ ਗਵਾਂਢੀਆਂ ਵਰਗੇ ਸਨ। ਤਾਰੇ ਦਾ ਪਿੰਡ ਮਾਜਰਾ ਲੁਹਾਰਾ ਜ਼ਿਲੇ ਦੇ ਬਾਰਡਰ ਉਤੇ ਸੀ।

ਪਿੰਡ ਦੇ ਲਾਗੋਂ ਬਾਰਾਂ ਮਾਸੀ ਨਹਿਰ ਲੰਘਦੀ ਸੀ। ਥਾਣਾ ਪਿੰਡੋਂ ਦੂਰ ਸੀ। ਜ਼ਿਲੇ ਦੀ ਇਸ ਕਾਣੀ ਗੁਠ ਵਿਚ ਆਏ ਦਿਨ ਖੋਹਾਂ ਹੁੰਦੀਆਂ ਹੀ ਰਹਿੰਦੀਆਂ ਸਨ। ਖੋਹਾਂ ਦਾ ਕਾਰਨ ਨਾਲ ਦੇ ਜ਼ਿਲਿਆਂ ਦੇ ਬਦਮਾਸ਼ਾਂ ਨੂੰ ਸਮਝਿਆ ਜਾਂਦਾ। ਨਹਿਰ ਦੇ ਪੁਲ ਉਤੇ ਵਧੇਰੇ ਗਿਣਤੀ ਵਿਚ ਹੁੰਦੀਆਂ ਵਾਰਦਾਤਾਂ ਕਾਰਨ ਮਾਜਰਾ ਲੁਹਾਰਾਂ ਵਿਚ ਪੌਲੀਸ ਨੂੰ ਆਪਣੀ ਨਵੀਂ ਚੌਕੀ ਕਾਇਮ ਕਰਨੀ ਪੈ ਗਈ। ਪੌਲੀਸ ਦੇ ਆਲੇ ਦੁਆਲੇ ਨਾਲ ਰਾਊਂਡ ਮਾਰਿਆਂ ਖੋਹਾਂ ਘਟ ਗਈਆਂ। ਪਰ ਨਵੀਂ ਤਰ੍ਹਾਂ ਦੀਆਂ ਨਕਸਲੀ ਵਾਰਦਾਤਾਂ ਨੇ ਸਿਰ ਚੁੱਕ ਲਿਆ। ਮੋਟੇ ਜ਼ਿਮੀਂਦਾਰਾਂ ਦੇ ਘਰਾਂ ਨੂੰ ਲਾਲ ਇਸ਼ਤਿਹਾਰਾਂ ਨੇ ਵਖਤ ਪਾ ਛੱਡਿਆ ਸੀ। ਫੌਜਦਾਰੀ ਕੇਸ ਵਿਚ ਵਾਰੰਟਡ ਤਾਰਾ ਜਦ ਪੇਸ਼ ਨਾ ਹੋਇਆ, ਤਦ ਨਕਸਲੀ ਲਿਸਟਾਂ ਵਿਚ ਸ਼ੁਮਾਰ ਹੋਣ ਲੱਗ ਪਿਆ। ਡੀ. ਐਸ. ਪੀ. ਚੌਕੀ ਇਨਚਾਰਜ ਥਾਣੇਦਾਰ ਉਤੇ ਜ਼ੋਰ ਪਾ ਰਹੇ ਸਨ ਕਿ ਤਾਰੇ ਨੂੰ ਪੇਸ਼ ਕਰਵਾਓ ਜਾਂ ਗ੍ਰਿਫ਼ਤਾਰ ਕਰੋ। ਨਹੀਂ ਤਾਂ ਕੁਰਕੀ ਦੇ ਵਾਰੰਟ ਲੈ ਕੇ ਮਾਲ ਡੰਗਰ ਹਿੱਕ ਲਿਆਵੋ। ਇਨਚਾਰਜ ਆਪਣੇ ਸਿਪਾਹੀਆਂ ਉਤੇ ਔਖਾ ਹੋ ਰਿਹਾ ਸੀ ਕਿ ਤੁਸੀਂ ਪਿੰਡ ਵਾਲੇ ਲੋਕਾਂ ਨਾਲ ਮਿਲ ਕੇ ਤਾਰੇ ਨੂੰ ਘੇਰਾ ਕਿਉਂ ਨਹੀਂ ਪਾਉਂਦੇ। ਜਦੋਂ ਉਹ ਪੇਸ਼ ਨਾ ਹੀ ਹੋਇਆ, ਤਦ ਮਾਲ ਅਸਬਾਬ ਤੇ ਟਰੈਕਟਰ ਖਿੱਚ ਕੇ ਥਾਣੇ ਲੈ ਗਏ। ਮਾਲ ਜ਼ਬਤੀ ਵਿਚ ਸਿਪਾਹੀ ਸਤਵੰਤ ਸਭ ਤੋਂ ਮੋਹਰੀ ਰਿਹਾ ਸੀ। ਉਸ ਦੂਜੇ ਜ਼ਿਲੇ ਵਿਚ ਪਿੰਡ ਨੇੜੇ ਹੋਣ ਕਾਰਨ ਆਪਣੀ ਇਸ ਸਬ ਪੋਸਟ ਉਤੇ ਬਦਲੀ ਕਰਵਾ ਲਈ ਸੀ। ਉਹ ਸ਼ਾਮ ਨੂੰ ਘੁਟ ਪੀ ਕੇ ਪਿੰਡ ਵਿਚ ਬੂਸਰੇ ਸਾਹਨ ਵਾਂਗ ਗੇੜਾ ਕੱਢਦਾ। ਉਸ ਦੀ ਨਾਹਰੇ ਬਦਮਾਸ਼ ਨਾਲ ਲੰਡੇ ਨੂੰ ਮੀਣਾ, ਉੱਡ ਕੇ ਮਿਲਣ ਵਾਂਗ ਛੇਤੀ ਹੀ ਯਾਰੀ ਪੈ ਗਈ। ਨਾਹਰਾ ਸਤਵੰਤ ਸਿਪਾਹੀ ਨੂੰ ਨਾਲ ਲੈ ਕੇ ਚਮਾਰਾਂ ਵਿਹੜੇ ਮੁੜ ਗੇੜਾ ਮਾਰਨ ਲੱਗ ਪਿਆ। ਮੱਘਰ ਨੇ ਇਕ ਵਾਰ ਅਜਿਹਾ ਪਿੰਡ ਛਡਿਆ ਕਿ ਮੁੜ ਵਾਪਸ ਹੀ ਨਾ ਆਇਆ। ਉਹਦੀ ਖੇਤ ਮਜ਼ਦੂਰ ਸਭਾ, ਜਿਧਰ ਗਈਆਂ ਬੇੜੀਆਂ ਉਧਰ ਗਏ ਮਲਾਹ ਵਾਂਗ ਖੁਰ ਗਈ।

ਇਕ ਦਿਨ ਚਮਾਰਾਂ ਦੇ ਵਿਹੜੇ ਮੰਗਣਾ ਸੀ। ਲਾਊਡ ਸਪੀਕਰ ਤੋਂ ਪੰਜਾਬੀ ਦੇ ਗੰਦੇ ਰੀਕਾਰਡ ਵਜ ਰਹੇ ਸਨ। ਸਤਵੰਤ ਨੇ ਨਾਹਰੇ ਨੂੰ ਵੰਗਾਰਿਆ।

"ਅੱਜ ਤਾਂ ਮਰੇ ਜਾਂਦੇ ਆਂ, ਕਿਤੋਂ ਪੀਣ ਦਾ ਪ੍ਰਬੰਧ ਕਰ ?"

"ਲੈ ਬੋਤਲ ਦੋ ਬੋਤਲਾਂ ਤਾਂ ਵੱਟ ਤੇ ਪਈਆਂ ਏ। ਤੂੰ ਆ ਸਹੀ, ਬਸ ਚੁੱਕ ਈ ਲਿਆਉ-ਣੀਆਂ ਏਂ। ਨਾਹਰੇ ਨੇ ਚੁਟਕੀ ਨਾਲ ਸੁੜ੍ਹਾਕਾ ਵੀ ਮਾਰਿਆ।

"ਓਏ ਕਿਥੋਂ ?" ਸਤਵੰਤ ਸਾਰਾ ਹੀ ਮੂੰਹ ਅੱਡ ਖਲੋਤਾ।

"ਚਮਾਰਾਂ ਦੇ ਐ ਮੰਗਣਾ, ਤੇ ਉਹ ਲਾਊਡ ਸਪੀਕਰ ਵਜਾ ਰਹੇ ਐ ਬਿਨਾਂ ਮਨਜ਼ੂਰੀ। ਨਾਲੇ ਸਾਲੇ ਦਬਕਾ ਸ਼ਬਕਾ ਘਟ ਮੰਨਦੇ ਐ।"

ਉਹ ਲੰਮੀਆਂ ਕਦਮਾਂ ਭਰ ਕੇ ਵਿਹੜੇ ਆ ਗਏ। ਸਤਵੰਤ ਨੇ ਬੈਂਤ ਦਾ ਡੰਡਾ ਆਪਣੀ ਹੀ ਪਿੰਜਣੀ ਉਤੇ ਠਕੋਰਦਿਆਂ ਜ਼ਬ੍ਹੇ ਨਾਲ ਪੁਕਾਰਿਆ।

"ਓਏ ਆਹ ਲਾਊਡ ਸਪੀਕਰ ਕੀਹਦੇ ਵਜ ਰਿਹਾ ਏ ?"

"ਜਨਾਬ ਲਾਲ ਕੇ ਮੰਗਣਾ ਏ।" ਕਿਸੇ ਲੰਘਦੇ ਨੇ ਸੁਭਾਵਕ ਉੱਤਰ ਦਿਤਾ।

"ਠਹਿਰ ਓਏ ?" ਸਤਵੰਤ ਨੇ ਨਵਾਂ ਫੁੰਕਾਰਾ ਮਾਰਿਆ। ਜੀਹਦੇ ਸਪੀਕਰ ਵਜਦਾ ਏ ਤੇ ਤੇ ਸਪੀਕਰ ਵਾਲੇ ਨੂੰ ਬਾਹਰ ਲੈ ਕੇ ਆ, ਫਟਾਫੱਟ।" ਸਿਪਾਹੀ ਨੇ ਲੰਘਦੇ ਭਲੇ ਲੋਕ ਨੂੰ ਐਵੇਂ ਡਾਂਟ ਦਿਤਾ।

ਨਾਹਰਾ ਉਸ ਥਾਂ ਨੂੰ ਘੂਰ ਰਿਹਾ ਸੀ, ਜਿਥੇ ਉਸ ਨੂੰ ਮੱਘਰ ਤੇ ਤਾਰੇ ਨੇ ਮੂਧਾ ਸੁੱਟਿਆ ਸੀ।

ਸਤਵੰਤ ਨੂੰ ਆਪਣੀ ਥਾਂ ਅੱਚਵੀ ਲੱਗੀ ਹੋਈ ਸੀ। ਥੋੜੇ ਚਿਰ ਪਿਛੋਂ ਮੰਗਣੇ ਵਾਲਾ ਬਾਹਰ ਆ ਗਿਆ।

"ਦੱਸੋ ਮਹਾਰਾਜ !" ਆਉਣ ਵਾਲੇ ਦੇ ਹੱਥ ਜੋੜੇ ਹੋਏ ਸਨ ਤੇ ਰੰਗ ਵਿਚ ਭੰਗ ਪੈ ਜਾਣ ਦੇ ਡਰੋਂ ਉਹ ਧੜਕੀ ਜਾ ਰਿਹਾ ਸੀ।

"ਇਹ ਲਾਊਡ ਸਪੀਕਰ ਆਪਣਾ ਲਗਦਾ ਕਿਉਂ ਵਜਾਇਆ ਏ, ਇਹਦੀ ਮਨਜ਼ੂਰੀ ਕਿਥੇ ਐ ?"

"ਮਾਪਿਓਂ ਮੰਗਣਾ ਕਰ ਕੇ ਥੋੜ੍ਹੀ ਰੌਣਕ ਕਰ ਲਈ ਐ ; ਤੁਹਾਡੀ ਮਿਹਰਬਾਨੀ ਨਾਲ।"

"ਮੰਗਣਾ ਤੁਹਾਡੇ ਐ, ਸਾਡੇ ਤਾਂ ਨਹੀਂ। ਮਨਜ਼ੂਰੀ ਕਿੱਥੇ ਐ ?" ਸਿਪਾਹੀ ਨੇ ਮੂੰਹ ਨਾਲ ਅੱਖਾਂ ਵੀ ਅੱਡ ਲਈਆਂ।

"ਹਜ਼ੂਰ ਉਹ ਤਾਂ ਹੈ ਨਹੀਂ।" ਸਪੀਕਰਾਂ ਵਾਲੇ ਨੇ ਹੱਥ ਜੋੜਦਿਆਂ ਸਲਾਮ ਆਖੀ। "ਮਿਹਰਬਾਨੀ ਕਰੋ ਗਰੀਬ ਆਦਮੀ ਆਂ।"

"ਸੁਕੀ ਮਿਹਰਬਾਨੀ ਨੂੰ ਅਸੀਂ ਕੀ ਕਰੀਏ। ਸਪੀਕਰ ਲਾਉਣ ਵਾਲੇ ਗਰੀਬ ਆਦਮੀ ਹੁੰਦੇ ਐ ?" ਸਤਵੰਤ ਨੇ ਭੁੱਖੀ ਨੀਅਤ ਜ਼ਾਹਰ ਕਰ ਦਿੱਤੀ। "ਤੁਸੀਂ ਤਾਂ ਰੌਣਕਾਂ ਲਾਓ, ਅਸੀਂ ਪਾਣੀ ਵਲੋਂ ਵੀ ਤਿਹਾਏ ਮੁਰੀਏ।"

"ਮਹਾਰਾਜ ਸੁਖੀ ਸਾਂਦੀ ਤੁਸੀਂ ਤਿਹਾਏ ਕਿਉਂ ਮਰੋ।" ਘਰ ਵਾਲੇ ਨੇ ਰਾਸ ਆਉਂਦਾ ਕੰਮ ਵੇਖ ਕੇ ਬਾਏਂ ਘੁੱਗੀ ਨੱਪ ਲਈ "ਜਾਹ ਨਿਕੂ, ਭੱਜ ਕੇ ਬੋਤਲ ਲਿਆ ਚੁਕ ਕੇ।" ਮੁੰਡਾ ਪੈਰ ਤੋਂ ਹੀ ਘਰ ਨੂੰ ਭੱਜ ਗਿਆ।

"ਓਏ ਇਕ ਬੋਤਲ ਨੂੰ ਕੀ ਕਰੀਏ, ਅਸੀਂ ਤਾਂ ਚੌਕੀ ਵਿਚ ਛੇ ਸਿਪਾਹੀ ਆਂ।" ਸਤਵੰਤ ਦਾ ਮਤਲਬ ਸੀ, ਘਟੋ ਘਟ ਦੋ ਬੋਤਲਾਂ ਤਾਂ ਜ਼ਰੂਰ ਦਿਓ।

"ਮਿਹਰਬਾਨੀ ਕਰੋ ਜੀ, ਕਦੇ ਫੇਰ ਖੁਸ਼ ਕਰ ਦਿਆਂਗੇ।" ਘਰ ਵਾਲੇ ਨੇ ਜੋੜੇ ਹੱਥਾਂ ਨੂੰ ਵਾਰ ਵਾਰ ਮੱਥੇ ਨੂੰ ਲਾਇਆ।

ਸਤਵੰਤ ਤੇ ਨਾਹਰੇ ਨੇ ਵਿਹੜੇ ਦੇ ਦੁਕਾਨਦਾਰ ਦੀਆਂ ਸੋਡੇ ਦੀਆਂ ਬੋਤਲਾਂ ਚੁਕ ਲਈਆਂ ਅਤੇ ਦੁਕਾਨ ਉਤੇ ਈ ਪਊਆ ਪਊਆ ਚੜ੍ਹਾ ਲਈ। ਬਾਕੀ ਬੋਤਲ ਨਾਹਰੇ ਨੇ ਡੱਬ ਵਿਚ ਤੁੰਨ ਲਈ। ਅੱਧੀ ਬੋਤਲ ਪੀ ਕੇ ਉਹ ਦੋਵੇਂ ਵਾਹਵਾ ਕਰਾਰ ਵਿਚ ਹੋ ਗਏ।

"ਅੱਜ ਫਿਰ ਦਾਣੇ ਦੇ ਦਰਸ਼ਨ ਪੁਆਵਾਂ ?" ਨਾਹਰੇ ਨੇ ਸਤਵੰਤ ਦੇ ਨਸ਼ੇ ਨੂੰ ਕੂਹਣੀ ਮਾਰੀ।

"ਕੌਣ ?" ਨਾਹਰੇ ਨੂੰ ਮੁਸਕੜੀਏ ਹੱਸਦਾ ਵੇਖ ਕੇ ਸਤਵੰਤ ਦੀਆਂ ਲਾਲ੍ਹਾਂ ਡਿੱਗ ਪਈਆਂ। "ਨਾਹਰੂ ਫੇਰ ਤਾਂ ਤੈਨੂੰ ਮਲੇਰ ਕੋਟਲੇ ਵਾਲਾ ਪੀਰ ਮੰਨ ਜਾਈਏ।" ਉਸ ਦੀ ਬੇਹਯਾਈ ਆਪਣੇ ਜੁੰਡੀਦਾਰ ਨੂੰ ਅੱਖ ਵੀ ਮਾਰ ਗਈ।

"ਤਾਰੇ ਦੀ ਜ਼ਨਾਨੀ, ਬਸ ਖੱਟਾ ਸੰਤਰਾ ਈ ਐ ; ਵੇਖੇਂਗਾ ਤਾਂ ਖੜਾ ਈ ਮੱਚੇਂਗਾ।" ਨਾਹਰੇ ਨੇ ਲਟ ਲਟ ਬਲਦੀ ਉਤੇ ਤੇਲ ਪਾ ਦਿਤਾ।

"ਉਹ ਤੇਰੇ ਫ਼ੌਜਦਾਰੀ ਕੇਸ ਵਾਲਾ ਤਾਰਾ, ਜੀਹਦਾ ਮਾਲ ਕੁਰਕਿਆ ਸੀ ?"

"ਮੈਂ ਤਾਂ ਨਹੀਂ ਜਾਣਾ, ਘਰ ਹੈਅ ਸਾਹਮਣਾ ਐ।"

"ਉਹ ਤਾਂ ਮੈਂ ਜਾਣਦਾ ਆਂ।"

"ਬਸ ਦਾਣਾ, ਦਾਣਾ ਈ ਐ ; ਕੱਚਾ ਪੱਕਾ ਟੋਹਣਾ ਤੇਰੀ ਹਿੰਮਤ ।" ਏਨੀ ਕਹਿ ਕੇ ਨਾਹਰਾ ਸਿੱਧਾ ਨਿਕਲ ਗਿਆ । ਨਾਹਰਾ ਤਾਰੇ ਤੋਂ ਬਦਲਾ ਲੈਣ ਲਈ ਨੀਚ ਢੰਗਾਂ ਉਤੇ ਆ ਗਿਆ ਸੀ । ਸਾਹਮਣਾ ਮੱਥਾ ਲਾਉਣ ਜੋਗਾ ਉਹ ਰਿਹਾ ਨਹੀਂ ਸੀ।

ਸਤਵੰਤ ਨੇ ਧੜਕਣ ਨੂੰ ਹੱਥ ਰੱਖ ਕੇ ਸੰਭਾਲਿਆ। ਖੰਘੂਰਿਆ ਤੇ ਘਰ ਅੰਦਰ ਵੜਦਿਆਂ ਦਬਕਾੜੇ ਵਾਲੀ ਆਵਾਜ਼ ਨਾਲ ਪੁਕਾਰਿਆ ।

"ਕੋਈ ਘਰ ਹੈ ?"

ਸੁਰਜੀਤ ਆਟਾ ਛਾਣਦੀ ਵਿਚੇ ਛੱਡ ਕੇ ਵਿਹੜੇ ਵਿਚ ਆ ਗਈ । ਸਤਵੰਤ ਵੀ ਬੈਂਤ ਘੁਮਾਉਂਦਾ ਭਰੀਆਂ ਕਦਮਾਂ ਨਾਲ ਕੋਲ ਆ ਗਿਆ ।

"ਤੇਰਾ ਨਾਂ ?" ਉਸ ਹਉਕਾ ਭਰਿਆ : ਕਾਸ਼ ਇਹਦੇ ਮਿੱਠੇ ਮਾਲਟੇ ਦੀ ਘੁਟ ਭਰ ਸਕਾਂ ।

ਸੁਰਜੀਤ ਨੇ ਸ਼ਰਾਬ ਦੀ ਬੋਅ ਤੋਂ ਨਾਸਾਂ ਸੁਕੇੜੀਆਂ ; ਹਾਬੜੀਆਂ ਅੱਖਾਂ ਤੋਂ ਡਰ ਮਹਿਸੂਸ ਕੀਤਾ ।

"ਤੂੰ ਕੌਣ ਏਂ ਮੇਰਾ ਨਾਂ ਪੁੱਛਣ ਵਾਲਾ ! ਭਲੀਭਾਂਤ ਨਾਲ ਏਥੋਂ ਤੁਰ ਜਾਹ, ਨਹੀਂ ਖੌਂਸੜੇ ਖਾਏਂਗਾ; ਸ਼ਰਾਬੀ ਕਿਤੋਂ ਦਾ ।" ਕੁੜੀ ਨੇ ਥਿੜਕਦੇ ਬੋਲਾਂ ਨਾਲ ਸਪਾਹਟੇ ਦੀ ਭੁਗਤ ਸਵਾਰ ਦਿੱਤੀ। ਬੱਕਰੀ ਵਾਂਗ ਮਿਣ ਮਿਣ ਕਰਨਾ ਉਸ ਨੂੰ ਚੰਗਾ ਨਹੀਂ ਲੱਗਾ ਸੀ।

"ਖਸਮ ਫੌਜਦਾਰੀਆਂ ਕਰੇ, ਡਾਕੇ ਮਾਰੇ ; ਮਾਲ ਤੂੰ ਸਾਂਭੇ । ਮੈਂ ਏਥੋਂ ਤੁਰ ਜਾਵਾਂ ?" ਸਤਵੰਤ ਨੇ ਨਸ਼ੇ ਦੇ ਜੋਸ਼ ਦਬਣਾ ਹੱਤਕ ਸਮਝੀ।

"ਉਹਨੂੰ ਫੜੋ, ਜੋ ਮਰਜ਼ੀ ਕਰੋ ।" ਕੱਲੀਕਾਰੀ ਜਨਾਨੀ ਦੇ ਘਰ ਆਉਣ ਦਾ ਤੇਰਾ ਮਤਲਬ ਕੀ ਐ ਸ਼ਰਾਬੀ ਦਾ ?" ਸੁਰਜੀਤ ਚਾਰੇ ਚੁੱਕ ਕੇ ਪੈ ਗਈ।

ਇਕ ਪਲ ਲਈ ਸਤਵੰਤ ਉਹਦੇ ਉੱਚੀ ਉੱਚੀ ਬੋਲ ਕੇ ਰੌਲਾ ਪਾਉਣ ਤੋਂ ਡਰ ਗਿਆ । ਉਹ ਬਿਨਾਂ ਵਰਦੀ ਤੋਂ ਆਇਆ ਸੀ । ਕੋਈ ਨੰਬਰਦਾਰ ਅਥਵਾ ਪੰਚ ਸਰਪੰਚ ਵੀ ਨਾਲ ਨਹੀਂ ਸੀ । ਉਸ ਨੂੰ ਆਪਣੀ ਕਾਨੂੰਨੀ ਗਲਤੀ ਦਾ ਅਹਿਸਾਸ ਹੋ ਗਿਆ । ਭਾਵੇਂ ਅਜਿਹੀਆਂ ਬੇਨੇਮੀਆਂ ਉਹ ਦਿਹਾੜੀ ਵਿਚ ਸੌ ਵਾਰ ਕਰਦਾ ਸੀ।

"ਹੱਛਾ, ਤੈਨੂੰ ਅੱਜ ਈ ਸੱਦ ਕੇ ਨੰਗੀ ਕਰਾਂਗਾ, ਮੇਰਾ ਨਾਂ ਵੀ ਸਤਵੰਤ ਐ ।" ਹੱਛਾ ਪਿਆ ਸਿਪਾਹੀ ਆਪਣਾ ਰੋਹਬ ਕਾਇਮ ਰੱਖਣ ਲਈ ਅਬਾਤਬਾ ਬੋਲ ਗਿਆ । ਉਸ ਕੰਨ ਲਪੇਟ ਕੇ ਓਥੋਂ ਖਿਸਕਣ ਦੀ ਕੀਤੀ। ਕਿਉਂਕਿ ਜਨਾਨੀ ਕਿਵੇਂ ਵੀ ਜਰਕੀ ਨਹੀਂ ਸੀ।

ਸੁਰਜੀਤ ਨੂੰ ਵਿਹੜੇ ਵਿਚ ਖਲੋਤੀ ਨੂੰ ਹੀ ਘੇਰ ਆ ਗਈ। 'ਅੜਿਆ, ਇਹਨਾਂ ਔਂਤਰਿਆਂ ਦਾ ਕੀ ਐ । ਪੁਲੀਸ ਪਹਿਲਾਂ ਵੀ ਛਾਪੇ ਮਾਰਨ ਤੇ ਘਰ ਦੀ ਤਲਾਸ਼ੀ ਲੈਣ ਲਈ ਆਉਂਦੀ ਰਹੀ ਏ ; ਪਰ ਇਸ ਤਰ੍ਹਾਂ ਦੀਆਂ ਨੀਚ ਗੱਲਾਂ ਮੈਨੂੰ ਕਿਸੇ ਨਹੀਂ ਆਖੀਆਂ ਸਨ। ਉਹਦਾ ਅੰਦਰ ਕੰਬੀ ਜਾ ਰਿਹਾ ਸੀ । ਸਤਵੰਤ ਦੀਆਂ ਅੱਖਾਂ ਵਿਚ ਉਹ ਤੱਤੇ ਤੇਲ ਦੇ ਦੇਣਾ ਚਾਹੁੰਦੀ ਸੀ।

ਖੂਬਸੂਰਤ ਜਨਾਨੀ ਸ਼ਰਾਬੀ ਸਤਵੰਤ ਦੀਆਂ ਨਸ਼ਈ ਨਜ਼ਰਾਂ ਵਿਚ ਚੜ੍ਹ ਗਈ ਸੀ । ਕੰਡੇ ਐ ਤਾਂ ਕੀ, ਪਰ ਹੈ ਤਾਂ ਸੂੰਹੇ ਗੁਲਾਬ ਦਾ ਫੁੱਲ । ਜਿਵੇਂ ਉਹ ਚਾਹੁੰਦਾ ਸੀ, ਇਨਚਾਰਜ ਏ. ਐਸ. ਆਈ. ਨੇ ਉਸ ਦੀ ਮੰਨੀ ਨਾ । ਨਾਹਰੇ ਦੀ ਮਦਦ ਨਾਲ ਪਸਤੌਲ ਲੈ ਕੇ ਉਸ ਰਾਤ ਨੂੰ ਸੁਰਜੀਤ ਕੋਲ ਜਾਣ ਦਾ ਮਨ ਬਣਾ ਲਿਆ । ਨਾਹਰੇ ਨੇ ਬਾਹਰ ਗਲੀ ਵਿਚ ਪੌੜੀ ਲਾ ਦਿੱਤੀ । ਭਾਦੋਂ ਦੀ ਰੁੱਤ ਵਿਚ ਵੀ ਵੱਟ-ਮਰੋੜ ਮੱਛਰ ਦੇ ਵਰੋਲਿਆਂ ਦੀ ਕਾਟ ਲੋਕਾਂ ਨੂੰ ਅਲਾਣੇ ਮੰਜਿਆਂ ਉਤੇ ਪਿੱਠ ਰਗੜਨ ਲਈ ਮਜਬੂਰ ਕਰ ਰਹੀ ਸੀ । ਜਦੋਂ ਸਤਵੰਤ ਦਲਾਨ ਦੀ ਛੱਤ ਉਤੇ ਆਇਆ, ਗਵਾਂਢੀਆਂ ਦੇ ਕੁੱਤੇ ਨੇ ਕੰਨ ਫੜਕਦਿਆਂ ਭੌਂਕਣਾ ਸ਼ੁਰੂ ਕਰ ਦਿੱਤਾ । ਦਲਾਨ ਨਾਲ ਉਤਰਦੀਆਂ

ਪੱਕੀਆਂ ਪੌੜੀਆਂ ਦੇ ਉਹ ਅੱਧ ਵਿਚ ਹੀ ਆਇਆ ਸੀ; ਜਦੋਂ ਸੁਰਜੀਤ ਨੇ ਸਿਰਹਾਣੇ ਪਈ ਸਲੰਘ ਚੁਕਦਿਆਂ 'ਚੋਰ ਚੋਅਰ' ਦਾ ਰੌਲਾ ਪਾਉਣਾ ਸ਼ੁਰੂ ਕਰ ਦਿੱਤਾ। ਲੋਕਾਂ 'ਆਏ ਆਏ' ਤੇ 'ਜਾਵੇ ਨਾ ਫੜ ਲਓ' ਦੇ ਜਵਾਬੀ ਨਾਅਰੇ ਲਾਉਣੇ ਸ਼ੁਰੂ ਕਰ ਦਿੱਤੇ। ਸਤਵੰਤ ਦਾ ਨਸ਼ਾ ਉਹਦੇ ਨੱਠਣ ਤੋਂ ਪਹਿਲੀਂ ਹਰਨ ਸਿਹੁੰ ਹੋ ਗਿਆ। ਸੁਰਜੀਤ ਦੇ ਗਵਾਂਢੀ ਨੇ ਭੱਜੇ ਜਾਂਦੇ ਚੋਰ ਨੂੰ ਦਲਾਣ ਦੀ ਛੱਤ ਉਤੇ ਵੇਖ ਲਿਆ। ਨਾਹਰਾ ਹੋਰ ਵੀ ਬੁਜ਼ਦਿਲ ਨਿਕਲਿਆ। ਉਹ ਪੌੜੀ ਚੁੱਕ ਕੇ ਇਕ ਵਾੜੇ ਵਿਚ ਜਾ ਲੁਕਿਆ ਸੀ। ਸਤਵੰਤ ਨੇ ਉਸ ਨੂੰ ਆਖਿਆ ਸੀ, ਮੈਂ ਆਪੇ ਦਲਾਨ ਦਾ ਬਾਰ ਖੋਲ੍ਹ ਕੇ ਆ ਜਾਵਾਂਗਾ, ਤੂੰ ਪੌੜੀ ਲੈ ਜਾਵੀਂ। ਰਾਹ ਵਿਚ ਪੌੜੀ ਲੱਗੀ ਵੇਖ ਕੇ ਕੋਈ ਰੌਲਾ ਪਾ ਸਕਦਾ ਸੀ। ਪੌੜੀ ਚੁੱਕੀ ਵੇਖ ਕੇ ਸਤਵੰਤ ਇਕ ਪਲ ਲਈ ਝਿਜਕਿਆ; ਹੁਣ ਕੀ ਕਰਾਂ? ਸੋਚਾਂ ਦੀਆਂ ਮਸ਼ਾਲਾਂ ਵਿਚ ਤੇਲ ਗਾਲਣ ਦਾ ਮੌਕਾ ਨਹੀਂ ਸੀ। ਲੋਕ ਤਾਂ ਉਠ ਖਲੋਤੇ ਸਨ। ਉਸ ਦਲਾਨ ਦੇ ਬਨੇਰੇ ਨੂੰ ਹੱਥ ਪਾ ਕੇ ਲਮਕਦਿਆਂ, ਗਲੀ ਵਿਚ ਛਾਲ ਮਾਰ ਦਿੱਤੀ। ਛਾਲ ਮਾਰਨ ਸਮੇਂ ਬਨੇਰੇ ਦੀ ਗਾਰੇ ਨਾਲ ਲੱਗੀ ਪੱਕੀ ਇੱਟ ਪੁਟੀ ਗਈ। ਉਹ ਪੈਰਾਂ ਭਾਰ ਡਿੱਗ ਕੇ ਪਿੱਠ ਪਰਨੇ ਗਲੀ ਵਿਚ ਚੌਫਾਲ ਜਾ ਪਿਆ। ਉਹਦੇ ਸੱਜੇ ਪੈਰ ਨੂੰ ਮੋਚ ਆ ਗਈ। ਉਸਦਾ ਪਸਤੌਲ ਲੱਕ ਦੇ ਬੰਨ੍ਹ ਵਿਚੋਂ ਨਿਕਲ ਕੇ ਡਿੱਗ ਪਿਆ। ਕਾਹਲੀ ਤੇ ਤੱਤੇ ਤਾਅ ਭਜਦਿਆਂ ਉਸ ਨੂੰ ਡਿੱਗੇ ਪਸਤੌਲ ਦਾ ਖ਼ਿਆਲ ਹੀ ਨਹੀਂ ਆਇਆ।

ਲੋਕਾਂ ਦੇ ਆਵਾਜ਼ਾਂ ਦੇਣ ਉਤੇ ਸੁਰਜੀਤ ਕੌਰ ਨੇ ਬਾਰ ਖੋਲ੍ਹ ਦਿੱਤਾ। ਏਨੇ ਲੰਮੇ ਸਮੇਂ ਵਿਚ ਉਸ ਲਾਲਟੈਣ ਬਾਲ ਲਈ ਸੀ। ਲੋਕਾਂ ਗਲੀ ਵਿਚ ਵੇਖਿਆ, ਭੱਜ ਜਾਣ ਵਾਲਾ ਚੋਰ ਪਸਤੌਲ ਸੁੱਟ ਗਿਆ ਏ ਤੇ ਬਨੇਰੇ ਨਾਲੋਂ ਇੱਟ ਵੀ ਭੁੰਜੇ ਆ ਪਈ ਹੈ। ਮੌਕਾ ਵਾਰਦਾਤ ਉਤੇ ਪਿੰਡ ਦੇ ਸਰਪੰਚ ਨੂੰ ਬੁਲਾਇਆ ਗਿਆ। ਉਹ ਪਸਤੌਲ ਚੁੱਕ ਕੇ ਕੁਝ ਬੰਦਿਆਂ ਨਾਲ ਚੌਕੀ ਆ ਗਿਆ। ਚਾਦਰ ਹੇਠਾਂ ਖਿੱਚਵੇਂ ਸਾਹ ਲੈ ਰਿਹਾ ਸਤਵੰਤ ਧੜਕੀ ਜਾ ਰਿਹਾ ਸੀ। ਇਨਚਾਰਜ ਏ.ਐਸ.ਆਈ. ਨੇ ਪਸਤੌਲ ਫੜ ਕੇ ਰਖ ਲਿਆ ਅਤੇ ਸਵੇਰੇ ਮੌਕਾ ਵੇਖਣ ਲਈ ਕਹਿ ਕੇ ਪੰਚਾਇਤ ਨੂੰ ਵਾਪਸ ਮੋੜ ਦਿੱਤਾ।

ਸੁਰਜੀਤ ਨੇ ਭਾਵੇਂ ਚੋਰ ਦਾ ਨਾ ਨਹੀ ਲਿਆ ਸੀ, ਪਰ ਉਸ ਨੂੰ ਪੱਕੀ ਖੁੜਕ ਗਈ ਸੀ, ਭਾਰੇ ਸਰੀਰ ਤੇ ਲੰਮੀ ਚੌੜੀ ਦੇਹ ਵਾਲਾ, ਸਤਵੰਤ ਸਿਪਾਹੀ ਤੋਂ ਬਿਨਾਂ ਕੋਈ ਨਹੀਂ ਹੋ ਸਕਦਾ। ਉਸ ਸਾਰੀ ਗੱਲ ਤਾਰੇ ਅੱਗੇ ਰੱਖ ਦਿੱਤੀ।

"ਤੇਰੇ ਇਨਕਲਾਬ ਨੂੰ ਮੈਂ ਕੀ ਫੂਕਣਾ ਏ; ਜਦੋਂ ਸਿਪਾਹੀ ਉਠ ਕੇ ਮੇਰੀ ਇੱਜ਼ਤ ਨੂੰ ਪੈ ਗਏ।"

ਤਾਰਾ ਆਖ਼ਰ ਨੂੰ ਜੱਟ ਸੀ। ਗੁੱਸੇ ਵਿਚ ਅੰਗਿਆਰਾਂ ਵਾਂਗ ਦਗਦੀਆਂ ਉਹਦੀਆਂ ਅੱਖਾਂ ਪਾਟਣ ਨੂੰ ਆ ਗਈਆਂ। ਉਹ ਭੂਚਾਲ ਦੇ ਝਟਕੇ ਵਾਂਗ ਕੰਬਣ ਲੱਗ ਪਿਆ।

"ਕੁੱਤੀ ਦੇ ਪੁੱਤ ਸਤਵੰਤ ਦੀ ਇਹ ਮਜਾਲ! ਮੈਂ ਵੀ ਜੱਟ ਦਾ ਪੁੱਤ ਨਹੀਂ, ਜੇ ਕਲ੍ਹ ਦਾ ਦਿਨ ਲੰਘਣ ਦੇਵਾਂ।"

ਮਰਦ ਦੀ ਗੈਰਤ ਵਿਨ੍ਹ ਜਾਣ ਨਾਲ ਤੀਰ ਸੁਰਜੀਤ ਹੱਥੋਂ ਛੁੱਟ ਚੁਕੀ ਸੀ। ਉਸ ਨੂੰ ਸੋਚ ਫੁਰੀ, ਜੇ ਇਸ ਸਿਪਾਹੀ ਨੂੰ ਮਾਰ ਦਿੱਤਾ, ਇਹਨੂੰ ਫਾਂਸੀ ਹੋ ਜਾਵੇਗੀ।

"ਨਹੀਂ, ਤੂੰ ਉਸ ਨੂੰ ਕੁਝ ਨਾ ਆਖੀਂ ਵਾਸਤੇ ਰੱਬ ਦੇ ਤੇਰੇ ਬਿਨਾਂ ਅਸੀਂ ਕਿਧਰ ਨੂੰ ਜਾਵਾਂਗੇ।" ਪਰਲ ਪਰਲ ਹੰਝੂ ਕੇਰਦਿਆਂ ਸੁਰਜੀਤ ਨੇ ਤਾਰੇ ਨੂੰ ਘੁਟ ਲਿਆ।

"ਹੌਸਲਾ ਕਰ, ਕਰਾੜੀ ਨਾ ਬਣ। ਕਲ੍ਹ ਨੂੰ ਅਜਿਹਾ ਬੰਦੋਬਸਤ ਕਰਾਂਗਾ, ਮੁੜ ਕੇ ਕੋਈ ਤੇਰੀ ਛਾਂ ਵਲ ਨਾ ਝਾਕੂ।"

''ਨਹੀਂ, ਤੂੰ ਪੇਸ਼ ਹੋ ਜਾਹ, ਹਾਲੇ ਡੁਲ੍ਹੇ ਬੇਰਾਂ ਦਾ ਕੁਝ ਨਹੀਂ ਵਿਗੜਿਆ।'' ਸੁਰਜੀਤ ਨੇ ਤਰਲਾ ਪਾਇਆ।

''ਜੀਤੀ ਤੂੰ ਅਣਜਾਣ ਏਂ। ਪਿਛਾਂਹ ਪੈਰ ਪਾਉਣਾ ਇਸ਼ਕ ਦੀ ਲਾਲ ਕਿਤਾਬ ਵਿਚ ਕਿਤੇ ਨਹੀਂ ਲਿਖਿਆ। ਤੂੰ ਜਾ ਕੇ ਆਪਣੇ ਲਾਲਾਂ ਨੂੰ ਸਾਂਭ। ਮੈਂ ਉਹਨਾਂ ਦਾ ਭਵਿੱਖ ਉੱਜਲਾ ਕਰਨ ਵਾਸਤੇ ਈ ਹਥਿਆਰ ਚੁਕੇ ਐ।'' ਤਾਰੇ ਕੋਲੋਂ ਸੇਕ ਮਾਰ ਰਿਹਾ ਸੀ।

''ਹਾਇ ਰੱਬਾ! ਜਿਉਂਦੇ ਜੀ ਕਿਵੇਂ ਸਹਾਰਾਂ। ਸਰਦਾਰ ਜੀ, ਤੁਸੀਂ ਇਕ ਦਿਨ ਵਾਸਤੇ ਜਨਾਨੀ ਬਣ ਕੇ ਵੇਖੋ; ਤੁਹਾਨੂੰ ਪਤਾ ਲਗੇ, ਹਾਬੜੀ ਦੁਨੀਆਂ ਵਿਚ ਇਕੱਲੀ ਜਨਾਨੀ ਹੋ ਕੇ ਕਿਵੇਂ ਦਿਨ-ਕਟੀ ਕੀਤੀ ਜਾਂਦੀ ਐ।'' ਜੀਤੋ ਨੇ ਚੁੰਨੀ ਦਾ ਪੱਲਾ ਆਪਣੇ ਮਾਲਕ ਅੱਗੇ ਖਿਲਾਰ ਦਿੱਤਾ।

''ਤੇਰਾ ਦਰਦ ਠੀਕ ਐ; ਪਰ ਮੇਰਾ ਰਾਹ ਤੇਰੇ ਦਰਦ ਨਾਲੋਂ ਅਹਿਮ ਤੇ ਸੱਚਾ ਏ। ਤੂੰ ਘਰ ਨੂੰ ਜਾਹ, ਰੱਬ ਚੰਗੀ ਹੀ ਕਰੇਗਾ।''

''ਛੱਡ ਕੇ ਕਿਵੇਂ ਜਾਵਾਂ? ਜੇਰਾ ਕਿਥੋਂ ਲਿਆਵਾਂ?'' ਸੁਰਜੀਤ ਦੇ ਨੈਣ ਝੀਲਾਂ ਵਾਂਗ ਉਛਲੀ ਜਾ ਰਹੇ ਸਨ।

ਤਾਰੇ ਨੇ ਜਨਾਨੀ ਨੂੰ ਹੌਸਲੇ ਨਾਲੋਂ ਲਾਰਾ ਬਹੁਤਾ ਦੇ ਕੇ ਤੋਰ ਦਿੱਤਾ; ਜਿਵੇਂ ਹਰ ਔਕੜ ਵਿਚ ਮਰਦ ਕਰਦਾ ਆਇਆ ਹੈ। ਸੁਰਜੀਤ ਅੱਖਾਂ ਪੂੰਝਦੀ ਟੀਂਡਿਆਂ ਭਰੀ ਕਪਾਹ ਦੇ ਬੰਨੇ ਬੰਨੇ ਪਿੰਡ ਨੂੰ ਤੁਰ ਪਈ। ਉਹਦੀਆਂ ਅੰਨ੍ਹੀਆਂ ਅੱਖਾਂ ਨੂੰ ਸਾਉਣੀ ਦੀ ਹਰਿਆਵਲ ਨਾਲ ਭਬਰੇ ਖੇਤ ਰੋਹੀ-ਬੀਆਬਾਨ ਦਿਸਦੇ ਸਨ। ਤਾਰੇ ਦੇ ਮਾਂ ਬਾਪ ਚਿਰੋਕਣੇ ਮਰ ਚੁਕੇ ਸਨ। ਭਰਾ ਕੋਈ ਨਹੀਂ ਸੀ। ਇਕੋ ਭੈਣ ਸੀ, ਜਿਹੜੀ ਲੁਧਿਆਣੇ ਵਿਆਹੀ ਹੋਈ ਸੀ। ਸੁਰਜੀਤ ਦਾ ਹੌਸਲਾ ਕੇਵਲ ਉਹਦੇ ਦੋਵੇਂ ਬੱਚੇ ਹੀ ਸਨ।

ਤਾਰਾ ਸੁਰਜੀਤ ਨੂੰ ਤੋਰ ਕੇ ਹਨੀਫ਼ ਤੇ ਗੁਲਵੰਤ ਕੋਲ ਆ ਗਿਆ। ਬਾਕੀ ਦਾ ਦਿਨ ਉਹਨਾਂ ਬਾਜਰੇ ਤੇ ਕਪਾਹਾਂ ਵਿਚ ਹੀ ਗੁਜ਼ਾਰ ਦਿੱਤਾ। ਅਨ੍ਹੇਰੇ ਪਏ ਤੋਂ ਉਹ ਚਮਾਰਾਂ ਦੇ ਵਿਹੜੇ ਆ ਗਏ। ਪੋਲੀਸ ਦੀ ਚੌਕੀ ਵਿਹੜੇ ਤੋਂ ਨੇੜੇ ਪੈਂਦੀ ਸੀ। ਤਾਰਾ ਚਾਹੁੰਦਾ ਸੀ, ਸਤਵੰਤ ਪਿੰਡ ਦਾ ਚੱਕਰ ਮਾਰਦਾ ਹੀ ਮਿਲ ਪਵੇ ਅਤੇ ਢਾਹ ਕੇ ਉਹਦੇ ਸੀਰਮੇਂ ਪੀ ਲਵਾਂ। ਰਾਤ ਨੂੰ ਉਠ ਕੇ ਵੀ ਉਹਨਾਂ ਚੱਕਰ ਮਾਰਿਆ; ਪਰ ਸਿਪਾਹੀ ਚਾਰ ਦੀਵਾਰੀ ਦੇ ਅੰਦਰ ਸੁੱਤੇ ਪਏ ਸਨ। ਇਹ ਪਤਾ ਕਰਨਾ ਬੜਾ ਔਖਾ ਸੀ, ਸਤਵੰਤ ਕਿਹੜਾ ਹੈ। ਉਹ ਕੋਈ ਚਾਰਾ ਨਾ ਚਲਦਾ ਵੇਖ ਕੇ ਵਿਹੜੇ ਹੀ ਸੌਂ ਗਏ। ਸਵੇਰੇ ਉਠ ਕੇ ਐਕਸ਼ਨ ਕਰਨ ਲਈ ਉਹਨਾਂ ਵਿਢ ਲਾਇਆ; ਪਰ ਕੰਮ ਰਾਸ ਆਉਂਦਾ ਨਹੀਂ ਜਾਪਦਾ ਸੀ। ਅਖ਼ੀਰ ਗਿਆਰਾਂ ਵਜੇ ਇਕ ਮੁੰਡਾ ਖ਼ਬਰ ਲਿਆਇਆ ਕਿ ਸਿਪਾਹੀ ਅੰਦਰ ਤਾਸ਼ ਖੇਡ ਰਹੇ ਐ ਤੇ ਥਾਣੇਦਾਰ ਕਿਤੇ ਬਾਹਰ ਗਿਆ ਏ।

ਉਹ ਇਕ ਇਕ ਕਰ ਕੇ ਵਿਹੜੇ ਵਿਚੋਂ ਨਿਕਲੇ। ਸਭ ਤੋਂ ਪਿਛੋਂ ਤਾਰਾ ਆਇਆ ਸੀ। ਅਗਾਂਹ ਜਾ ਕੇ ਉਹ ਇਕੱਠੇ ਹੋ ਗਏ। ਚੌਕੀ ਦੇ ਗੇਟ ਤੋਂ ਭੱਜਦੇ ਉਹ ਤਾਸ਼ ਖੇਡਦੇ ਸਿਪਾਹੀਆਂ ਉਤੇ ਟੁੱਟ ਕੇ ਪੈ ਗਏ।

''ਤੁਹਾਡੇ ਵਿਚੋਂ ਸਤਵੰਤ ਕਿਹੜਾ ਏ?'' ਤਾਰੇ ਨੇ ਜਾਂਦਿਆਂ ਹੀ ਪਹਿਲਾ ਸਵਾਲ ਕੀਤਾ।

ਉਸ ਚੌਕੀ ਵਿਚ ਸਤਵੰਤ ਨਾਂ ਦੇ ਦੋ ਸਿਪਾਹੀ ਲੱਗੇ ਹੋਏ ਸਨ। ਲੋੜੀਂਦਾ ਸਤਵੰਤ ਤਾਸ਼ ਨਹੀਂ ਖੇਡ ਰਿਹਾ ਸੀ। ਉਹ ਪਿਛਲੇ ਪਾਸੇ ਮਸਾਲਾ ਰਗੜ ਰਿਹਾ ਸੀ। ਇਕ ਮੁਫ਼ਤ ਮੁਰਗਾ

ਉਹਦੇ ਮਸੀਂ ਹੱਥ ਲੱਗਾ ਸੀ। ਜਦੋਂ ਉਸ ਸਤਵੰਤ ਦੀ ਪੁਛ ਸੁਣੀ, ਉਸ ਝਿਰਕ ਲੈਣੀ ਸ਼ੁਰੂ ਕਰ ਦਿਤੀ। ਦੂਜੇ ਸਤਵੰਤ ਦੇ ਮਨ ਵਿਚ ਨਾ ਕੋਈ ਮੈਲ ਸੀ ਤੇ ਨਾ ਹੀ ਡਰ। ਉਸ ਨਿਝਿਜਕ ਕਹਿ ਦਿੱਤਾ।

"ਮੈਂ ਆਂ ਬਾਈ, ਦੱਸੋ ?" ਉਹ ਆਏ ਬੰਦਿਆਂ ਦੀ ਭੈੜੀ ਨੀਅਤ ਤਾੜ ਕੇ ਮੰਜੇ ਤੋਂ ਉਠ ਖਲੋਤਾ।

"ਬੱਸ ਪੁੱਤਰਾ ਤੈਨੂੰ ਹੀ ਭਾਲਦੇ ਸੀ।" ਐਨੀ ਆਖਦਿਆਂ ਹੀ ਤਾਰੇ ਨੇ ਪਸਤੌਲ ਤਾਣ ਲਿਆ।

"ਨਾ ਬਾਅਈ !" ਦੂਜੇ ਸਤਵੰਤ ਨੇ ਹੱਥ ਅੱਗੇ ਕਰਦਿਆਂ ਪੁਕਾਰਿਆ।

ਤਾਰੇ ਨੇ ਪਲ ਅਟਕੇ ਬਿਨਾਂ ਘੋੜਾ ਨੱਪ ਦਿਤਾ। 'ਠਾਅਹ' ਦੇ ਧੜਕੇ ਨਾਲ ਇਕਦਮ ਸੁੰਨ ਵਰਤ ਗਈ। ਪਠਾਣੀ ਗੋਲੀ ਦੂਜੇ ਸਤਵੰਤ ਦਾ ਹੱਥ ਪਾੜ ਕੇ ਛਾਤੀ ਵਿਚ ਜਾ ਖੁਭੀ।

"ਬਾਈ ਇਹ ਕੀ ?" ਦੂਜੇ ਸਤਵੰਤ ਨੇ ਗੋਲੀ ਨਾਲ ਪਾੜਿਆ ਹੱਥ ਮੱਚਦੀ ਹਿੱਕ ਉੱਤੇ ਰੱਖ ਦਿਤਾ। "ਹਾਏ ਬਲ ਗਿਆ !" ਉਸ ਚੀਕ ਵਾਂਗ ਆਖਿਆ ਤੇ ਅੱਧਾ ਮੰਜੇ ਉਤੇ ਡਿੱਗ ਕੇ ਭੁੰਜੇ ਜਾ ਪਿਆ।

ਗੋਲੀ ਚੱਲਣ ਸਾਰ ਲੋੜੀਂਦਾ ਸਤਵੰਤ ਕੰਧ ਟੱਪ ਕੇ ਚਰੀ ਵਿਚ ਜਾ ਡਿੱਗਾ। ਉਹ ਚਰੀ ਦੇ ਵਿਚ ਨੂੰ ਘਸੜਦਾ 'ਵਾਹਿਗੁਰੂ ਵਾਹਿਗੁਰੂ' ਜਪੀ ਜਾ ਰਿਹਾ ਸੀ। ਗੁਲਵੰਤ ਤੇ ਹਨੀਫ ਨੇ ਦੂਜੇ ਸਿਪਾਹੀਆਂ ਨੂੰ ਕੰਧ ਨਾਲ ਖਲ੍ਹਾਰਿਆ ਹੋਇਆ ਸੀ। ਮੌਤ ਨੂੰ ਉਡੀਕਦੇ ਉਹ ਨਜ਼ਰ ਵਟੂ ਵਾਂਗ ਵੇਖਦੇ, ਕੰਬੀ ਜਾ ਰਹੇ ਸਨ। ਇਕ ਸਿਪਾਹੀ ਨੂੰ ਤਾਸ਼ ਦੇ ਪੱਤੇ ਹੱਥੋਂ ਸੁਟਣ ਦਾ ਵੀ ਖ਼ਿਆਲ ਨਹੀਂ ਰਿਹਾ ਸੀ। ਥਥਲਾਂਦਿਆਂ ਤੇ ਘੁੱਟਵਾਂ ਸਾਹ ਭਰਦਿਆਂ ਇਕ ਨੇ ਪੁਛਿਆ :

"ਬਾਈ ਜੀ,......ਸਾਡਾ ਕਸੂਰ ?"

"ਤੁਹਾਡਾ ਕਸੂਰ ? ਹਰਾਮਜ਼ਾਦਿਓ ਆਪਣੀਆਂ ਜ਼ਮੀਰਾਂ ਤੋਂ ਪੁੱਛੋ।" ਗੁਲਵੰਤ ਨੇ ਪਸਤੌਲ ਦੀ ਨਾਲੀ ਉਹਦੇ ਢਿੱਡ ਵਿਚ ਖੋਭਦਿਆਂ ਖੱਬੇ ਹੱਥ ਦਾ ਥੱਪੜ ਜੜ ਦਿੱਤਾ।

ਸਿਪਾਹੀ ਪਾਣੀ ਵਾਂਗ ਥੱਪੜ ਪੀ ਗਿਆ। ਸਿਪਾਹੀ ਹਾਲੇ ਤੱਕ ਨਹੀਂ ਸਮਝ ਸਕੇ ਸਨ, ਇਹ ਬਲਾ ਕਿਧਰੋਂ ਆ ਗਈ। ਦੂਜੇ ਸਤਵੰਤ ਦਾ ਲਹੂ ਪਰਨਾਲੇ ਵਾਂਗ ਵਗੀ ਜਾ ਰਿਹਾ ਸੀ। ਉਹ ਆਪਣੇ ਹੀ ਖ਼ੂਨ ਵਿਚ ਲੱਥਪੱਥ ਹੋਇਆ ਬੁਰੀ ਤਰ੍ਹਾਂ ਤੜਪ ਰਿਹਾ ਸੀ। ਸਾਰਿਆਂ ਦੇ ਵੇਖਦਿਆਂ ਵੇਖਦਿਆਂ ਉਹ ਠੰਢਾ ਪੈ ਗਿਆ।

"ਅਸੀਂ ਨਕਸਲਵਾੜੀਏ ਆਂ।" ਗੁਲਵੰਤ ਨੇ ਪੂਰੀ ਜ਼ੁਰਤ ਨਾਲ ਸਾਹਮਣੇ ਖਲੋਤੇ ਸਿਪਾਹੀ ਨੂੰ ਜਰਕਾਇਆ। "ਅਸਲਾਹ ਕਿਥੇ ਐ ?"

"ਆਹ......ਅੰਦਰ ਐ ਬਾਈ ਜੀ।" ਸਿਪਾਹੀ ਦੀ ਆਵਾਜ਼ ਨਕਸਲਵਾੜੀ ਸੁਣ ਕੇ ਡੁਬਕਣੀਆਂ ਖਾਣ ਲੱਗ ਪਈ।

ਸਿਪਾਹੀ ਇਉਂ ਬਾਏਂ ਜੰਮ ਕੇ ਖਲੋਤੇ ਸਨ, ਜਿਵੇਂ ਅਟੈਨਸ਼ਨ ਕਰ ਕੇ ਬੁੱਤਾਂ ਨੂੰ ਕੰਧਾਂ ਨਾਲ ਲਾਇਆ ਹੋਵੇ। ਤਾਰੇ ਤੇ ਹਨੀਫ ਨੇ ਅੰਦਰੋਂ ਤਿੰਨੇ ਰਾਈਫਲਾਂ ਰਾਊਂਡਾਂ ਦੀਆਂ ਪੇਟੀਆਂ ਸਮੇਤ ਚੁਕ ਲਈਆਂ। ਜਾਣ ਤੋਂ ਪਹਿਲਾਂ ਗੁਲਵੰਤ ਨੇ ਸਿਰ ਹਲਾਉਂਦਿਆਂ ਆਖਿਆ :

"ਕਿਸਾਨਾਂ ਦੇ ਪੁੱਤ ਹੋ ਕੇ, ਸਰਮਾਏਦਾਰੀ ਦੀ ਖ਼ਾਤਰ ਕਿਸਾਨਾਂ ਨੂੰ ਹੀ ਮਾਰਦੇ ਹ ; ਸ਼ਰਮ ਕਰੋ। ਤੁਹਾਡੇ ਕੋਲੋਂ ਤੁਹਾਡੇ ਹੀ ਮਾਪਿਆਂ ਨੂੰ ਸਰਮਾਏਦਾਰ ਦੀ ਪਿੱਠੂ ਸਰਕਾਰ ਕੁਟਵਾਉਂਦੀ ਐ। ਤੁਸੀਂ ਜੈਂਦੀ ਗ਼ੁਲਾਮ ਹੋ ਤੇ ਗ਼ੁਲਾਮੀ ਦੀਆਂ ਜ਼ੰਜੀਰਾਂ ਤੋੜਦੇ ਭਰਾਵਾਂ ਨੂੰ ਗੋਲੀਆਂ ਮਾਰਦੇ ਓ। ਅਕਲ ਕੋਲ ਨਹੀਂ ਤਾਂ ਕਿਸੇ ਸਾਥੀ ਤੋਂ ਉਧਾਰੀ ਲੈ ਲਓ।"

ਸਿਪਾਹੀਆਂ ਵਿਚ ਹੁੰਗਾਰਾ ਭਰਨ ਦੀ ਸੱਤਿਆ ਵੀ ਨਹੀਂ ਰਹੀ ਸੀ। ਬਿਟ ਬਿਟ ਝਾਕਦਿਆਂ ਨੂੰ ਐਨਾ ਕੁ ਹੌਸਲਾ ਹੋ ਗਿਆ, ਹੁਣ ਸਾਨੂੰ ਨਹੀਂ ਮਾਰਦੇ, ਅਸਲਾਹ ਦੀ ਖ਼ਾਤਰ ਆਏ ਸਨ। ਤਿੱਖੜੀ ਨੇ ਰਾਈਫਲਾਂ ਗਲ ਪਾ ਲਈਆਂ ਅਤੇ ਨਾਅਰਾ ਮਾਰਿਆ :

"ਇਨਕਲਾਬ, ਜ਼ਿੰਦਾਬਾਦ ! ਜ਼ਾਲਮ ਪੁਲੀਸ, ਮੁਰਦਾਬਾਦ ! ਨਕਲਸਵਾੜੀ, ਜ਼ਿੰਦਾਬਾਦ !!!" ਉਹ ਸਾਰੇ ਪਿੰਡ ਵਿਚ ਦੀ ਦਿਨੇ ਦੁਪਹਿਰੇ 'ਜ਼ਿੰਦਾਬਾਦ, ਮੁਰਦਾਬਾਦ' ਕਰਦੇ ਨਹਿਰ ਦੇ ਪੁਲ ਨੂੰ ਸਿੱਧੇ ਹੋ ਗਏ।

ਬੱਗਾ ਪੀਲਾ ਤੇ ਮੁੜ੍ਹਕੋ ਮੁੜ੍ਹਕੀ ਹੋਇਆ ਸਤਵੰਤ ਡਰਦਾ ਡਰਦਾ ਤੇ ਬਿੜਕ ਲੈਂਦਾ ਚਰੀ ਵਿਚੋਂ ਬਾਹਰ ਆਇਆ। ਚੌਕੀ ਅੰਦਰ ਦੂਜੇ ਸਤਵੰਤ ਨੂੰ ਮਰਿਆ ਵੇਖ ਉਸ ਦੀਆਂ ਖ਼ਾਨਿਉਂ ਗਵਾਚ ਗਈਆਂ। ਹੱਕਾ ਬੱਕਾ ਹੋਇਆ ਉਹ ਐਨਾ ਜ਼ਰੂਰ ਸੋਚ ਗਿਆ : ਮਰਨਾ ਮੈਂ ਸੀ, ਪਰ ਮਰ ਇਹ ਗ਼ਰੀਬ ਗਿਆ। ਉਹ ਪਛਤਾਵੇ ਨੂੰ ਅੰਨ੍ਹੇ ਖੂਹ ਸੁਟ ਕੇ ਨਾਹਰੇ ਦੇ ਘਰ ਜਾ ਵੱਜਾ ਤੇ ਫੁਰਤੀ ਨਾਲ ਸਾਈਕਲ ਲੈ ਕੇ ਵਾਹੋਦਾਹੀ ਅੱਧੇ ਘੰਟੇ ਵਿਚ ਥਾਣੇ ਪਹੁੰਚ ਗਿਆ। ਚੌਕੀ ਉੱਤੇ ਹਮਲਾ, ਇਕ ਸਿਪਾਹੀ ਦੀ ਬਾਏਂ ਮੌਤ ਤੇ ਅਸਲਾਹ ਲੁੱਟੇ ਜਾਣ ਨਾਲ ਥਾਣੇ ਵਿਚ ਵੀ ਭਾਜੜ ਪੈ ਗਈ। ਮੌਕੇ ਤੇ ਐਸ. ਐਚ. ਓ. ਕੋ ਸੜਕ ਤੇ ਜਾਂਦੀ ਇਕ ਸਟੇਸ਼ਨ ਵੈਗਨ ਰੋਕ ਲਈ।

"ਜਨਾਬ ਮੈਂ ਤਾਂ ਜਾ ਕੇ ਜੰਨ ਚੁਕਣੀ ਏਂ ?" ਡਰਾਈਵਰ ਨੇ ਖਹਿੜਾ ਛੁਡਵਾਣ ਦੀ ਨੀਅਤ ਨਾਲ ਆਖਿਆ। ਥਾਣੇਦਾਰ ਨੇ ਉਸ ਦੇ ਥੱਪੜ ਧਰ ਦਿੱਤਾ।

"ਸਾਲਾ ਜੰਨ ਦਾ, ਸਾਡਾ ਸਿਪਾਹੀ ਮਰ ਗਿਆ, ਇਹਨੂੰ ਜੰਨ ਦੀ ਪਈ ਐ।"

ਸਿਪਾਹੀ ਧੜਾਧੜ ਗੱਡੀ ਵਿਚ ਵੜ ਗਏ। ਡਰਾਈਵਰ ਨੇ ਕੁਟ ਖਾਣ/ ਨਾਲੋਂ ਪੁਲੀਸ ਫ਼ੋਰਸ ਨੂੰ ਛੱਡ ਆਉਣ ਵਿਚ ਹੀ ਖਲਾਸੀ ਸਮਝੀ। ਥਾਣੇਦਾਰ ਨੇ ਡੀ. ਐਸ. ਪੀ. ਵਲ ਵੀ ਵਕੂਏ ਦੀ ਖ਼ਬਰ ਭੇਜ ਦਿੱਤੀ। ਚੌਕੀ ਉੱਤੇ ਐਕਸ਼ਨ ਹੋਣ ਤੋਂ ਠੀਕ ਸਵਾ ਘੰਟਾ ਪਿਛੋਂ ਪੁਲੀਸ ਮੌਕਾ ਵਾਰਦਾਤ ਉੱਤੇ ਪਹੁੰਚ ਗਈ। ਥਾਣੇਦਾਰ ਨੇ ਆ ਕੇ ਵੇਖਿਆ, ਦੂਜੇ ਸਤਵੰਤ ਵਿਚ ਕੋਈ ਸਾਹ ਬਾਕੀ ਨਹੀਂ ਸੀ।

ਥਾਣੇਦਾਰ ਨੇ ਲੋਕਾਂ ਨੂੰ ਪੁੱਛਿਆ, ਨਕਸਲੀਏ ਕਿਧਰ ਨੂੰ ਗਏ ਹਨ। ਕਈਆਂ ਉਸ ਨੂੰ ਦਾਅੜੀ ਪੁਟਵਾਉਣ ਤੋਂ ਪਹਿਲਾਂ ਹੀ ਦੱਸ ਦਿੱਤਾ ਕਿ ਨਹਿਰ ਦੇ ਪੁਲ ਨੂੰ ਜਾਂਦੇ ਵੇਖੇ ਹਨ। ਪੁਲੀਸ ਪਾਰਟੀ ਨਹਿਰ ਦੇ ਪੁਲ ਨੂੰ ਹਉਂਕਦੀ ਨੱਠ ਤੁਰੀ। ਜਿਹੜਾ ਵੀ ਰਾਹੀ ਉਹਨਾਂ ਨੂੰ ਰਾਹ ਵਿਚ ਮਿਲ ਜਾਂਦਾ, ਉਸ ਤੋਂ ਪੁੱਛ ਪੜਤਾਲ ਕਰਦੇ। ਉਹਨਾਂ ਨੂੰ ਥੋੜੇ ਥੋੜੇ ਸਮੇਂ ਪਿਛੋਂ ਸੋਅ ਮਿਲਦੀ ਗਈ ਤੇ ਉਸੇ ਰਾਹ ਲੰਮੀਆਂ ਕਦਮਾਂ ਨਾਲ ਵਧੀ ਗਏ। ਤਿੰਨ ਕੁ ਮੀਲ ਗਏ ਹੋਣਗੇ ਕਿ ਸਾਹਮਣਿਓਂ ਤਿੰਨ ਸੌ ਤਿੰਨ ਦੀ ਪੱਕੀ ਗੋਲੀ 'ਟੀਂਅ' ਦੀ ਆਵਾਜ਼ ਸੁਕਦੀ ਉਹਨਾਂ ਦੇ ਸਿਰਾਂ ਉੱਤੋਂ ਦੀ ਲੰਘ ਗਈ। ਥਾਣੇਦਾਰ ਗੋਲੀ ਦੀ ਆਵਾਜ਼ ਪਛਾਣ ਕੇ ਥਾਏਂ ਡਿੱਗ ਪਿਆ। ਉਸ ਮਗਰਮੱਛ ਵਾਂਗ ਢਿੱਡ ਰਗੜਦਿਆਂ, ਪਿੰਡ ਵਲ ਮੂੰਹ ਕਰ ਲਿਆ। ਬਾਕੀ ਸਿਪਾਹੀ ਪੋਜ਼ੀਸ਼ਨਾਂ ਵਿਚ ਲੰਮੇ ਪੈ ਗਏ। ਸਤਵੰਤ ਨੇ ਵਟਾਂਦਰੇ ਵਿਚ ਇਕ ਗੋਲੀ ਚਲਾਈ।

"ਓਏ ਭੈਣ ਦੇਣਿਆਂ ਕਿਉਂ ਮਰਵਾਉਣਾ ਏਂ।" ਥਾਣੇਦਾਰ ਨੇ ਵੱਟ ਦੀ ਓਟ ਲਈ ਪਏ ਸਤਵੰਤ ਨੂੰ ਘੂਰਿਆ। ਉਸ ਬਾਕੀਆਂ ਨੂੰ ਵੀ ਇਸ਼ਾਰਾ ਦਿੱਤਾ, ਚਰੀਆਂ ਕਪਾਹਾਂ ਵਿਚ ਦੀ ਨੱਠ ਚਲੋ। "ਉਹ ਤਾਂ ਆਪਣੀਆਂ ਤਲੀ ਤੇ ਧਰੀ ਫਿਰਦੇ ਐ, ਆਪਾਂ ਕਬੀਲਦਾਰ......।"

ਡਾਰੇ ਹੋਰਾਂ ਦੀ ਦੂਜੀ ਗੋਲੀ ਨੇ ਪੁਲੀਸ ਦੀ ਪੁੱਠੇ ਦਾਅ ਪਦੀੜ ਪਾ ਦਿੱਤੀ। ਜਦੋਂ ਪੁਲੀਸ ਵਾਲੇ ਮੁੜ ਕੇ ਨਹਿਰ ਦੇ ਪੁਲ ਉੱਤੇ ਪੁਜੇ, ਉਹਨਾਂ ਦੇ ਦਮ ਟਾਈਮਪੀਸ ਵਾਂਗ ਵੱਜ ਰਹੇ ਸਨ।

ਉਹਨਾਂ ਨੂੰ ਆਪਣੀਆਂ ਮਿੱਟੀ ਨਾਲ ਲਿਬੜੀਆਂ ਵਰਦੀਆਂ ਝਾੜਨ ਦਾ ਖ਼ਿਆਲ ਨਾ ਆਇਆ। ਪਿੰਡ ਆ ਕੇ ਉਹਨਾਂ ਬੇਦੋਸ਼ੇ ਲੋਕਾਂ ਨੂੰ ਝੰਬਣਾ ਸ਼ੁਰੂ ਕਰ ਦਿੱਤਾ। ਖੇਤਾਂ ਤੋਂ ਮੁੜੇ ਕਿਸਾਨਾਂ ਪਿੰਡ ਵਿਚ ਪੋਲੀਸ ਦੀ ਕੁੱਤੇ ਹਊਂਕਣੀ ਵਾਲੀ ਗੱਲ ਦਸ ਦਿੱਤੀ। ਪੋਲੀਸ ਆਪਣੀ ਭੰਡੀ ਤੋਂ ਡਰਦੀ, ਲੋਕਾਂ ਨੂੰ ਡਰਾ ਧਮਕਾ ਰਹੀ ਸੀ। ਮਾਰ ਖਾ ਰਹੇ ਇਕ ਗਭਰੂ ਤੋਂ ਆਖਣੋਂ ਨਾ ਰਹਿ ਹੋਇਆ :

"ਉਹਨਾਂ ਨਾਲ ਮੱਥਾ ਲਾਉਣ ਦੀ ਹਿੰਮਤ ਨਹੀਂ ਪਈ, ਸਾਡੀ ਛਿੱਲ ਲਾਹੁਣ ਉਤੇ ਜ਼ੋਰ ਦਿੱਤਾ ਏ।"

ਥਾਣੇਦਾਰ ਬੂਟਾਂ ਸਮੇਤ ਡੰਡਾ ਲੈ ਕੇ ਭੁੰਜੇ ਪਏ ਮੁੰਡੇ ਉਤੇ ਵਰ੍ਹ ਪਿਆ। ਉਸ ਨੂੰ ਚਿੜ ਚੜ੍ਹ ਗਈ ਸੀ, ਮੁੰਡੇ ਨੇ ਲੋਕਾਂ ਵਿਚ ਸੱਚ ਕਿਉਂ ਬਕ ਦਿੱਤਾ। ਉਸ ਨੂੰ ਡਰ ਸੀ, ਸੀਨੀਅਰ ਅਫ਼ਸਰ ਅੱਗੇ ਵੀ ਨਾ ਕਿਤੇ ਕਹਿ ਦੇਣ। ਇਹ ਤਾਂ ਉਸ ਨੂੰ ਪਤਾ ਸੀ ਡੀ. ਐਸ. ਪੀ. ਤੇ ਐਸ. ਪੀ. ਸਾਹਬ ਮੌਕਾ ਵਾਰਦਾਤ ਉਤੇ ਜ਼ਰੂਰ ਆਉਣਗੇ। ਉਹਨਾਂ ਦੇ ਆਉਣ ਤੋਂ ਪਹਿਲਾਂ ਪਹਿਲਾਂ ਉਹ ਲੋਕਾਂ ਵਿਚ ਭੱਲ ਬਣਾਇਆ ਚਾਹੁੰਦਾ ਸੀ ਕਿ ਐਕਸ਼ਨ ਤੋਂ ਫ਼ੌਰੀ ਬਾਅਦ ਮੈਂ ਪਹੁੰਚ ਗਿਆ ਸਾਂ।

ਥਾਣੇਦਾਰ ਨੇ ਪਿੰਡ ਦੇ ਸਾਰੇ ਲੋਕਾਂ ਨੂੰ ਕੋਆਪ੍ਰੇਟਿਵ ਬੈਂਕ ਦੇ ਵਿਹੜੇ ਵਿਚ ਵਲ ਲਿਆਂਦਾ। ਨਾਹਰਾ ਸਿਪਾਹੀ ਦੇ ਕਤਲ, ਨਕਸਲੀਆਂ ਦੀ ਚੜ੍ਹਤ ਅਤੇ ਪਿੰਡ ਉਤੇ ਪੈਂਦੀ ਮਾਰ ਤਾੜ ਕੇ ਪਿੰਡੋਂ ਹੀ ਖਿਸਕ ਗਿਆ। ਉਹਦੀ ਚੁਸਤੀ ਆਖ ਰਹੀ ਸੀ : ਨਾਹਰਿਆ, ਇਹ ਸਾਰਾ ਕਾਰਾ ਤੇਰੇ ਕਾਰਨ ਹੋਇਆ ਏ। ਜੇ ਅਸਲ ਗੱਲ ਦਾ ਪਤਾ ਲੱਗ ਗਿਆ ; ਪੋਲੀਸ, ਨਕਸਲੀਆਂ ਤੇ ਪਿੰਡ ਵਾਲਿਆਂ ਤਿੰਨਾਂ ਵੱਲੋਂ ਹੀ ਵਾਹਿਆ ਬੀਜਿਆ ਨਹੀਂ ਥਿਆਵੇਂਗਾ। ਉਸ ਵਾਂਢੇ ਤੁਰ ਜਾਣ ਵਿਚ ਹੀ ਆਪਣੀ ਬੱਚਤ ਸਮਝੀ।

ਸ਼ਾਮ ਤਕ ਡੀ. ਐਸ. ਪੀ. ਤੇ ਐਸ. ਪੀ. ਸਾਹਬ ਵੀ ਪਹੁੰਚ ਗਏ। ਓਦੋਂ ਤਕ ਥਾਣੇਦਾਰ ਨੇ ਸਤਵੰਤ ਰਾਹੀਂ ਇਹ ਸੂਹ ਕੱਢ ਲਈ ਸੀ ਕਿ ਇਸ ਨਕਸਲਵਾੜੀ ਗਰੁਪ ਦਾ ਸਰਗਨਾ ਤਾਰਾ ਹੈ। ਪਰ ਦੂਜੇ ਦੋਂਹ ਬਾਰੇ ਕੋਈ ਅਤਾ ਪਤਾ ਨਾ ਲੱਗਾ। ਤਾਰੇ ਦੀ ਜ਼ਨਾਨੀ ਨੂੰ ਘਰੋਂ ਬੁਲਾ ਕੇ ਚੌਂਕੀ ਬਹਾ ਲਿਆ। ਸੁਰਜੀਤ ਕੌਰ ਨੇ ਜਦੋਂ ਸਤਵੰਤ ਨੂੰ ਆਲੇ ਪਾੜ ਪਾੜ ਝਾਕਦਿਆਂ ਵੇਖਿਆ, ਤਾਂ ਕੰਬ ਕੇ ਰਹਿ ਗਈ। ਹਾਇ ! ਤਾਂ ਇਹਦੀ ਔਂਤਰੇ ਦੀ ਥਾਂ ਕੋਈ ਹੋਰ ਵਿਚਾਰਾ ਈ ਮਾਰਿਆ ਗਿਆ। ਇਹ ਹੁਣ ਜ਼ਰੂਰ ਬਦਲੇ ਲਏਗਾ। ਉਹਦਾ ਬੱਗਾ ਫੂਸ ਮੂੰਹ ਧਰਤੀ ਵਤਨ ਲਈ ਤਰੇੜਾਂ ਭਾਲ ਰਿਹਾ ਸੀ।

"ਦੇਖੋ, ਚੌਂਕੀ ਵਿਚ ਪੋਲੀਸ ਦਾ ਸਿਪਾਹੀ ਮਾਰਿਆ ਗਿਆ ਹੈ। ਮਾਰਨ ਵਾਲਿਆਂ ਦਾ ਆਗੂ ਵਾਰੰਟਡ ਤਾਰਾ ਹੈ। ਫ਼ੌਜਦਾਰੀ ਕੇਸ ਵਿਚ ਪਹਿਲਾਂ ਹੀ ਭਗੌੜਾ। ਨਕਸਲੀਆਂ ਨਾਲ ਰਲ ਕੇ ਉਸ ਕਤਲ ਕੀਤਾ ਤੇ ਸਰਕਾਰੀ ਅਸਲਾਹ ਲੁੱਟਿਆ। ਤੁਸੀਂ ਲੋਕ ਭਲੀ ਚਾਹੁੰਦੇ ਹੋ, ਤਾਂ ਉਸ ਨੂੰ ਫੜਾ ਦਿਓ, ਪੇਸ਼ ਕਰਵਾ ਦਿਓ। ਨਹੀਂ, ਦੋਸ਼ੀ ਲਏ ਬਿਨਾਂ ਅਸਾਂ ਤੁਹਾਨੂੰ ਕਦੰਤ ਨਹੀਂ ਛਡਣਾ। ਮਾਰ ਪਏਗੀ, ਦਾਅੜੀਆਂ ਪੁੱਟ ਹੋਣਗੀਆਂ। ਬਾਹਰਲਾ ਕੰਮ ਰੁਕੇਗਾ। ਤੁਸਾਂ ਸਾਉਣੀ ਸਾਂਭਣੀ ਏ ਤੇ ਹਾੜ੍ਹੀ ਪੌਰਨੀ ਏਂ। ਤੁਹਾਡੇ ਬਚਾਅ ਵਾਸਤੇ ਹੀ ਪੋਲੀਸ ਪੋਸਟ ਏਥੇ ਰੱਖੀ ਸੀ। ਤੁਹਾਡੇ ਹੁੰਦਿਆਂ, ਦਿਨ ਦਿਹਾੜੇ ਪੋਲੀਸ ਦਾ ਬੰਦਾ ਕਤਲ ਹੋ ਗਿਆ ; ਅਸੀਂ ਕਿਵੇਂ ਬਰਦਾਸ਼ਤ ਕਰਾਂਗੇ। ਇਉਂ ਤਾਂ ਸਾਰੇ ਦੇਸ਼ ਵਿਚ ਹੀ ਗੜਬੜ ਫੈਲ ਜਾਵੇਗੀ। ਨਕਸਲਵਾੜੀਆਂ ਦਾ ਪ੍ਰੋਗਰਾਮ ਹੈ, ਸਾਰੇ ਦੇਸ਼ ਵਿਚ ਅਫ਼ਰਾ ਤਫ਼ਰੀ ਪੈਦਾ ਕਰਨਾ—ਸਰਕਾਰ ਨੂੰ ਔਕੜਾਂ ਦੇਣਾ—ਭੰਨ ਤੋੜ ਕਰਨਾ। ਇਉਂ ਤੁਸੀਂ ਆਪਣੀ ਜਾਨ, ਮਾਲ ਤੇ ਇੱਜ਼ਤ ਦੀ ਕਿਵੇਂ ਰਾਖੀ ਕਰੋਗੇ। ਸਾਨੂੰ ਬੰਦੇ ਪਕੜਵਾ ਦਿਓ ; ਵਰਨਾ ਇਕ ਦੂ ਵਾਂਦਿਉਂ ਮੱਛੀਉਂ ਮਾਸ ਹੋਵੇਗਾ।" ਲੋਕ ਚੁਪਚਾਪ ਨੀਵੀਆਂ ਪਾਈ ਬੈਠੇ ਸਨ। ਉਹ

ਆਪਣੀ ਥਾਂ ਬੇਕਸੂਰ ਸਨ । ਕਰੇ ਕੋਈ ਤੇ ਭਰੇ ਕੋਈ, ਇਹ ਚੰਗਾ ਰਾਜ ਐ । ਐਸ. ਪੀ. ਮੁੜ ਡੰਡਾ ਮਾਰ ਕੇ ਕੜਕਿਆ । "ਮੈਨੂੰ ਜਵਾਬ ਚਾਹੀਦਾ ਹੈ ? ਫੌਰਨ ?"

ਲੋਕਾਂ ਸਿਰ ਪਈ ਤਾਂ ਸਰਪੰਚ ਦੇ ਮੂੰਹ ਵਲ ਵੇਖਣਾ ਸ਼ੁਰੂ ਕਰ ਦਿੱਤਾ । ਉਹ ਡਰਦਾ ਡਰਦਾ ਹੱਥ ਬੰਨ੍ਹ ਕੇ ਖਲੋ ਗਿਆ ।

"ਹਜ਼ੂਰ ! ਸਾਰਾ ਪਿੰਡ ਇਸ ਗੱਲ ਨੂੰ ਬਹੁਤ ਮਾੜੀ ਸਮਝਦਾ ਏ । ਤਾਰਾ ਚੰਗਾ ਭਲਾ ਵਾਹੀ ਕਰਦਾ ਸੀ । ਟਰੈਕਟਰ ਕੋਲ ਸੀ; ਪਤਾ ਨਹੀਂ ਦਿਨਾਂ ਵਿਚ ਹੀ ਉਸ ਨੂੰ ਕੀ ਭੂਤ ਚੰਬੜ ਗਿਆ । ਅਸੀਂ ਸਰਕਾਰ ਦੇ ਨਾਲ ਆਂ, ਆਪਣੀ ਪੂਰੀ ਵਾਹ ਲਾਵਾਂਗੇ ।" ਸਰਪੰਚ ਤਾਰੇ ਦਾ ਥੋੜਾ ਬਹੁਤ ਆੜੀ ਸੀ । ਪਰ ਲੋਕਾਂ ਦੇ ਬਚਾਅ ਵਾਸਤੇ ਉਸ ਨੂੰ ਐਨੀ ਕੁ ਲਿਚਕ ਲੈਣੀ ਹੀ ਪਈ ।

"ਤਾਰੇ ਦੇ ਵਾਰਸ ਕਿੱਥੇ ਐ ? ਸੱਦ ਕੇ ਬਹਾਏ ਐ ?" ਇਕਬਾਲ ਸਿੰਘ ਨੇ ਐਸ. ਐਚ. ਓ. ਵਲ ਮੂੰਹ ਭਵਾਇਆ । ਉਹਦੀ ਪਟਿਆਲੇ ਸ਼ਾਹੀ ਅੰਗੂਰੀ ਪੱਗ ਹੇਠਾਂ ਲਾਲ ਫਿਫਟੀ ਗੁੱਸੇ ਦੇ ਚੰਗਿਆੜੇ ਸੁੱਟ ਰਹੀ ਸੀ ।

"ਜਨਾਬ ਉਸ ਦੀ ਘਰ ਵਾਲੀ ਹੀ ਹੈ । ਬੁਲਾਓ ਸੁਰਜੀਤ ਕੌਰ ਨੂੰ ।" ਥਾਣੇਦਾਰ ਨੇ ਲਾਗੇ ਖਲੋਤੇ ਸਤਵੰਤ ਨੂੰ ਆਖਿਆ ।

ਹੁਣ ਤਕ ਸਤਵੰਤ ਬਲ ਫੜ ਚੁੱਕਾ ਸੀ । ਉਹ ਸਮਝਦਾ ਸੀ, ਜੋ ਹੋਣਾ ਸੀ, ਹੋ ਗਿਆ ; ਹੁਣ ਬਦਲੇ ਲੈਣ ਦੀ ਮੇਰੀ ਵਾਰੀ ਹੈ । ਨਵੇਕਲੀ ਬੈਠੀ ਸੁਰਜੀਤ ਕੌਰ ਨੂੰ ਉਹ ਲਾ ਕੇ ਬੋਲਿਆ :

"ਉਠ ਨੀ, ਚਲ ਕੇ ਪੇਸ਼ ਹੋ ; ਤੇਰੀ ਵੀ ਰੜਕ ਕੱਢੀਏ ।"

ਸੁਰਜੀਤ ਨੇ ਕਹਿਰਵਾਨ ਨਜ਼ਰਾਂ ਨਾਲ ਸਿਪਾਹੀ ਨੂੰ ਵੇਖਿਆ, ਜਿਵੇਂ ਕਹਿਣਾ ਚਾਹੁੰਦੀ ਸੀ, ਮੈਂ ਹਰ ਹੋਣੀ ਨਾਲ ਮੱਥਾ ਲਾਉਣ ਨੂੰ ਤਿਆਰ ਹਾਂ । ਪਰ ਅੰਦਰੋਂ ਉਹਦੀ ਧੜਕਣ ਡੋਬੇ ਪਈ ਹੋਈ ਸੀ । ਐਸ. ਪੀ. ਦੇ ਪੇਸ਼ ਹੁੰਦੀ ਉਹ ਕੰਬ ਗਈ । ਉਹਦੀਆਂ ਮੋਟੀਆਂ ਅੱਖਾਂ ਵਿਚ ਭੈ ਛਾਇਆ ਹੋਇਆ ਸੀ । ਇਕਬਾਲ ਸਿੰਘ ਨੇ ਇਕ ਭਲੇ ਅਫਸਰ ਵਾਂਗ ਧੀਰਜ ਰਖਦਿਆਂ ਪੁੱਛਿਆ ।

"ਬੀਬੀ ਤੇਰਾ ਮਾਲਕ ਕਿੱਥੇ ਐ ?"

"ਜੀ ਮੈਂ ਕਿੱਥੋਂ ਦੱਸਾਂ । ਮਰਦ ਜ਼ਨਾਨੀ ਤੋਂ ਪੁੱਛ ਕੇ ਮਾੜਾ ਚੰਗਾ ਕੰਮ ਥੋੜੋਂ ਕਰਦਾ ਏ ।" ਏਨੀ ਕਹਿ ਕੇ ਕੁੜੀ ਨੇ ਅੱਖਾਂ ਪੂੰਝਦਿਆਂ ਨੀਵੀਂ ਪਾ ਲਈ ।

ਸੁਰਜੀਤ ਕੌਰ ਦਾ ਸਿੱਧਾ ਤੇ ਸਪੱਸ਼ਟ ਉੱਤਰ ਐਸ. ਪੀ. ਨੂੰ ਹਲੂਣ ਗਿਆ ! ਉਹ ਆਪਣੇ ਸਮਾਜ ਵਿਚ ਔਰਤ ਦੀ ਕਮਜ਼ੋਰ ਪੋਜ਼ੀਸ਼ਨ ਬਾਰੇ ਬਹੁਤ ਕੁਝ ਜਾਣਦਾ ਸੀ । ਪਰ ਉਹ ਏਨੇ ਵੱਡੇ ਇਕੱਠ ਵਿਚ ਭਲਾ ਆਦਮੀ ਘਟ ਅਤੇ ਪੁਲੀਸ ਅਫ਼ਸਰ ਬਹੁਤਾ ਸੀ ।

"ਬੀਬੀ ਏਨੀ ਗੱਲ ਤੈਨੂੰ ਛੁਟਕਾਰਾ ਨਹੀਂ ਦੁਆ ਸਕਦੀ । ਤੂੰ ਇਕ ਕਾਤਲ ਤੇ ਡਕੈਤ ਦੀ ਘਰ ਵਾਲੀ ਏਂ । ਅਸੀਂ ਪੁਲੀਸ ਵਾਲੇ ਏਨੇ ਰਹਿਮ ਦਿਲ ਨਹੀਂ । ਤੂੰ ਭਲੀ ਭਾਂਤ ਨਾਲ ਦਸ ਦੇਹ, ਨਹੀਂ ਸਾਨੂੰ ਤੇਰੀ ਬੇਪਤੀ ਕਰਨੀ ਪਏਗੀ ।" ਇਕਬਾਲ ਸਿੰਘ ਨੇ ਕੁੜੀ ਦੇ ਮਾਸੂਮ ਚਿਹਰੇ ਉਤੇ ਨਜ਼ਰਾਂ ਗੱਡ ਦਿੱਤੀਆਂ । ਉਸ ਨੂੰ ਜਾਪਿਆ, ਉਹਦੇ ਅੰਦਰ ਕੋਈ ਘੋਲ ਐ । ਉਸ ਹੋਰ ਨਰਮੀ ਵਰਤਦਿਆਂ ਪੁੱਛਿਆ : "ਉਸ ਕਤਲ ਕਿਉਂ ਕੀਤਾ ? ਇਕ ਸਿਪਾਹੀ ਦਾ ਕਤਲ ਕੋਈ ਐਵੇਂ ਨਹੀਂ ਕਰ ਸਕਦਾ । ਤੈਨੂੰ ਇਸ ਬਾਰੇ ਜ਼ਰੂਰ ਪਤਾ ਏ । ਸੱਚੋ ਸੱਚੀ ਦਸ ਦੇਵੇਂ, ਸਾਰੇ ਲੋਕਾਂ ਵਿਚ ਵਾਅਦਾ ਕਰਦਾ ਹਾਂ, ਤੈਨੂੰ ਕੁਝ ਨਹੀਂ ਆਖਾਂਗਾ ।"

ਸੁਰਜੀਤ ਨੇ ਲੰਮਾ ਸਾਹ ਭਰ ਕੇ ਇਕਬਾਲ ਸਿੰਘ ਦੇ ਵਾਅਦੇ ਨੂੰ ਮਨ ਵਿਚ ਜੋਹਿਆ। ਮੁੜ ਸਾਹਿਬ ਦੀ ਕੁਰਸੀ ਦੇ ਪਿਛੇ ਖਲੋਤੇ ਸਤਵੰਤ ਨੂੰ ਨੀਝ ਬੰਨ੍ਹ ਕੇ ਤਾੜਿਆ। ਫਿਰ ਉਸ ਰੁਕ ਰੁਕ ਆਖਣਾ ਸ਼ੁਰੂ ਕੀਤਾ :

"ਜੀਅ, ਜੇ ਸੱਚੀ ਪੁਛੋ ਤਾਂ, ਇਸ ਕਤਲ ਦਾ ਜ਼ੁੰਮੇਵਾਰ ਤੁਹਾਡੀ ਕੁਰਸੀ ਪਿਛੇ ਖਲੋਤਾ ਸਤਵੰਤ ਸਿਪਾਹੀ ਹੈ।" ਉਹਦੇ ਚਿਹਰੇ ਉਤੇ ਸੱਚ ਹੁੰਗਾਰ ਪਿਆ। ਲੋਕਾਂ ਸੁਰਜੀਤ ਦੀ ਗੱਲ ਸੁਣ ਕੇ ਧੌਣਾਂ ਨਾਲ ਕੰਨ ਵੀ ਚੁਕ ਲਏ।

"ਸਿਪਾਹੀ? ਕੌਣ ਸਤਵੰਤ?" ਐਸ. ਪੀ. ਨੇ ਨਜ਼ਰਾਂ ਏਧਰ ਓਧਰ ਘੁਮਾਈਆਂ।

ਸਤਵੰਤ ਦੀ ਉੱਚੀ ਲੰਮੀ ਦੇਹ, ਕਮਚੀ ਮਾਰੇ ਬੋਤੇ ਵਾਂਗ ਕੰਬਣ ਲਗ ਪਈ। ਉਸ ਸੋਚਿਆ ਵੀ ਨਹੀਂ ਸੀ, ਜਨਾਨੀ ਆਪਣੀ ਬਦਨਾਮੀ ਵਾਲੀ ਗੱਲ ਐਨੇ ਲੋਕਾਂ ਵਿਚ ਕਹਿ ਦੇਵੇਗੀ। ਸਤਵੰਤ ਨੇ ਸਾਹਬ ਅੱਗੇ ਅੱਡੀਆਂ ਖੜਕਾਉਂਦਿਆਂ ਸੈਲੂਟ ਆ ਮਾਰਿਆ।

"ਕਿਆ ਬਾਤ ਐ?" ਐਸ. ਪੀ. ਨੇ ਸਿਪਾਹੀ ਦਾ ਧੁਰ ਅੰਦਰ ਪੜ੍ਹਦਿਆਂ ਘੂਰਿਆ।

"ਜਨਾਬ ਕੋਈ ਬਾਤ ਨਹੀਂ। ਮਫ਼ਰੂਰ ਤਾਰੇ ਦੀ ਪੁਛ ਪੜਤਾਲ ਬਾਰੇ ਇਹਦੇ ਘਰ ਗਿਆ ਸਾਂ। ਦਰਿਆਫ਼ਤ ਕਰਨ ਤੇ ਸੁਰਜੀਤ ਕੌਰ ਨੇ ਉਲਟੀਆਂ ਮੈਨੂੰ ਗਾਲ੍ਹਾਂ ਦਿਤੀਆਂ। ਫਿਰ ਮੈਂ ਗਿਆ ਨਹੀਂ।" ਸਤਵੰਤ ਨੇ ਝਿਜਕਣ ਤੋਂ ਬਿਨਾਂ ਆਪਣੀ ਸਫ਼ਾਈ ਪੇਸ਼ ਕਰ ਦਿੱਤੀ।

"ਇਹ ਝੂਠ ਬੋਲਦਾ ਏ।" ਕੁੜੀ ਇਕ ਤਰ੍ਹਾਂ ਚੀਕ ਹੀ ਪਈ। "ਪਹਿਲੇ ਦਿਨ ਬਿਨਾਂ ਵਰਦੀ ਤੋਂ ਸ਼ਰਾਬ ਪੀ ਕੇ ਦੁਪਹਿਰੇ ਘਰ ਆਇਆ। ਮੈਨੂੰ ਨੰਗਿਆਂ ਕਰਨ ਦੀਆਂ ਧਮਕੀਆਂ ਦੇਂਦਾ ਰਿਹਾ। ਫੇਰ ਰਾਤ ਨੂੰ ਬੀਹੀ ਵਿਚ ਪੌੜੀ ਲਾ ਕੇ ਦਲਾਣ ਉਤੋਂ ਦੀ ਆਇਆ। ਗਵਾਂਢੀਆਂ ਦਾ ਕੁੱਤਾ ਇਹਦੇ ਗਲ ਪਿਆ। ਕੋਈ ਹੋਰ ਬੰਦਾ ਇਹਦੇ ਨਾਲ ਸੀ, ਜਿਹੜਾ ਪੌੜੀ ਚੁਕ ਕੇ ਇਕ ਵਾੜੇ ਵਿਚ ਸੁਟ ਗਿਆ। ਮੈਂ 'ਚੋਰ ਚੋਰ' ਦਾ ਰੌਲਾ ਪਾਇਆ। ਲੋਕਾਂ ਦੇ ਉਠ ਪੈਣ ਤੇ ਇਸ ਦਲਾਣ ਉਤੋਂ ਬੀਹੀ ਵਿਚ ਛਾਲ ਮਾਰ ਦਿੱਤੀ। ਇਕ ਇੱਟ ਪੁਟੀ ਤੁਸੀਂ ਚਲ ਕੇ ਹੁਣ ਵੀ ਵੇਖ ਸਕਦੇ ਓ। ਇਹਦਾ ਪਸਤੌਲ ਗਲੀ ਵਿਚ ਡਿਗ ਪਿਆ। ਸਾਡੇ ਸਰਪੰਚ ਨੇ ਉਹ ਪਸਤੌਲ ਲੋਕਾਂ ਤੋਂ ਲੈ ਕੇ ਚੌਕੀ ਪੁਚਾਇਆ। ਰਾਤੀਂ ਉਠ ਕੇ ਥਾਣੇਦਾਰ ਨੇ ਮੌਕਾ ਨਹੀਂ ਵੇਖਿਆ। ਅਗਲੇ ਦਿਨ ਸਵੇਰੇ ਇੱਟ ਲੱਥੀ ਅਤੇ ਪੌੜੀ ਵਾੜੇ ਵਿਚ ਪਈ ਵੇਖੀ ਗਈ। ਥਾਣੇਦਾਰ ਨੇ ਸਾਰੀ ਗੱਲ ਖੂਹ ਖਾਤੇ ਪਾ ਦਿੱਤੀ। ਫੇਰ ਜੀ ਮੈਂ ਸਾਰੀ ਗੱਲ ਆਪਣੇ ਮਾਲਕ ਨੂੰ ਦੱਸ ਦਿੱਤੀ। ਮੈਨੂੰ ਤਾਂ ਬੁਲਾਈ ਦੁਖ ਐ, ਇਹਦੀ ਥਾਂ ਵਿਚਾਰਾ ਗ਼ਰੀਬ ਮਾਰਿਆ ਗਿਆ।" ਸੁਰਜੀਤ ਨੇ ਸਾਰੀ ਵਿਥਿਆ ਕਹਿ ਕੇ ਚੁੰਨੀ ਦੇ ਪੱਲੇ ਨਾਲ ਅੱਖਾਂ ਪੂੰਝੀਆਂ। ਲੋਕਾਂ ਨੂੰ ਕਤਲ ਬਾਰੇ ਸਾਰਾ ਚਾਨਣ ਹੋ ਗਿਆ।

ਕੁੜੀ ਦੀ ਆਖੀ ਕਹਾਣੀ ਐਸ. ਪੀ. ਦੇ ਦਿਲ ਲਗ ਗਈ। ਉਸ ਨਜ਼ਰਾਂ ਦੇ ਤਿੱਖੇ ਦੰਦੇ ਸਤਵੰਤ ਦੇ ਪੀਲੇ ਚਿਹਰੇ ਉਤੇ ਗੱਡ ਦਿੱਤੇ।

"ਕਿਉਂ? ਕੁਝ ਹੋਰ ਕਹਿਣਾ ਏਂ?"

"ਨਹੀਂ ਜਨਾਬ! ਇਹ ਸਭ ਅਲਜ਼ਾਮ ਲਾ ਰਹੀ ਏ।" ਸਤਵੰਤ ਦੇ ਬੋਲ ਆਪਣੇ ਅਸਲ ਟਕਾਣਿਓਂ ਹਿੱਲ ਗਏ ਸਨ।

"ਬਕਵਾਸ!" ਐਸ. ਪੀ. ਨੇ ਦੰਦੀਆਂ ਪੀਹ ਕੇ ਐਨੀ ਜ਼ੋਰ ਨਾਲ ਆਖਿਆ ਕਿ ਸਾਰੀ ਸਭਾ ਦਾ ਤਰਾਹ ਨਿਕਲ ਗਿਆ। "ਐਸ. ਐਚ. ਓ.?"

"ਹਾਜ਼ਰ ਜਨਾਬ!" ਸੈਲੂਟ ਦੇ ਕੇ ਥਾਣੇਦਾਰ ਅੱਡੀਆਂ ਜੋੜ ਕੇ ਖਲੋ ਗਿਆ।

"ਪਸਤੌਲ ਲੋਕਾਂ ਤੁਹਾਨੂੰ ਲਿਆ ਕੇ ਦਿੱਤਾ ਸੀ ?"

"ਜੀ ਜਨਾਬ !" ਥਾਣੇਦਾਰ ਅੰਦਰੋਂ ਪਾਣੀ ਪਾਣੀ ਹੋ ਗਿਆ। ਉਹ ਝਟ ਤਾੜ ਗਿਆ। ਜੇ ਭੋਰਾ ਜਿੰਨਾ ਵੀ ਝੂਠ ਬੋਲਿਆ, ਲੋਕਾਂ ਵਿਚ ਬੇਇੱਜ਼ਤ ਹੋਵਾਂਗਾ।

"ਕੋਈ ਕਾਰਵਾਈ ?"

"ਜਨਾਬ ਫ਼ਰਾਰ ਮੁਲਜ਼ਮ ਦਾ ਰਾਤੀਂ ਪਤਾ ਨਹੀਂ ਲਗ ਸਕਿਆ। ਸੁਰਜੀਤ ਕੌਰ ਨੇ ਕਿਸੇ ਦਾ ਨਾਂ ਵੀ ਨਹੀਂ ਲਿਆ ਸੀ।"

"ਜੀ ਇਹ ਵੀ ਝੂਠ ਬੋਲਦਾ ਏ। ਇਹ ਤਾਂ ਰਾਤ ਨੂੰ ਉੱਠਿਆ ਈ ਨਹੀਂ ; ਦਿਨੇ ਮੌਕਾ ਵੇਖਣ ਆਇਆ ਸੀ।" ਕੁੜੀ ਨੂੰ ਥੋੜਾ ਹੌਸਲਾ ਹੋ ਗਿਆ। "ਪੰਚਾਇਤ ਰੱਬ ਵਰਗੀ ਬੈਠੀ ਐ, ਨਸੰਗ ਪੁੱਛ ਲਵੋ।"

ਐਸ. ਪੀ. ਨੇ ਥਾਣੇਦਾਰ ਦੀ ਗੁਨਾਹੀ ਚੁਪ ਤੋਂ ਸੱਚ ਝੂਠ ਦਾ ਅਨੁਮਾਨ ਲਾ ਲਿਆ।

"ਦੋਵੇਂ ਲਾਈਨ ਹਾਜ਼ਰ, ਇਸੇ ਵੇਲੇ ?" ਐਸ. ਪੀ. ਨੇ ਮੇਜ਼ ਉਤੇ ਮੁੱਕਾ ਮਾਰਦਿਆਂ ਹੁਕਮ ਸੁਣਾ ਦਿੱਤਾ। ਸਤਵੰਤ ਤੇ ਥਾਣੇਦਾਰ ਦੋਸ਼ੀਆਂ ਵਾਂਗ ਬੈਂਕ ਦੇ ਵਿਹੜੇ ਵਿਚੋਂ ਨਿਕਲ ਕੇ ਚੌਕੀ ਨੂੰ ਤੁਰ ਗਏ। ਸਾਹਬ ਲੋਕਾਂ ਨੂੰ ਮੁੜ ਸੰਬੋਧਨ ਹੋਇਆ। "ਉਹ ਆਪਣੀ ਕੀਤੀ ਪਾਉਣਗੇ। ਗੁਨਾਹੀ ਨੂੰ ਸਜ਼ਾ ਹਰ ਹਾਲਤ ਵਿਚ ਮਿਲੇਗੀ। ਹੁਣ ਕਤਲ ਦੇ ਦੋਸ਼ੀ ਚਾਹੀਦੇ ਹਨ ਤੇ ਉਹ ਤੁਹਾਡੇ ਕੋਲੋਂ ਲੈਣੇ ਹਨ।"

ਇਕ ਅਨਪੜ੍ਹ ਕਿਸਾਨ ਹੱਥ ਜੋੜ ਕੇ ਖਲੋ ਗਿਆ।

"ਮਾਪਿਓ ! ਜੇ ਗੁੱਸਾ ਨਾ ਮੰਨੋ ਤਾਂ ਸੱਚੀ ਗੱਲ ਆਖਾਂ ?"

"ਜ਼ਰੂਰ, ਸ਼ਾਬਾਸ਼ ! ਮੈਂ ਗੁੱਸੇ ਕਿਉਂ ਹੋਵਾਂਗਾ, ਤੂੰ ਗੱਲ ਦਸ।"

"ਤੁਹਾਡਾ ਥਾਣੇਦਾਰ ਤੇ ਸਿਪਾਹੀ ਸਾਡੇ ਦੱਸਣ ਉਤੇ ਨਕਸਲੀਆਂ ਕੋਲ ਪੁਜ ਗਏ ਸਨ। ਦਿਨ੍ਹਾਂ ਆਪੋ ਵਿਚੀ ਇਕ ਇਕ, ਦੋ ਦੋ ਗੋਲੀਆਂ ਵੀ ਚਲਾਈਆਂ। ਫਿਰ ਇਹ ਢਿੱਡ ਰਗੜਦੇ ਕਪਾਹਾਂ ਵਿਚ ਦੀ ਵਾਪਸ ਨੱਸ ਆਏ। ਇਹਨਾਂ ਦੀਆਂ ਵਰਦੀਆਂ ਮਿੱਟੀ ਗਾਰੇ ਨਾਲ ਲਿਬੜੀਆਂ ਹੋਈਆਂ ਸਨ। ਹੁਣ ਉਹ ਖ਼ਬਰਾਂ ਕਿਥੇ ਰਾਹੀਂ ਬਾਗੀਂ ਵੜ ਗਏ।" ਕਿਸਾਨ ਨੇ ਹੱਥ ਇਉਂ ਖਲਾਰੇ, ਜਿਵੇਂ ਕਬੂਤਰ ਉਡ ਕੇ ਕਿਤੇ ਦੀ ਕਿਤੇ ਚਲੇ ਗਏ ਸਨ।

ਐਸ. ਪੀ. ਕਿਸਾਨ ਦੀਆਂ ਖਰੀਆਂ ਖਰੀਆਂ ਸੁਣ ਕੇ ਢੈਲਾ ਪੈ ਗਿਆ। ਉਸ ਬਾਕੀ ਪੌਲੀਸ ਨੂੰ ਹੁਕਮ ਦਿੱਤਾ, ਕਿਸੇ ਨੂੰ ਵੀ ਛੱਡਿਆ ਨਾ ਜਾਵੇ। ਚੌਕੀ ਨਵੇਂ ਥਾਣੇਦਾਰ ਦੇ ਹਵਾਲੇ ਕਰ ਦਿੱਤੀ। ਉਸ ਹੈੱਡ ਕੁਆਟਰ ਜਾ ਕੇ ਸਾਰੀ ਰੀਪੋਰਟ ਆਈ. ਜੀ. ਤੇ ਡੀ. ਆਈ. ਜੀ. ਨੂੰ ਲਿਖ ਭੇਜੀ। ਫ਼ੋਨ ਉਤੇ ਆਈ. ਜੀ. ਨੇ ਆਪ ਆਉਣ ਲਈ ਇਕਬਾਲ ਸਿੰਘ ਨੂੰ ਬੋਲ ਦਿੱਤਾ। ਅਗਲੇ ਦਿਨ ਆਈ. ਜੀ. ਆਪਣੇ ਐਸ. ਪੀ. ਨਾਲ ਮਾਜਰਾ ਲੁਹਾਰਾਂ ਵਿਚ ਮੌਕਾ ਵੇਖਣ ਆ ਗਿਆ। ਸਾਹਬ ਨੂੰ ਵੇਖਦੇ ਸਾਰ ਸਾਰੀ ਪੌਲੀਸ ਸੈਲੂਟ ਵਿਚ ਅਟੈਨਸ਼ਨ ਹੋ ਗਈ। ਪਿੰਡ ਦੇ ਲੋਕ ਵੀ ਹੱਥ ਬੰਨ੍ਹੀ ਖਲੋਤੇ ਸਨ। ਆਈ. ਜੀ. ਦੇ ਕੁਰਸੀ ਮੱਲਣ ਨਾਲ ਲੋਕਾਂ ਭੁੰਜੇ ਬਹਿਣਾ ਸ਼ੁਰੂ ਕਰ ਦਿੱਤਾ।

"ਤੁਹਾਨੂੰ ਹਰਾਮਜ਼ਾਦਿਓ ! ਕੁੱਤੀ ਦੇ ਪੁੱਤ੍ਰੋ !! ਬੈਠਣ ਨੂੰ ਕਿਸ ਨੇ ਕਿਹਾ ਹੈ ?" ਆਈ. ਜੀ. ਦੀ ਕੜਕਵੀਂ ਆਵਾਜ਼ ਸੁਣ ਕੇ ਬੈਠਣ ਵਾਲੇ ਝਟ ਉਠ ਖਲੋਤੇ। ਉਸ ਐਸ. ਪੀ. ਸਾਹਬ ਤੋਂ ਪੁੱਛਿਆ, "ਹੁਣ ਤਕ ਸਰਦਾਰ ਸਾਹਬ, ਕੀ ਕਾਰਵਾਈ ਹੋਈ ਹੈ ?"

"ਜਨਾਬ, ਕਤਲ ਕਰਨ ਵਾਲਾ ਇਸ ਪਿੰਡ ਦਾ ਤਾਰਾ ਸਿੰਘ ਹੈ। ਉਸ ਨਾਲ ਦੋ ਨੈਕਸਲਾਈਟ ਹੋਰ ਹਨ। ਹਾਲੇ ਦਰਿਆਫ਼ਤ ਨਹੀਂ ਹੋ ਸਕੇ ਕੌਣ ਕੌਣ ਸਨ। ਕਤਲ ਸਾਡੇ ਚੌਕੀ ਦੇ

ਸਿਪਾਹੀ ਦੀ ਬਦਨੀਅਤੀ ਕਾਰਨ ਹੋਇਆ ਹੈ। ਉਹ ਤਾਰਾ ਸਿੰਘ ਦੀ ਘਰਵਾਲੀ ਕੋਲ ਰਾਤ ਨੂੰ ਗਿਆ।"

"ਔਰ ਅਸਲਾਹ ਕਿਸ ਨੀਅਤ ਸੇ ਲੇ ਗਏ ?" ਆਈ. ਜੀ. ਨੇ ਐਸ. ਪੀ. ਦੀ ਗੱਲ ਕੱਟਦਿਆਂ ਔਖ ਨਾਲ ਪੁੱਛਿਆ। "ਜਿਸ ਕੋ ਮਾਰਨੇ ਆਏ ਥੇ, ਉਸ ਕੀ ਜਗ੍ਹਾ ਔਰ ਸਿਪਾਹੀ ਮਾਰ ਗਏ, ਹੈ ਨਾ ?" ਆਈ. ਜੀ. ਇਕਦਮ ਪੰਜਾਬੀ ਤੋਂ ਹਿੰਦੀ ਹੋ ਗਿਆ।

"ਹਾਂ ਜਨਾਬ !" ਇਕਬਾਲ ਸਿੰਘ ਜਾਣ ਗਿਆ, ਆਈ. ਜੀ. ਬਾਹਰੋਂ ਸਾਰੀ ਵਾਕਫ਼ੀਅਤ ਲੈ ਕੇ ਆਇਆ ਹੈ।

"ਪੁਲੀਸ ਚੌਕੀ ਪਰ ਹਮਲਾ ਹੂਆ। ਸਰਕਾਰ ਕਾ ਸਿਪਾਹੀ ਮਾਰਾ ਗਿਆ। ਅਸਲਾਹ ਵੋਹ ਲੇ ਗਏ। ਦਹਿਸ਼ਤ ਫ਼ਾਲਤੂ ਡਾਲ ਗਏ। ਮੈਂ ਪੂਛਤਾ ਹੂੰ ਰਾਜ ਗੁੰਡੇ ਨੈਕਸਲਾਈਟੋਂ ਕਾ ਹੈ ਜਾਂ ਹਮਾਰਾ ? ਤੁਸੀਂ ਇਨ ਲੁੱਚੇ ਲੋਕਾਂ ਨਾਲ ਭਲੇਮਾਣਸਾਂ ਵਾਲਾ ਸਲੂਕ ਕਰਤੇ ਹੋ ?" ਉਸ ਮੇਜ਼ ਉਤੇ ਕਾਅੜ ਕਾਅੜ ਡੰਡਾ ਖੜਕਾਇਆ "ਸਿਪਾਹੀਓ ! ਪਿੰਡ ਕਾ ਕੋਈ ਮਰਦ ਘਰ ਨਾ ਹੋ। ਸਭ ਕੋ ਏਥੇ ਲੰਮੇ ਪਾਓ ਤੇ ਵਾਰੀ ਵਾਰੀ ਇਨ ਕੰਜਰੋਂ ਕੀ ਸੇਵਾ ਕਰੋ। ਕਿਸੀ ਘਰ ਕੀ ਵੱਛੀ ਵੀ ਨਾ ਰਹੇ। ਸਾਰੇ ਡੰਗਰੋਂ ਕੇ ਰੱਸੇ ਕਾਟ ਦੋ ਔਰ ਪੈਲੀਓਂ ਮੇਂ ਛੋੜ ਦੇ।" ਆਈ. ਜੀ. ਨੇ ਨਾਦਰਸ਼ਾਹੀ ਫ਼ਰਮਾਨ ਜਾਰੀ ਕਰ ਦਿੱਤੇ।

ਇਕਬਾਲ ਸਿੰਘ ਨੇ ਕੁਰਸੀ ਨਾਲ ਕਰਦਿਆਂ ਪਰਸਰਾਮ ਦੇ ਕੰਨ ਵਿਚ ਆਖਿਆ।

"ਜਨਾਬ ਅੰਨ ਦਾ ਸੰਕਟ ਐ। ਸਾਉਣੀ ਦਾਣਿਆਂ ਤੇ ਆਈ ਐ। ਗਰੀਬ ਕਿਸਾਨ.....।"

"ਮੁਝੇ ਸਭ ਪਤਾ ਹੈ।" ਆਈ. ਜੀ. ਆਪਣਾ ਰੋਹਬ ਬਣਾਉਂਦਿਆਂ ਬੋਲਿਆ : "ਇਨ ਲੋਗੋਂ ਨੇ ਪੋਲੀਸ ਕੀ ਇਮਦਾਦ ਕਿਉਂ ਨਹੀਂ ਕੀ ? ਨਕਸਲੀ ਡਕੈਤੋਂ ਕੋ ਪਕੜਨੇ ਕੀ ਬਜਾਏ ਪਿੰਡ ਮੇਂ ਪਨਾਹ ਦੀ।" ਉਸ ਤਿਆਰ ਖਲੋਤੀ ਪੁਲੀਸ ਫ਼ੋਰਸ ਨੂੰ ਵੰਗਾਰਿਆ। "ਕਿਸੀ ਖੇਤ ਕਾ ਕੋਨਾ ਵੀ ਉਜਾੜਨੇ ਸੇ ਨਾ ਰਹਿ ਜਾਏ, ਔਰ ਤਾਰੇ ਬਦਮਾਸ਼ ਕਾ ਘਰ ਢਾਹ ਦੀਆ ਜਾਏ। ਯਿਹ ਸਭ ਅਭੀ ਮੇਰੀ ਹਾਜ਼ਰੀ ਮੇਂ ਹੋਣਾ ਚਾਹੀਏ। ਔਰ ਇਨ ਹਰਾਮਜ਼ਾਦੋਂ ਕੋ ਕਲ੍ਹ ਤਕ ਕਿਲੇ ਪਹੁੰਚਾ ਦੋ। ਤਾਰੇ ਕੋ ਹਾਜ਼ਰ ਕਰਵਾਨੇ ਕੀ ਜ਼ਰੂਰਤ ਨਹੀਂ : ਹਮ ਦੇਖੇਂਗੇ ਵੋਹ ਕਹਾਂ ਤਕ ਦੌੜਤਾ ਹੈ।"

ਇਕਬਾਲ ਸਿੰਘ ਨੇ ਕੋਈ ਹੋਰ ਰਾਇ ਦੇਣ ਤੋਂ ਸੰਕੋਚ ਕੀਤਾ। ਉਸ ਜਾਣ ਲਿਆ ਸੀ, ਆਈ. ਜੀ. ਅਮੋੜ ਸੁਭਾ ਦਾ ਹੈ। ਪੋਲੀਸ ਦੀ ਧਾੜ ਪਿੰਡ ਵੜ ਗਈ। ਉਹਨਾਂ ਮੱਝ, ਗਾਂ, ਬਲਦ, ਬੋਤਾ, ਝੋਟਾ, ਖੋਤਾ ਜੋ ਵੀ ਸਾਹਮਣੇ ਆਇਆ ਸਭ ਦੇ ਰੱਸੇ ਵੱਢ ਕੇ ਪੱਕੀਆਂ ਫ਼ਸਲਾਂ ਵਿਚ ਧੱਕ ਦਿੱਤੇ। ਡਰਦੇ ਮਾਰੇ ਲੋਕਾਂ ਉਂਗਲਾ ਮੂੰਹ ਪਾ ਲਈਆਂ। ਕਤਲ ਪਿੰਡ ਵਿਚ ਪਹਿਲਾਂ ਵੀ ਹੋਏ ਸਨ, ਪਰ ਇਸ ਤਰ੍ਹਾਂ ਦਾ ਕਲਜੁਗ ਪਹਿਲਾਂ ਕਦੇ ਨਹੀਂ ਵਾਪਰਿਆ ਸੀ। ਲੋਕਾਂ ਦੀਆਂ ਕਹੀਆਂ ਤੇ ਸਬਲਾਂ ਨਾਲ ਤਾਰੇ ਦੇ ਅੰਦਰਲਾ ਤੇ ਬਾਹਰਲਾ ਦੋਵੇਂ ਘਰ ਢਾਹ ਦਿੱਤੇ। ਉੜਤਾਂ ਦੇ ਕੇ ਲਟੈਣਾਂ ਵੀ ਭੁੰਜੇ ਸੁੱਟ ਦਿੱਤੀਆਂ। ਪੱਕੇ ਦਲਾਨ ਦੀਆਂ ਸ਼ਤੀਰੀਆਂ, ਰੰਦੇ ਬਾਲੇ ਤੇ ਰੰਗੀਆਂ ਟੋਲਾਂ ਸਭ ਮੂਧੇ ਮਾਰ ਦਿੱਤੇ। ਦਲਾਣ ਪਾਏ ਨੂੰ ਹਾਲੇ ਦੋ ਸਾਲ ਹੀ ਹੋਏ ਸਨ। ਸਿਪਾਹੀਆਂ ਨੇ ਵਿਚਕਾਰਲੇ ਬੀਮ ਨੂੰ ਲੱਗੜੀ ਦੇ ਫੁੱਲਾਂ ਵਾਲਾ ਗਾਨਾ ਵੀ ਖਿੱਚ ਕੇ ਤੋੜ ਸੁੱਟਿਆ। ਸਿਪਾਹੀਆਂ ਨੇ ਘਰਾਂ ਵਿਚੋਂ ਦੁੱਧ ਘਿਉ ਜ਼ਬਰਦਸਤੀ ਚੁਕ ਲਿਆ ਅਤੇ ਮਨਮਰਜ਼ੀ ਦੇ ਤੜਕੇ ਲਾ ਕੇ ਮੁਰਗੇ ਬਣਾਏ। ਲੋਕਾਂ ਜਵਾਨ ਕੁੜੀਆਂ ਨੂੰ ਤੀਜੇ ਅੰਦਰ ਡੱਕਿਆ ਹੋਇਆ ਸੀ। ਜ਼ਨਾਨੀਆਂ ਮਰਦ ਅਨਿਆਈ ਕਹਿਰ ਵਰਤਦਾ ਵੇਖ ਕੇ ਆਪੋ ਵਿਚੀਂ ਕਹਿ ਰਹੇ ਸਨ : ਹੁਣ ਦਾਦ ਫ਼ਰਿਆਦ ਕੀਹਦੇ ਕੋਲ ਕਰੀਏ। ਜਦੋਂ ਵਾੜ ਈ ਖੇਤ ਨੂੰ ਖਾਣ ਲਗ ਪਵੇ, ਨਾ ਦੇਸ ਰਹੇ ਨਾ ਪਰਜਾ।

ਪੂਰਾ ਮਹੀਨਾ ਪੁਲੀਸ ਨੇ ਡੰਗਰਾਂ ਦੇ ਰੱਸੇ ਨਾ ਪਾਉਣ ਦਿਤੇ। ਜ਼ਨਾਨੀਆਂ ਦੇ ਰਾਖੀ ਰੱਖਣ ਦੇ ਬਾਵਜੂਦ ਚੌਥਾ ਹਿੱਸਾ ਪਸ਼ੂ ਦੂਜੇ ਪਿੰਡਾਂ ਨੂੰ ਨਿਕਲੇ ਵਾਪਸ ਨਾ ਆਏ। ਛੱਲੀਆਂ ਭਰੀਆਂ ਮੱਕੀਆਂ, ਸਿੱਟਿਆਂ ਤੇ ਆਇਆ ਬਾਜਰਾ, ਖਿੜੀਆਂ ਕਪਾਹਾਂ, ਗੱਲ ਕੀ ਪੂਰੇ ਮਹੀਨੇ ਵਿਚ ਸਾਉਣੀ ਦੀ ਫ਼ਸਲ ਦਾ ਸੱਤਿਆਨਾਸ ਮਾਰਿਆ ਗਿਆ। ਖੇਤਾਂ ਵਿਚ ਪੱਤਿਆਂ ਬਿਨਾਂ ਟਾਂਡਿਆਂ ਦੇ ਵਿਰਲੇ ਡੁੰਡੇ ਖਲੋਤੇ ਸਨ। ਸਾਰੇ ਪਿੰਡ ਨੂੰ ਸਾਹਸਤੀ ਨੇ ਨੱਪ ਲਿਆ ਸੀ।

## 31

## ਕੰਸੁ ਕੇਸੀ ਪਕੜਿ ਗਿਰਾਇਆ

ਪੀਤੂ ਅਤੇ ਮਿੰਦਰ ਵਿਉਂਤਾਂ ਲਾ ਰਹੇ ਸਨ ਕਿ ਡਿਪਟੀ ਹਰਿੰਦਰ ਸਿੰਘ ਦਾ ਕਿਵੇਂ ਕੰਡਾ ਕੱਢੀਏ। ਮਾਜਰਾ ਲੁਹਾਰਾਂ ਦੇ ਸਾਰੇ ਪਿੰਡ ਨੂੰ ਉਸ ਕਿਲ੍ਹੇ ਵਿਚ ਵਖ਼ਤ ਪਾਇਆ ਹੋਇਆ ਸੀ। ਪੁਣ ਛਾਣ ਕਰਦਿਆਂ ਡਿਪਟੀ ਹਰਿੰਦਰ ਨੇ ਉਸ ਪਿੰਡ ਦੇ ਤਰਵੰਜਾ ਬੰਦੇ, ਜਿਹੜੇ ਤਾਰੇ ਦੇ ਸਕੇ ਸੰਦੇਹੜੇ, ਨਕਸਲੀਆਂ ਨਾਲ ਸਬੰਧ ਰੱਖਣ ਵਾਲੇ ਚਮਾਰ, ਕੁੱਟ ਮਾਰ ਲਈ ਰਖ ਲਏ ਸਨ ਤੇ ਬਾਕੀਆਂ ਨੂੰ ਪਿੰਡ ਦਫ਼ਾ ਕਰ ਦਿਤਾ। ਹਰਿੰਦਰ ਨੇ ਪਿਉਆਂ ਵਰਗੇ ਬਿਰਧਾਂ ਉਤੇ ਵੀ ਕਸਾਈਆਂ ਵਾਂਗ ਤੌਣੀ ਲਾਈ ਸੀ। ਬਾਕੀ ਬਚੇ ਤਰਵੰਜਾ ਦਾ ਬੁਰਾ ਈ ਹਾਲ ਸੀ। ਮਿੰਦਰ ਨੂੰ ਗੁਲਵੰਤ ਦਾ ਕਰੜਾ ਸੁਨੇਹਾ ਮਿਲਿਆ, ਜੇ ਕਰ ਤੁਸੀਂ ਕੁਝ ਨਹੀਂ ਕਰ ਸਕਦੇ, ਤਦ ਮੈਂ ਕਿਲ੍ਹੇ ਅੰਦਰ ਜਾ ਕੇ ਡਿਪਟੀ ਵਾਲਾ ਡੰਡਾ ਫੂਕਦਾ ਹਾਂ। ਮਿਹਰ ਸਿੰਘ ਦੇ ਮਾਰੇ ਜਾਣ ਪਿਛੋਂ ਮਿੰਦਰ ਨੂੰ ਸਰਬ-ਸੰਮਤੀ ਨਾਲ ਪਾਰਟੀ ਦਾ ਲੀਡਰ ਚੁਣ ਲਿਆ ਸੀ।

ਚੌਕੀ ਉਤੇ ਐਕਸ਼ਨ ਬਾਰੇ ਪੁਲੀਸ ਨੂੰ ਗੁਲਵੰਤ ਦੇ ਨਾਲ ਹੋਣ ਦੀ ਪੱਕੀ ਮੁਖ਼ਬਰੀ ਮਿਲ ਗਈ ਸੀ। ਉਸ ਦੇ ਪਿੰਡ ਜਾ ਕੇ ਪੁਲੀਸ ਨੇ ਉਸ ਦੇ ਵਾਹੀ ਕਰਦੇ ਦੋਵੇਂ ਭਰਾਵਾਂ ਨੂੰ ਫੜ ਲਿਆਂਦਾ ਸੀ ਅਤੇ ਕਿਲ੍ਹੇ ਵਿਚ ਮੱਛੀਓਂ ਮਾਸ ਕੀਤਾ ਜਾ ਰਿਹਾ ਸੀ। ਉਹਨਾਂ ਦੇ ਕੋਠੇ ਢਾਹ ਦਿਤੇ ਸਨ। ਘਰ ਪਈ ਬੀ ਵਾਲੀ ਕਣਕ ਚੁਕ ਲਈ। ਸਾਰਾ ਮਾਲ ਡੰਗਰ ਕਿੱਲਿਆਂ ਤੋਂ ਅਰੜਾਂਦਾ ਖੋਲ੍ਹ ਲਿਆ। ਗੁਲਵੰਤ ਦੇ ਭਰਾਵਾਂ ਤੇ ਸਕਿਆਂ ਨੂੰ ਕੁੱਟ ਕੁੱਟ ਤੁਰਨੋਂ ਆਰੀ ਕਰ ਦਿਤਾ। ਤਰਵੰਜਾ ਨਾਲ ਕਿਲ੍ਹੇ ਵਿਚ ਆਥਣ ਸਵੇਰ ਮਾਰ ਖਾਣ ਦੀ ਉਹਨਾਂ ਦੀ ਵੀ ਵਾਰੀ ਆਉਂਦੀ। ਸਾਹਮਣੇ ਗੁਰਦਵਾਰੇ ਦਾ ਲਾਊਡ ਸਪੀਕਰ ਆਥਣ ਸਵੇਰ ਜਪੁਜੀ ਸਾਹਿਬ ਤੇ ਰਹਿਰਾਸ ਦਾ ਪਾਠ ਉਚਾਰਦਾ। ਏਧਰ ਕਿਲ੍ਹੇ ਵਿਚ ਡਾਂਗਾਂ ਦੀ ਮਾਰ ਹੇਠਾਂ ਚੀਕ ਚਿਹਾੜੇ ਨਾਲ ਕੁੰਭੀ ਨਰਕ ਬਣਿਆ ਹੁੰਦਾ। ਕੁਟਾਪੇ ਹੇਠਾਂ ਆਏ ਲੋਕਾਂ ਦੇ ਹਾਇ-ਕੁਰਲਾਪ ਵਿਚੋਂ 'ਸਤਿਨਾਮ ਵਾਹਿਗੁਰੂ' ਦੀਆਂ ਆਵਾਜ਼ਾਂ ਉਠਦੀਆਂ। ਗੱਭਰੂ ਦੰਦਾਂ ਵਿਚ ਜੀਭ ਲੈ ਕੇ, ਮਨ ਵਿਚ ਸਿਪਾਹੀਆਂ ਨੂੰ ਗਾਲ੍ਹਾਂ ਦੀ ਸੁਰ ਧਰੀ ਰਖਦੇ। ਪਾਰਟੀ ਦੇ ਆਗੂਆਂ ਲਈ ਹਰਿੰਦਰ ਤੋਂ ਬਦਲਾ ਨਾ ਲੈਣਾ, ਇਕ ਲਾਹਨਤ ਵਾਲੀ ਗੱਲ ਬਣ ਚੁਕੀ ਸੀ।

ਗੁਲਵੰਤ ਆਪਣੇ ਦੋਸਤ ਪ੍ਰੋਫ਼ੈਸਰ ਕੋਲ ਆ ਗਿਆ। ਉਹ ਕੁਝ ਕਰ ਕੇ ਹੀ ਵਾਪਸ ਜਾਣਾ ਚਾਹੁੰਦਾ ਸੀ। ਉਸ ਨੂੰ ਸੂਹ ਮਿਲ ਗਈ ਕਿ ਹਰਿੰਦਰ ਤੇ ਉਸ ਦੀ ਪਤਨੀ ਹਰ ਐਤਵਾਰ ਸ਼ਹਿਰ ਆਪਣੇ ਧੀ ਜਵਾਈ ਨੂੰ ਮਿਲਣ ਜਾਂਦੇ ਹਨ। ਡਿਪਟੀ ਦਾ ਜਵਾਈ ਸ਼ਹਿਰ ਸਰਕਾਰੀ ਠੇਕੇਦਾਰ ਸੀ। ਉਸ ਸੀਮਿੰਟ ਦੀ ਥਾਂ ਰੇਤ ਅਤੇ ਲੋਹੇ ਦੇ ਸਰੀਏ ਦੀ ਥਾਂ ਕਾਨਿਆਂ ਨੂੰ ਲੁੱਕ ਲਾ ਲਾ ਸਰਕਾਰ ਦੇ ਕੁਆਰਟਰ ਬਣਾਏ ਸਨ। ਸੇਮ ਨਾਲਿਆਂ ਦੇ ਪੁਲ ਬਣਾਉਂਦਿਆਂ ਲੱਖਾਂ ਦੇ ਟਰੱਕ ਸੀਮਿੰਟ ਬਲੈਕ ਵਿਚ ਖਪਾਏ ਸਨ। ਪਰ ਆਪਣੀ ਕੋਠੀ ਸਿਵਲ ਲਾਈਨ ਦੇ ਏਰੀਏ ਵਿਚ ਨੁਕਦਾਰ ਡੀਜ਼ਾਈਨ ਦੀ ਪਾਈ ਸੀ। ਗੇਟ ਤੋਂ ਅਗਾਂਹ ਵਿਹੜਾ ਫੁੱਲਾਂ ਨਾਲ ਭਰਿਆ ਪਿਆ ਸੀ। ਗੁਲਵੰਤ, ਮਿੰਦਰ ਤੇ ਪੀਤੂ

ਨੇ ਹਰਿੰਦਰ ਦੇ ਜਵਾਈ ਦੀ ਕੋਠੀ ਇਕ ਮੋੜ ਵਿਚ ਜਾਂਚ ਲਈ ਸੀ। ਇਕ ਪਾਸਿਉਂ ਆ ਕੇ ਦੂਜੇ ਪਾਰ ਸੁਖਾਲਿਆਂ ਹੀ ਨਿਕਲਿਆ ਜਾ ਸਕਦਾ ਸੀ।

ਥਾਂ ਨਿਰਖ ਲੈਣ ਪਿਛੋਂ ਉਹਨਾਂ ਨੂੰ ਨੇੜ ਪਰੇਹੇ ਵਿਚ ਕੋਈ ਪਨਾਹ ਦੇਣ ਵਾਲਾ ਚਾਹੀਦਾ ਸੀ। ਇਹ ਇਕ ਵੱਡੀ ਸਮੱਸਿਆ ਸੀ। ਬਾਰ-ਬਾਰ ਉਸ ਸੜਕ ਉਤੇ ਗੇੜੇ ਮਾਰਿਆਂ ਉਹਨਾਂ ਨੂੰ ਫੜੇ ਜਾਣ ਦਾ ਖ਼ਤਰਾ ਸੀ। ਜੇ ਕਰ ਭੋਰਾ-ਜਿੰਨੀ ਵੀ ਬਿੜਕ ਨਿਕਲ ਜਾਂਦੀ, ਹਰਿੰਦਰ ਨੇ ਚੌਕੰਨਾ ਹੋ ਜਾਣਾ ਸੀ। ਹੁਣ ਤੱਕ ਉਹ ਅਸਲੋਂ ਅਵੇਸਲਾ ਸੀ। ਪ੍ਰੋ: ਮੱਖਣ ਦੇ ਵਿਦਿਆਰਥੀ ਗੁਰਤੇਜ ਨੇ ਹਰਿੰਦਰ ਦੇ ਹਰ ਐਤਵਾਰ ਧੀ ਘਰ ਆਉਣ ਬਾਰੇ ਦਸਿਆ ਸੀ। ਗੁਲਵੰਤ ਨੇ ਉਸ ਨੂੰ ਸ਼ਹੀਦਾਂ ਦਾ ਵਾਸਤਾ ਦੇ ਕੇ ਗੰਢ ਲਿਆ। ਉਹ ਗੁਰਤੇਜ ਦਾ ਕਦੇ ਕਲਾਸ ਫ਼ੈਲੋ ਵੀ ਰਿਹਾ ਸੀ। ਗੁਲਵੰਤ ਨੇ ਜਦੋਂ ਨੈਕਸਲਾਈਟ ਮੁੰਡਿਆਂ ਨੂੰ ਮਾਰਨ ਅਤੇ ਕਿਲ੍ਹੇ ਵਿਚ ਬੇਗੁਨਾਹ ਲੋਕਾਂ ਤੇ ਤਸ਼ੱਦਦ ਦੀਆਂ ਕਹਾਣੀਆਂ ਸੁਣਾਈਆਂ; ਗੁਰਤੇਜ ਦੇ ਲੂੰ-ਕੰਡਿਆਂ ਵਾਂਗ ਖਲੋ ਗਏ। ਉਸ ਪਨਾਹ ਦੇਣ ਦਾ ਇਸ ਸ਼ਰਤ ਉਤੇ ਜੇਰਾ ਕਰ ਲਿਆ ਕਿ ਮੇਰਾ ਨਾਂ ਨਹੀਂ ਨੰਗਾ ਕੀਤਾ ਜਾਵੇਗਾ ਅਤੇ ਨਾ ਹੀ ਮੇਰੀ ਮਾਂ ਨੂੰ ਪਤਾ ਲਗਣ ਦਿਤਾ ਜਾਵੇਗਾ। ਗੁਰਤੇਜ ਦੀ ਵਿਧਵਾ ਮਾਂ ਸ਼ਰੀਕਾਂ ਤੋਂ ਡਰਦੀ ਮੁੰਡੇ ਨੂੰ ਸ਼ਹਿਰ ਚੁਕ ਲਿਆਈ ਸੀ। ਜ਼ਮੀਨ ਥੋੜੀ ਸੀ। ਪਰ ਸ਼ਰੀਕਾਂ ਥੋੜੀ ਭੋਇੰ ਦੇ ਲਾਲਚ ਪਿਛੇ ਹੀ ਮੁੰਡੇ ਨੂੰ ਬੰਨੇ ਲਾਉਣ ਦੀ ਮਿਥ ਲਈ ਸੀ। ਜਿਉਂ ਹੀ ਗੁਰਤੇਜ ਦੀ ਮਾਂ ਨੂੰ ਬਿੜਕ ਮਿਲੀ, ਉਸ ਪਿੰਡ ਛਡ ਦਿਤਾ। ਮਾਈ ਹਿੰਮਤਣ ਸੀ, ਉਸ ਸ਼ਹਿਰ ਦੋ ਮੱਝਾਂ ਰਖ ਕੇ ਮੁੰਡੇ ਨੂੰ ਪੜ੍ਹਾਉਣਾ ਸ਼ੁਰੂ ਕਰ ਦਿਤਾ। ਹੁਣ ਮਾਈ ਦੀ ਆਸ ਫਲ ਤੇ ਆ ਗਈ ਸੀ; ਗੁਰਤੇਜ ਐਮ. ਏ. ਫ਼ਾਈਨਲ ਦਾ ਇਮਤਿਹਾਨ ਦੇ ਰਿਹਾ ਸੀ। ਉਹ ਮਾਂ ਨੂੰ ਇਸ ਉਮਰ ਵਿਚ ਕੋਈ ਸਦਮਾ ਨਹੀਂ ਦੇਣਾ ਚਾਹੁੰਦਾ ਸੀ।

ਗੁਰਤੇਜ ਇਕ ਐਤਵਾਰ ਗੁਲਵੰਤ ਦੇ ਚਾਰ ਸਾਥੀਆਂ ਨੂੰ ਅੱਗਾ ਪਿੱਛਾ ਤਾੜ, ਦੋ ਦੋ ਕਰ ਕੇ ਘਰ ਲੈ ਆਇਆ। ਮਾਂ ਨੂੰ ਦਸਿਆ, ਮੇਰੇ ਦੋਸਤ ਪਿੰਡਾਂ ਤੋਂ ਆਏ ਐ। ਗੁਰਤੇਜ ਦੀ ਮਾਂ ਹਰਿੰਦਰ ਦੇ ਜਵਾਈ ਘਰ ਦੁੱਧ ਪਾਇਆ ਕਰਦੀ ਸੀ। ਪੀਤੂ ਤੇ ਮਿੰਦਰ ਖ਼ੁਸ਼ ਸਨ, ਆਖ਼ਰ ਲੰਮੀ ਚੌੜੀ ਭੱਜ ਨੱਠ ਪਿੱਛੋਂ ਇਕ ਠਾਹੀ ਮਿਲ ਹੀ ਗਈ। ਗੁਲਵੰਤ ਆਪਣੇ ਨਾਲ ਇਕ ਨਵੇਂ ਮੁੰਡੇ ਗਿੰਦਰ ਨੂੰ ਲੈ ਆਇਆ ਸੀ। ਗਿੰਦਰ ਬਹੁਤ ਤੱਤਾ ਸੀ। ਉਸ ਦੇ ਨਾਨਕੇ ਮਾਜਰਾ ਲੁਹਾਰਾਂ ਵਿਚ ਸਨ। ਉਹਦੇ ਮਾਮੇ ਦੇ ਸਿਰ ਵਿਚ ਡੀ. ਐਸ. ਪੀ. ਨੇ ਐਨੇ ਡੰਡੇ ਮਾਰੇ ਸਨ ਕਿ ਉਹ ਹਮੇਸ਼ਾਂ ਲਈ ਪਾਗਲ ਤੇ ਬੋਲਾ ਹੋ ਗਿਆ ਸੀ। ਗਿੰਦਰ ਨੂੰ ਲੂਹਰੀਆਂ ਉਠ ਰਹੀਆਂ ਸਨ, ਕਿਹੜਾ ਵੇਲਾ ਹੋਵੇ, ਜਦੋਂ ਹਰਿੰਦਰ ਦੀ ਛਾਤੀ ਉਤੇ ਜਾ ਬੈਠਾਂ। ਐਨੇ ਵੱਡੇ ਐਕਸ਼ਨ ਵਿਚ ਮਿੰਦਰ ਤੇ ਪੀਤੂ ਨੂੰ ਗੁਲਵੰਤ ਦਾ ਅਣਜਾਣ ਗਿੰਦਰ ਨੂੰ ਨਾਲ ਲਿਆਉਣਾ ਜਚਿਆ ਨਹੀਂ ਸੀ। ਪਰ ਗੁਲਵੰਤ ਨੂੰ ਮੁੰਡਾ ਖ਼ਰਾ ਸਟੀਲ ਲੱਗਾ ਸੀ। ਅਸਲ ਵਿਚ ਗਿੰਦਰ ਤਰਲੇ ਪਾ ਕੇ ਉਸ ਨਾਲ ਆਇਆ ਸੀ।

ਦੁਪਹਿਰਾ ਹੋ ਗਿਆ। ਪਰ ਹਰਿੰਦਰ ਹਾਲੇ ਤੱਕ ਨਹੀਂ ਆਇਆ ਸੀ। ਗੁਰਤੇਜ ਕਿਤਾਬਾਂ ਹੱਥ ਵਿਚ ਫੜ ਕੇ ਦੋ ਚੱਕਰ ਮਾਰ ਆਇਆ ਸੀ। ਇਕ ਵਾਰ ਉਹ ਏਧਰੋਂ ਲੰਘਿਆ ਅਤੇ ਦੂਜੀ ਵਾਰ ਉਤਲੇ ਪਾਸਿਓਂ।

"ਜਾਪਦਾ ਏ, ਸਾਲੇ ਦੀ ਹਾਲੇ ਵਧੀ ਐ।" ਗੁਲਵੰਤ ਹਰਿੰਦਰ ਦੇ ਆਉਣ ਬਾਰੇ ਮਾਯੂਸ ਹੋ ਚੁੱਕਾ ਸੀ।

"ਕੋਈ ਨਾ ਮੇਰੇਆਰ, ਐਤਵਾਰ ਆਹਲਾ ਨਹੀਂ ਜਾਂਦਾ। ਇਹ ਨਾ ਸਹੀ, ਅਗਲਾ ਸਹੀ।" ਮਿੰਦਰ ਆਪਣੀ ਥਾਂ ਸੰਜੀਦਾ ਸੀ।

ਉਹਨਾਂ ਤਾਸ਼ ਖੇਲ ਕੇ ਦੁਪਹਿਰਾ ਢਾਲਿਆ। ਬਹੁਤ ਸਮਾਂ ਉਹ ਬਿਨਾਂ ਕਿਸੇ ਬਹਾਨੇ ਦੇ

ਘਰ ਵੀ ਨਹੀਂ ਬਹਿ ਸਕਦੇ ਸੀ। ਗੁਰਤੇਜ ਨਹੀਂ ਚਾਹੁੰਦਾ ਸੀ, ਉਸ ਦੀ ਮਾਂ ਕਿਸੇ ਤਰ੍ਹਾਂ ਸਿਰ ਹੋ ਜਾਵੇ। ਅਸਲ ਵਿਚ ਉਸ ਦਾ ਅੰਦਰ ਹਿੱਲ ਗਿਆ ਸੀ। ਜੋਸ਼ ਵਿਚ ਆ ਕੇ ਉਹ ਉਹਨਾਂ ਨੂੰ ਘਰ ਤਾਂ ਲੈ ਆਇਆ, ਪਰ ਸਿੱਟਿਆਂ ਨੂੰ ਤਾੜ ਕੇ ਜਰਕ ਗਿਆ। ਹੁਣ ਤੱਕ ਉਸ ਦੀ ਮਾਂ ਨੇ ਮੁੰਡਿਆਂ ਬਾਰੇ ਕੁਝ ਨਹੀਂ ਪੁੱਛਿਆ ਸੀ। ਮਾਂ ਦਾ ਮੁੰਡੇ ਉਤੇ ਹਰ ਤਰ੍ਹਾਂ ਵਿਸ਼ਵਾਸ਼ ਸੀ। ਉਹ ਸਮਝਦੀ ਸੀ, ਗੁਰਤੇਜ ਦੇ ਹਾਣੀ ਸਾਥੀ ਹਨ; ਹੱਸ ਖੇਡ ਕੇ ਚਲੇ ਜਾਣਗੇ। ਗੁਰਤੇਜ ਨੂੰ ਕਾਹਲਾ ਪਿਆ ਵੇਖ, ਉਹਨਾਂ ਸੈਂਣਤ ਰਲਾ ਕੇ ਬਾਜ਼ਾਰ ਜਾਣ ਦਾ ਮਨ ਬਣਾ ਲਿਆ। ਬਾਜ਼ਾਰ ਨੂੰ ਜਾਂਦਿਆਂ ਉਹਨਾਂ ਇਕ ਝੋਲਾ ਜਾਣ ਕੇ ਕਿੱਲੀ ਟੰਗਿਆ ਰਹਿਣ ਦਿੱਤਾ; ਤਾਂ ਜੋ ਝੋਲਾ ਲੈਣ ਦੇ ਬਹਾਨੇ ਇਕ ਹੋਰ ਫੇਰਾ ਮਾਰਿਆ ਜਾ ਸਕੇ। ਉਹਨਾਂ ਨੂੰ ਤੋਰ ਕੇ ਗੁਰਤੇਜ ਦਾ ਮਸੀਂ ਦਮ ਟਿਕਾਣੇ ਆਇਆ ਸੀ। ਕੁਝ ਸੋਚ ਕੇ ਉਸ ਘਰ ਹੀ ਛਡ ਦਿੱਤਾ, ਬਾਰਾਂਦਰੀ ਵਲ ਟਹਿਲਣ ਨਿਕਲ ਗਿਆ। ਉਹ ਚਾਹੁੰਦਾ ਸੀ, ਗੁਲਵੰਤ ਹੋਰੀਂ ਮੈਨੂੰ ਮੁੜ ਮਿਲਣ ਹੀ ਨਾ।

ਪੀਤੂ ਨੇ ਖੁਲ੍ਹੀ ਸੜਕ ਤੇ ਆ ਕੇ ਆਖਿਆ:

"ਚਲੋ ਯਾਰ ਕੋਈ ਸੁਆਦ ਵਾਲੀ ਚੀਜ਼ ਖਾਈਏ। ਮੈਨੂੰ ਤਾਂ ਸੁਆਦ ਹੀ ਭੁੱਲ ਗਿਆ ਏ।" ਚਟਪਟੀ ਚੀਜ਼ ਲਈ ਉਸਦੇ ਮੂੰਹ ਪਾਣੀ ਭਰ ਆਇਆ।

"ਸੁਆਦ ਬੁਰਜੂਆ ਰੁਚੀ ਐ ਤੇ ਲੋੜ ਪ੍ਰੋਲੇਤਾਰੀ।" ਮਿੰਦਰ ਨੇ ਜਾਣ ਕੇ ਸਿਧਾਂਤਕ ਚੋਟ ਮਾਰੀ।"

"ਮਿਡਲ ਕਲਾਸੀਆ ਨਾਂ ਦੇ ਠੱਪੇ ਨਾਲ ਪ੍ਰੋਲੇਤਾਰ ਨਹੀਂ ਬਣ ਜਾਂਦਾ।" ਪੀਤੂ ਨੇ ਮਿੰਦਰ ਦੀ ਇੱਟ ਦਾ ਜਵਾਬ ਪੱਥਰ ਨਾਲ ਦਿੱਤਾ। "ਅਸਾਂ ਜ਼ਿੰਦਗੀ ਨੂੰ ਬੜੇ ਗ਼ੈਰ ਕੁਦਰਤੀ ਬੰਨ੍ਹ ਮਾਰੇ ਐ; ਕਿਤੇ ਗੱਡੀ ਈ ਨਾ ਉਲਾਰ ਹੋ ਜਾਵੇ।"

"ਨਾਦਰਾਂ ਤੇ ਅਬਦਾਲੀਆਂ ਉਤੇ ਛਾਪੇ ਮਾਰਦੇ ਸਿੰਘ ਛੋਲੇ ਚੱਬਿਆ ਕਰਦੇ ਸੀ। ਚਲ ਅੱਜ ਤੈਨੂੰ ਮਸਾਲੇ ਵਾਲੇ ਖਵਾਉਂਦੇ ਆਂ।"

"ਆਪਾਂ ਨਹੀਂ ਬਕਲੀਆਂ ਖਾਣੀਆਂ। ਜਾਂ ਤਾਂ ਪੂਰੀ ਐਸ਼ ਕਰਾਓ; ਨਹੀਂ ਵਰਤ ਈ ਚੰਗਾ ਏ। ਹਾਇ ਜ਼ਿੰਦਗੀ!" ਉਸ ਲੰਮਾ ਸਾਰਾ ਹਉਕਾ ਭਰਿਆ। "ਜੇ ਅੱਜ ਤੁਸੀਂ ਛੱਤੀ ਪ੍ਰਕਾਰ ਦੇ ਖਾਣੇ ਵੀ ਖਵਾਓ, ਮੇਰੀ ਭੁੱਖ ਨਹੀਂ ਮਿਟ ਸਕਦੀ। ਮੈਂ ਤਾਂ ਕਈ ਜਨਮਾਂ ਦਾ ਭੁੱਖਾ ਆਂ।"

"ਮੇਰੇਆਰ ਘਰ ਨੂੰ ਜਾਹ, ਵਿਆਹ ਕਰਾ ਤੇ ਜ਼ਨਾਨੀ ਤੋਂ ਰੋਜ਼ ਕਰੇਲੇ ਤੜਕਾਅ ਤੜਕਾਅ ਖਾਇਆ ਕਰੀਂ।" ਮਿੰਦਰ ਨੇ ਹੋਰ ਚੋਟ ਮਾਰ ਕੇ ਉਹਦੀ ਸੁਆਦ-ਭੁੱਖ ਨੂੰ ਖੁਆਟਣੀ ਦੇ ਦਿੱਤੀ।

"ਘਰ ਜਾਣ ਜੋਗਾ ਤੁਸਾਂ ਮੈਨੂੰ ਛੱਡਿਆ ਏ। ਅੱਗੇ ਕਮਿਊਨਿਸਟ ਪਾਰਟੀ ਨੇ ਮੇਰੇ ਪਿਉ ਨੂੰ ਸਾਰੀ ਉਮਰ ਭਜਾ ਭਜਾ ਭੁੱਖਾ ਮਾਰ ਦਿੱਤਾ, ਹੁਣ ਦੁਸ਼ਮਣੋਂ, ਤੁਸੀਂ ਮੈਨੂੰ ਧਮਖੜੇ ਪਾਇਆ ਏ।" ਪੀਤੂ ਨੇ ਰਉਂ ਵਿਚ ਆ ਕੇ ਆਖਣਾ ਸ਼ੁਰੂ ਕੀਤਾ। "ਖ਼ੈਰ ਪੂਰਨ ਵਰਗੇ ਭਗਤਾਂ ਦੀ ਰੱਬ ਜ਼ਰੂਰ ਸੁਣੇਗਾ। ਮੇਰੀ ਸੁੰਦਰਾਂ ਕਿਤੇ ਦਹੀਂ ਨਾਲ ਟੁਕ ਖਾਂਦੀ ਏ ਤੇ ਉਹਨੂੰ ਮੇਰੀ ਜ਼ਰੂਰ ਉਡੀਕ ਏ।" ਪੀਤੂ ਜੀਭ ਕੱਢ ਕੇ ਮੁਸਕਾ ਪਿਆ। ਗੁਲਵੰਤ ਤੇ ਗਿੰਦਰ ਦਾ ਹਾਸਾ ਨਿਕਲ ਗਿਆ।

"ਵਿਆਹ ਤਾਂ ਤੇਰਾ ਚੀਨੀ ਕੁੜੀ ਨਾਲ ਹੋਣਾ ਏ।" ਮਿੰਦਰ ਨੇ ਮਿੱਠੀ ਚੋਟ ਮੁੜ ਮਾਰੀ। "ਮਾਓ ਦੀ ਪਤਨੀ ਚਿਆਂਗ ਚਿਨ ਆਪਣੇ ਹੱਥੀਂ ਕਰੇਗੀ। ਉਸ ਨੂੰ ਨੌਜਵਾਨ ਜੋੜੇ ਗੰਢਣ ਦਾ ਬੜਾ ਸ਼ੌਕ ਐ। ਪਰ ਪੁੱਤਰਾ, ਚੀਨੀ ਕੁੜੀ ਮਿਲੇਗੀ ਇਨਕਲਾਬ ਤੋਂ ਪਿੱਛੋਂ।"

"ਬਸ ਸਰ ਗਿਆ; ਨਾ ਇਨਕਲਾਬ ਬਹੁੜੇ, ਨਾ ਸਾਡੀਆਂ ਲਾਵਾਂ ਹੋਣ। ਇਸ ਤਰ੍ਹਾਂ ਹੀ ਬੁੱਢੇ ਹੋ ਜਾਵਾਂਗੇ।" ਪੀਤੂ ਨੇ ਸਜਰੇ ਮਖ਼ੌਲ ਨੂੰ ਨਿਰਾਸ ਮੋੜ ਦੇ ਲਿਆ।

"ਚੀਨੀ ਕੁੜੀ ਮੀ ਵਾਂਗ ਕੌਲ ਜਾਦੂ ਦੀ ਛਿਟੀ ਏ। ਉਹਦੀਆਂ ਪੀਲੇ ਗੁਲਾਬ ਦੀਆਂ ਗੱਲ੍ਹਾਂ, ਵਤੇਰੇਂ ਵਰਗੀਆਂ ਮੀਣੀਆਂ ਅੱਖਾਂ, ਮਿੱਡਾ ਸੁੱਜਿਆ ਨੱਕ, ਚਪੇੜ ਵਰਗਾ ਚੌੜਾ ਮੱਥਾ ਤੇ ਫ਼ਨੀਅਰ ਸਪਣੀ ਵਰਗੀ ਕਾਲੀ ਗੁੱਤ, ਤੈਨੂੰ ਪਹਿਲੇ ਫਰਾਟੇ ਨਾਲ ਹੀ ਬੁੱਢੇ ਤੋਂ ਜਵਾਨ ਕਰ ਲਏਗੀ ; ਘਬਰਾ ਨਾ !" ਮਿੰਦਰ ਚੀਨੀ ਕੁੜੀ ਦੀਆਂ ਸਿਫ਼ਤਾਂ ਕਰਦਾ ਆਪ ਕਰਾਰਾ ਸੁਆਦ ਲੈ ਗਿਆ।

"ਮੰਗੋਲ ਤੇ ਆਰੀਅਨ ਸਾਂਝ ਮੇਰੀ ਸਿਆਸੀ ਅਹਿਮੀਅਤ ਗਿੱਠ ਉਚੀ ਕਰ ਜਾਵੇਗੀ। ਫੇਰ ਮੈਂ ਪੀਕਿੰਗ ਦੇ ਲਾਲ ਚੌਕ ਤੇ ਦਿੱਲੀ ਦੇ ਕਨਾਟ ਪੈਲੇਸ ਵਿਚ ਹਿੱਕ ਕਢ ਕੇ ਫਿਰਿਆ ਕਰਾਂਗਾ।" ਕਲਪਨਾ ਦੇ ਹਵਾਈ ਜਹਾਜ਼ ਉਹ ਮਾਊਂਟ ਐਵਰੈਸਟ ਤੋਂ ਛਾਲ ਮਾਰ ਕੇ ਨਿਪਾਲ ਟੱਪ ਗਿਆ।

"ਪੁੱਤਰਾ ਤੈਨੂੰ ਤੇ ਤੇਰੀ ਮੀ ਵਾਂਗ ਨੂੰ ਅਸਾਂ ਲਾਹੁਲ ਸਪਿੱਤੀ ਦੇ ਬਾਰਡਰ ਉਤੇ ਇੰਟਰ ਪ੍ਰੇਟਰ ਲਾਉਣਾ ਏ। ਬਰਫ਼ਾਂ ਦੇ ਨਜ਼ਾਰੇ ਮੁਫ਼ਤ ਵਿਚ ਲਿਆ ਕਰਨੇ।" ਮਿੰਦਰ ਨੇ ਪੀਤੂ ਨੂੰ ਸਜਰੀ ਬਰਫ਼ ਦੇ ਗੋਹੜਿਆਂ ਵਿਚ ਲਾ ਦਿੱਤਾ।

"ਸਾਲਿਓ ਆਪਣੀ ਮੀ ਵਾਂਗ ਗੁੱਡੀ ਨੂੰ ਪਾ ਲਓ ਡੱਬੇ। ਹੋਰ ਨਹੀਂ, ਗੋਲਗੱਪੇ ਤਾਂ ਖੁਆ ਦਿਓ ?" ਪੀਤੂ ਨੇ ਸਾਹਮਣਿਉਂ ਛਾਬੜੀ ਵਾਲੇ ਨੂੰ ਰੋਕ ਲਿਆ। "ਮੇਰੇਆਰ ਕਿਵੇਂ ਲਾਏ ਐ ?"

"ਦਸੀ ਕੇ ਤੀਨ।" ਛਾਬੜੀਆ ਚਾਰ ਗਾਹਕ ਵੇਖ ਕੇ ਰੁਕ ਗਿਆ।

"ਚਾਰ ਦੇਹ। ਵੇਖ ਲੈ ਕਿੰਨੇ ਆਂ, ਤੇਰੀ ਛਾਬੜੀ ਜਿਹੀ ਵਿਹਲੀ ਕਰ ਦਿਆਂਗੇ।"

"ਚਲੋ ਸਰਦਾਰ ਜੀ, ਬੋਹਣੀ ਕਰਨੀ ਏਂ।" ਉਸ ਕਾਨਿਆਂ ਦੇ ਖੋਂਚੇ ਉਤੇ ਛਾਬੜੀ ਰਖ ਲਈ।

"ਚਾਰੇ ਜੋਤਸ਼ੀ ਤੋਂ ਹੱਥ ਵਿਖਾਉਣ ਵਾਂਗ ਛਾਬੜੀ ਦੁਆਲੇ ਬਹਿ ਗਏ। ਛਾਬੜੀਏ ਨੇ ਪਲਾਹ ਦੇ ਪੱਤਿਆਂ ਦੇ ਡੂਨੇ ਬਣਾ ਬਣਾ ਉਹਨਾਂ ਦੇ ਹੱਥ ਫੜਾ ਦਿੱਤੇ।

"ਗੋਲਗੱਪੇ ਖਾਣ ਤਾਂ ਬਹਿ ਗਿਆ ਏਂ ; ਇਹ ਭੁੱਖ ਹੋਰ ਤੇਜ਼ ਕਰਦੇ ਐ।" ਗੁਲਵੰਤ ਨੇ ਪੀਤੂ ਨੂੰ ਚਿੜਾਇਆ।

"ਖਾਓ ਤਾਂ ਭੁੱਖ ਨਾਲ ਮਰੋ ; ਨਾ ਖਾਓ ਤਾਂ ਤਰਸ ਤਰਸ ਮਰੋ। ਕੀ ਅਜੀਬ ਸਿਲਸਲਾ ਏ ਜ਼ਿੰਦਗੀ ਦਾ।" ਪੀਤੂ ਨਾਲ ਨਾਲ ਡੂਨੇ ਵਾਲਾ ਪਾਣੀ ਵੀ ਸੁੜ੍ਹਾਕੀ ਜਾ ਰਿਹਾ ਸੀ।

"ਇਹਦੇ ਵਿਚ ਵਿਟਾਮਿਨ ਸੀ, ਹੁੰਦੇ ਐ। ਏ. ਬੀ. ਵਿਟਾਮਿਨ ਨਾਲ ਰਲ ਕੇ ਡੌਲੇ ਬਣਾ ਦੇਣਗੇ। ਆਥਣ ਨੂੰ ਮਾਲਸ਼ੀਆ ਨਿਗਾਹ ਹੇਠ ਕਰ ਰੱਖ।" ਮਿੰਦਰ ਦਾ ਹੱਥ ਬੁਰੀ ਤਰ੍ਹਾਂ ਉਤੇ ਹੋਇਆ ਸੀ। ਉਹ ਪੀਤੂ ਨੂੰ ਕੰਨ ਨਹੀਂ ਕੱਢਣ ਦੇਂਦਾ ਸੀ।

"ਮਾਲਸ਼ ਤਾਂ ਹੁਣ ਤੇਰੀ ਲਿਆਂਦੀ ਮੀ ਵਾਂਗ ਹੀ ਕਰੇਗੀ।" ਉਸ ਮਿੰਦਰ ਨੂੰ ਮੋੜਾ ਦਿੱਤਾ। "ਹਾਂ, ਹੋਰ ਸੁਣ, ਜੇ ਰੈਵੋਲੂਸ਼ਨ ਲੇਟ ਹੋ ਗਿਆ ; ਕਿਸੇ ਤਿੱਬਤਣ ਨਾਲ ਸਿੰਗ ਫਸਾ ਲਈਂ। ਨਹੀਂ ਤਾਂ ਤੇਰਾ ਜੀਅ ਵਿਚੇ ਹੀ ਰਹਿ ਜਾਣਾ ਏਂ। ਮੀਢੀਆਂ ਤਿੱਬਤਣਾਂ ਦੀਆਂ ਵੀ ਬਹੁਤ ਬਰੀਕ ਹੁੰਦੀਆਂ ਏਂ। ਬਾਕੀ ਸਿਫ਼ਤਾਂ ਤੇਰੇ ਵਾਲੀਆਂ ਈ ਏਂ।" ਵੱਟਾ ਲੈਂਦਿਆਂ ਉਸ ਡੂਨੇ ਨੂੰ ਲੰਮਾ ਸੁੜ੍ਹਕਾ ਮਾਰਿਆ। ਹਸਦਿਆਂ ਹਸਦਿਆਂ ਗੁਲਵੰਤ ਨੇ ਗਿੰਦਰ ਦੇ ਕੂਹਣੀ ਮਾਰ ਕੇ ਉਸ ਨੂੰ ਪਿਛਾਂਹ ਚਿੱਤੜਾਂ ਪਰਨੇ ਸੁਟ ਦਿੱਤਾ। ਛਾਬੜੀ ਵਾਲਾ ਗੱਲ ਬਿਨਾਂ ਸਮਝੇ ਹੱਸਣ ਦਾ ਨਾਲ ਸਾਥ ਦੇ ਰਿਹਾ ਸੀ।

"ਸਾਰਿਆਂ ਡਕਾਰ ਮਾਰਦਿਆਂ ਗੋਲ ਗੱਪੇ ਖਾਣੇ ਤੇ ਪੀਣੇ ਬੰਦ ਕਰ ਦਿਤੇ। ਪੈਸੇ ਦੇ ਕੇ ਉਹ ਬਾਜ਼ਾਰ ਵੜ ਗਏ। ਮਿੰਦਰ ਨੇ ਵੱਟਾ ਲੈਣ ਲਈ ਨਵੀਂ ਗੱਲ ਘੜ ਲਈ।

''ਪੀਤਿਆ, ਏਸ ਸ਼ਹਿਰ ਦੇ ਨਾਲੇ ਮਸ਼ਹੂਰ ਐ ; ਤੇਰੇ ਕਿਤੇ ਕੰਮ ਆਉਣਗੇ ।''

''ਬਾਈ ਨੂੰ ਆਂਹਨਾ, ਆਪਣੀ ਮੀ ਵਾਂਗ ਨੇ ਕਿਹੜੇ ਸੂਫ ਦਾ ਘਗਰਾ ਪਾਉਣਾ ਏ । ਤੂੰ ਆਪਣੀ ਤਿੱਬਤਣ ਦੀ ਫ਼ਿਕਰ ਕਰ ।''

''ਆਪਣੇ ਬੁੱਚੇ ਯਾਰ ਵਾਸਤੇ ਈ ਕੁਝ ਖ਼ਰੀਦ ਲੈ ।''

''ਉਸ ਫੇਰੇ ਦੇਣੇ ਨੇ ਅਗਾਂਹ ਹੀ ਦੇਣੇ ਐ ।'' ਪਰ ਦਿਲੋਂ ਉਹ ਮਲਕੀਤ ਵਾਸਤੇ ਰੀਝ ਗਿਆ ਸੀ ।

ਇਕ ਪੰਜ ਬੂਟਿਆਂ ਵਾਲਾ ਚੌੜਾ ਰੁਮਾਲ ਉਸ ਲੈ ਲਿਆ ; ਜਿਸ ਨਾਲ ਮੂੰਹ ਬੰਨ੍ਹਿਆ ਜਾ ਸਕਦਾ ਸੀ । ਇਕ ਜੇਬ ਵਿਚ ਪੈ ਜਾਣ ਵਾਲਾ ਗੋਲ ਸ਼ੀਸ਼ਾ ਬੁੱਚੇ ਵਾਸਤੇ ਖ਼ਰੀਦ ਲਿਆ । ਜਦੋਂ ਉਸ ਹਰੜਾਂ ਵਾਲੇ ਦੋ ਰੇਸ਼ਮੀ ਨਾਲੇ ਲਏ, ਉਹ ਤਿੰਨੇ ਇਕ ਦੂਜੇ ਦੇ ਕੂਹਣੀਆਂ ਮਾਰ ਕੇ ਹੱਸ ਪਏ ।

''ਦਲੋਂ ਬੰਤੀ ਤਾਂ ਯਾਦ ਕਰੂ; ਕੋਈ ਬੁੱਚੇ ਦਾ ਜਿਗਰੀ ਯਾਰ ਸੀ ।'' ਉਸ ਨਾਲ ਦਿਆਂ ਨੂੰ ਸੁਣਾ ਕੇ ਆਖਿਆ । ਪਰ ਤ੍ਰਿਪਤੀ ਉਹ ਆਪਣੇ ਰੋਮਾਂਸ ਦੀ ਕਰ ਰਿਹਾ ਸੀ ।

ਉਹਨਾਂ ਬਾਜ਼ਾਰ ਵਿਚ ਵਖਰੇ ਵਖਰੇ ਖਲੋ ਕੇ ਚੌਂਕ ਵਿਚ ਬਾਂਦਰ ਤੇ ਬਾਂਦਰੀ ਦੇ ਰੁਸੇਵੇਂ ਵਾਲਾ ਤਮਾਸ਼ਾ ਵੀ ਵੇਖਿਆ । ਅਸਲ ਵਿਚ ਉਹ ਕਿਵੇਂ ਨਾ ਕਿਵੇਂ ਸ਼ਾਮ ਪਾਇਆ ਚਾਹੁੰਦੇ ਸਨ :

''ਚਲੋ ਹੁਣ ਤਾਂ ਬਹੁਤ ਦੇਰ ਹੋ ਗਈ ।'' ਗੁਲਵੰਤ ਨੇ ਮਿੰਦਰ ਨੂੰ ਕੂਹਣੀ ਮਾਰ ਕੇ ਹਲੂਣਿਆ ।

ਉਹ ਸਾਰੇ ਨਵੇਂ ਰਾਹ ਵਾਪਸ ਭਉਂ ਪਏ । ਸਾਰਿਆਂ ਗੁਰਤੇਜ ਦੇ ਘਰ ਜਾਣਾ ਠੀਕ ਨਾ ਸਮਝਿਆ । ਉਹਨਾਂ ਗਿੰਦਰ ਨੂੰ ਝੋਲਾ ਚੁਕਣ ਭੇਜ ਦਿੱਤਾ ਅਤੇ ਆਪ ਮੋੜ ਉਤੇ ਉਸ ਨੂੰ ਉਡੀਕਦੇ ਰਹੇ । ਜਦੋਂ ਗਿੰਦਰ ਝੋਲਾ ਲੈ ਕੇ ਆਇਆ, ਉਸ ਦੱਸਿਆ :

''ਸ਼ਾਇਦ ਡੀ. ਐਸ. ਪੀ. ਆ ਗਿਆ ਏ । ਮੈਂ ਜਾਣਦਾ ਤਾਂ ਨਹੀਂ, ਪਰ ਕਈ ਜਣੇ ਵਿਹੜੇ ਵਿਚ ਘਾਹ ਤੇ ਬੈਠੇ ਚਾਹ ਪੀ ਰਹੇ ਐ ।''

''ਹੱਛਾ, ਆਓ ਫੇਰ ।'' ਮਿੰਦਰ ਨੇ ਜਾਣ ਦਾ ਮਨ ਬਣਾ ਲਿਆ । ਉਹਨਾਂ ਸਾਰਿਆਂ ਵਿਚ ਉਹ ਹੀ ਹਰਿੰਦਰ ਨੂੰ ਸ਼ਕਲੋਂ ਜਾਣਦਾ ਸੀ । ਉਸ ਆਪਣੇ ਝੋਲੇ ਵਿਚੋਂ ਬੰਬ ਨੂੰ ਹੱਥ ਹੇਠਾਂ ਕਰ ਲਿਆ । ''ਸੁਣੋ, ਜੇ ਮੈਂ ਬੰਬ ਚਲਾਵਾਂ, ਸਾਰਿਆਂ ਇਕਦਮ ਬਾਹਰ ਕੰਧਾਂ ਓਹਲੇ ਹੋ ਜਾਣਾ ਏ ।''

ਉਹਨਾਂ ਨੂੰ ਪੱਕੀ ਸ਼ੱਕ ਸੀ, ਹਰਿੰਦਰ ਹੀ ਹੋਵੇਗਾ । ਮਿੰਦਰ ਨੇ ਗੇਟ ਅੱਗੇ ਹੁੰਦਿਆਂ ਡੀ. ਐਸ. ਪੀ. ਨੂੰ ਪਛਾਣ ਕੇ ਲਲਕਾਰਿਆ ;

''ਬੁੱਚੜਾ ! ਭੱਜ ਲੈ ਜਿਥੇ ਭੱਜਣਾ ਈਂ, ਤੇਰੇ ਜਮ ਆ ਗਏ ।'' ਉਸ ਝੋਲੇ ਵਿਚੋਂ ਬੰਬ ਕੱਢ ਲਿਆ ।

''ਮਾਅਰੇ ਗਏ !'' ਡੀ. ਐਸ. ਪੀ. ਨੇ ਜਾਣ ਕੇ ਕੁਰਸੀ ਤੋਂ ਡਿਗਦਿਆਂ ਧਾਹ ਮਾਰੀ ।

ਓਦੋਂ ਤੱਕ ਫੁਰਤੀ ਨਾਲ ਪਿੰਨ ਕੱਢ ਕੇ ਮਿੰਦਰ ਨੇ ਚਾਹ ਵਾਲੀ ਮੇਜ਼ ਉਤੇ ਬੰਬ ਵਗਾਹ ਮਾਰਿਆ । 'ਵੂਲਾਅੜ' ਦੇ ਵਡੇ ਧਮਾਕੇ ਨੇ ਆਲੇ ਦੁਆਲੇ ਦੀਆਂ ਕੋਠੀਆਂ ਕੰਬਣ ਲਾ ਦਿੱਤੀਆਂ । ਡੀ. ਐਸ. ਪੀ. ਉਸ ਦੀ ਪਤਨੀ ਤੇ ਜਵਾਈ ਥਾਏਂ ਮਾਰੇ ਗਏ । ਹਰਿੰਦਰ ਸਿੰਘ ਦੀ ਧੀ ਅੰਦਰ ਕੁਝ ਲੈਣ ਗਈ ਸੀ, ਜਿਸ ਕਾਰਨ ਬਚ ਗਈ । ਅਣਜਾਣ ਗਿੰਦਰ ਗੇਟ ਅੱਗੇ ਖਲੋਤਾ ਰਿਹਾ । ਸਾਥੀਆਂ ਉਸ ਨੂੰ ਹੱਥ ਵੀ ਮਾਰੇ, ਪਰ ਉਹ ਪਸਤੌਲ ਤਾਣੀ ਡੀ. ਐਸ. ਪੀ. ਨੂੰ ਮਰਦਿਆਂ ਵੇਖਦਾ

ਰਿਹਾ। ਉਹ ਵੀ ਥਾਵੇਂ ਉਡ ਗਿਆ। ਉਹਦੇ ਮਨ ਵਿਚ ਸੀ ਜੇ ਬੁੱਚੜ ਬਚ ਗਿਆ, ਗੋਲੀ ਮਾਰ ਦਿਆਂਗਾ। ਪਰ ਬੰਬ ਨੇ ਸਭ ਦੇ ਟੁਕੜੇ ਉਡਾ ਦਿੱਤੇ ਸਨ।

ਬਾਹਰ ਖਲੋਤੀ ਟੋਲੀ ਨੇ ਇਕ ਪਲ ਗੇਟ ਅੱਗੇ ਆਉਂਦਿਆਂ ਨਾਅਰੇ ਗਜਾ ਦਿੱਤੇ।

"ਨਕਸਲਵਾੜੀ ਜ਼ਿੰਦਾਬਾਦ! ਪੁਲੀਸ ਰਾਜ ਮੁਰਦਾਬਾਦ!! ਇਨਕਲਾਬ ਜ਼ਿੰਦਾਬਾਦ!!" ਗਲੀ ਦੇ ਮੋੜ ਉੱਤੇ ਜਾ ਕੇ ਉਹ ਅਸਲੋਂ ਸਾਊ ਬਣ ਗਏ। ਉਹਨਾਂ ਇਕਦਮ ਚੁੱਪ ਸਾਧ ਲਈ। ਖ਼ਾਲੀ ਰਿਕਸ਼ਿਆਂ ਵਿਚ ਬਹਿ ਕੇ ਉਹ ਸ਼ਹਿਰੋਂ ਬਾਹਰ ਆ ਗਏ। ਜਦੋਂ ਤੱਕ ਪੁਲੀਸ ਥਾਂ ਥਾਂ ਤੋਂ ਪਾਟੀਆਂ ਤੇ ਲਹੂ ਲੁਹਾਣ ਲਾਸ਼ਾਂ ਉੱਤੇ ਆਈ; ਉਹ ਤਿੰਨੇ ਖੇਤਾਂ ਵਿਚ ਪਹੁੰਚ ਚੁਕੇ ਸਨ। ਹੁਣ ਉਹ ਸਮਝਦੇ ਸਨ, ਕੁਦਰਤ ਮਾਂ ਦੀ ਬੁੱਕਲ ਵਿਚ ਆ ਗਏ ਹਾਂ। ਇਕ ਬਾਗ ਦੇ ਵਿਚਦੀ ਲੰਘ ਕੇ ਉਹ ਸੇਮ ਨਾਲੇ ਵਿਚ ਉਤਰ ਗਏ। ਅੱਜ ਉਹ ਆਪਣੇ ਲੋਕਾਂ ਦਾ ਬਦਲਾ ਚੁਕਾ ਕੇ ਬਹੁਤ ਪ੍ਰਸੰਨ ਸਨ।

## 32

## ਰਣ ਵਿੱਚ ਘੱਤੀ ਘਾਣੀ, ਲਹੂ ਮਿਝ ਦੀ

"ਸਰਦਾਰ ਮਲਕੀਤ ਸਿਆਂ! ਜੇ ਅੱਜ ਚਿੱਠੇ ਤਾਰ ਦਿਆਂ, ਕੀ ਖੁਆਏਂਗਾ?" ਪੀਤੂ ਨੇ ਮੱਲੋਮੱਲੀ ਬਾਹਰ ਆਉਂਦੀ ਖ਼ੁਸ਼ੀ ਨੂੰ ਨੱਪ ਘੁਟ ਕੇ ਰਖਿਆ ਹੋਇਆ ਸੀ।

"ਤੂੰ ਮੇਰੇਆਰ, ਮੂੰਹੋਂ ਫੁਟ, ਸੱਤ ਰੋਪੜੀ ਜਿੰਦੇ ਤੋੜ ਕੇ ਹਾਜ਼ਰ ਕਰੂੰਗਾ।" ਬੁੱਚੇ ਨੇ ਗਿੱਝ ਕੇ ਆਖਦਿਆਂ ਸੁੜ੍ਹਾਕਾ ਮਾਰਿਆ।

"ਲੈ ਤੇਰੇ ਵਾਸਤੇ ਜੇਬੀ ਗੋਲ ਸ਼ੀਸ਼ਾ ਲਿਆਇਆ ਆਂ। ਇਹਦੇ ਪਿਛਲੇ ਪਾਸੇ ਬਾਵਰੀਆਂ ਵਾਲੀ ਬੱਤੋ ਮੇਮ ਵੀ ਐ।"

"ਆੜੀ ਆਹ ਤਾਂ ਤੂੰ ਹਮਾਤੜ ਦਾ ਪੁੰਨ ਖਟ ਲਿਆ।" ਬੁੱਚੇ ਨੇ ਸ਼ੀਸ਼ੇ ਵਿਚ ਆਪਣਾ ਮੂੰਹ ਵੇਖਿਆ: ਕਾਲੇ ਦਰਾਵੜੀ ਰੰਗ ਅਤੇ ਮੋਟੇ ਬੁਲ੍ਹਾਂ ਵਿਚੋਂ, ਉਹ ਪੀਤੂ ਨੂੰ ਲੁੱਚੀ ਅੱਖ ਮਾਰ ਗਿਆ। ਉਹ ਆਪਣੀਆਂ ਡਿੱਗੀਆਂ ਮੁੱਛਾਂ ਨੂੰ ਨੂਹੇਂ ਪਾਉਣ ਲੱਗ ਪਿਆ।

ਪੀਤੂ ਨੇ ਬੁੱਚੇ ਨੂੰ ਚਮਕਾਉਣ ਲਈ ਪੰਜ ਬੂਟਿਆਂ ਵਾਲਾ ਰੁਮਾਲ ਲਹਿਰਾਇਆ।

"ਕਿਉਂ ਪਸੰਦ ਏ?"

"ਮਰ ਗਿਆ ਓਏ ਪੀਤੂ! ਇਹ ਤੂੰ ਕਿਥੋਂ ਲੁਟਿਆ ਏ?" ਸ਼ੀਸ਼ਾ ਹੇਠਾਂ ਕਰ ਕੇ ਬੁੱਚੇ ਨੇ ਰੁਮਾਲ ਖੋਹਣ ਲਈ ਹੱਥ ਮਾਰਿਆ।

"ਬਚ ਬੀਰ!" ਪੀਤੂ ਨੇ ਆਪਣਾ ਹੱਥ ਉਗਾਸਦਿਆਂ ਮਲਕੀਤ ਦਾ ਵਾਰ ਖ਼ਾਲੀ ਪਾ ਦਿੱਤਾ। "ਇਹ ਤੇ ਆਹ ਹਰਨਾਂ ਵਾਲੇ ਸਤਰੰਗੇ ਨਾਲ ਮੈਂ ਤੇਰੀ ਬੰਤੀ ਨੂੰ ਦੇ ਕੇ ਉਹਦੇ ਨਾਲ ਯਾਰੀ ਪਾਉਣੀ ਏਂ।" ਉਸ ਬੁੱਚੇ ਨੂੰ ਬੁਰੀ ਤਰ੍ਹਾਂ ਕੱਚਿਆਇਆ।

"ਵੇਖ ਬਾਈ ਨੂੰ ਕਹਿਨਾਂ, ਕਿਤੇ ਪੁਲਸ ਦੀ ਗੋਲੀ ਤੋਂ ਮਰਦਾ, ਮੇਰੇ ਹੱਥੋਂ ਨਾ ਬਕੂੰਨਾਂ ਨੂੰ ਜਾਈਂ। ਚੂਹੜੇ ਦਾ ਤਾਅ ਤਾਂ ਸ਼ਿਵ ਜੀ ਨੇ ਨਹੀਂ ਸੀ ਝੱਲਿਆ।" ਉਹ ਕਿਸੇ ਤਰ੍ਹਾਂ ਰੁਮਾਲ ਤੇ ਨਾਲੇ ਖੋਹ ਲੈਣਾ ਚਾਹੁੰਦਾ ਸੀ।

"ਮੈਂ ਤਾਂ ਭਰਾਵਾ ਹੁਣ ਬੰਤੀ ਤੋਂ ਮਰਨ ਦੀ ਮਿਥ ਲਈ ਐ।" ਪੀਤੂ ਨੇ ਬੁੱਚੇ ਦੀ ਅੱਗ ਭੜਕਾਉਣ ਲਈ ਪੱਟ ਉੱਤੇ ਹੱਥ ਮਾਰਿਆ ਅਤੇ ਨਾਲ ਹੀ ਹਉਕਾ ਖਿੱਚ ਕੇ ਰਹਿ ਗਿਆ।

"ਤੂੰ ਬੰਤੀ ਦੀ ਸਾਗ ਚੀਰਨ ਵਾਲੀ ਦਾਤੀ ਨਹੀਂ ਵੇਖੀ ਹੋਣੀ । ਪਰ ਤੈਨੂੰ ਓਹਦੇ ਤਾਈਂ ਕੀਹਨੇ ਜਾਣ ਦੇਣਾ ਏ ।" ਬੁੱਚੇ ਨੇ ਮੋਟੇ ਬੁੱਲ੍ਹ ਵੱਢਦਿਆਂ ਮੋੜਾ ਦਿਤਾ । "ਬੰਤੀ ਮੋਰਨੀ ਵਲ ਨਜ਼ਰ ਉਠੀ, ਅੱਖ ਹੈ ਨਹੀਂ, ਹੱਥ ਵਧਿਆ, ਬਾਂਹ ਹੈ ਨਹੀਂ ।"

"ਸਾਲਿਆ ਬੰਤੀ ਦਿਆ, ਇਨਕਲਾਬ ਆਏ ਤੋਂ ਜ਼ਨਾਨੀ ਸਹੀ ਅਰਥਾਂ ਵਿਚ ਆਜ਼ਾਦ ਹੋਵੇਗੀ ।"

"ਫੇਰ ਤਾਂ ਖੁਲ੍ਹੀਆਂ ਮੌਜਾਂ, ਬੰਤੀ ਸਿਧੀ ਤੀਰ ਅੰਗੂ ਕਾਮਰੇਡ ਮਲਕੀਤ ਸਿੰਘ ਦਾ ਸਾਂਝੇ ਫ਼ਾਰਮ ਵਿਚ ਭੱਤਾ ਲਿਆਂਦਿਆ ਕਰੂਗੀ ।" ਅਕੜੇਵੇਂ ਵਿਚ ਬੁੱਚਾ ਸਿਰ ਛੰਡ ਗਿਆ ।

"ਜੇ ਉਸ ਨੂੰ ਲਾਲੜੀ ਵਰਗਾ ਹੋਰ ਮੁੰਡਾ ਪਸੰਦ ਆ ਗਿਆ ? ਉਸ ਤੇਰੇ ਵਲ ਪਿਛਾਂਹ ਭਉਂ ਕੇ ਵੀ ਨਹੀਂ ਝਾਕਣਾ ।"

"ਝਾਕਣਾ ।" ਬੁੱਚੇ ਹਿੱਕ ਥਾਪੜੀ । "ਆਹ ਥਿਰੀ ਨਾਅਟ ਥਿਰੀ ਦੀ ਗੋਲੀ ਵੀ ਮਗਰੇ ਜਾਊਗੀ ।"

"ਓਦੋਂ ਸੋਸ਼ਲਿਸਟ ਦੇਸ ਦਾ ਨਵਾਂ ਸੋਸ਼ਲਿਸਟ ਵਿਧਾਨ ਹੋਵੇਗਾ । ਜਾਗੀਰਦਾਰੀ ਤੇ ਸਰਮਾ-ਏਦਾਰੀ ਦੀਆਂ ਜੜ੍ਹਾਂ ਈ ਨਹੀਂ ਪੁੱਟੀਆਂ ਜਾਣਗੀਆਂ; ਸਗੋਂ ਹਰ ਤਰ੍ਹਾਂ ਦੀ ਮਾਲਕੀ, ਮੋਰ ਤੇ ਧੰਗੇੜ ਆਦਿ ਵੀ ਖ਼ਤਮ ਹੋ ਜਾਣਗੀਆਂ । ਤੋਰੀਆਂ ਭੌਂਦੀਆਂ ਕਿਥੇ ਐ ?"

"ਮੈਨੂੰ ਕੁਝ ਨਹੀਂ ਪਤਾ; ਮੈਨੂੰ ਮੇਰੀ ਬੰਤੀ ਚਾਹੀਦੀ ਐ ।" ਉਸ ਹੱਥ ਵਧਾ ਕੇ ਰੁਮਾਲ ਖਿੱਚ ਲਿਆ ।

"ਨਾ ਟਲਿਆ । ਸਾਲਿਆ ਤੇਰੀ ਖੋਹਣ ਦੀ ਆਦਤ ਨਾ ਗਈ ।" ਪੀਤੂ ਛਿੱਥਾ ਪਿਆ ਹੱਸੀ ਜਾ ਰਿਹਾ ਸੀ ।

"ਲੋੜ ਤੋਂ ਵਧ ਖੋਹਣਾ, ਬੁੱਚਾ, ਪਾਪ ਸਮਝਦਾ ਏ । ਹੁਣ ਨਾਲੇ ਵੀ ਦੇ ਦੇਹ; ਕਿਉਂ ਤਰ-ਸਾਉਂਦਾ ਏਂ ?" ਆਕੜ ਛੱਡ ਕੇ ਉਹ ਬੇਨਤੀ ਉਤੇ ਆ ਗਿਆ ।

"ਨਾਲੇ ਵੀ ਲੈ ਲੈ ਤੇ ਆਹ ਪਾਰਟੀ ਦੀ ਚਿੱਠੀ ਵੀ ਸਾਂਭ ।" ਪੀਤੂ ਨੇ ਸੰਜੀਦਾ ਹੁੰਦਿਆਂ ਤਹਿ ਕੀਤਾ ਕਾਗ਼ਜ਼ ਅੱਗੇ ਕਰ ਦਿਤਾ ।

"ਚਿੱਠੀ ਕਾਹਦੀ ਏ ?" ਬੁੱਚੇ ਨੇ ਇਕ ਪਲ ਮੂੰਹ ਅੱਡ ਲਿਆ ।

"ਤੈਨੂੰ ਹਦਾਇਤ ਐ ਕਰੜੀ; ਤੂੰ ਹਰੀਏ ਵਾਲੇ ਨਹੀਂ ਜਾਣਾ, ਖ਼ਾਸ ਤੌਰ ਤੇ ਬੰਤੀ ਦੇ ਘਰ । ਪੋਲੀਸ ਨੂੰ ਤੇਰੇ ਪੱਕੇ ਅੱਡੇ ਦੀ ਖ਼ਬਰ ਹੋ ਚੁਕੀ ਐ ।"

"ਯਾਰ ਇਹ ਤਾਂ ਕੁਸ਼ ਨਹੀਂ ਗੱਲ ।" ਬੁੱਚਾ ਇਕਦਮ ਢਿੱਲਾ ਪੈ ਗਿਆ । "ਹੱਛਾ ਵੇਲੇ ਕਵੇਲੇ ਦਾਅ ਬਚਾਇਆ ਕਰੂੰਗਾ ।"

"ਨਹੀਂ ਆੜੀ, ਤੂੰ ਕਦੇਂਤ ਨਹੀਂ ਜਾਣਾ ।" ਪੀਤੂ ਨੇ ਉਸ ਨੂੰ ਸਖ਼ਤੀ ਨਾਲ ਘੂਰਿਆ ।

"ਖ਼ਸਮਾ, ਫੇਰ ਆਹ ਨਾਲੇ ਕਿਹੜੀ ਹੀਰ ਵਾਸਤੇ ਲਿਆਂਦੇ ਸੀ ?" ਬੁੱਚਾ ਅੰਦਰੋਂ ਬਾਹਰੋਂ ਸੜ ਗਿਆ ।

ਉਹਦੀ ਰੋਣ ਹਾਕੀ ਸੂਰਤ ਵੇਖ ਕੇ ਪੀਤੂ ਦਾ ਮਲੋਮਲੀ ਹਾਸਾ ਨਿਕਲ ਗਿਆ ।

"ਨਾਲੇ ਮੈਂ ਤੇਰੀ ਬੰਤੀ ਵਾਸਤੇ ਨਹੀਂ, ਤੈਨੂੰ ਖ਼ੁਸ਼ ਕਰਨ ਵਾਸਤੇ ਖ਼ਰੀਦੇ ਸੀ । ਇਹ ਤੂੰ ਨੈਣੋ ਬਾਜ਼ੀਗਰ ਹੱਥ ਭੇਜ ਦੇਵੀਂ । ਜਾਹ ਪਤਾ ਕਰ, ਨੈਣੋ ਨੇ ਚਾਹ ਕਰ ਲਈ ਕਿ ਨਹੀਂ ?"

ਬੁੱਚਾ ਹਉਕਾ ਭਰ ਕੇ ਉਠ ਖਲੋਤਾ । ਉਹ ਦੋਵੇਂ ਪਲਾਹਾਂ ਦੀ ਝਿੰਗੀ ਵਿਚ ਲੁਕੇ ਪਏ ਸਨ । ਕੋਲ ਹੀ ਨੈਣੋ ਬਾਜ਼ੀਗਰ ਦੀਆਂ ਬਕਰੀਆਂ ਚਰ ਰਹੀਆਂ ਸਨ । ਖੇਤਾਂ ਵਿਚ ਪੀਲੀਆਂ ਕਣਕਾਂ ਛਾਂਗੀਆਂ

ਜਾ ਚੁਕੀਆਂ ਸਨ। ਵਿਰਲੇ ਵਿਰਲੇ ਹਿੰਮਤ ਵਾਲਿਆਂ ਭਰੀਆਂ ਚੁਕ ਕੇ ਕੁਤਰ ਸੁਟੀਆਂ ਸਨ। ਟਾਟਕੇਦਾਰ ਧੁੱਪ ਵੱਟਾਂ ਦੇ ਘਾਹ ਨੂੰ ਸੁਕਾ ਰਹੀ ਸੀ। ਥੋੜੇ ਚਿਰ ਪਿੱਛੋਂ ਨੈਣਾ ਤੇ ਬੁੱਚਾ ਦੋਵੇਂ ਆ ਗਏ। ਚਾਹ ਵਾਲੀ ਪਤੀਲੀ ਨੂੰ ਨੈਣੇ ਦਾ ਬੰਗਣਾ ਪਾਇਆ ਹੋਇਆ ਸੀ। ਬੁੱਚੇ ਨੇ ਟੀਨ ਦੇ ਦੋ ਕੱਪ ਚੁਕੇ ਹੋਏ ਸਨ। ਚਾਹ ਵਿਚ ਕੜ੍ਹਿਆ ਗੁੜ ਆਪਣੀ ਮਹਿਕ ਛੱਡ ਰਿਹਾ ਸੀ। ਪੀਰੂ ਨੇ ਘੁੱਟ ਭਰਦਿਆਂ ਕਿਹਾ :

"ਚਾਹ ਤਾਂ ਛੈਣੇ ਬਣਾਈ ਏ।"

"ਨੈਣਿਆ।" ਬੁੱਚੇ ਨੇ ਬਾਜ਼ੀਗਰ ਮੁੰਡੇ ਨੂੰ ਛੇੜਿਆ। "ਸਾਲਿਆ ਕਿਸੇ ਨਾਲ ਯਾਰੀ ਨਾ ਲਾਈਂ ਤਰਸ ਤਰਸ ਮਰੇਂਗਾ।"

ਬੁੱਚੇ ਦੇ ਗੁਰਮੰਤਰ ਉਤੇ ਪੀਰੂ ਨੂੰ ਜ਼ੋਰ ਦੀ ਹਾਸਾ ਆ ਗਿਆ ਅਤੇ ਉਹਦੀ ਚਾਹ ਵਾਲੀ ਘੁਟ ਨਾਸਾਂ ਵਿਚ ਆ ਗਈ।

"ਬਾਈ ਯਾਰੀ ਲਾਏ ਬਿਨਾਂ ਤਾਂ ਸਰਨਾ ਨਹੀਂ ; ਮਰਾਂ ਭਾਵੇਂ ਕਿਵੇਂ।" ਨੈਣੇ ਨੇ ਬਰੀਕ ਮੁੱਛਾਂ ਨੂੰ ਤਾਅ ਦੇਂਦਿਆਂ ਜਿੰਦ ਤਲੀ ਤੇ ਧਰ ਲਈ। "ਸਿਲ਼ਾ ਚੁਗਦੀ ਬੰਤੀ ਨਹਿਰ ਦੇ ਪੁਲ ਉਤੇ ਆ ਗਈ, ਅੱਠ ਦੱਸ ਦਿਨ ਹੋਏ। ਸਾਲੀ ਦਾ ਮੁਸ਼ਕੀ ਰੰਗ ਮਾਖੋ ਵਾਂਗ ਮਹਿਕੇ ਤੇ ਨਜ਼ਰਾਂ ਬਰਛੀ ਵਾਂਗ ਖੁਭ ਖੁਭ ਜਾਣ।"

"ਬਾਜ਼ੀਗਰਾ, ਤੇਰੀ ਪੱਟੜੀ ਦੀ ਫਾਲ ਹੁਣੇ ਲੁਆਵਾਂ ?" ਬੁੱਚੇ ਨੇ ਚਾਹ ਵਾਲਾ ਤੱਤਾ ਕੱਪ ਭੁੰਜੇ ਰਖ ਦਿੱਤਾ।

"ਜੇ ਬਾਈ ਬੰਤੋ ਸਲੇਟੀ ਨੇ ਹੱਸ ਕੇ ਬੁਲਾ ਲਿਆ; ਮੈਂ ਤਾਂ ਛਪੜੀ 'ਚ ਛਾਲ ਮਾਰ ਦੇਣੀ ਏਂ, ਡੁਬਾਂ ਚਾਹੇ ਤਰਾਂ।"

"ਜਦੋਂ ਗਿੱਦੜ ਦੀ ਮੌਤ ਆਉਂਦੀ ਏ, ਬੇਲਾ ਛੱਡ ਕੇ ਬੋਰੀਆਂ ਦੀ ਮੁੰਨੀ ਨਾਲ ਆ ਆ ਖਹਿੰਦਾ ਏ। ਤੂੰ ਨੈਣੇ ਦਿਆ ਪੁਤਰਾ, ਜੱਟ ਦਾ ਚੁਕਿਆ ਕਿਤੇ ਦਹੀਂ ਦੇ ਭੁਲੇਖੇ ਕਪਾਹ ਦਾ ਬੁਰਕ ਨਾ ਭਰ ਲਈਂ।" ਬੁੱਚੇ ਨੇ ਨੈਣੇ ਦਾ ਗੁਟ ਫੜ ਕੇ ਘੁਟ ਲਿਆ।

"ਪੀਰੂ ਬਾਈ ਨੂੰ ਆਂਹਨਾ, ਮਾੜੇ ਜੱਟ ਕਟੋਰਾ ਲੱਭਾ, ਪਾਣੀ ਪੀ ਪੀ ਆਫਰਿਆ। ਇਹਨੂੰ ਬੁੱਚੜੇ ਨੂੰ ਰੰਨ ਤੇ ਮਹਿ ਵਿਚ ਫਰਕ ਈ ਨਹੀਂ ਦੀਹਦਾ।" ਬੰਤੀ ਨੂੰ ਮਹਿੰ ਵਰਗੀ ਆਖਣ ਤੇ ਬੁੱਚਾ ਨੈਣੇ ਦੇ ਘਸੁੰਨ ਠੋਕ ਗਿਆ। ਨੈਣਾ ਚਾਹ ਵਾਲੀ ਪਤੀਲੀ ਡੁਲ੍ਹਣੋਂ ਬਚਾ ਕੇ ਪਾਸੇ ਹੋ ਗਿਆ। ਉਸ ਅੱਖ ਬੁਚੇ ਵਿਚ ਰਖਦਿਆਂ ਆਖਿਆ। "ਬਾਈ ਕਦੇ ਤੂੰ ਮੇਰੀ ਕਿਲਕਾਂ ਵੇਖੇਂ, ਐਨਾ ਕੁ ਲੱਕ ਭਾਵੇਂ ਗੰਢ ਦੇ ਲੈ। ਇਹ ਸਾਲਾ ਧੜੀ ਖਾਣ ਵਾਲੀ ਬੰਤਰੋ ਤੇ ਤਿੜਿਆ ਫਿਰਦਾ ਏ।"

"ਮੇਰੀ ਤਾਂ ਉਹ ਹੀਰ ਐ, ਸਾਹਿਬਾਂ ਏ, ਤੁਸੀਂ ਟਿੰਡ 'ਚ ਕਾਨਾ ਕਾਹਤੋਂ ਪਾਇਆ ਏ।" ਬੁੱਚਾ ਦੋਹਾਂ ਸੰਨ੍ਹ ਮਿੱਧਿਆ ਗਿਆ।

"ਤੇਰੀ ਵੱਡੇ ਮਿਰਜ਼ੇ ਦੀ ਲੋਥ ਵੀ ਜੰਡ ਹੇਠਾਂ ਰੁਲੇਗੀ।" ਪੀਰੂ ਨੇ ਉਸ ਨੂੰ ਚਿਤਾਵਣੀ ਰੜਕਾਈ।

"ਜੱਟਾ ਤੂੰ ਲਾ ਕੇ ਵੇਖੀ ਨਹੀਂ, ਐਵੇਂ ਫਾਰਸੀਆਂ ਕਾਹਤੋਂ ਮਾਰਦਾ ਏਂ। ਕਾਮਰੇਡ ਮਲਕੀਤ ਸਿੰਘ ਆਸ਼ਕਾਂ ਦਾ ਨਾਂ ਕੱਢ ਕੇ ਵਖਾਊ।"

"ਜੇ ਉਸ ਕੰਜਰੀ ਕੋਲ ਗਿਆ, ਤੇਰੀਆਂ ਲੱਤਾਂ ਤੋੜ ਦਿਆਂਗਾ। ਨਾਲੇ ਉਸ ਕੁੱਤੀ ਦਾ ਮਦਊ ਭੰਨਾਂਗਾ; ਸਾਲਾ ਵੱਡਾ ਮਜਨੂੰ।" ਪੀਰੂ ਨੇ ਬੁੱਚੇ ਦੀ ਸਾਰੀ ਟੌਅਰ ਜਿਹੀ ਢਾਹ ਕੇ ਰੱਖ ਦਿੱਤੀ।

ਬੁੱਚਾ ਝੋਪਰ ਜ਼ਰੂਰ ਗਿਆ, ਪਰ ਨਾਲੇ ਅਤੇ ਰੁਮਾਲ ਨੇ ਉਹਦੇ ਅੰਦਰ ਭਮੱਤਰੀਆਂ ਪਾਈਆਂ ਹੋਈਆਂ ਸਨ। ਉਹ ਦਿਲੋਂ ਚਾਹੁੰਦਾ ਸੀ, ਕਿਹੜਾ ਵੇਲਾ ਹੋਵੇ, ਜਦੋਂ ਦੋਵੇਂ ਚੀਜ਼ਾਂ ਬੰਤੀ ਦੀ ਝੋਲੀ ਜਾ ਪਾਵਾਂ। ਪੀਤੂ ਜਿਹੜਾ ਉਸ ਦਾ ਜਿਗਰੀ ਯਾਰ ਸੀ; ਉਸ ਨੂੰ ਨੰਬਰ ਇਕ ਜਮਦੂਤ ਦਿਸ ਰਿਹਾ ਸੀ। ਉਹ ਜੀ ਭਿਆਣਾ ਦੋ ਚਾਰ ਦਿਨ ਪੀਤੂ ਨਾਲ ਫਿਰਦਾ ਰਿਹਾ। ਇਕ ਦਿਨ ਉਸ ਮਾਂ ਨੂੰ ਮਿਲਣ ਦਾ ਬਹਾਨਾ ਪਾਇਆ। ਪੀਤੂ ਨੇ ਉਸ ਤੋਂ ਸੌਂਹ ਲੈ ਲਈ ਕਿ ਬੰਤੀ ਕੋਲ ਨਹੀਂ ਜਾਵਾਂਗਾ। ਹਰੀਏ ਵਾਲਾ ਨੰਗਲਾਂ ਤੋਂ ਦੋ ਢਾਈ ਮੀਲ ਸੀ। ਸੌਂਹ ਨੂੰ ਛਿੱਕੇ ਟੰਗ ਕੇ ਉਹ ਇਕ ਤੜਕਸਾਰ ਬੰਤੀ ਦੇ ਘਰ ਜਾ ਵੱਜਾ। ਅੰਨ੍ਹੇਰਾ ਬਹੁਤਾ ਨਹੀਂ ਸੀ। ਪਿੜਾਂ ਵਿਚੋਂ ਉਠ ਕੇ ਘਰਾਂ ਨੂੰ ਜਾਂਦੇ ਕਈ ਆਦਮੀਆਂ ਨੇ ਉਸ ਨੂੰ ਵੇਖ ਲਿਆ। ਹਰੀਏ ਵਾਲੇ ਦੇ ਲੋਕਾਂ ਲਈ ਓਹ ਓਪਰਾ ਨਹੀਂ ਸੀ। ਵਾਰੰਟਡ ਹੋਣ ਤੋਂ ਪਹਿਲਾਂ ਉਹ ਬੰਤੀ ਕੋਲ ਕਈ ਕਈ ਦਿਨ ਰਹਿ ਜਾਂਦਾ ਸੀ।

ਜਦੋਂ ਉਸ ਕੁੰਡਾ ਠਕੋਰ ਕੇ ਬਾਰ ਖੁਲ੍ਹਵਾਇਆ। ਉਹਦੇ ਮਾਮੇ ਦਾ ਪੁੱਤ ਘੋਟੀ ਹਾਲੇ ਸੁੱਤਾ ਪਿਆ ਸੀ। ਉਹ ਵੱਡੀ ਰਾਤ ਤੱਕ ਮਸ਼ੀਨ ਵਿਚ ਰੁਗ ਦੇਂਦਾ ਆਇਆ ਸੀ। ਉਗਾੜੀ ਭੰਨ ਕੇ ਉਹ ਵੀ ਉਠ ਖਲੋਤਾ :

"ਚਾਹ ਦੀ ਘੁਟ ਤਾਂ ਬਣਾ, ਨਾਲੇ ਬਾਈ ਪੀ ਲਊਗਾ ?" ਘੋਟੀ ਆਪਣੀਆਂ ਜਟੂਰੀਆਂ ਸੰਭਾਲਦਾ ਬੰਤੀ ਵਲ ਭੰਬੂਤਰਿਆਂ ਵਾਂਗ ਝਾਕਿਆ।

"ਰੱਖਿਆ ਦੁੱਧ ਤਾਂ ਰਾਤੀਂ ਬਿੱਲਾ ਡੋਲ੍ਹ ਗਿਆ, ਚਾਹ ਕਾਹਦੀ ਬਣਾਵਾਂ; ਬੋੜੀਂ ਜਰੇਂਦ ਕਰੇ।" ਬਾਗ-ਬਾਗ ਖਿੜੀ ਬੰਤੀ ਨੇ ਉੱਤਰ ਦਿੱਤਾ ! ਉਸ ਨੂੰ ਪਤਾ ਸੀ, ਜਦੋਂ ਵੀ ਮਲਕੀਤ ਆਉਂਦਾ ਏ, ਉਹਦੇ ਲਈ ਕੁਝ ਨਾ ਕੁਝ ਲੈ ਕੇ ਹੀ ਆਉਂਦਾ ਏ।

"ਫੇਰ ਤਾਂ ਮਾਰੇ ਗਏ ਭਰਾਵਾ।" ਘੋਟੀ ਨੇ ਉਬਾਸੀ ਲੈਂਦਿਆਂ ਹੱਡ ਕੜਕਾਏ। "ਕੀ ਹਾਲ ਐ ਤੇਰਾ ? ਆਂਹਦੇ ਪੁਲਸ ਵਾਲੇ ਸੂਈ ਕੁੱਤੀ ਵਾਂਗ ਮਗਰ ਪਏ ਐ। ਚੋਥੇ ਥਾਣੇਦਾਰ ਤਲਾਸ਼ੀ ਲੈ ਕੇ ਗਿਆ। ਤੇਰੀ ਬਾਬਤ ਹਬਕ-ਦਬਕ ਕਰਦਾ ਸੀ। ਮੈਂ ਆਖਿਆ, ਮਾਪਿਓ ! ਸਾਡੀ ਤਾਂ ਬੂਆ ਨਾਲ ਔਣੀ ਜਾਣੀ ਹੀ ਬੰਦ ਐ। ਸਾਲਾ ਮੇਰਾ ਜਾਂਦਾ ਜਾਂਦਾ ਦੋ ਡੰਡੇ ਮੌਰਾਂ ਵਿਚ ਮੁਫਤ ਦੇ ਈ ਮਾਰ ਗਿਆ। ਪੁੱਤ ਮੇਰਾ ਫੜਾਉਣ ਵਾਸਤੇ ਇਨਾਮ ਦਾ ਚੋਗਾ ਪਾਉਂਦਾ ਸੀ।"

"ਬਾਈ ਇਹ ਸਾਲੇ, ਬੁਲ੍ਹਾੜ ਵਾਲੇ ਸਾਧ ਦੇ ਐ। ਜਦੋਂ ਦੋ ਕੁ ਰੋੜ੍ਹੇ, ਇਹਨਾਂ ਥਾਣਿਓਂ ਬਾਹਰ ਨਹੀਂ ਨਿਕਲਣਾ। ਹੱਛਾ, ਕਦੇ ਜੁੜ ਲੈਣ ਦੇ ਮੱਥਾ।" ਸ਼ਿਕਾਰ ਵੇਖ ਕੇ ਜਿਵੇਂ ਭੁੱਖਾ ਸ਼ੇਰ ਮੁੱਛਾਂ ਉਤੋਂ ਦੀ ਜੀਭ ਫੇਰਦਾ ਏ; ਇਵੇਂ ਬੁੱਚਾ ਸੱਜਾ ਹੱਥ ਮੂੰਹ ਉਤੋਂ ਦੀ ਰਗੜ ਰਿਹਾ ਸੀ।

ਕੇਸ ਵਾਹਿਆਂ ਘੋਟੀ ਨੂੰ ਦੋ ਹਫਤੇ ਹੋ ਗਏ ਸਨ ਅਤੇ ਪਿੰਡੇ ਪਾਣੀ ਪਾਏ ਨੂੰ ਤਿੰਨ ਦਿਨ। ਉਸ ਮੈਲਾ ਦੁਪੱਟਾ ਸਿਰ ਉਤੋਂ ਦੀ ਲਪੇਟ ਲਿਆ। ਬਿਨਾਂ ਹੱਥ ਮੂੰਹ ਧੋਤੇ, ਟੁਟਿਆਂ ਛਿਤਰਿਆਂ ਨਾਲ ਧੂੜ ਉਡਾਉਂਦਾ ਪਿੜਾਂ ਨੂੰ ਤੁਰ ਪਿਆ। ਉਹਦੇ ਵਾਲੇ ਖ਼ਾਲੀ ਮੰਜੇ ਉਤੇ ਬੁੱਚਾ ਟੇਢਾ ਹੋ ਗਿਆ। ਉਹ ਚਾਹੁੰਦਾ ਸੀ, ਜੁਆਕਾਂ ਦੇ ਜਾਗਣ ਤੋਂ ਪਹਿਲਾ ਪਹਿਲਾਂ ਘੜੀ ਬਿੰਦ ਨੀਂਦ ਲਾਹ ਲਵਾਂ। ਅਨੀਂਦਰਾ ਇਕ ਤਰ੍ਹਾਂ ਉਸ ਦਾ ਆਦੀ ਹੀ ਬਣ ਗਿਆ ਸੀ। ਉਹ ਝਟ ਹੀ ਘੁਰਾੜੇ ਮਾਰਨ ਲਗ ਪਿਆ। ਬੰਤੀ ਨੇ ਉਸ ਦਾ ਸਿਰਹਾਣੇ ਪਿਆ ਖ਼ਾਕੀ ਝੋਲਾ ਫਰੋਲ ਲਿਆ। ਦੋਵੇਂ ਸਤਰੰਗੇ ਨਾਲੇ ਅਤੇ ਰੁਮਾਲ ਕੱਢ ਕੇ ਉਸ ਨੂੰ ਇਕ ਅਜਿਹਾ ਸਰੂਰ ਆਇਆ ਕਿ ਉਸ ਦੇ ਪੈਰ ਧਰਤੀ ਨਹੀਂ ਫੜਦੇ ਸਨ। ਉਹਦਾ ਜੀ ਕਰਦਾ ਸੀ, ਸੁਤੇ ਪਏ ਮਲਕੀਤ ਨੂੰ ਜਾਂ ਘੁਟਾਂ, ਤੇ ਪੁਛਾਂ; ਤੂੰ ਮੈਨੂੰ ਐਨਾ ਪਿਆਰ ਕਰਦਾ ਏਂ। ਬੰਦਿਆਂ, ਮੈਂ ਤਾਂ ਸਾਰੀ ਤੇਰੀ ਬੰਦੀ ਆਂ ; ਜਿੱਥੇ ਰਮਚੀ, ਹੱਟ ਬਜ਼ਾਰ ਵੇਚ।

ਜਿਉਂ ਹੀ ਵਿਹੜੇ ਦੀ ਨਿੰਮ ਉੱਤੇ ਬੈਠੇ ਕਾਂ ਚਿੜੀਆਂ ਨੇ ਭਜਨ ਗਾਉਣੇ ਸ਼ੁਰੂ ਕੀਤੇ; ਉਹ ਪਿੱਤਲ ਦਾ ਗਲਾਸ ਚੁੱਕ ਕੇ ਦੁੱਧ ਲੈਣ ਤੁਰ ਪਈ। ਦੁਕਾਨ ਵਾਲਾ ਕੁੰਦਨ ਬਾਣੀਆਂ ਹਾਲੇ ਦੁੱਧ ਚੁਆ ਕੇ ਮੁੜਿਆ ਨਹੀਂ ਸੀ। ਮੁੜ ਜਾਣ ਨਾਲੋਂ ਉਹ ਦੁਕਾਨ ਦੇ ਥੜੇ ਉੱਤੇ ਝਟ ਕੁ ਬਹਿ ਗਈ। ਨਾਲਿਆਂ ਦੀ ਖ਼ੁਸ਼ੀ ਉਸ ਤੋਂ ਅਜ ਸਾਂਭੀ ਨਹੀਂ ਜਾ ਰਹੀ ਸੀ। ਅੱਖਾਂ ਮੀਟੀ, ਪਰ ਬੁੱਲ੍ਹਾਂ ਤੋਂ ਹੱਸਦੀ, ਉਹ ਗਵਾਚੀ ਗਵਾਚੀ ਪਈ ਸੀ। ਹੱਟੀ ਵਾਲੇ ਨੇ ਦੁੱਧ ਦੀ ਬਾਲਟੀ ਉਹਦੇ ਕੋਲ ਲਿਆ ਰੱਖੀ।

"ਮੈਂ ਕਿਹਾ ਰਾਮ ਰਾਮ! ਕਿਹੜੀ ਐ? ਬੰਤੀ! ਵਾਹ ਨੀ ਵਿਹੜੇ ਦੀਏ ਮੁਹਰੈਲਣੇ।" ਕੁੰਦਨ ਬਾਣੀਆਂ ਝਟ ਵਿਚ ਦੁੱਧ ਤੋਂ ਖੰਡ ਖੀਰ ਹੋ ਗਿਆ। "ਸਵੇਰੇ ਸਵੇਰੇ ਸੁਖ ਤਾਂ ਹੈ ਬੰਤੀਏ?"

"ਆਹੋ, ਸੁਖ ਈ ਐ, ਤੂੰ ਦੁੱਧ ਦੇਣ ਵਾਲੀ ਗੱਲ ਕਰ।" ਬੰਤੀ ਨੂੰ ਠਰਕੀ ਬਾਣੀਏ ਦੀਆਂ ਨਿੱਤ ਦੀਆਂ ਠਠੋਲੀਆਂ ਅੱਜ ਬੁਰੀਆਂ ਲੱਗ ਰਹੀਆਂ ਸਨ।

"ਬੰਤੀਏ ਦੁੱਧ ਬੇਪਰਵਾਹ, ਜਿੰਨਾ ਮਰਜ਼ੀ ਮੰਗ।" ਕੁੰਦਨ ਨੇ ਜਿੰਦਾ ਖੋਲ੍ਹਦਿਆਂ ਭਉਂ ਕੇ ਵੇਖਿਆ। "ਤੈਨੂੰ ਨਾਂਹ ਕਦੋਂ ਕੀਤੀ ਏ। ਤੇਰਾ ਮੱਥਾ ਸਵੇਰੇ ਸਵੇਰੇ ਭਾਗਾਂ ਵਾਲਾ ਏ। ਤੇਰੀ ਬੋਹਣੀ, ਰੱਬ ਕਰੇ ਤੂੰ ਨਿੱਤ ਹੀ ਆਇਆ ਕਰੇਂ।"

"ਚਬੜ ਚਬੜ ਜਬਾੜੇ ਨਾ ਮਾਰ ਤੇ ਮੈਨੂੰ ਛੇਤੀ ਤੋਰ।"

"ਉਂ ਘਰ ਤਾਂ ਸੁਖ ਐ ਨਾ? ਅੱਗੇ ਤਾਂ ਤੂੰ ਹੱਸ ਕੇ ਬੋਲਦੀ ਸੀ, ਅੱਜ ਭਲੀਏ?" ਬਾਣੀਏ ਨੇ ਤਸੱਲੀ ਕਰਕੇ ਆਖਿਆ: "ਤੇਰੇ ਨੇਤਰ, ਮਰ ਜਾਣੇ ਲੱਖ ਲੱਖ ਰੁਪਈਏ ਦੇ ਐ। ਵੇਚਣੇ ਏਂ ਤਾਂ ਗੱਲ ਕਰ? ਸੌਦੇ ਵਿਚ ਗੁੱਸਾ ਕਾਹਦਾ?" ਕੰਜੂਸ ਤੇ ਅਧਖੜ ਕੁੰਦਨ ਪੈਸੇ ਦੀ ਕਾਮ ਖਾਣ ਵਾਲਾ ਵੀ ਨਹੀਂ ਸੀ। ਬੰਤੀ ਵੇਲੇ ਕੁਵੇਲੇ ਪਹਿਲਾਂ ਵੀ ਉਧਾਰ ਲੈ ਜਾਂਦੀ ਸੀ। ਤੇ ਉਹ ਠੱਠਾ ਮਸਖ਼ਰੀ ਆਪਣਾ ਹੱਕ ਸਮਝਦਾ ਸੀ।

"ਇਕੋ ਜੁੱਤੀ ਮਾਰੀ ਚੌਂਤਰੇ ਤੋਂ ਲੁਟਕਦਾ ਥੱਲੇ ਜਾਵੇਂਗਾ; ਸਾਲਾ ਮੁੰਡਿਆਂ ਦਾ!" ਬੰਤੀ ਨੇ ਨਾਸਾਂ ਫੁਰਕਾਰੀਆਂ।

"ਰਾਮ ਰਾਮ! ਗੁੱਸਾ ਥੁਕ ਪਰਾਂਹ, ਥੂਹ! ਇਕ ਵਾਰ ਰਾਧਾ ਕ੍ਰਿਸ਼ਨ ਨਾਲ ਗੁੱਸੇ ਹੋ ਗਈ।........"

"ਸਾਲਿਆ ਕਿਸ਼ਨ ਭਗਵਾਨ ਦਿਆ, ਪਾਉਨਾ ਏਂ ਦੁਧ ਕਿ......?"

"ਮਖਾਂ ਰਾਮ ਰਾਮ! ਸਵੇਰੇ ਸਵੇਰੀ ਨਵਾਂ ਪਾਠ ਈ ਸ਼ੁਰੂ ਕਰ ਦਿੱਤਾ। ਦੁੱਧ ਲੈ ਜਿੰਨਾ ਮਰਜ਼ੀ।" ਕੁੰਦਨ ਨੇ ਬੰਤੀ ਨੂੰ ਠੰਢੀ ਕਰਦਿਆਂ ਪੁਛਿਆ। "ਰਾਤੀਂ ਦਾਲ ਵਿਚ ਮਿਰਚਾਂ ਬਹੁਤੀਆਂ ਪਾ ਬੈਠੀ ਲਗਦੀ ਏਂ।"

"ਲਗਦਾ ਏ, ਤੂੰ ਖੌਂਸੜੇ ਖਾਧੇ ਬਿਨਾਂ ਵੱਤ ਨਹੀਂ ਹੋਣਾ।" ਭਰੀ ਪੀਤੀ ਬੰਤੀ ਛੇਤੀ ਜਾਊ ਸੀ।

"ਕਮਲੀਏ, ਕਾਹਦੇ ਪਿੱਛੇ ਲੋਹੀ ਲਾਖੀ ਹੁੰਨੀ ਏਂ। ਖ਼ਬਰੇ ਜ਼ਿੰਦਗੀ ਕੈ ਦਿਨ ਦੀ ਐ। ਹੱਸ, ਜੰਦਾਂ ਦੀ ਪਰੀਤ, ਦੋ ਦਿਨ ਦੀ ਬਹੁਤ ਹੁੰਦੀ ਐ।" ਕੁੰਦਨ ਨੇ ਦੁੱਧ ਗਲਾਸ ਵਿਚ ਪਲਟ ਕੇ ਪੈਸਿਆਂ ਲਈ ਹੱਥ ਵਧਾ ਦਿੱਤਾ।

ਬੰਤੀ ਨੇ ਉਹਦਾ ਖ਼ਾਲੀ ਹੱਥ ਝਟਕ ਦਿੱਤਾ।

"ਮੈਂ ਤੈਨੂੰ ਬਹੁਤ ਸੁਹਣੀ ਲਗਦੀ ਆਂ?"

"ਗੁਲਬੰਤੀਏ ! ਇਹ ਵੀ ਕੋਈ ਪੁੱਛਣ ਵਾਲੀ ਗੱਲ ਐ।" ਸੇਠ ਢਿੱਡ ਉਤੇ ਹੱਥ ਫੇਰਦਾ ਮੂੰਹ ਅੱਡ ਖਲੋਤਾ।

"ਚੰਗਾ ਫੇਰ ਲਾਲੀ ਨੂੰ ਘੋਟੀ ਦੇ ਘਲ ਦੇ, ਮੈਂ ਤੇਰੇ ਆ ਜਾਨੀ ਆਂ।"

"ਹੱਤ ਤੇਰੇ ਦੀ, ਕੀਤੀ ਨਾ ਚੂਹੜਿਆਂ ਵਾਲੀ ਗੱਲ ।" ਕੁੰਦਨ ਭਿੱਜੇ ਕਾਗ਼ਜ਼ ਵਾਂਗ ਤਹਿ ਦਰ ਤਹਿ ਖਾ ਗਿਆ।

"ਕੁੰਦਿਆ, ਸੌਦੇ ਵਿਚ ਗ਼ੁੱਸਾ ਕਾਹਦਾ।" ਬੰਤੀ ਨੇ ਪੂਰੇ ਜਥੇ ਨਾਲ ਜਥਾੜੇ ਘੁਟ ਲਏ। "ਲਾਲੀ ਦਾ ਪੁਤ ਬਣਾ ਦਿਊਂ, ਜੇ 'ਗਾਂਹ ਨੂੰ ਉੱਚੀ ਨੀਵੀਂ ਗੱਲ ਕੀਤੀ ।" ਉਹ ਗ਼ਲਾਸ ਚੁੱਕ ਕੇ ਤੁਰ ਪਈ।

"ਮੈਂ ਕਿਹਾ ਪੈਸੇ ?" ਲਾਲੇ ਦੀ ਜਾਨ ਨਿਕਲਣ ਵਾਲੀ ਹੋ ਗਈ । ਉਸ ਬੰਤੀ ਦੀਆਂ ਗਾਲ੍ਹਾਂ ਨੂੰ ਜੂੰਆਂ ਵਾਂਗ ਮਲ ਸੁਟਿਆ।

"ਪੈਸੇ ਅਗਲੀ ਹਾੜੀ ਨੂੰ।" ਬੰਤੀ ਨੇ ਸ਼ਾਹ ਨੂੰ ਜਾਣ ਕੇ ਚਿੜ੍ਹਾਇਆ। "ਮਰ ਨਾ, ਤੇਰਾ ਉਧਾਰ ਅੱਗੇ ਵੀ ਕਦੇ ਰਖਿਆ ਏ ?"

"ਲੁਟੇ ਗਏ ਰਾਮਾ ਸਵੇਰੇ ਸਵੇਰੇ, ਨਾਲੇ ਬੋਹਣੀ।" ਉਸ ਗੰਜ ਪੈਂਦੇ ਸਿਰ ਵਿਚ 'ਪਟਾਕ' ਹੱਥ ਮਾਰਿਆ।

ਤੁਰੀ ਜਾਂਦੀ ਬੰਤੀ ਉਹਦੀ ਗੱਲ ਸੁਣ ਕੇ ਹੱਸ ਪਈ : ਭਤੀਜਾ ਨਿੱਤ ਨਵਾਂ ਅੜੰਗਾ ਅੜਾਉਂਦਾ ਏ। ਇਕ ਖ਼ੁਸ਼ੀ ਤੇ ਜਿੱਤ ਵਿਚ ਉਹ ਆਪਣੀ ਰੂਹ ਨੂੰ ਠੋਲੇ ਮਾਰਦੀ ਘਰ ਪੁਜ ਗਈ। ਉਸ ਚੁਲ੍ਹੇ ਦੀ ਸੁਆਹ ਬਾਹਰ ਕੱਢ ਕੇ ਅੱਗ ਬਾਲੀ ਅਤੇ ਚਾਹ ਕਰਕੇ ਘੁਰਾੜੇ ਮਾਰਦੇ ਮਲਕੀਤ ਸਿਰਹਾਣੇ ਆ ਖਲੋਤੀ।

"ਕੀਤਿਆ !" ਉਸ ਆਪਣੀ ਵਲ ਉਹਦਾ ਮੂੰਹ ਫੇਰਦਿਆਂ ਆਵਾਜ਼ ਮਾਰੀ।

ਉਹ ਇਕਦਮ ਤ੍ਰਹਿ ਗਿਆ। ਉਸ ਨੂੰ ਲੱਗਾ, ਜਿਵੇਂ ਥਾਣੇਦਾਰ ਨੇ ਵੱਟ ਕੇ ਚਪੇੜ ਮਾਰੀ ਹੋਵੇ। ਉਹ ਜਾਗਦਿਆਂ ਹੀ ਮੁਸਕਾ ਪਿਆ।

"ਤੇਰੇ ਲੱਡੂਆਂ ਤੋਂ ਨੀਂਦ ਪਿਆਰੀ, ਸੁੱਤੀ ਨਾ ਜਗਾਈਂ ਮਿੱਤਰਾ।"

"ਲੈ ਪਹਿਲਾਂ ਕੁਰਲੀ ਕਰ ਲੈ। ਚਾਹ ਦੀ ਘੁਟ ਪੀ ਕੇ ਫੇਰ ਸੌਂ ਜਾਈਂ ।" ਬੰਤੀ ਦੀਆਂ ਅੱਖਾਂ ਵਿਚ ਤਾਰੇ ਜਗ ਜਗ ਜਾਂਦੇ ਸਨ।

"ਚਲ ਫੜਾ ਏਸੇ ਤਰ੍ਹਾਂ; ਸ਼ੇਰਾਂ ਦੇ ਮੂੰਹ ਕੀਹਨੇ ਧੋਤੇ ਐ ।" ਮੰਜੇ ਤੇ ਪਿਆ ਪਿਆ ਬੁੱਚਾ ਡਿਉਢਾ ਲੰਮਾ ਹੋ ਗਿਆ । 'ਸਤਿਨਾਮ' ਕਹਿ ਕੇ ਉਸ ਮੰਜੇ ਉਤੇ ਹੀ ਚੌਕੜੀ ਮਾਰ ਲਈ। "ਬੰਤਾਂ ! ਅਜ ਤੈਨੂੰ ਬਹਾਨਾ ਪਾ ਕੇ ਮਿਲਣ ਆਇਆ ਹਾਂ । ਪਾਰਟੀ ਵਾਲੇ ਵਰਜਦੇ ਸੀ : ਤੂੰ ਆਪਣੀ ਮੋਰਨੀ ਕੋਲ ਫੜੇ ਜਾਣਾ ਏਂ ਤੇ ਸਾਡੀ ਬਦਨਾਮੀ ਕਰਾਏਂਗਾ।" ਉਸ ਚਾਹ ਵਾਲਾ ਟੀਨ ਦਾ ਤੱਤਾ ਕੱਪ ਫੜ ਲਿਆ।

"ਤੇਰੀ ਪਾਲਟੀ ਵਾਲੇ ਚੰਦਰੇ ਐ, ਜਿਹੜੇ ਭਾਨੀਆਂ ਮਾਰਦੇ ਐ ।" ਮੁਸਕਾਂਦੀ ਬੰਤੀ ਨੇ ਗੇੜੇ ਲੈਂਦੀ ਭੁੱਖੀ ਗਾਂ ਨੂੰ ਕਲ੍ਹ ਸ਼ਾਮ ਦਾ ਲਿਆਂਦਾ ਘਾਹ ਪਾਉਣ ਲਈ ਝੰਬਣਾ ਸ਼ੁਰੂ ਕਰ ਦਿੱਤਾ।

"ਊਂ ਪਾਰਟੀ ਵਾਲੇ ਠੀਕ ਆਖਦੇ ਐ। ਜੇ ਬੰਦਾ ਫੜਿਆ ਜਾਵੇ ਪਾਰਟੀ ਦੀ ਤਾਕਤ ਵੀ ਤਾਂ ਘਟਦੀ ਐ।" ਤੱਤੀ ਚਾਹ ਵਿਚ ਫੂਕਾਂ ਮਾਰਦਿਆਂ ਬੁੱਚੇ ਦੀਆਂ ਮੁੱਛਾਂ ਦੇ ਥਿਫੂ-ਕੁੰਡ ਢਿੱਲੇ ਪੈ ਗਏ। "ਊਂ ਪੁਲਸ ਵਾਲੇ ਸਹੁਰੇ ਮੇਰੇ ਫੜਦੇ ਨਹੀਂ, ਪਾਰ ਬੁਲਾਉਣ ਦੀ ਕਰਦੇ ਐ।"

"ਪੈ ਜੇ ਡਾਲ ਇਹਨਾਂ ਔਂਤਰਿਆਂ ਨੂੰ ਹੋ ਜੇ ਠਾਣਾ ਵਿਹਲਾ।" ਬੰਤੀ ਵੀ ਯਾਰ ਦੇ ਦੁਸ਼ਮਣਾਂ ਨੂੰ ਸਿਰ ਵਢਵੇਂ ਦੁਸ਼ਮਣ ਸਮਝਦੀ ਸੀ।

"ਮੋਰਨੀਏ! ਤੇਰੇ ਵਾਸਤੇ ਰੁਮਾਲ ਤੇ ਨਾਲੇ ਲਿਆਇਆ ਆਂ, ਬਸ ਵਿਹੜੇ ਵਿਚ ਉਡੀ ਫਿਰੇਂਗੀ।"

"ਆਹੋ, ਉਹ ਤਾਂ ਮੈਂ ਲੈ ਵੀ ਲਏ।" ਬੰਤੀ ਨੇ ਇਕ ਪਲ ਮਲਕੀਤ ਦੀਆਂ ਅੱਖਾਂ ਵਿਚ ਨਜ਼ਰਾਂ ਗੱਡਦਿਆਂ ਪੁੱਛਿਆ: "ਉਹ ਤੂੰ ਨਹੀਂ ਖ਼ਰੀਦੇ ?"

ਮੇਰਾ ਯਾਰ ਪੀਤੂ ਲਿਆਇਆ ਸੀ। ਉਹ ਤੇਰੀਆਂ ਅੱਖਾਂ ਦੀ ਬੜੀ ਸਿਫ਼ਤ ਕਰਦਾ ਏ।"

"ਇਉਂ ਤਾਂ ਨਹੀਂ ਮੈਨੂੰ ਪਤਾ, ਉਹ ਜ਼ਰੂਰ ਕਿਸੇ ਨਾਲ ਫਸਿਆ ਹੋਊ; ਜਿਹੜਾ ਏਹੇ ਜਿਹੇ ਰੰਗਦਾਰ ਨਾਲੇ ਖ਼ਰੀਦਦਾ ਏ।" ਬੰਤੀ ਨੇ ਆਪਣੀ ਗੱਲ ਦੀ ਨੇਠੀ ਲਈ ਦੋਹਰੀ ਵਾਰ ਸਿਰ ਹਿਲਾਇਆ।

"ਨਹੀਂ, ਉਹ ਤਾਂ ਪੂਰਨ ਐ ਪੂਰਨ; ਕਿਸੇ ਸੁੰਦਰਾਂ ਉਤੇ ਧਾਰ ਨਹੀਂ ਮਾਰਦਾ।"

ਬੁੱਚਾ ਯਾਰ ਦੀ ਹਮਾਇਤ ਵਿਚ ਮਾਣ ਨਾਲ ਆਕੜ ਗਿਆ।

"ਕੀਤਿਆ, ਤੈਨੂੰ ਨਹੀਂ ਪਤਾ; ਮਰਦ ਦੀਆਂ ਹੀਣੀਆਂ ਜ਼ਨਾਨੀ ਈ ਜਾਣਦੀ ਏ।"

"ਉਹ ਤਾਂ ਫੇਰ ਤੇਰੇ ਤੇ ਮਰਦਾ ਏ।" ਬੁੱਚੇ ਨੇ ਨਾਲ ਹੀ ਚਾਹ ਦੀ ਘੁਟ ਭਰਦਿਆਂ ਅੱਖ ਮਾਰੀ। "ਕਹਿੰਦਾ ਸੀ, ਮੋਰਨੀ ਤੇਰੇ ਕੋਲੋਂ ਖੋਹ ਲੈਣੀ ਏਂ।"

"ਨਹੀਂ ਉਹ ਤੈਨੂੰ ਚਿੜਾਉਂਦਾ ਹੋਣਾ ਏਂ।"

"ਬੇਬੇ ਚਾਹ।" ਚੰਨਾ ਕੌਲੀ ਚੁੱਕੀ ਬੰਤੀ ਦੇ ਮੋਢੇ ਨਾਲ ਆ ਲੱਗਾ।

ਗੱਲਾਂ ਗੱਲਾਂ ਵਿਚ ਉਹਨਾਂ ਨੂੰ ਪਤਾ ਈ ਨਾ ਰਿਹਾ, ਕਦੋਂ ਦੋਵੇਂ ਜੁਆਕ ਜਾਗ ਪਏ ਸਨ। ਛੋਟਾ ਮੀਣਾ ਵੀ ਮੈਲੇ ਖੇਸ ਵਿਚ ਲੱਤਾਂ ਮਾਰੀ ਜਾ ਰਿਹਾ ਸੀ।

"ਇਹਨਾਂ ਨੂੰ ਚਾਹ ਪਾ ਕੇ ਮੇਰਾ ਮੰਜਾ ਅੰਦਰ ਵਿਛਾ ਦੇਹ, ਮੈਂ ਹਾਲੇ ਹੋਰ ਸੌਣਾ ਏਂ। ਬਸ ਜ਼ਿੰਦਗੀ ਅਨੀਂਦਰੇ ਤੇ ਤੇਰੇ ਵਿਜੋਗ ਵਿਚ ਈ ਲੰਘ ਜਾਣੀ ਏਂ।"

"ਹੁਣੇ ਵਿਛਾਉਨੀ ਆਂ।" ਉਸ ਝਟ ਦੋਹਾਂ ਜੁਆਕਾਂ ਦੇ ਮੂੰਹ ਧੋਤੇ। ਚੰਨਾ ਮੂੰਹ ਧੁਆਉਂਦਾ ਬੰਤੀ ਨੂੰ ਗਾਲ੍ਹਾਂ ਦੇ ਰਿਹਾ ਸੀ ਅਤੇ ਮਾਰਨ ਨੂੰ ਔਹਲਦਾ ਛੁਟ ਛੁਟ ਭੱਜ ਰਿਹਾ ਸੀ।

"ਨਾ ਚੰਨਾ ਰਖਾਇਆ ਏ ਤੇ ਮੂੰਹ ਗੰਦਾ ਲਈ ਫਿਰਦਾ ਏ ਈਹਅਕੂ!" ਬੁੱਚੇ ਨੇ ਚੰਨੇ ਦੀ ਸਾਂਗ ਲਾ ਦਿੱਤੀ।

ਚਾਰ ਸਾਲ ਦੇ ਚੰਨੇ ਨੇ ਚਿੜ੍ਹ ਕੇ ਉਸ ਨੂੰ ਮਾਂ ਦੀ ਸਿੱਧੀ ਗਾਲ੍ਹ ਕੱਢ ਦਿੱਤੀ। ਬੰਤੀ ਨੇ 'ਪਟਾਅਕ' ਦੇ ਕੇ ਪਿੱਠ ਵਿਚ ਚਪੇੜ ਧਰ ਦਿੱਤੀ।

"ਓ ਤੇਰੀ ਮਾਂ ਦੀਆਂ ਤਵੀਤੀਆਂ ਲਾਹੀਆਂ!" ਮਲਕੀਤ ਚੰਨੇ ਨੂੰ ਪਿਆਰ ਦੀ ਗਾਲ੍ਹ ਦੇ ਕੇ ਸੁਆਦ ਲੈ ਗਿਆ।

"ਇੰਨ ਬਿੰਨ ਸਭ ਘੁਤਿਤਾਂ ਤੇਰੇ ਵਾਲੀਆਂ ਏਂ।" ਬੰਤੀ ਨੇ ਸ਼ਰਾਰਤੀ ਨਜ਼ਰਾਂ ਗੱਡ ਕੇ ਜੀਭ ਦੰਦਾਂ ਵਿਚ ਲੈ ਲਈ। "ਟਕੂਆ ਚੁੱਕ ਕੇ ਖਲੋ ਜਾਂਦਾ ਏ ਤੇ ਬਾਰ ਅਗੋਂ ਦੀ ਕਿਸੇ ਨੂੰ ਨਹੀਂ ਲੰਘਣ ਦੇਂਦਾ।"

"ਫੇਰ ਤਾਂ ਮੁੰਡਾ ਇਨਕਲਾਬੀ ਏ। ਚੰਨਿਆਂ! ਟਕੂਆ ਸਿੱਧਾ ਵਾਹੁਣਾ ਏਂ ਤੇ ਲੰਡੀ ਬੁੱਚੀ ਦੀ ਪੂਛ ਚੁਕਾ ਦੇਣੀ ਏਂ।" ਮਲਕੀਤ ਮੁੰਡੇ ਨੂੰ ਆਪਣੀ ਮੱਲ ਸਮਝਦਾ ਹੱਲਾਸ਼ੇਰੀ ਦੇ ਗਿਆ।

"ਲੰਡੀ ਬੁਚੀ ਦੀ ਨਹੀਂ, ਪਹਿਲਾਂ ਲੰਡੇ ਬੁਚੇ ਦੀ ਪੂਛ ਚੁਕਾਊਗਾ।" ਮੁਸਕਾਂਦੀ ਮੋਰਨੀ ਬੁੱਚੇ ਦੇ ਗਿੱਟੇ ਮਾਰ ਕੇ ਖਿੜ ਗਈ।

ਉਸ ਦੋਹਾਂ ਜੁਆਕਾਂ ਨੂੰ ਚਾਹ ਪਾ ਦਿੱਤੀ। ਦੋਵੇਂ ਜੁਆਕ ਤੱਤੀ ਚਾਹ ਵਿਚ ਪਰਚ ਗਏ। ਬੰਤੀ ਨੇ ਮਲਕੀਤ ਨੂੰ ਅੰਦਰ ਧੋਤੀ ਦਰੀ ਵਿਛਾ ਦਿੱਤੀ। ਮਲਕੀਤ ਨੇ ਉਸ ਨੂੰ ਬਾਹਾਂ ਵਿਚ ਲੈ ਕੇ ਘੁਟ ਲਿਆ।

''ਮੋਰਨੀਏ! ਜਾਨ ਹੀਲ ਕੇ ਆਇਆ ਆਂ। ਆਏ ਦੀਆਂ ਕਦਰਾਂ ਪਾ?''

''ਕੀਤਿਆ? ਤੇਰੇ ਬਿਨਾਂ ਜਹਾਨ ਸੁੰਨਾ ਏ। ਤੂੰ ਮੇਰੇ ਦਿਲ ਨੂੰ ਪੁਛ ਕੇ ਵੇਖ। ਮੈਂ ਸਾਰੀ ਤੇਰੀ ਆਂ।'' ਬੰਤੀ ਨੇ ਬੂਰੇ ਦੇ ਮੋਢੇ ਲਗਦਿਆਂ ਅੱਖਾਂ ਮੀਟ ਲਈਆਂ, ਜਿਵੇਂ ਉਹ ਯਾਰ ਬਿਨਾਂ ਕੁਝ ਨਹੀਂ ਵੇਖਣਾ ਚਾਹੁੰਦੀ ਸੀ।

ਬੂਰੇ ਨੂੰ ਛੇਤੀ ਹੀ ਨੀਂਦ ਨੇ ਦਬ ਲਿਆ। ਘੋੜੇ ਵੇਚ ਕੇ ਸੁੱਤੇ ਵਪਾਰੀ ਵਾਂਗ ਉਸ ਲੰਮੀਆਂ ਤਾਣ ਲਈਆਂ। ਜਿਸ ਦਿਨ ਮਲਕੀਤ ਆਉਂਦਾ ਸੀ, ਬੰਤੀ ਕੋਸ਼ਸ਼ ਕਰਦੀ ਸੀ, ਉਹਦੇ ਘਰ ਕੋਈ ਵੀ ਨਾ ਆਵੇ। ਜੇ ਆਵੇ ਤਾਂ ਘੜੀ ਪਲ ਤੋਂ ਬਹੁਤਾ ਚਿਰ ਨਾ ਲਾਵੇ। ਵਾਹ ਲਗਦੀ ਉਹ ਵਿਹੜੇ ਦੇ ਬਾਰ ਨੂੰ ਕੁੰਡਾ ਲਾ ਛੱਡਦੀ। ਦੁਪਹਿਰਾ ਹਾਲੇ ਸਿਖਰ ਨਹੀਂ ਆਇਆ ਸੀ; ਜਦੋਂ ਕਿਸੇ ਬੰਤੀ ਦਾ ਬਾਰ ਜ਼ੋਰ ਜ਼ੋਰ ਦੀ ਆ ਠਕੋਰਿਆ। ਬੰਤੀ ਨੇ ਧੱਕਿਆਂ ਤੋਂ ਅੰਦਾਜ਼ਾ ਲਾਇਆ, ਕੋਈ ਓਪਰਾ ਬੰਦਾ ਏ। ਉਹ ਬਿੜਕ ਲੈਣ ਲਈ ਕੰਧ ਨਾਲ ਲਗ ਕੇ ਖਲੋ ਗਈ। ਥੋੜ੍ਹੇ ਚਿਰ ਪਿਛੋਂ ਤਖ਼ਤੇ ਮੁੜ ਥਪਥਪਾਏ। ਬੰਤੀ ਨੇ ਤੀਰ-ਕਾਣੀ ਨਜ਼ਰ ਨਾਲ ਸਿਪਾਹੀ ਨੂੰ ਬਾਰ ਅੱਗੋਂ ਪਾਸੇ ਹਟਦੇ ਨੂੰ ਵੇਖ ਲਿਆ। ਉਸ ਦੋ ਛਾਲਾਂ ਵਿਚ ਵਿਹੜਾ ਪਾਰ ਕਰ ਲਿਆ।

''ਕੀਤਿਆ! ਕੀਤਿਆ!!'' ਉਸ ਬੂਰੇ ਨੂੰ ਜ਼ੋਰ ਜ਼ੋਰ ਦੀ ਹਲੂਣਿਆ। ''ਪੁਲਸ ਔਂਤਰੀ ਆ ਗਈ।'' ਉਹ ਹੈਰਾਨੀ ਤੇ ਡਰ ਵਿਚ ਡੌਰ ਭੌਰ ਹੋਈ ਪਈ ਸੀ।

''ਹੈਂਅ?'' ਹੜਬੜਿਆ ਬੂਰਾ ਇਕਦਮ ਪਸਤੌਲ ਕੱਢ ਕੇ ਖਲੋ ਗਿਆ। ''ਕਿਥੇ?'' ਬੰਤੀ ਤੋਂ ਬੋਲ ਨਾ ਹੋਇਆ। ਉਸ ਬਾਰ ਵਲ ਹੱਥ ਕਰ ਦਿੱਤਾ। ''ਤੂੰ ਫ਼ਿਕਰ ਨਾ ਕਰ, ਉਡਾ ਪੱਤਰੇ ਦੇਊਂਗਾ।'' ਬੂਰੇ ਨੇ ਮਨ ਵਿਚ ਆਖਿਆ, ਇਹ ਚੰਗਾ ਹੋਇਆ ਬਾਰ ਲਗਾ ਹੋਇਆ ਏ। ਨਹੀਂ ਸੁੱਤੇ ਪਏ ਨੂੰ ਹੀ ਦੱਬ ਲੈਣਾ ਸੀ। ਇਉਂ ਉਸ ਧੀਰੂ ਹੋਰਾਂ ਨੂੰ ਮੂੰਹ ਵਖਾਉਣ ਜੋਗਾ ਨਹੀਂ ਰਹਿਣਾ ਸੀ।

ਕਿਸੇ ਬਾਰ ਨੂੰ ਲੱਤ ਮਾਰ ਕੇ ਪੁਕਾਰਿਆ:

''ਬਾਰ ਖੋਲ੍ਹ, ਨਹੀਂ ਘਰ ਨੂੰ ਅੱਗ ਲਾਉਨੇ ਆਂ?''

ਬੂਰਾ ਝਟ ਵਿਚ ਪੌੜੀ ਦੇ ਦੋ ਦੋ ਟੰਬੇ ਚੜ੍ਹ ਕੇ ਛੱਤ ਉਤੇ ਹੋ ਗਿਆ।

''ਮੈਂ ਫੂਕਾਉਨਾ ਤੁਹਾਨੂੰ ਘਰ।'' ਉਸ ਤਿੰਨ ਸੌ ਤਿੰਨ ਦੇ ਪਠਾਣੀ ਪਸਤੌਲ ਨਾਲ ਫ਼ਾਇਰ ਕਰ ਦਿੱਤਾ। ਗੋਲੀ ਕੜਕਾਟੇ ਪਾਉਂਦੀ ਪਿੰਡ ਦੇ ਉਤੋਂ ਦੀ ਗੂੰਜ ਗਈ। ''ਤੁਹਾਡਾ ਭਣੌਈਆ ਐਧਰ ਐ ਐਧਰ। ਇਨਕਲਾਬ ਜ਼ਿੰਦਾਬਾਦ!'' ਨਾਅਰੇ ਮਾਰਦਾ ਗਾਲ੍ਹਾਂ ਬਕਦਾ ਉਹ ਇਕ ਭੀੜੀ ਗਲੀ ਡਾਲ ਮਾਰ ਕੇ ਟੱਪ ਗਿਆ। ਵਿਹੜੇ ਦੇ ਕੱਚੇ ਕੋਠੇ ਬਹੁਤੇ ਉੱਚੇ ਨਹੀਂ ਸਨ। ਉਸ ਨਿਆਈਂ ਵਿਚ ਛਾਲ ਜਾ ਮਾਰੀ।

ਜਦੋਂ ਬੂਰੇ ਨੇ ਨਿਆਈਂ ਵਿਚ ਛਾਲ ਮਾਰੀ; ਪੁਲੀਸ ਦੀ ਇਕ ਪੱਕੀ ਗੋਲੀ ਉਹਦੇ ਕੰਨ ਕੋਲ ਦੀ 'ਸ਼ੂੰ' ਕਰਕੇ ਲੰਘ ਗਈ।

''ਮਾਰ ਦਿੱਤੇ ਜੀ ਪੱਤਿਅਉਰੇ ਨੇ।'' ਉਹ ਸਾਰੇ ਜ਼ੋਰ ਨਾਲ ਭੱਜ ਕੇ ਖਲਵਾੜਿਆਂ ਵਿਚ ਆ ਗਿਆ। ਉਹ ਸਮਝਦਾ ਸੀ, ਖਲਵਾੜਿਆਂ ਵਿਚ ਕਾਮੇ ਕੰਮ ਕਰਦੇ ਹੋਣ ਕਾਰਣ ਪੁਲੀਸ ਨੂੰ ਗੋਲੀ ਚਲਾਉਣੀ ਮੁਸ਼ਕਲ ਹੋਵੇਗੀ। ਉਸ ਲਾਵਣ ਦੇ ਢੇਰ ਦੀ ਆੜ ਵਿਚ ਖਲੋ ਕੇ ਬਚਾ ਲਈ ਤਾੜਿਆ। ਪਿੰਡ: ਨ੍ਹਿਹਰ ਤੇ ਟਿੱਬੇ ਵਾਲੇ ਪਾਸੇ ਪੁਲੀਸ ਹੀ ਪੁਲੀਸ ਸੀ। ਉਸ ਜਾਣਿਆ, ਮੈਨੂੰ

ਘੇਰਾ ਪੱਕੇ ਤੌਰ ਤੇ ਪੈ ਗਿਆ ਏ। ਮੌਤ ਦੇ ਘੇਰੇ ਵਿਚ ਆਏ ਬੁੱਚੇ ਨੂੰ ਪੀਤੂ ਦੀ ਚਿਤਾਵਨੀ ਵਿੰਨ੍ਹਣ ਲਗੀ : ਮੈਂ ਇਹ ਹੀ ਕਰ ਬੈਠਾ। ਰੰਨ ਪਿਛੇ ਪਾਰਟੀ ਨੂੰ ਪਿੱਠ ਦਿੱਤੀ। ਬੁਚਿਆ ! ਤੂੰ ਪਾਰਟੀ ਦਾ ਡਿਸਿਪਲਨ ਤੋੜਿਆ ਏ। ਤੂੰ ਪਾਰਟੀ ਨਾਲ ਗ਼ਦਾਰੀ ਕੀਤੀ ਹੈ। ਹੁਣ ਭਲਾ ਇਸ ਵਿਚ ਈ ਐ, ਬਹਾਦਰੀ ਨਾਲ ਲੜਦਾ ਸ਼ਹੀਦ ਹੋ। ਸੂਰਮਿਆਂ ਦੀ ਮੌਤ ਮਰ। ਜਾਨ ਪਿਆਰੀ ਨਾ ਕਰ, ਗੀਦੀ ਨਾ ਬਣ। ਉਸ ਸਾਰੇ ਜ਼ੋਰ ਨਾਲ ਨਾਅਰਾ ਮਾਰਿਆ :

"ਨੈਕਸਲਵਾੜੀ, ਜ਼ਿੰਦਾਬਾਦ ! ਲੋਕ ਇਨਕਲਾਬ, ਜ਼ਿੰਦਾਬਾਦ !!" ਉਸ ਘੋੜ ਸਵਾਰ ਪੁਲਸੀਏ ਵਲ ਫ਼ਾਇਰ ਕਰ ਦਿੱਤਾ।

ਪੋਲੀਸ ਨੇ ਬੁਚੇ ਦੇ ਫ਼ਾਇਰਾਂ ਤੋਂ ਜਾਣ ਲਿਆ, ਉਸ ਕੋਲ ਰਾਈਫ਼ਲ ਨਹੀਂ। ਉਹ ਪਸਤੌਲ ਦੀ ਮਾਰ ਤੋਂ ਪਿਛਾਂਹ ਹਟ ਗਏ ਅਤੇ ਘੇਰਾ ਹੋਰ ਕੱਸ ਦਿੱਤਾ।

"ਹੈਲੋ, ਹੈਲੋ !" ਬੁੱਚੇ ਨੇ ਸੁਣਿਆ, ਗੁਰਦਵਾਰੇ ਦਾ ਲਾਊਡ ਸਪੀਕਰ ਬੋਲ ਰਿਹਾ ਏ। "ਮੈਂ ਪੋਲੀਸ ਅਫ਼ਸਰ ਖਲਵਾੜੇ ਵਿਚ ਕੰਮ ਕਰਦੇ ਕਿਸਾਨਾਂ ਨੂੰ ਹੁਕਮ ਦੇਂਦਾ ਹਾਂ, ਕੰਨ ਖੋਲ੍ਹ ਕੇ ਸੁਣ ਲਓ। ਖਲਵਾੜਿਆਂ ਵਿਚ ਇਕ ਨੈਕਸਲਵਾੜੀਆ ਘੇਰਿਆ ਹੋਇਆ ਏ। ਮੈਂ ਸਾਰਿਆ ਨੂੰ ਖ਼ਬਰਦਾਰ ਕਰਦਾ ਹਾਂ, ਖਲਵਾੜਿਆਂ ਵਾਲੇ ਕਿਸਾਨ ਆਪਣਾ ਆਪਣਾ ਕੰਮ ਬੰਦ ਕਰਕੇ ਪਿੰਡ ਵਿਚ ਆ ਜਾਣ। ਵਰਨਾ ਕੋਈ ਬੇਗੁਨਾਹ ਮੁਕਾਬਲੇ ਵਿਚ ਮਾਰਿਆ ਜਾਵੇਗਾ। ਗੋਲੀ ਚਲੇਗੀ। ਪਿੰਡ ਵਾਲਿਆਂ ਨੂੰ ਹਦਾਇਤ ਐ, ਉਹ ਬਿਲਕੁਲ ਬਾਹਰ ਨਾ ਨਿਕਲਣ ਤੇ ਨਾ ਹੀ ਛੱਤਾਂ ਉਤੇ ਚੜ੍ਹਨ। ਖਲਵਾੜੇ ਵਾਲੇ ਭਰਾਵਾਂ ਨੂੰ ਮੈਂ ਫਿਰ ਹੁਕਮ ਦੇਂਦਾ ਆਂ ਫ਼ੌਰਨ ਆਪਣਾ ਕੰਮ ਵਿਚਾਲੇ ਛੱਡ ਕੇ ਪਿੰਡ ਆ ਜਾਣ। ਵਰਨਾਂ.........।"

ਬੁਚੇ ਨੇ ਜਾਣ ਲਿਆ, ਮੈਂ ਗਿੱਦੜਾਂ ਦੇ ਭੱਤੇ ਆ ਗਿਆ ਹਾਂ; ਬਚ ਨਿਕਲਣ ਵਾਲੀ ਆਸ ਮੁਕ ਚੁਕੀ ਹੈ। ਉਸ ਆਪੇ ਨੂੰ ਵੰਗਾਰਿਆ।

"ਕਾਮਰੇਡ ਮਲਕੀਤ ਸਿਆਂ, ਤੇਰਾ ਕਲਗੀਆਂ ਵਾਲਾ ਆਖਦਾ ਸੀ : ਜਬ ਆਵ ਕੀ ਅਉਧ ਨਿਧਾਨ ਬਨੈ ਅਤਿ ਹੀ ਰਨ ਮੈਂ ਤਬ ਜੂਝ ਮਰੋਂ। ਇਕ ਇਨਕਲਾਬੀ ਗੁਰੀਲਾ ਜਾਨ ਵਾਰਦਾ ਈ ਨਹੀਂ, ਆਪਣੇ ਲੋਕਾਂ ਲਈ ਧਰਤੀ ਵਿਚ ਬੀਜਦਾ ਵੀ ਐ। ਭੇਰੋਂ ਤੈਨੂੰ ਅਜ ਸੂਰਮਾ ਨਹੀਂ ਕਿਸੇ ਆਖਣਾ, ਜੇ ਦੋ ਹੱਥ ਨਾ ਕੀਤੇ।" ਉਸ ਕਿਸੇ ਸਪਾਹੀਏ ਨੂੰ ਸ਼ੂਟ ਕਰਨ ਲਈ ਲਾਣ ਤੋਂ ਸਿਰ ਉਤਾਂਹ ਚੁਕਿਆ, ਗੋਲੀ ਉਸ ਦੇ ਸਬੂਤੇ ਕੰਨ ਕੋਲੋਂ ਦੀ 'ਟੀਂਅ' ਕਰਦੀ ਮੁੜ ਲੰਘ ਗਈ। "ਫੇਰੇ ਦੋਣੇ ਕੰਨ ਦਾ ਈ ਨਸ਼ਾਨਾ ਲੈਂਦੇ ਐ।" ਉਸ ਝਟ ਥਾਂ ਬਦਲ ਲਈ।

ਝਟ ਝਟ ਪਿਛੋਂ ਦੋਹਾਂ ਪਾਸਿਆਂ ਤੋਂ ਗੋਲੀ ਚਲਦੀ ਰਹੀ। ਬੁੱਚੇ ਦੀ ਕੋਈ ਵਾਹ ਨਹੀਂ ਜਾ ਰਹੀ ਸੀ। ਉਹ ਆਪਣੇ ਹੱਥਾਂ ਉਤੇ ਦੰਦੀਆਂ ਵਢ ਰਿਹਾ ਸੀ। ਉਹਦੀ ਗੋਲੀ ਅਧ ਵਿਚ ਹੀ ਜਾ ਕੇ ਡਿੱਗ ਪੈਂਦੀ। ਨੇੜੇ ਹੁੰਦਾ ਤਾ ਬੰਬ ਸੁਟ ਕੇ ਹੀ ਦਿਲ ਦੇ ਗੁਬਾਰ ਕੱਢ ਲੈਂਦਾ। ਪਰ ਉਹ ਤੇਜ਼ੀ ਨਾਲ ਆਪਣੀਆਂ ਪੋਜ਼ੀਸ਼ਨਾਂ ਬਦਲ ਰਿਹਾ ਸੀ। ਉਸ ਲਾਣ ਕੁਤਰਨ ਵਾਲੀ ਮਸ਼ੀਨ ਦੇ ਪਿਛੋਂ ਨਹਿਰ ਵਾਲੀ ਬਾਹੀ ਦੀ ਪੋਲੀਸ ਉਤੇ ਲਗਾਤਾਰ ਤਿੰਨ ਚਾਰ ਫ਼ਾਇਰ ਕੀਤੇ।

"ਆਹ !" ਉਹ ਥਾਏਂ ਡਿੱਗ ਪਿਆ। ਪਿੰਡ ਦੀ ਇਕ ਛੱਤ ਉਤੋਂ ਆਈ ਗੋਲੀ ਨੇ ਪਿਛੋਂ ਉਹਦਾ ਮੌਢਾ ਪਾੜ ਸੁਟਿਆ। ਪਿੰਡ ਦੀ ਛੱਤ ਵਲ ਉਸ ਧਿਆਨ ਨਹੀਂ ਮਾਰਿਆ ਸੀ। ਉਹ ਆਪਣਾ ਆਪ ਘਸੀਟ ਕੇ ਦੂਜੇ ਬੰਨੇ ਹੋ ਗਿਆ। ਉਸ ਨੂੰ ਬੁਰੀ ਤਰ੍ਹਾਂ ਜ਼ਖ਼ਮ ਲਗ ਚੁਕਾ ਸੀ। ਮੋਢੇ ਵਿਚੋਂ ਲਹੂ, ਨਹਿਰ ਦੀ ਬੰਨੀ ਵਿਚ ਚੂਹੇ ਦੀ ਖੁਡ ਵਾਂਗ ਵਗ ਨਿਕਲਿਆ। ਪੋਲੀਸ ਦਾ ਹੱਥ ਹੁਣ ਉਤੇ ਹੋ ਗਿਆ। ਥੋੜੇ ਚਿਰ ਪਿਛੋਂ ਲਾਊਡ ਸਪੀਕਰ ਫਿਰ ਬੋਲ ਪਿਆ ;

"ਮਲਕੀਤ ਸਿੰਘ ਉਰਫ਼ ਬੁੱਚਾ ਸਿੰਘ ! ਹੁਣ ਤੂੰ ਘੇਰੇ ਵਿਚੋਂ ਨਿਕਲ ਕੇ ਨਹੀਂ ਜਾ ਸਕਦਾ। ਭੰਗ ਦੇ ਭਾੜੇ ਜਾਨ ਨਾ ਗੁਆ। ਹਥਿਆਰ ਸੁਟ ਦੇ, ਤੇਰਾ ਇਸ ਵਿਚ ਈ ਭਲਾ ਏ। ਮਲਕੀਤ ਸਿੰਘ ਉਰਫ਼ ਬੁੱਚਾ ਸਿੰਘ......।"

"ਕੁੱਤੀ ਦੇ ਪੁਤੱ ਹਥਿਆਰ ਸੁਟ ਦਿਆਂ ? ਇਨਕਲਾਬੀ ਗੁਰੀਲਾ ਹਥਿਆਰ ਸੁਣ ਦੇਵੇ ? ਲੁੱਟ ਤੇ ਜ਼ੁਲਮ ਦਾ ਖ਼ਾਤਮਾ ਕਰਨ ਲਈ ਚੁਕੇ ਹਥਿਆਰ ਰੱਖ ਦਿਆਂ ? ਪਤੰਦਰ ਦੇ ਨੇੜੇ ਤਾਂ ਢੁਕੋ ? ਯਾਰਨੀ ਦਿਆ ਅਫ਼ਸਰਾ, ਤੂੰ ਆ ਕੇ ਹਥਿਆਰ ਫੜ।" ਰੋਹ ਤੇ ਜੋਸ਼ ਵਿਚ ਉਹ ਬੁਰੀ ਤਰ੍ਹਾਂ ਬਲਕਾਰੀ ਜਾ ਰਿਹਾ ਸੀ। ਲਹੂ ਨਾਲ ਉਹਦੀ ਪਿੱਠ ਤੇ ਕਮੀਜ਼ ਨੁਚੜੀ ਜਾ ਰਹੀਆਂ ਸਨ। ਉਸ ਹਉਂਕਦਿਆਂ ਮਹਿਸੂਸ ਕੀਤਾ : ਬਰਾਬਰ ਦੇ ਹਥਿਆਰ ਬਿਨਾਂ ਕੋਈ ਮੁਕਾਬਲਾ ਨਹੀਂ। ਨਿਰਾ ਜੋਸ਼ ਕਿੰਨਾ ਕੁ ਚਿਰ ਲੜੇਗਾ। ਬੁੱਚੇ ਵਿਚ ਪਹਿਲੀ ਵਾਰ ਨਿਰਾਸ਼ਾ ਦੀ ਝਲਕ ਆ ਗਈ। ਉਹਦਾ ਹਰ ਜਤਨ ਬੇਕਾਰ ਗਿਆ ਸੀ। ਉਸ ਦੇ ਮਨ ਇਕ ਲੂੰਬੜ ਚਾਲ ਉਠ ਪਈ। ਉਸ ਥਾਏਂ ਦੜ ਵੱਟ ਲਈ। ਉਹ ਚਾਹੁੰਦਾ ਸੀ, ਪੁਲੀਸ ਉਸ ਨੂੰ ਮਰਿਆ ਸਮਝ ਕੇ ਨੇੜੇ ਆ ਜਾਵੇ ਤੇ ਉਹ ਬੰਬ ਸੁਟ ਕੇ ਅਗਲੇ ਪਿਛਲੇ ਸਾਰੇ ਘਰ ਪੂਰੇ ਕਰ ਲਵੇ। ਜਦੋਂ ਲਗਾਤਾਰ ਅੱਧਾ ਘੰਟਾ ਮਲਕੀਅਤ ਨੇ ਗੋਲੀ ਨਾ ਚਲਾਈ; ਤਦ ਪੁਲੀਸ ਨੇ ਜਾਣ ਲਿਆ, ਭਗੌੜਾ ਠੰਢਾ ਹੋ ਗਿਆ ਹੈ। ਗੋਲੀ ਲਗ ਕੇ ਡਿਗਦੇ ਨੂੰ ਪੁਲੀਸ ਅਫ਼ਸਰ ਨੇ ਦੂਰਬੀਨ ਰਾਹੀਂ ਦੇਖ ਲਿਆ ਸੀ।

ਪੁਲੀਸ ਵਾਲੇ ਉਹਦੇ ਵਾਂਗ ਜਾਨ ਤਲੀ ਉਤੇ ਨਹੀਂ ਧਰੀ ਫਿਰਦੇ ਸਨ। ਉਹ ਛੱਬ ਦੀ ਛੱਬ ਉਸ ਉਤੇ ਨਾ ਆਏ। ਉਹਨਾਂ ਵਿਚੋਂ ਦੋ ਸਿਪਾਹੀਆਂ ਜਾਚਣ ਦਾ ਜੇਰਾ ਕੀਤਾ। ਡੀ. ਐਸ. ਪੀ. ਸਿੱਧੂ ਨੇ ਉਹਨਾਂ ਨੂੰ ਸ਼ਾਬਾਸ਼ ਦੇ ਕੇ ਵਖ ਵਖ ਸੰਮਤਾਂ ਤੋਂ ਭਗੌੜੇ ਵਲ ਤੋਰਿਆ। ਬੁੱਚੇ ਦੀਆਂ ਨਿੱਕੀਆਂ, ਪਰ ਤਿੱਖੀਆਂ ਅੱਖਾਂ ਆਉਂਦੇ ਸ਼ਿਕਾਰ ਨੂੰ ਵੇਖ ਕੇ ਹੱਸ ਪਈਆਂ। ਸਿਪਾਹੀ ਲੰਮੇ ਪੈ ਪੈ ਵਧ ਰਹੇ ਸਨ। ਬੁੱਚੇ ਨੇ ਆਪਣੀ ਵਲ ਆਉਂਦੇ ਸਿਪਾਹੀ ਨੂੰ ਹੀ ਤਾੜਿਆ ਸੀ। ਉਸ ਆਪਣੇ ਪਸਤੌਲ ਨੂੰ ਚੁੰਮਿਆ।

"ਪੁਤਰਾ ! ਆਖ਼ਰੀ ਵਕਤ ਧੋਖਾ ਨਾ ਦੇਈਂ।" ਹਰਕਤ ਕਰੇ ਬਿਨਾਂ ਬਾਂਹ ਸਿੱਧੀ ਕਰਕੇ ਉਹ ਮਸ਼ਟ ਮਾਰੀ ਮੂਧਾ ਪਿਆ ਰਿਹਾ। ਸਿਪਾਹੀ ਰਾਈਫ਼ਲ ਨਾਲ ਘਸੀਟਦਾ, ਝਿੜਕਾਂ ਨਾਲ ਤਰਹਿੰਦਾ, ਅਗੇ ਹੀ ਅਗੇ ਆਈ ਗਿਆ। ਜਦੋਂ ਉਹ ਉਸ ਦੀ ਮਾਰ ਵਿਚ ਆ ਗਿਆ। ਉਸ ਫਟ ਗੋਲੀ ਦਾਗ਼ ਦਿੱਤੀ।

"ਹਾਇ ਮਰ ਗਿਆ !" ਬੋਲਦਾ ਸਿਪਾਹੀ ਓਥੇ ਈ ਢਹਿ ਪਿਆ। ਗੋਲੀ ਉਸ ਦੀ ਬਾਂਹ ਵਿਚੋਂ ਦੀ ਲੰਘ ਗਈ ਸੀ।

"ਗੋਲੀਆਂ ਠੰਢੀਆਂ ਕਰਨ ਵਾਲੇ ਸੂਰੋ; ਦੇਸ ਭਗਤਾਂ ਨੂੰ ਮਾਰਦਿਆਂ ਸ਼ਰਮ ਨਹੀਂ ਆਉਂਦੀ।" ਬੁੱਚੇ ਨੇ ਕਿਸਾਨ ਪੁੱਤਰ ਸਿਪਾਹੀ ਨੂੰ ਤਾਹਨਾ ਮਾਰਿਆ।

"ਓਅਹ !" ਦੂਜੇ ਸਿਪਾਹੀ ਨੇ ਬੁੱਚੇ ਦਾ ਉਠਿਆ ਸਿਰ ਵਿੰਨ੍ਹ ਸੁਟਿਆ। ਬੁੱਚੇ ਦਾ ਸਿਰ ਧਰਤੀ ਨਾਲ ਆ ਵੱਜਾ। ਉਹ ਮੁੜ ਉਠਣ ਜੋਗਾ ਨਾ ਰਿਹਾ। ਉਸ ਤੜਪਦਿਆਂ ਪੁਕਾਰਿਆ "ਓਏ ਦਿਲਾਂ ਦੀਆਂ ਦਿਲਾਂ ਵਿਚ ਹੀ ਰਹਿ ਗਈਆਂ ਸੂਰਮੇ ਦੀਆਂ। ਕੁੱਤੀ ਦਿਓ ਪੁੱਤੋ ! ਯਾਦ ਰਖੀਓ, ਇਹੋ ਗੋਲੀਆਂ ਇਕ ਦਿਨ ਤੁਹਾਨੂੰ ਦੇਸ ਭਗਤਾਂ ਦੀ ਥਾਂ ਬੁੱਚੜਾਂ ਉਤੇ ਚਲਾਉਣੀਆਂ ਪੈਣਗੀਆਂ। ਓਏ ਤੁਸੀਂ ਬੁੱਚੇ ਸੂਰਮੇ ਨੂੰ ਮਾਰ ਕੇ ਪਛਤਾਓਗੇ। ਇਨਕਲਾਬ, ਜ਼ਿੰਦਾਬਾਦ ! ਨਕਸਲ-ਵਾੜੀ......।" ਸਿਰ ਦਾ ਵਗਦਾ ਲਹੂ ਉਹਦੇ ਮੂੰਹ ਵਿਚ ਆ ਗਿਆ। ਉਸ ਜ਼ੋਰ ਨਾਲ ਥੁਕਣਾ ਚਾਹਿਆ। ਪਰ ਬੁੱਲ੍ਹਾਂ ਤੇ ਜੀਭ ਨੇ ਸਾਥ ਨਾ ਦਿਤਾ। ਕੁੰਢੀਆਂ ਮੁੱਛਾਂ ਉਹਦੇ ਆਪਣੇ ਲਹੂ ਵਿਚ ਡੁਬ ਕੇ ਜੰਮ ਗਈਆਂ।

ਸਿਪਾਹੀ ਨੇ ਬੁੱਚੇ ਦੀ ਲਾਸ਼ ਕੋਲ ਇਕ ਹਵਾਈ ਫ਼ਾਇਰ ਕਰਕੇ ਬਾਂਹ ਖੜੀ ਕਰ ਦਿੱਤੀ।

ਦੂਰਬੀਨ ਚਾੜ੍ਹੀ ਦੇਖਦਾ ਡੀ. ਐਸ. ਪੀ. ਭੂੰਜੇ ਉਤਰ ਆਇਆ। ਉਨ੍ਹਾਂ ਬੰਤੀ ਨੂੰ ਓਦੋਂ ਹੀ ਕਾਬੂ ਕਰ ਲਿਆ ਸੀ।

"ਇਹਨੂੰ ਬਹੇਲ ਨੂੰ ਯਾਰ ਕੋਲ ਲੈ ਕੇ ਚਲੋ।" ਉਸ ਤਿੰਨ ਚਾਰ ਬੈਂਤਾਂ ਬੰਤੀ ਦੇ ਧਰ ਦਿਤੀਆਂ। ਚੌਂਤਰੇ ਉੱਤੇ ਮੂੰਹ ਅੱਡੀ ਖਲੋਤਾ ਕੁੰਦਨ ਲਾਲ 'ਰਾਮ ਰਾਮ' ਕਰ ਰਿਹਾ ਸੀ। ਬੰਤੀ ਦੀ ਪਿੱਠ ਵਿਚੋਂ ਅੱਗ ਦੀਆਂ ਲਾਟਾਂ ਉਠ ਪਈਆਂ। ਉਹ ਮਾਰ ਤੋਂ ਡਰਦੀ ਅਗੇ ਅੱਗੇ ਨੱਠੀ ਜਾ ਰਹੀ ਸੀ। "ਜਾਂਦੀ ਯਾਰ ਨੂੰ ਜੱਫੀ ਪਾ ਲੈ ? ਇਹਦਾ ਲਗਦਾ ਆਂਹਦਾ ਸੀ, ਨਾ ਸਾਡੀ ਵਰਤੋਂ, ਨਾ ਬੋਲ ਬਾਣੀ। ਉਂ ਸੂਰਨੀ ਨੂੰ ਧਗੜੇ ਬਿਨਾਂ ਬਿੰਦ ਨਹੀਂ ਸਰਦਾ।"

ਬੁਚੇ ਦੀ ਲਹੂ ਲੁਹਾਨ ਲਾਸ਼ ਵੇਖ ਕੇ ਬੰਤੀ ਦੀਆਂ ਆਪ ਮੁਹਾਰੇ ਭੁਬਾਂ ਨਿਕਲ ਗਈਆਂ। ਉਹ ਸ਼ਰਮ ਹਯਾ ਦੀ ਬੋਦੀ ਲੋਈ ਪਾੜ ਕੇ ਪੁਕਾਰ ਉੱਠੀ।

"ਹਾਇ ਵੇ ਮੇਰਿਆ ਸੂਰਮਿਆਂ ਰਾਂਝਿਆ!" ਉਹ ਦਾਅੜ ਦਾਅੜ ਪਿੱਟਦੀ ਮਲਕੀਤ ਦੀ ਲਾਸ਼ ਉੱਤੇ ਡਿੱਗ ਪਈ। "ਓਏ ਹੋਏ ਵੇ, ਕਿਹੇ ਪੁੱਠੇ ਲੇਖ ਲਖਾ ਲਿਆਇਆ।"

ਡੀ. ਐਸ. ਪੀ. ਦਾ ਦਿਲ ਇਕ ਪਲ ਲਈ ਮਨੁੱਖੀ ਭਾਵਨਾ ਵਿਚ ਪੰਘਰ ਗਿਆ। ਉਸ ਬੰਤੀ ਨੂੰ ਕੁਝ ਨਾ ਆਖਿਆ। ਬੰਤੀ ਦੇ ਅੰਦਰੋਂ ਰੋਣ ਦਾ ਕੜ ਪਾਟ ਪਿਆ। ਉਹ ਆਪਣੀਆਂ ਬਾਹੁੜੀਆਂ ਵਿਚ ਪਾਗਲ ਹੋਈ ਜਾ ਰਹੀ ਸੀ। ਪੋਲੀਸ ਵਾਲਿਆਂ ਬੁਚੇ ਦਾ ਝੋਲਾ ਫਰੋਲਿਆ। ਸਤਾਈ ਬਰੀ ਨਾਅਟ ਥਿਰੀ ਦੇ ਰਾਊਂਡ ਅਤੇ ਦੋ ਫ਼ੌਜੀ ਬੰਬ ਨਿਕਲੇ। ਖ਼ਤਰਨਾਕ ਫ਼ੌਜੀ ਬੰਬ ਵੇਖ ਕੇ ਡੀ. ਐਸ. ਪੀ. ਦੇ ਦੰਦ ਜੁੜ ਗਏ। ਜੇ ਚਲਾ ਦੇਂਦਾ, ਕਿਸਮਤ ਵਾਲਾ ਹੀ ਪਾਣੀ ਮੰਗਦਾ। ਬੁਚੇ ਦੀ ਜੇਬ ਵਿਚੋਂ ਪਾਰਟੀ ਦੀ ਉਹ ਚਿੱਠੀ ਵੀ ਮਿਲ ਗਈ ਜਿਸ ਵਿਚ ਉਸ ਨੂੰ ਵਾਰਨਿੰਗ ਦਿਤੀ ਸੀ ਕਿ ਹਰੀਏ ਵਾਲੇ ਨਹੀਂ ਜਾਣਾ; ਵਰਨਾ ਪਾਰਟੀ ਵਿਚੋਂ ਕੱਢ ਦਿੱਤਾ ਜਾਵੇਗਾ।

ਚਾੜ੍ਹੀ ਦਾਅੜੀ ਤੇ ਪਟਿਆਲੇ ਸ਼ਾਹੀ ਪੱਗ ਵਾਲੇ ਡੀ. ਐਸ. ਪੀ. ਨੂੰ ਮੰਨਣਾ ਪਿਆ। ਸਾਡੇ ਵਿਚੋਂ ਨਕਸਲੀਆਂ ਨੂੰ ਭੇਤ ਦੇਣ ਵਾਲੇ ਵੀ ਹਨ। ਓਦੋਂ ਤੱਕ ਧਾਹਾਂ ਮਾਰਦਾ ਘੋਟੀ ਵੀ ਮਲਕੀਤ ਦੀ ਲੋਥ ਉੱਤੇ ਆ ਡਿਗਾ।

"ਮਾਰ ਕੇ ਸੁਟ ਗਿਆ ਦੇਂ ਓਏ ਭਰਾਵਾ!" ਇਕ ਸਿਪਾਹੀ ਨੇ ਉਸ ਨੂੰ ਬੋਦੀਆਂ ਤੋਂ ਫੜ ਕੇ ਧੂਹ ਲਿਆ। "ਓਏ ਜ਼ਾਲਮੋ, ਭਰਾ ਦਾ ਮੂੰਹ ਤਾਂ ਵੇਖ ਲੈਣ ਦਿਓ। ਨਸ਼ੰਗ ਕੁਟ ਦਿਓ; ਮਾਰ ਲਿਓ ਰੱਜ ਕੇ।"

ਹੌਲੀ ਹੌਲੀ ਮਲਕੀਤ ਦੀ ਲਹੂ ਲੁਹਾਨ ਲਾਸ਼ ਉੱਤੇ ਸਾਰਾ ਪਿੰਡ ਜੁੜ ਗਿਆ। ਕਣਕਾਂ ਦੇ ਖਲਵਾੜਿਆਂ ਵਿਚ ਬੁਚੇ ਦਾ ਡੁਲ੍ਹਿਆ ਲਹੂ ਪੰਜਾਬ ਦਾ ਨਵਾਂ ਨਕਸ਼ਾ ਵਾਹ ਰਿਹਾ ਸੀ।

## 33

## ਲੋਕਾਂ ਦੇ ਰਾਖੇ, ਲੋਕਾਂ ਦੇ ਲੁਟੇਰੇ

ਗਭਰੂ ਮਜ਼ਬੀ ਸਿੱਖ ਖੱਬੇ ਗੁਟ ਨੂੰ ਮੰਗਵੀਂ ਘੜੀ ਤੇ ਸੱਜੇ ਹਰਾ ਰੁਮਾਲ ਬੰਨ੍ਹੀ ਘਰ ਵਾਲੀ ਮੁਟਿਆਰ ਨਾਲ ਆਪਣੇ ਸਹੁਰੀਂ ਭੈਣੀ ਨੂੰ ਜਾ ਰਿਹਾ ਸੀ।

"ਭਰਾ ਦੇ ਵਿਆਹ ਵਿਚ ਨਚਦੀ ਧਰਤੀ ਪਟੇਂਗੀ ?" ਮੁੰਡੇ ਨੇ ਧਾਰੀਦਾਰ ਸੁਰਮਾ ਲਿਸ਼ਕਾ ਕੇ ਆਪਣੀ ਹਾਨਣ ਤੋਂ ਪੁਛਿਆ।

"ਹੋਰ ਕੀ, ਭਰਾ ਦਾ ਵਿਆਹ ਨਿੱਤ ਨਿੱਤ ਹੋਣਾ ਏਂ।" ਵਹੁਟੀ ਨੇ ਮੁਟਿਆਰ ਮਸਤੀ ਵਿਚੋਂ ਪਿੱਪਲ ਪੱਤੀਆਂ ਲਹਿਰਾਈਆਂ।

"ਮੇਰਾ ਚੇਤਾ ਰਖੇਂਗੀ ?" ਉਸ ਲਾਲ ਕਾਲੇ ਬੁਲ੍ਹਾਂ ਉੱਤੋਂ ਦੀ ਜੀਭ ਫੇਰੀ।

"ਚੇਤਾ !" ਉਹ ਹੱਸਦੀ ਹੱਸਦੀ ਕਪਾਹ ਦੀ ਖਿੜੀ ਛਿਟੀ ਵਾਂਗ ਦੋਹਰੀ ਹੋ ਗਈ। "ਪੇਕੀਂ ਜਾ ਕੇ ਮੇਰਾ ਚੇਤਾ ਤੂੰ ਰਖੀਂ।"

"ਮੈਂ ਤਾਂ ਤੇਰੇ ਬਿਨਾਂ ਮੱਕੀ ਦੇ ਟਾਂਡੇ ਵਾਂਗ ਸੁਕ ਜਾਊਂਗਾ।" ਉਸ ਮੋਢੇ ਧਰੀ ਕ੍ਰਿਪਾਨ ਹੱਥ ਲਮਕਦੀ ਕਰ ਲਈ।

"ਹੁਣ ਤਾਂ ਮੱਕੀ ਦੇ ਟਾਂਡੇ ਵਾਂਗ ਸੁਕੇਂਗਾ ਈ; ਜਦੋਂ ਭਾਬੀ ਨਾਲ ਹਰੀਆਂ ਚਰਦਾ ਸੀ ? ਨਹੁੰ ਨਹੁੰ ਖੋਟਾ।" ਵਹੁਟੀ ਨੇ ਆਪਣੇ ਮਰਦ ਦਾ ਹੇਜ ਪੁਣ ਛਾਣ ਸੁਟਿਆ।

"ਤੂੰ ਤਾਂ ਨਿਰੀ ਸਿਧਰੀ ਏਂ, ਜਿਵੇਂ ਕੋਈ ਬੱਤੀ ਸੀਖੇ, ਓਵੇਂ ਅਤਬਾਰ ਕਰ ਲੈਨੀ ਏਂ।" ਉੱਤਰ ਮੋੜਦਿਆਂ ਮੁੰਡੇ ਨੇ ਮਨ ਦੀ ਕਸੀਸ ਵੱਟ ਲਈ।

"ਮੈਂ ਤਾਂ ਬਹੇਲ ਦਾ ਉਡਿਆ ਮੂੰਹ ਈ ਵੇਖ ਲਿਆ ਸੀ। ਤੂੰ ਖੁਸ਼ੀ ਚਤਰ ਬਣ ਕੇ ਵਖਾ।" ਬੇਹਥਿਆਰ ਕੁੜੀ ਨੇ ਕ੍ਰਿਪਾਨ ਵਾਲਾ ਗਭਰੂ ਭੁੰਜੇ ਲਾਹ ਕੇ ਰਖ ਦਿੱਤਾ।

ਮੁੰਡੇ ਨੂੰ ਪੱਕੇ ਚੋਰ ਦਾ ਪਾਸ ਕੀਤਾ ਸੀ; ਮੰਨਣਾ ਨਹੀਂ ਭਾਵੇਂ ਪਾੜ ਵਿਚੋਂ ਫੜਿਆ ਜਾਵੇ। ਉਹ ਪੈਰਾਂ ਉਤੇ ਪਾਣੀ ਨਹੀਂ ਪੈਣ ਦਿੰਦਾ ਸੀ। ਚੂੰਝ ਪੌਂਚੇ ਅੜਾਉਂਦੇ ਉਹ ਨਹਿਰ ਦੀ ਪੁਲੀ ਤੇ ਆ ਗਏ। ਵਾਟ ਹਾਲੇ ਉਹਨਾਂ ਦੀ ਕੋਹ ਭਰ ਪਈ ਸੀ।

"ਪਾਣੀ ਘੁਟ ਪੀ ਚਲੀਏ ?" ਮੁੰਡੇ ਨੂੰ ਨਹਿਰ ਦੇ ਨਲਕੇ ਦਾ ਠੰਢਾ ਪਾਣੀ ਤ੍ਰੇਹ ਲਾ ਗਿਆ।

"ਤਿਹ ਤਾਂ ਮੈਨੂੰ ਵੀ ਲੱਗੀ ਐ।" ਵਹੁਟੀ ਨੇ ਟੀਨ ਦਾ ਸੂਟਕੇਸ ਨਲਕੇ ਕੋਲ ਰਖ ਦਿੱਤਾ।

ਉਹਨਾਂ ਵਾਰੀ ਵਾਰੀ ਪਾਣੀ ਪੀਤਾ। ਕੁੜੀ ਨੇ ਮੂੰਹ ਉਤੇ ਠੰਢੇ ਪਾਣੀ ਦੇ ਛਿੱਟੇ ਮਾਰੇ ਅਤੇ ਸੰਦਲੀ ਚੁੰਨੀ ਨਾਲ ਰਗੜ ਕੇ ਪੂੰਝਣ ਲਗ ਪਈ। ਜਵਾਨ ਲਹੂ ਖੁਸ਼ੀ ਨਾਲ ਹੇਲਮੇਲ ਹੁੰਦਾ ਚਾਂਗਰਾਂ ਮਾਰ ਉਠਿਆ।

"ਜੁਆਨੀ ਦੀ ਸੌਂਹ। ਐਨੀ ਸੁਹਣੀ ਲਗਦੀ ਏਂ, ਜਾਣੀ ਜੱਫੀ ਪਾ ਕੇ ਨਹਿਰ 'ਚ ਈ ਰੁੜ੍ਹ ਜਾਵਾਂ।" ਮੁੰਡੇ ਦੇ ਲੂਹਰੀਆਂ ਲੈਂਦੇ ਜਜ਼ਬਾਤ ਅੰਗੜਾਈ ਭਰ ਆਏ।

"ਫੇਰ ਉਡੀਕਦਾ ਕੀਹਨੂੰ ਏਂ ?" ਵਹੁਟੀ ਜੀਭ ਕੱਢ ਕੇ ਹੱਸ ਪਈ।

ਮਰਦ ਜ਼ਨਾਨੀ ਵੱਲ ਦੋ ਕਦਮਾਂ ਪੁਟ ਕੇ ਰੁਕ ਗਿਆ। ਦੋ ਆਦਮੀ ਕਾਹਾਂ ਵਿਚੋਂ ਨਿਕਲ ਆਏ।

"ਠਹਿਰ ਬਈ।" ਉਹਨਾਂ ਮੁੰਡੇ ਕੁੜੀ ਨੂੰ ਘੇਰ ਲਿਆ ਅਤੇ ਰਾਈਫ਼ਲਾਂ ਸਿੱਧੀਆਂ ਕਰ ਕੇ ਖਲੋ ਗਏ।

"ਭਾਈ ਪਹਿਲਾਂ ਦਸ ਦਿਓ ਸਾਡਾ ਕਸੂਰ ਕੀ ਐ ?" ਮੁੰਡਾ ਤੇ ਵਹੁਟੀ ਇਕਦਮ ਘਬਰਾ ਗਏ, ਇਹ ਬਿੱਜ ਕਿਧਰੋਂ ਆ ਪਈ।

"ਕਸੂਰ ਹੁਣੇ ਦਸਦੇ ਆਂ। ਪਹਿਲਾਂ ਕ੍ਰਿਪਾਨ ਭੁੰਜੇ ਰਖ ਦੇ ਤੇ ਦੋਵੇਂ ਕਿੱਕਰ ਹੇਠਾਂ ਹੋ ਜਾਓ।" ਲਪੇਟੇ ਮੂੰਹ ਵਾਲੇ ਨੇ ਦੋਹਾਂ ਨੂੰ ਇਸ਼ਾਰਾ ਕੀਤਾ।

"ਸਰਦਾਰੋ ਕੋਈ ਗੱਲ ਵੀ......?"

"ਤੈਨੂੰ ਸੁਣਿਆ ਨਹੀਂ ਕੁਤੇ ਦਿਆ ਪੁੱਤਾ ! ਅਸੀਂ ਨਕਸਲੀਏ ਆਂ।" ਦੂਜੇ ਭਾਈ ਨੇ ਮੁੰਡੇ ਦੇ ਰਾਈਫ਼ਲ ਦੀ ਹੁੱਝ ਆ ਮਾਰੀ।

"ਹਾੜੇ ਵੇ ਭਾਈ, ਮੇਰੇ ਭਰਾ ਦਾ ਵਿਆਹ ਏ ; ਸਾਨੂੰ ਮਿੰਨਤ ਨਾਲ ਈ ਜਾਣ ਦਿਓ। ਅਸੀਂ ਤੁਹਾਡਾ ਕੀ ਵਿਗਾੜਿਆ ਏ ?" ਕੁੜੀ ਬਹੁਤ ਡਰ ਗਈ ਸੀ। ਉਹਨੂੰ ਸ਼ੱਕ ਸੀ, ਸਾਨੂੰ ਗੋਲੀ ਮਾਰ ਦੇਣਗੇ।

ਮੁੰਡੇ ਨੇ ਕ੍ਰਿਪਾਨ ਭੁੰਜੇ ਰਖ ਦਿਤੀ। ਕਿੱਕਰ ਹੇਠਾਂ ਨੀਵੇਂ ਥਾਂ ਹੁੰਦਾ ਖਲੋ ਗਿਆ।

"ਨਕਸਲਵਾੜੀਏ ਤਾਂ ਸਰਮਾਏਦਾਰਾਂ ਨੂੰ ਮਾਰਦੇ ਐ। ਉਹ ਤਾਂ ਬਾਈ ਗ਼ਰੀਬਾਂ ਦੇ ਯਾਰ ਐ। ਤੁਸੀਂ ਸਾਨੂੰ.......।" ਉਹ ਕਹਿਣਾ ਚਾਹੁੰਦਾ ਸੀ, ਤੁਸੀਂ ਸਾਨੂੰ ਨਹੀਂ ਮਾਰ ਸਕਦੇ।

"ਸਾਲਿਆ ਸਰਮਾਏਦਾਰਾਂ ਦਿਆ, ਦੱਸੀਏ ਪਤਾ ਤੈਨੂੰ ?" ਮੂੰਹ ਬੰਨ੍ਹੇ ਵਾਲੇ ਨੇ ਮੁੰਡੇ ਦੇ ਸਿਰ ਉਤੋਂ ਦੀ ਇਕ ਫ਼ਾਇਰ ਕਰ ਦਿਤਾ।

ਕੁੜੀ ਐਨੀ ਤ੍ਰਹਿ ਗਈ ਕਿ ਡਿਗਦੀ ਡਿਗਦੀ ਨੇ ਕਿੱਕਰ ਨੂੰ ਆਸਰਾ ਜਾ ਬਣਾਇਆ। ਲੁਟੇਰਿਆਂ ਦੇ ਤੀਜੇ ਬੰਦੇ ਨੇ ਪਲਾਹ ਵਿਚੋਂ ਨਿਕਲ ਕੇ ਮੁੰਡੇ ਦੇ ਗੁਟ ਨਾਲੋਂ ਘੜੀ ਲਾਹ ਲਈ। ਘੜੀ ਸ਼ਾਮ ਦੇ ਸਵਾ ਸੱਤ ਵਜਾ ਰਹੀ ਸੀ। ਮਜ਼ਬੀ ਸਿੱਖ ਦੀ ਟੈਰਾਲੀਨ ਦੀ ਚਿੱਟੀ ਜੇਬ ਵਿਚੋਂ ਦਸਾਂ ਦੇ ਨੋਟ ਝਾਕ ਰਹੇ ਸਨ। ਲੁਟੇਰੇ ਨੇ ਹੱਥ ਪਾ ਕੇ ਵੀਹ ਰੁਪਏ ਕਢ ਲਏ। ਮੁੰਡੇ ਨੇ ਸ਼ਰਾਬ ਦੀ ਬੋਤਲ ਲੈਣ ਲਈ ਟਰੰਕੀ ਵਿਚੋਂ ਬਾਹਰ ਰਖੇ ਸਨ। ਉਸ ਦਾ ਕਰੋਧ ਮੁੜ੍ਹਕਾ ਖਾ ਕੇ ਰਹਿ ਗਿਆ। ਉਹ ਕ੍ਰਿਪਾਨ ਚੁਕ ਕੇ ਤਿੰਨਾਂ ਨੂੰ ਹੀ ਪਾੜ ਦੇਣਾ ਚਾਹੁੰਦਾ ਸੀ। ਪਰ ਰਾਈਫ਼ਲਾਂ ਅਗੇ ਕੋਈ ਪੇਸ਼ ਨਹੀਂ ਜਾਂਦੀ ਸੀ।

"ਤੂੰ ਵੀ ਲਾਹ ਦੇ ਪਿਪਲ ਪੱਤੀਆਂ। ਤੈਨੂੰ ਏਥੇ ਈ ਭਰਾ ਦਾ ਵਿਆਹ ਵਖਾ ਦੇਈਏ।"

"ਹਾੜੇ ਵੇ ਭਾਈ, ਮੇਰਾ ਤਾਂ ਚਾਅ ਵੀ ਪੂਰਾ ਨਹੀਂ ਹੋਇਆ। ਅਸੀਂ ਤੁਹਾਡੇ ਕਾਮੇ ਕਮੀਣ ਆਂ।" ਕੁੜੀ ਹੱਥ ਜੋੜਦੀ ਪਿਛੇ ਹਟ ਗਈ।

"ਤੇਰੇ ਨਾਲ ਖ਼ਰਾਬੀ ਵੀ ਕਰਾਂਗੇ, ਭਲੀ ਭਾਂਤ ਨਾਲ ਲਾਹ ਦੇ।" ਘੜੀ ਲਾਹੁਣ ਵਾਲੇ ਨੇ ਕੁੜੀ ਦੇ ਥੱਪੜ ਧਰ ਦਿੱਤਾ ਅਤੇ ਕੰਨਾਂ ਵਿਚੋਂ ਮਰੋੜਾ ਦੇ ਕੇ ਪਿੱਪਲ ਪੱਤੀਆਂ ਖਿੱਚਣ ਲਗ ਪਿਆ।

"ਹੈਂ ਵੇ ਭਰਾਵਾ !"-ਕੁੜੀ ਨੇ ਕੰਨ ਦੀ ਪੀੜ ਤੋਂ ਦੁਖ ਕੇ ਪੁਕਾਰਿਆ। ਥਰਥਰ ਕੰਬਦੀ ਉਹ ਪੱਤੀਆਂ ਆਪ ਲਾਹੁਣ ਲਗ ਪਈ।

ਗਹਿਣੇ ਲਾਹ ਲੈਣ ਪਿਛੋਂ ਲੁਟਣ ਵਾਲਿਆਂ ਉਹਨਾਂ ਦੀ ਤਲਾਸ਼ੀ ਲਈ। ਕੁੜੀ ਦੀ ਜੇਬ ਵਿਚੋਂ ਨਿਕਲੇ ਪੰਜ ਰੁਪਈਏ ਵੀ ਉਹਨਾਂ ਕਾਬੂ ਕਰ ਲਏ। ਟਰੰਕੀ ਵੀ ਉਹਨਾਂ ਸਾਂਭ ਲਈ; ਜਿਸ ਵਿਚ ਉਹਨਾਂ ਦੇ ਕਪੜਿਆਂ ਤੋਂ ਬਿਨਾਂ ਸੌ ਰੁਪਈਆ, ਵਿਹਾਂਦੜ ਲਈ ਸੋਨੇ ਦੀ ਛਾਪ ਤੇ ਜੋੜਾ ਜਾਮਾ ਸੀ।

ਪਰਾਂਹ ਕਾਹ ਨਾਲ ਲਗ ਕੇ ਬਹਿ ਜਾਓ। ਜੇ ਭੱਜੇ, ਇਕ ਇਕ ਗੋਲੀ ਕੋੜੀ ਕਰ ਦਿਤੀ ਜਾਵੇਗੀ। ਐਵੇਂ ਜਾਨ ਨਾ ਭੰਗ ਦੇ ਭਾੜੇ ਗਵਾ ਲਿਓ।" ਖੁਲ੍ਹੇ ਮੂੰਹ ਵਾਲੇ ਕਾਲੇ ਮੁੱਛਲ ਨੇ ਜੋੜੀ ਨੂੰ ਖ਼ਬਰਦਾਰ ਕੀਤਾ।

ਤੀਵੀਂ ਮਰਦ ਮੀਂਹ ਦੇ ਭੰਨੇ ਅਮਲੀਆਂ ਵਾਂਗ ਕਾਹ ਨਾਲ ਬਹਿ ਗਏ। ਪਰ ਮੁੰਡਾ ਮਨ ਹੀ ਮਨ ਖਵੀਆਂ ਖਾ ਰਿਹਾ ਸੀ। ਰਾਈਫ਼ਲਾਂ ਵਾਲੇ ਹੱਥ ਪੰਪ ਤੋਂ ਇਕ ਬਿਰਧ ਮਾਈ ਤੇ ਬਾਰਾਂ ਤੇਰਾਂ ਸਾਲ ਦੇ ਮੁੰਡੇ ਨੂੰ ਘੇਰ ਕੇ ਲੈ ਆਏ। ਉਹਨਾਂ ਮਾਈ ਹਥੋਂ ਕਪੜਿਆਂ ਵਾਲਾ ਝੋਲਾ ਫੜ ਲਿਆ। ਕੰਬੀ ਜਾ ਰਹੀ ਮਾਈ ਨੇ ਆਪ ਹੀ ਪੰਦਰਾਂ ਰੁਪਏ ਜੇਬ ਵਿਚੋਂ ਕੱਢ ਕੇ ਸੁਟ ਦਿਤੇ।

"ਵੇ ਭਾਈ ਹੋਅਰ ਮੇਰੇ ਕੋਲ ਆਨਾ ਨੀ।" ਉਸ ਧੌਲੇ ਸਿਰ ਉਤੋਂ ਜਾਣ ਕੇ ਚੁੰਨੀ ਪਿਛਾਂਹ/ ਹਟਾ ਦਿਤੀ, ਤਾਂ ਜੋ ਲੁਟੇਰੇ ਖ਼ਾਲੀ ਕੰਨ ਵੇਖ ਲੈਣ।

ਮਾਈ ਅਤੇ ਮੁੰਡੇ ਨੂੰ ਪਹਿਲੀ ਜੋੜੀ ਕੋਲ ਹੀ ਲਿਆ ਬਹਾਇਆ। ਉਲਟੀ ਸੰਮਤੋਂ ਇਕ

ਘੋੜੀ ਵਾਲਾ ਸਰਦਾਰ ਆ ਰਿਹਾ ਸੀ। ਉਸ ਉਤਰ ਕੇ ਪਾਣੀ ਨਾ ਪੀਤਾ ਅਤੇ ਘੋੜੀ ਨੂੰ ਰਵਾਂ ਰਵੀਂ ਰੇਵੀਏ ਪਾਈ ਲੰਘ ਚਲਿਆ। ਮੂੰਹ ਬੰਨ੍ਹੇ ਭਾਈ ਨੇ ਬਰਾਬਰੋਂ ਇਕ ਫ਼ਾਇਰ ਕਰ ਦਿਤਾ। ਉਹ ਸਵਾਰ ਨੂੰ ਡਰਾ ਕੇ ਖਲ੍ਹਾਰਿਆ ਚਾਹੁੰਦਾ ਸੀ। ਸੂਰਜ ਛਿਪ ਚੁੱਕਾ ਸੀ। ਜਿਉਂ ਹੀ ਸਵਾਰ ਨੇ ਰਾਈਫਲ ਵਾਲੇ ਨੂੰ ਬਦਨੀਅਤ ਹੋਇਆ ਮਹਿਸੂਸ ਕੀਤਾ, ਘੋੜੀ ਨੂੰ ਪੈਰ ਤੋਂ ਹੀ ਅੱਡੀ ਲਾ ਕੇ ਸਰਪਟ ਭਜਾ ਤੁਰਿਆ। ਉਹਦੇ ਸਿਰ ਉੱਤੋਂ ਦੀ ਦੋ ਫ਼ਾਇਰ ਹੋਰ ਲੰਘ ਗਏ। ਉਸ ਸਿਰ ਨੀਵਾਂ ਪਾ ਕੇ ਘੋੜੀ ਦੇ ਗਲ ਨੂੰ ਜੱਫੀ ਪਾਈ ਰਖੀ ਅਤੇ ਲਗਾਮ ਚੁਕੀ ਦੋਵੇਂ ਅੱਡੀਆਂ ਮੁੜ ਮੁੜ ਵੱਖੀਆਂ ਵਿਚ ਖੋਭੀ ਗਿਆ। ਸਵਾਰ ਨੇ ਗੋਲੀ ਦੀ ਸਿੱਧੀ ਮਾਰ ਤੋਂ ਬਚਣ ਲਈ ਰਾਹ ਛੱਡ ਕੇ ਘੋੜੀ ਕਾਹੀਂ ਵਾੜ ਲਈ। ਫ਼ਾਇਰਾਂ ਕਾਰਨ ਘੋੜੀ ਨੇ ਵੀ ਖ਼ਤਰਾ ਭਾਂਪ ਲਿਆ ਸੀ ਅਤੇ ਆਪਣੇ ਮਾਲਕ ਨੂੰ ਛਾਲਾਂ ਮਾਰਦੀ ਸਾਫ਼ ਬਚਾ ਕੇ ਲੈ ਗਈ। ਅਸਲ ਵਿਚ ਗੋਲੀ ਚਲਾਉਣ ਵਾਲਿਆਂ ਸਰਦਾਰ ਨੂੰ ਮਾਰਨਾ ਨਹੀਂ ਮਿਥਿਆ ਸੀ। ਉਹ ਖੋਹ ਕਰਨਾ ਹੀ ਚਾਹੁੰਦੇ ਸਨ।

ਦਸਾਂ ਕੁ ਮਿੰਟਾਂ ਪਿਛੋਂ ਇਕ ਟਰੈਕਟਰ ਟਰਾਲੀ ਵਾਲੇ ਆ ਗਏ। ਟਰਾਲੀ ਵਿਚ ਦਸ ਬਾਰਾਂ ਆਦਮੀ ਬੈਠੇ ਸਨ । ਉਹ ਸਰੀਂਹ ਪਿੰਡ ਤੋਂ ਭੈਣੀ ਨੂੰ ਨੌਜਵਾਨ ਸਭਾ ਦਾ ਡਰਾਮਾ ਵੇਖਣ ਜਾ ਰਹੇ ਸਨ। ਨੈਣਾ ਬਾਜ਼ੀਗਰ ਤੇ ਬੀਰੂ ਉਸ ਟਰਾਲੀ ਵਿਚ ਸਨ। ਰਾਈਫਲ ਵਾਲੇ ਨੇ ਮੂੰਹ ਬੰਨ੍ਹੇ ਸਾਥੀ ਨੂੰ ਸੈਣਤ ਮਾਰੀ, ਟਰਾਲੀ ਘੇਰੀ ਜਾਵੇ ਜਾਂ ਲੰਘ ਜਾਣ ਦਿਤੀ ਜਾਵੇ ? ਉਹਦੇ ਸਾਥੀ ਨੇ ਰੋਕਣ ਲਈ ਹੱਥ ਦੇ ਦਿਤਾ। ਉਹਨਾਂ ਨੂੰ ਘੋੜੀ ਵਾਲੇ ਤੋਂ ਖ਼ਤਰਾ ਪੈਦਾ ਹੋ ਚੁੱਕਾ ਸੀ ; ਲਾਗਲੇ ਪਿੰਡ ਜਾ ਕੇ ਖ਼ਬਰ ਕਰੇਗਾ। ਇਸ ਲਈ ਟਰਾਲੀ ਵਾਲਿਆਂ ਤੋਂ ਜੋ ਮਿਲਦਾ ਏ, ਤਰਦਾ ਤਰਦਾ ਮਾਲ ਖਿੱਚ ਕੇ ਤਿੱਤਰ ਸਿਹੁੰ ਹੋਇਆ ਜਾਵੇ। ਖੁਲ੍ਹੇ ਮੂੰਹ ਵਾਲੇ ਬੰਦੂਕਚੀ ਨੇ ਐਨ ਪੁਲੀ ਦੇ ਨਾਕੇ ਉਤੇ ਹੱਥ ਦੇ ਕੇ ਟਰਾਲੀ ਰੋਕ ਲਈ। ਮੂੰਹ ਬੰਨ੍ਹੇ ਵਾਲਾ ਤੇ ਖ਼ਾਲੀ ਹੱਥ ਤੀਜਾ ਸਾਥੀ ਵੀ ਬਾਹਰ ਆ ਗਏ। ਮਜ਼ਬੀ ਸਿੱਖ ਨੇ ਕਾਹੀ ਦੇ ਬੂਝੇ ਨਾਲ ਬੈਠੇ ਨੇ ਕਚੀਚੀਆਂ ਵੱਟੀਆਂ, ਭੈਣ ਦੇਣਿਓ, ਦਸ ਬਾਰਾਂ ਜਣੇ ਓ, ਮੈਂ ਤਾਂ ਭਲਾ ਕੱਲਾ ਸੀ ; ਤੁਹਾਨੂੰ ਤਾਂ ਇਕ ਇਕ ਲੱਤ ਵੀ ਨਹੀਂ ਆਉਂਦੀ। ਮੁੰਡੇ ਟਰਾਲੀ ਤੋਂ ਉਤਰ ਆਏ। ਲਪੇਟੇ ਮੂੰਹ ਵਾਲੇ ਨੇ ਰਾਈਫਲ ਤਾਣਦਿਆਂ ਸਾਰਿਆਂ ਨੂੰ ਖ਼ਬਰਦਾਰ ਕੀਤਾ :

"ਜੇ ਕੋਈ ਭੱਜਿਆ, ਉਡਾ ਈ ਦਿਤਾ ਜਾਵੇਗਾ। ਅਸੀਂ ਨਕਸਲਵਾੜੀਏ ਆਂ, ਭਲੀਮਾਣਸੀ ਨਾਲ ਜੋ ਕੋਲੇ ਐ, ਕੱਢ ਕੇ ਰਖ ਦਿਓ। ਨਹੀਂ ਤਾਂ......"

ਨਕਸਲੀਆਂ ਦੇ ਨਾਂ ਨਾਲ ਨੈਣੇ ਤੇ ਬੀਰੂ ਨੇ ਸਿੰਧੀ ਘੋੜੀਆਂ ਵਾਂਗ ਕੰਨ ਚੁਕ ਲਏ। ਨੈਣੇ ਨੇ ਖੁਲ੍ਹੇ ਮੂੰਹ ਵਾਲੇ ਕਾਲੇ ਮੂਛਲ ਭਾਈ ਨੂੰ ਪਛਾਣ ਲਿਆ। ਉਸ ਨਾਲ ਖਲੋਤੇ ਬੀਰੂ ਦੇ ਕੰਨ ਵਿਚ ਆਖਿਆ :

"ਇਹ ਤਾਂ ਸਾਲਾ ਮੇਰਾ ਮੇਘਾ ਸਪਾਹੀ ਐ ਕਿਲ੍ਹੇ ਵਾਲਾ।"

"ਆਹੋ, ਇਹ ਤਾਂ ਓਹੀ ਐ :" ਬੀਰੂ ਨੂੰ ਵੀ ਚੇਤਾ ਆ ਗਿਆ।

"ਸੁਣਾ ਬਈ ਮੇਘਾ ਸਿਆਂ, ਤੂੰ ਕਿੱਥੇ ?" ਨੈਣੇ ਨੇ ਉਸ ਵਲ ਵਧਦਿਆਂ ਉਸ ਨੂੰ ਅਵੇਸਲਾ ਕਰਨਾ ਚਾਹਿਆ। ਮੇਘਾ ਇਕ ਪਲ ਲਈ ਆਪਣਾ ਨਾਂ ਸੁਣ ਕੇ ਧੌਂਦਕ ਗਿਆ। ਨੈਣੇ ਨੇ ਮੇਘੇ ਨੂੰ ਕੁਦਾੜ ਕੇ ਪੈਂਦਿਆਂ ਲਲਕਾਰਾ ਚੁੱਕ ਦਿਤਾ : "ਇਹ ਨਕਸਲੀ ਨਹੀਂ, ਪੁਲਸ ਦੇ ਸਪਾਹੀ ਐ, ਫੜ ਲਓ ਜਾਣ ਨਾ।"

ਮੇਘੇ ਦੇ ਸਾਥੀ ਭਮਤਰਦਿਆਂ ਡਰਾਉਣ ਵਾਸਤੇ ਇਕ ਹਵਾਈ ਫ਼ਾਇਰ ਕਰ ਦਿਤਾ। ਨੈਣਾ ਫੋਕੇ ਫ਼ਾਇਰਾਂ ਨਾਲ ਡਰਨ ਵਾਲਾ ਨਹੀਂ ਸੀ। ਉਸ ਮੇਘੇ ਨੂੰ ਰਾਈਫਲ ਸਮੇਤ ਜੱਫਾ ਮਾਰ ਲਿਆ।

ਦੂਜੇ ਮੁੰਡਿਆਂ ਮੂੰਹ ਬੰਨ੍ਹੇ ਵਾਲਾ ਢਾਹ ਲਿਆ। ਲੁਟੇਰਿਆਂ ਦਾ ਤੀਜਾ ਸਾਥੀ ਗੱਲ ਵਿਗੜੀ ਵੇਖ ਕੇ ਕਾਹਾਂ ਵਿਚ ਛਾਲਾਂ ਮਾਰ ਕੇ ਹਰਨ ਸਿਹੁੰ ਹੋ ਗਿਆ।

ਨੈਣੇ ਦੇ ਪਹਿਲੇ ਲਲਕਾਰੇ ਨਾਲ ਹੀ ਮਜ਼੍ਹਬੀ ਗਭਰੂ ਨੇ ਆਪਣੀ ਕ੍ਰਿਪਾਨ ਜਾ ਚੁੱਕੀ ਸੀ। ਉਸ ਦੇ ਪਿਛੇ ਮਾਈ, ਮੁੰਡਾ ਤੇ ਕੁੜੀ ਵੀ ਉਠ ਕੇ ਪੁਲੀ ਉਤੇ ਆ ਗਏ। ਮੁੰਡਿਆਂ ਦੋਹਾਂ ਸਪਾਹੀਆਂ ਦੀਆਂ ਰਾਈਫਲਾਂ ਖੋਹ ਲਈਆਂ।

"ਉਹ ਕਾਲੀ ਡਾਂਗ ਕਿੱਥੇ ਐ ਮੇਰਿਆ ਸਾਲਿਆ ਮੁਫ਼ਲਾ ?" ਨੈਣੇ ਨੇ ਆਪਣੇ ਇਕ ਸਾਥੀ ਕੋਲੋਂ ਸਟਿਕ ਫੜ ਲਈ ਅਤੇ ਮੇਘੇ ਦੇ ਮੌਰਾਂ ਵਿਚ ਧਰ ਦਿਤੀ। ਉਹਦੇ ਗਿੱਟੇ ਉਤੇ ਵਜੀ ਕਾਲੀ ਡਾਂਗ ਮੁੜ ਚੀਸਾਂ ਦੇ ਆਈ ਸੀ। ਉਸ ਨੂੰ ਵਾਰੀ ਵੱਟਾ ਲੈਣ ਦਾ ਮਸੀਂ ਮੌਕਾ ਹੱਥ ਲੱਗਾ ਸੀ।

ਮੇਘਾ ਹੱਥ ਬੰਨ੍ਹ ਕੇ ਨੈਣੇ ਦੇ ਪੈਰੀਂ ਪੈ ਗਿਆ !

"ਸਰਦਾਰੋ ! ਬਖ਼ਸ਼ ਲਓ, ਤੁਹਾਡੀ ਕੈਲੀ ਗਊ ਆਂ।"

"ਓਦੋਂ ਭੈਣ ਦਿਆ ਯਾਰਾ ਸੂਰ ਬਣ ਬਣ ਢੁਡਾਂ ਮਾਰਦਾ ਸੀ, ਹੁਣ ਕੈਲੀ ਬਣਦਾ ਏਂ ?" ਨੈਣੇ ਨੇ ਦੋ ਤਿੰਨ ਧਰ ਦਿਤੀਆਂ ਤੇ ਜੁੰਡਿਆਂ ਤੋਂ ਫੜ ਕੇ ਉਹਦਾ ਮੂਹ ਉਤਾਹ ਚੁੱਕ ਕੇ ਪੁਛਿਆ। "ਕੁਤੀ ਦਿਆ ਪੁਤਾ ! ਓਦੋਂ ਪਤੰਦਰਾਂ ਨੂੰ ਘੁਟ ਪਾਣੀ ਵੀ ਨਹੀਂ ਦਿੰਦਾ ਸੀ ?"

"ਮੇਰੀ ਬਹੁੜੀ ! ਰਹਿਮ ਕਰੋ।" ਮੇਘਾ ਵਾਸਤੇ ਪਾ ਉਠਿਆ।

"ਇਹ ਨਾਲ ਦਾ ਕੌਣ ਏ ?" ਨੈਣੇ ਨੇ ਇਕ ਲੱਤ ਮਾਰ ਕੇ ਮੇਘੇ ਨੂੰ ਉਲਟਾ ਦਿਤਾ।

"ਨਾ ਮਾਰੀਂ ; ਇਹ ਸਤਵੰਤ ਐ।"

ਮੁੰਡਿਆਂ ਸਤਵੰਤ ਦਾ ਮੂੰਹ ਨੰਗਾ ਕਰ ਲਿਆ ਅਤੇ ਜੁੱਤੀਆਂ ਮਾਰ ਮਾਰ ਬਾਂਦਰ ਦੀ ਪਿੱਠ ਵਰਗਾ ਕਰ ਦਿਤਾ। ਉਹ 'ਚੂੰ ਚਰਾਂ' ਕਰੇ ਬਿਨਾਂ ਜੁੱਤੀਆਂ ਤੇ ਲੱਤਾਂ ਖਾਈ ਜਾ ਰਿਹਾ ਸੀ।

ਨੈਣੇ ਨੇ ਮੇਘੇ ਦੀ ਧੌਣ ਉਤੇ ਬੈਠਦਿਆਂ ਫਿਰ ਪੁੱਛਿਆ :

"ਇਹ ਓਹੀ ਸਤਵੰਤ ਐ, ਜਿਹੜਾ ਗੁਰਜੀਤ ਨੂੰ ਜਮਾਤਾਂ ਪਾਸ ਕਰਵਾਉਂਦਾ ਸੀ ?"

"ਆਹੋ, ਬਹੁੜੀ ਓਏ। ਹੌਲੀ, ਹਾੜੇ ਨਾ। ਇਹ ਓਹੀ ਐ ; ਹੁਣ ਤਾਂ ਖਹਿੜਾ ਛੱਡ ਦਿਓ।" ਮੇਘੇ ਦਾ ਬੁਰਾ ਹਾਲ ਸੀ।

"ਪੁੱਤ ਮੇਰਿਆ, ਇੱਕੀ ਦੀ ਇਉਂ ਕੱਤੀ ਪੈਂਦੀ ਐ।"

ਮਜ਼ਹਬੀ ਗਭਰੂ ਨੇ ਸਤਵੰਤ ਦੀ ਕੁੱਟ ਕੁੱਟ ਬੱਥ ਬੁਲਾ ਦਿਤੀ। ਥੱਡੀਆਂ ਵੱਜੀਆਂ ਤੋਂ ਹੀਂ ਸਤਵੰਤ ਵੀ ਚੀਕ ਉਠਿਆ। ਉਹਨਾਂ ਬੇਦਰਦੀ ਨਾਲ ਮਨੁੱਖਾਂ ਦੇ ਹੱਡ ਤੋੜੇ ਸਨ। ਆਪ ਕਦੇ ਸੂਲ ਵੱਜੀ ਨਹੀਂ ਮਹਿਸੂਸ ਕੀਤੀ ਸੀ। ਉਹ ਦੋਵੇਂ ਵਾਸਤੇ ਪਾਉਣ ਲੱਗੇ, ਪਰ ਨੈਣਾਂ ਤੇ ਮਜ਼੍ਹਬੀ ਦਮ ਲੈ ਲੈ ਤੌਣੀਆਂ ਲਾਉਂਦੇ ਰਹੇ।

"ਓਏ ਸਰਦਾਰੋ ਕਿਵੇਂ ਛੱਡਦੇ ਵੀ ਓ ?"

"ਭਜ ਜਾਣ ਵਾਲਾ ਕੌਣ ਸੀ ?" ਬੀਰੂ ਨੇ ਸਤਵੰਤ ਨੂੰ ਪੁੱਛਿਆ।

"ਉਹ ਮੋਤੀ ਰਾਮ ਸੀ।"

"ਸਾਲਾ ਬਾਹਮਣ ਤਾਂ ਸੁਕਾ ਈ ਨਿਕਲ ਗਿਆ।" ਨੈਣੇ ਨੂੰ ਮੋਤੀ ਰਾਮ ਉਤੇ ਪੂਰਾ ਗੁਸਾ ਸੀ। ਮਿਹਰ ਸਿੰਘ ਤੇ ਬਾਬਾ ਮਰਗਿੰਦ ਦੇ ਮਾਰਨ ਦੀ ਕਹਾਣੀ ਉਹਨਾਂ ਕੋਲ ਪਹੁੰਚ ਚੁੱਕੀ ਸੀ। ਉਹ ਸਟਿਕ ਫੇਰਦਾ ਹਫ਼ ਗਿਆ।

''ਪਤੰਦਰ ਦੇ ਵੀਹ ਰੁਪਈਏ ਤੇ ਘੜੀ ? ਨਾਲੇ ਪਿਪਲ ਪੱਤੀਆਂ ? ਮਜ਼ਬੀ ਨੇ ਸਤਵੰਤ ਦੇ ਜਬਾੜਿਆਂ ਉਤੇ ਕ੍ਰਿਪਾਨ ਦੀ ਮੁੱਠ ਖਿੱਚ ਮਾਰੀ। ਸਤਵੰਤ ਦੀ ਇਕ ਦਾੜ੍ਹ ਟੁੱਟ ਗਈ ਅਤੇ ਮੂੰਹ ਵਿਚੋਂ ਖੂਨ ਨਿਕਲ ਆਇਆ।

''ਵੇ ਜਿਊਣ ਜੋਗਿਓ ! ਮੇਰੇ ਵੀ ਪੰਦਰਾਂ ਰੁਪਈਏ ਐ।'' ਮਾਈ ਨੇ ਝੋਲਾ ਪਹਿਲਾਂ ਹੀ ਕਾਬੂ ਕਰ ਲਿਆ ਸੀ। ਘੜੀ, ਪਿੱਪਲ ਪੱਤੀਆਂ ਤੇ ਰੁਪਈਏ ਭਜ ਜਾਣਾ ਵਾਲਾ ਮੋਤੀ ਰਾਮ ਲੈ ਗਿਆ ਸੀ।

''ਸਾਡੀ ਸਰਦਾਰੋ ਨਸੰਗ ਤਲਾਸ਼ੀ ਲੈ ਲਓ, ਸਾਡੇ ਕੋਲ ਕੁਝ ਨਹੀਂ। ਹੁਣ ਸਾਡੇ ਨਾਲ ਬਹੁਤ ਹੋ ਗਈ, ਰਹਿਮ ਕਰੋ। ਭਾਵੇਂ ਸਾਨੂੰ ਥਾਣੇ ਬੰਦ ਕਰਵਾ ਦਿਓ ।'' ਸਤਵੰਤ ਕਿਸੇ ਤਰ੍ਹਾਂ ਵੱਖੀਆਂ ਭੰਨੇ ਜਾਣ ਤੋਂ ਖਹਿੜਾ ਛੁਡਵਾਇਆ ਚਾਹੁੰਦਾ ਸੀ।

ਮਜ਼ਬੀ ਨੂੰ ਮੰਗਵੀਂ ਘੜੀ ਦੇ ਖੁਸ ਜਾਣ ਨਾਲ ਹੋਰ ਰੋਹ ਚੜ੍ਹ ਗਿਆ। ਉਹ ਤਾਅ ਖਾ ਕੇ ਫੇਰ ਪਟਾਕੇ ਪਾਉਣ ਲੱਗ ਪਿਆ।

''ਹੁਣ ਡਰਾਮੇ ਉਤੇ ਜਾਣਾ ਛੱਡ ਦੇਈਏ।'' ਬੀਰੂ ਨੇ ਬਾਕੀ ਸਾਥੀਆਂ ਨੂੰ ਸਲਾਹ ਦਿਤੀ।

''ਡਰਾਮੇ ਉਤੇ ਜ਼ਰੂਰ ਚਲੀਏ। ਲੋਕਾਂ ਨੂੰ ਪੁਲਸ ਦੀਆਂ ਭੱਦਰਕਾਰੀਆਂ ਵਖਾਈਏ, ਨਾਲੇ ਸਪਾਹਟਿਆਂ ਦਾ ਵੱਖਰਾ ਡਰਾਮਾ ।'' ਨੈਣੇ ਨੇ 'ਵਾ ਵਿਚ ਹੱਥ ਲਹਿਰਾਇਆ। ''ਲੋਕਾਂ ਨੂੰ ਪਤਾ ਲਗੂਗਾ, ਨਕਸਲੀਆਂ ਦੇ ਨਾਂ ਤੇ ਗੌਰਮਿੰਟ ਆਪ ਡਾਕੇ ਮਾਰਦੀ ਐ !''

''ਇਹ ਗੱਲ ਠੀਕ ਐ।'' ਟਰੈਕਟਰ ਚਲਾਉਣ ਵਾਲਾ ਮੁੰਡਾ ਨੈਣੇ ਦੀ ਸਲਾਹ ਮਗਰ ਬੋਲ ਪਿਆ।

ਉਹਨਾਂ ਸਤਵੰਤ ਤੇ ਮੇਘੇ ਮੁੱਛਲ ਨੂੰ ਟਰਾਲੀ ਵਿਚ ਸੁੱਟ ਲਿਆ। ਮਜ਼ਬੀ ਤੇ ਉਹਦੇ ਘਰ ਵਾਲੀ ਵੀ ਟਰਾਲੀ ਵਿਚ ਬਹਿ ਗਏ। ਉਹਨਾਂ ਨੂੰ ਤੁਰ ਕੇ ਭੈਣੀ ਜਾਂਦਿਆਂ ਨੂੰ ਡੂੰਘਾ ਹਨੇਰਾ ਪੈ ਜਾਣਾ ਸੀ। ਮਾਈ ਤੇ ਮੁੰਡਾ ਆਪਣੇ ਰਾਹ ਤੁਰ ਗਏ । ਹੋ-ਹੱਲਾ ਕਰਦੀ ਟਰਾਲੀ ਭੈਣੀ ਪਹੁੰਚ ਗਈ। ਮੁੰਡਿਆਂ ਮੁਸ਼ਕਾਂ ਕਸੇ ਸਿਪਾਹੀ ਨੌਜਵਾਨ ਭਾਰਤ ਸਭਾ ਦੇ ਸਾਹਮਣੇ ਆ ਕੀਤੇ। ਦੋਵੇਂ ਰਾਈਫਲਾਂ ਤੇ ਖੋਹੇ ਕਾਰਤੂਸ ਉਹਨਾਂ ਸਭਾ ਦੇ ਸਪੁਰਦ ਕਰ ਦਿਤੇ। ਨੈਣਾ ਮੇਘੇ ਦਾ ਮੋਰ ਬਣਾ ਕੇ ਡਰਾਮੇ ਵਾਲੀ ਸਟੇਜ ਉਤੇ ਪੇਸ਼ ਕਰਨਾ ਚਾਹੁੰਦਾ ਸੀ। ਸਭਾ ਵਾਲਿਆਂ ਉਹਦੀ ਗੱਲ ਨਾ ਮੰਨੀ। ਪਰ ਨੌਜਵਾਨ ਸਭਾ ਦੇ ਮੁੰਡਿਆਂ ਲੋਕਾਂ ਦੇ ਰੋਕਣ ਦੇ ਬਾਵਜੂਦ ਦੋਹਾਂ ਦੇ ਮੂੰਹ ਕਾਲੇ ਕਰ ਕੇ ਡਰਾਮੇ ਵਾਲੀ ਸਟੇਜ ਉਤੇ ਖਿੱਚ ਲਿਆਂਦੇ। ਇਕ ਬੁਲਾਰੇ ਨੇ ਮਾਈਕ ਅਗੇ ਆਉਂਦਿਆਂ ਲੋਕਾਂ ਨੂੰ ਸੰਬੋਧਨ ਕੀਤਾ :

''ਦੇਖੋ ਭਰਾਵੋ ! ਸਾਡੀ ਜਾਨ ਮਾਲ ਦੀ ਰਾਖੀ ਕਰਨ ਵਾਲੀ ਪੁਲੀਸ ਦੇ ਚੱਜ। ਨਾਂ ਬਦਨਾਮ ਕਰੋ ਨਕਸਲੀਆਂ ਦਾ ; ਥਾਣਿਓਂ ਹਥਿਆਰ ਦੇ ਕੇ ਡਾਕੇ ਮਰਵਾਉਂਦੇ ਐ ਆਪਣੇ ਸਕੇ ਸਪਾਹੀਆਂ ਤੋਂ । ਇਹ ਬਾਹਰਲੀ ਲੁੱਟ ਐ। ਤੇ ਜਿਹੜੀ ਸਰਮਾਏਦਾਰੀ ਕਾਂਗਰਸ ਵਿਚ ਦੀ ਤੁਹਾਡੀਆਂ ਜੜ੍ਹਾਂ ਵਿਚ ਦਾਤੀ ਫੇਰੀ ਜਾ ਰਹੀ ਐ ; ਅੰਗਰੇਜ਼ਾਂ ਦੀ ਮੂੰਹ-ਕੂਲੀ ਪਾਲਸੀ ਵਾਂਗ ਉਸ ਦਾ ਤੁਹਾਨੂੰ ਪਤਾ ਨਹੀਂ ਲੱਗਣ ਦੇਂਦੀ। ਜਿਸ ਕਿਸੇ ਸਰਕਾਰੀ ਪਿਠੂ ਨੂੰ ਕੋਈ ਸ਼ਕ-ਸ਼ੁਬਾਹ ਐ, ਉਹ ਕਲਮੂੰਹੇ ਜਮਾਂ ਨੂੰ ਬੁਲਾ ਕੇ ਪੁੱਛ ਲਵੇ। ਸਾਡੇ ਥਾਣੇ ਦੇ ਇਹ ਸਤਵੰਤ ਤੇ ਮੇਘਾ ਸਿਪਾਹੀ ਹਨ। ਇਕ ਇਹਨਾਂ ਦਾ ਜੁੰਡੀਦਾਰ ਮੋਤੀ ਰਾਮ ਭੱਜ ਗਿਆ ਏ। ਇਹ ਸਰੀਂਹ ਤੇ ਭੈਣੀ ਦੇ ਸੰਨ੍ਹ ਵਾਲੀ ਪੁਲੀ ਉਤੇ ਲੋਕਾਂ ਨੂੰ ਘੇਰ ਘੇਰ ਲੁੱਟ ਰਹੇ ਸਨ। ਇਹ ਸਾਡੀ ਅੱਜ ਦੀ ਪੁਲੀਸ ਦਾ ਡਕੈਤੀ ਕਿਰਦਾਰ ਹੈ। ''ਅੱਜ ਦੀ ਪੁਲੀਸ'', ਉਸ ਨਾਅਰਾ ਮਾਰਿਆ।

"ਮੁਰਦਾਬਾਦ, ਮੁਰਦਾਬਾਦ !" ਸਾਰੇ ਪੰਡਾਲ ਨੇ ਪੂਰੇ ਰੋਸ ਤੇ ਜੋਸ਼ ਨਾਲ ਉਤਰ ਦਿਤਾ।

ਸਿਪਾਹੀਆਂ ਦੀਆਂ ਬਾਹਾਂ ਉਹਨਾਂ ਦੀਆਂ ਹੀ ਪੱਗਾਂ ਨਾਲ ਬੰਨ੍ਹੀਆਂ ਹੋਈਆਂ ਸਨ। ਲੋਕਾਂ ਦੀ ਕਚਹਿਰੀ ਵਿਚ ਦੋਸ਼ੀਆਂ ਨੀਵੀਆਂ ਪਾਈਆਂ ਹੋਈਆਂ ਸਨ। ਉਹਨਾਂ ਕੋਲੋਂ ਖੋਹੀਆਂ ਰਾਈਫਲਾਂ ਵੀ ਲੋਕਾਂ ਨੂੰ ਵਖਾਈਆਂ ਗਈਆਂ। ਲੋਕਾਂ ਮੂੰਹੋਂ ਮੂੰਹ ਆਪੋ ਵਿਚ ਸਰਕਾਰ ਤੇ ਪੋਲੀਸ ਵਿਰੁਧ ਚਰਚਾ ਛੇੜ ਲਈ :

"ਭਾਈ ਰਾਜ ਕਾਹਦਾ ਏ, ਵਾੜ ਈ ਖੇਤ ਨੂੰ ਖਾਈ ਜਾ ਰਹੀ ਏ।"

"ਟੈਕਸਾਂ, ਮਾਮਲਿਆਂ ਤੇ ਖਾਦਾਂ ਨੇ ਵਖ ਲੱਕ ਤੋੜ ਛਡਿਆ ਏ।"

"ਕਾਲੇ ਨਾਲੋਂ ਤਾਂ ਬੂਰਾ ਝੋਟਾ ਸੌ ਦਰਜੇ ਚੰਗਾ ਸੀ।"

"ਇਹਦਾ ਫਾਹਾ ਵੱਢਿਆ ਜਾਊ ਕਿ ਨਹੀਂ।"

"ਕੋਮਨਿਸਟ ਆਂਹਦੇ ਐ, ਇਨਕਲਾਬ ਨਾਲ ਵੱਟੀ ਪੇਚਾਂਗੇ।"

"ਵੋਟਾਂ ਨਾਲ ਤਾਂ ਕਾਂਗਰਸ ਨੇ ਸਾਰੀਆਂ ਪਾਲਟੀਆਂ ਨੂੰ ਵੱਟੋ ਵੱਟ ਪਾਇਆ ਏ।"

"ਤੇ ਇਨਕਲਾਬ ਲਿਆਉਣ ਵਾਲੇ ਆਪ ਨੌਂ ਪੂਰਬੀਏ ਤੇਰਾਂ ਚੁੱਲ੍ਹੇ ਵਾਂਗ ਖਖੜੀਆਂ ਕਰੇਲੇ ਹੋਏ ਪਏ ਐ।"

"ਸਰਕਾਰ ਦੀ ਸੀ. ਆਈ. ਡੀ. ਨੇ ਹੀ ਇਹਨਾਂ ਨੂੰ ਜੁਤੀਓ ਜੁੱਤੀ ਕਰਵਾਇਆ ਏ।"

ਲੋਕਾਂ ਦੀ ਛਿੜੀ ਚਰਚਾ ਸਟੇਜ ਤੋਂ ਉਠੇ ਨਾਅਰੇ 'ਇਨਕਲਾਬ ਜ਼ਿੰਦਾਬਾਦ' ਨੇ ਬੰਦ ਕਰਵਾ ਦਿਤੀ। ਬੁਲਾਰੇ ਨੇ ਮੁੜ ਬੋਲਿਆ :

"ਸਾਥੀਓ ! ਪਿੰਡ ਦੇ ਲੋਕਾਂ ਨਾਲ ਇਹਨਾਂ ਪੁਲਸੀ ਡਾਕੂਆਂ ਨੂੰ ਕਲ੍ਹ ਡੀ. ਐਸ. ਪੀ. ਸਾਹਬ ਦੇ ਪੇਸ਼ ਕੀਤਾ ਜਾਵੇਗਾ। ਹੁਣ ਤੁਸੀਂ ਅਸਲੀ ਡਰਾਮਾ 'ਚੜ੍ਹਦਾ ਸੂਰਜ' ਵੇਖੋ।"

ਲੋਕਾਂ ਤਾੜੀਆਂ ਮਾਰਨੀਆਂ ਸ਼ੁਰੂ ਕਰ ਦਿਤੀਆਂ। ਨੌਜਵਾਨ ਸਭਾ ਦੇ ਮੈਂਬਰਾਂ ਸਿਪਾਹੀਆਂ ਨੂੰ ਧੱਕੇ ਮਾਰ ਕੇ ਸਟੇਜ ਤੋਂ ਲਾਹ ਦਿਤਾ।

## 34

## ਆਇਆ ਸਿੰਘ, ਗਿਆ ਸਿੰਘ

ਲੱਖਾ ਸਿੰਘ ਮਨ ਵਿਚ ਨਕਸਲੀਆਂ ਕੋਲੋਂ ਬਹੁਤ ਭੈ ਖਾਂਦਾ ਸੀ। ਪਰ ਫਾਂਡਰੂ ਢੱਟੇ ਵਾਲੀ ਬੜ੍ਹ ਉਸ ਨਹੀਂ ਛੱਡੀ ਸੀ। ਅਕਾਲੀ ਮਨਿਸਟਰੀ ਕਦੋਂ ਦੀ ਟੁੱਟ ਚੁੱਕੀ ਸੀ ਅਤੇ ਗਵਰਨਰ ਨੇ ਅਸੰਬਲੀ ਦਾ ਹੀ ਭੰਗ ਪਾ ਦਿਤਾ ਸੀ। ਲੱਖਾ ਸਿੰਘ ਦਾ ਮੈਂਬਰੀ ਟੁੱਟਣ ਨਾਲ ਸਰਕਾਰੇ ਦਰਬਾਰੇ ਰੋਹਬ ਘਟ ਗਿਆ। ਉਹ ਅਫ਼ਸਰਾਂ ਵਿਚ ਆਪਣੀ ਭੱਲ ਗਵਾ ਨਹੀਂ ਸਕਦਾ ਸੀ। ਉਸ ਮੁੜ ਕਾਂਗਰਸ ਵਿਚ ਛਾਲ ਮਾਰ ਦਿਤੀ। ਕਾਂਗਰਸੀ ਲੀਡਰਸ਼ਿਪ ਨੇ ਦਸ ਹਜ਼ਾਰ ਫੰਡ ਲੈ ਕੇ ਉਸ ਨੂੰ ਗਲ ਨਾਲ ਲਾ ਲਿਆ। ਗਿਆ ਸਿੰਘ ਮੁੜ ਆਇਆ ਸਿੰਘ ਸਜ ਗਿਆ। ਆਇਆ ਸਿੰਘ ਭਾਵ ਲੱਖਾ ਸਿੰਘ ਨੇ ਇਲਾਕੇ ਵਿਚ ਮੁੜ ਬੜ੍ਹਕਾਂ ਮਾਰਨੀਆਂ ਸ਼ੁਰ ਕਰ ਦਿਤੀਆਂ। ਉਹ ਕੇਵਲ ਆਪਣੇ ਪਿੰਡ ਦੇ ਨਕਸਲੀ ਪ੍ਰੀਤਮ ਸਿੰਘ ਤੋਂ ਹੀ ਡਰਦਾ ਸੀ। ਅਸੰਬਲੀ ਦੇ ਇਕ ਸੈਸ਼ਨ ਵਿਚ ਉਸ ਸਰਕਾਰ ਨੂੰ ਨਕਸਲੀਆਂ ਨਾਲ ਕਰੜੇ ਹੱਥੀਂ ਨਿਪਟਣ ਲਈ ਬਿਆਨ ਵੀ ਦਿਤਾ ਸੀ। ਪਰ ਪੀਤੂ ਵਾਲਾ ਕੰਡਾ ਉਹਦੇ ਜ਼ੋਰ ਲਾਉਣ ਉਤੇ ਵੀ ਨਹੀਂ ਨਿਕਲਿਆ ਸੀ। ਉਸ ਨੂੰ ਆਪਣੀਆਂ ਅਤੇ ਮੁੰਡੇ ਦੀਆਂ ਕਰੀਤੀਆਂ ਦਾ ਵੀ ਪਾਲਾ ਮਾਰਦਾ ਸੀ। ਪੀਤੂ ਦੇ ਬਾਪੂ ਹੀਰਾ ਸਿੰਘ ਦੀ ਉਹ ਪੋਲੀਸ ਕੋਲੋਂ

ਕਿੰਨੀ ਵਾਰ ਹੀ ਬੇਇੱਜ਼ਤੀ ਕਰਵਾ ਚੁੱਕਾ ਸੀ। ਪੁਲੀਸ ਨੇ ਬਿਰਧ ਨੂੰ ਮਾਰ ਮਾਰ ਪਾਗਲ ਹੀ ਕਰ ਸੁਟਿਆ ਸੀ। ਲੱਖਾ ਸਿੰਘ ਦੀ ਰਾਜਨੀਤੀ ਸੀ, ਦੁਸ਼ਮਣ ਦੇ ਹਮਲਾ ਕਰਨ ਦੀ ਉਡੀਕ ਨਾ ਕਰੋ ; ਸਗੋਂ ਅਚਾਨਕ ਉਸ ਉੱਤੇ ਆਪ ਟੁੱਟ ਕੇ ਪੈ ਜਾਓ। ਉਸ ਪੀਤੂ ਨੂੰ ਫੜਾਉਣ ਦੀ ਆਪਣੀ ਸਾਰੀ ਵਾਹ ਲਾਈ। ਕੁਲਬੀਰ ਦੇ ਥਾਣੇ ਨੂੰ ਉਸ ਇਸ਼ਾਰਾ ਵੀ ਦੇ ਦਿਤਾ ਸੀ : ਜਿਥੇ ਮਿਲਦਾ ਏ ਰਗੜ ਦਿਓ। ਪਰ ਪੀਤੂ ਗੁੰਡਿਆਂ ਦੀਆਂ ਚਾਲਾਂ ਤੋਂ ਖ਼ਬਰਦਾਰ ਸੀ। ਕਿੰਨਾ ਬਦਮਾਸ਼ ਉਹਦੇ ਬਾਪ ਹੀਰਾ ਸਿੰਘ ਰਾਹੀਂ ਉਸ ਨੂੰ ਅਗਾਊਂ ਸੁਨੇਹਾ ਭੇਜ ਦੇਂਦਾ। ਜਦ ਕਦੇ ਪੀਤੂ ਸਈਂ-ਸਬੰਧੀਂ ਦੀਨੇ ਵਾਲੇ ਗੇੜਾ ਮਾਰਦਾ, ਬਾਹਰਵਾਰ ਮਜ਼ਬੀਆਂ ਦੇ ਵਿਹੜੇ ਹੀ ਆਉਂਦਾ। ਸਾਥੀਆਂ ਨੂੰ ਮਿਲਣ ਵਾਲਾ ਕੰਮ ਕਰਦਾ ਤੇ ਪਿਛਲੇ ਪੈਰੀਂ ਮੁੜ ਜਾਂਦਾ। ਉਸ ਆਪਣੇ ਪਿੰਡ ਕਦੇ ਰਾਤ ਨਹੀਂ ਕੱਟੀ ਸੀ। ਜੇ ਰਹਿਣਾ ਹੀ ਪੈਂਦਾ, ਬਾਹਰ ਖੇਤ ਮੋਹਣੇ ਕੋਲ ਰਹਿ ਪੈਂਦਾ। ਹੁੰਦੀ ਹੁੰਦੀ ਕੁਲਬੀਰ ਨੂੰ ਸੇਵੇ ਰਾਹੀਂ ਬਿੜਕ ਮਿਲ ਗਈ, ਪੀਤੂ ਵਿਹੜੇ ਆਉਂਦਾ ਏ। ਲੱਖਾ ਸਿੰਘ ਨੇ ਪੁਲੀਸ ਕੋਲੋਂ ਸਾਰਾ ਵਿਹੜਾ ਮੱਛੀਓ ਮਾਸ ਕਰਵਾ ਸੁਟਿਆ। ਨਿਆਣਿਆਂ ਅਤੇ ਬੁੜ੍ਹੀਆਂ ਨੇ ਰੋਂਦਿਆਂ ਕੁਰਲਾਟ ਪਾਇਆ ਹੋਇਆ ਸੀ। ਜਦੋਂ ਸਾਰੇ ਵਿਹੜੇ ਨੂੰ ਪੁਲੀਸ ਵਾਲੇ ਚੰਗੀ ਤਰ੍ਹਾਂ ਬਰਸਾਜ ਚੁਕੇ ; ਤਦ ਲੱਖਾ ਸਿੰਘ ਹਮਦਰਦੀ ਜਤਾਉਣ ਲਈ ਮੌਕੇ ਤੇ ਗਿਆ।

"ਥਾਣੇਦਾਰ ਸਾਹਬ ! ਇਹ ਤੁਸਾਂ ਕੀ ਕਸਾਈਪੁਣਾ ਫੜਿਆ ਏ। ਪੀਤੂ ਇਹਨਾਂ ਦੀ ਜੇਬ ਵਿਚ ਥੋੜ੍ਹੋਂ ਏ।" ਲੱਖਾਂ ਸਿੰਘ ਨੇ ਆਪੂੰ ਸੱਚਾ ਰਹਿਣ ਲਈ ਥਾਣੇਦਾਰ ਨੂੰ ਖਰੀਆਂ ਖਰੀਆਂ ਕਹਿ ਦਿੱਤੀਆਂ।

ਵਿਹੜੇ ਵਾਲੇ ਏਨੇ ਭੋਲੇ ਨਹੀਂ ਰਹੇ ਸਨ ਕਿ ਉਹਦੀਆਂ ਚੁਗਲ ਚਾਲਾਂ ਨੂੰ ਨਾ ਸਮਝਦੇ। ਮਾਰ ਖਾ ਚੁਕੀ ਬੀਹਟੀ ਮਜ਼ੁਬਣ ਤੋਂ ਕਹਿਣੋਂ ਨਾ ਰਹਿ ਹੋਇਆ :

"ਪੁਤ ਕੁਟਵਾਉਣ ਵਿਚ ਪਿਉ ਛੁਡਵਾਉਣ ਵਿਚ ; ਭਤੀਜਾ ਹੁਣ ਸਫ਼ਾਈਆਂ ਦੇਣ ਆ ਗਿਆ।" ਬੀਹਟੀ ਦੇ ਤੱਤੇ ਬੋਲ ਵਿਹੜੇ ਦੀਆਂ ਸੱਟਾਂ ਨੂੰ ਸੇਕ ਦੇ ਗਏ।

ਥਾਣੇਦਾਰ ਬੈਂਤ ਲੈ ਕੇ ਬੀਹਟੀ ਵਲ ਹੋਇਆ। ਪਰ ਲੱਖਾ ਸਿੰਘ ਨੇ ਉਸ ਦੀ ਬੈਂਤ ਫੜ ਲਈ।

"ਹਰਾਮਜ਼ਾਦੀਏ, ਕੁਤੀਏ ! ਤੈਨੂੰ ਬੋਲਣਾ ਸਿਖਾਵਾਂ ?" ਥਾਣੇਦਾਰ ਦੰਦੀਆਂ ਪੀਹ ਕੇ ਰਹਿ ਗਿਆ।

ਕੁਲਬੀਰ ਨੇ ਪਾਸੇ ਦੀ ਆ ਕੇ ਬੀਹਟੀ ਦੇ ਇਕ ਧੌਲ ਧਰ ਦਿੱਤੀ।

"ਸਾਲਿਆ ਮੁੰਡਿਆਂ ਦਿਆ, ਮਾਰ ਲੈ ; ਸਾਰੀਆਂ ਦੇ ਗਿਣ ਗਿਣ ਬਦਲੇ ਲਾਂਗੇ।" ਬੀਟੀ ਬ੍ਹਿੜਦੀ ਭਿੜਦੀ ਮੁੜ ਆਕੜ ਖਲੋਤੀ।

"ਖ਼ਬਰਦਾਰ ਕੁਲਬੀਰਿਆ !" ਲੱਖਾ ਸਿੰਘ ਨੇ ਗੁੱਸੇ ਨਾਲ ਆਪਣੇ ਪੁੱਤ ਨੂੰ ਅੱਖਾਂ ਵਖਾਈਆਂ। ਸੇਵੇ ਤੇ ਹਜ਼ਾਰੀ ਨੇ ਕੁਲਬੀਰ ਨੂੰ ਬਾਹੋਂ ਫੜ ਲਿਆ। ਲੱਖਾ ਸਿੰਘ, ਥਾਣੇਦਾਰ ਤੇ ਉਸ ਦੇ ਅਮਲੇ ਨੂੰ ਆਪਣੀ ਬੈਠਕ ਵਿਚ ਚਾਹ ਪਾਣੀ ਪਿਲਾਉਣ ਲਈ ਲੈ ਗਿਆ।

ਜਦੋਂ ਪੁਲੀਸ ਵਾਲੇ ਥੋੜੀ ਦੂਰ ਚਲੇ ਗਏ। ਇਓ ਕੱਦ ਬਖਸ਼ੇ ਮਜ਼ਬੀ ਨੇ ਸੱਟਾਂ ਵਾਲੀ ਥਾਂ ਮਲਦਿਆਂ ਸਾਰੇ ਵਿਹੜੇ ਨੂੰ ਵੰਗਾਰਿਆ :

"ਅੱਜ ਤੋਂ ਉਹ ਹਰਾਮ ਦਾ ਹੋਊ, ਜਿਹੜਾ ਕੁਲੱਖੇ ਦੇ ਦਿਹਾੜੀ ਜਾਊ। ਤੁਸੀਂ ਵਿਹੜੇ ਵਾਲਿਆਂ ਪੰਜ ਸੌ ਰੁਪਈਏ ਦਾ ਹੱਡ ਖਾਧਾ ਤੇ ਵੋਟਾਂ ਕੁਲੱਖੇ ਨੂੰ ਦਿੱਤੀਆਂ। ਉਹ ਮੈਂਬਰ ਬਣਿਆ ਤਾਂ ਸਾਡੀ ਧੌਂੜੀ ਲੁਹਾਈ।" ਉਹ ਵਿਹੜੇ ਦਾ ਪੰਚਾਇਤ ਮੈਂਬਰ ਵੇਖ ਕੇ ਹੋਰ ਭੜਕ ਪਿਆ। "ਸਾਰਿਆਂ ਤੋਂ ਪਹਿਲਾਂ ਗੁਰਦਾਸ ਨੇ ਉਹਦੀ ਬੋਤਲ ਦਾ ਮੂਤ ਪੀਤਾ।"

ਗੁਰਦਾਸ ਨੂੰ ਪੁਲੀਸ ਵਾਲਿਆਂ ਕੁਝ ਨਹੀਂ ਆਖਿਆ ਸੀ। ਉਹ ਪੁਲੀਸ ਨੂੰ ਮਾਰ ਕੁਟਾਈ ਤੋਂ ਰੋਕ ਵੀ ਨਹੀਂ ਸਕਿਆ ਸੀ। ਉਸ ਨੂੰ ਆਪਣਾ ਪਾਲਾ ਸੀ, ਕਿਤੇ ਮੇਰੀ ਵੀ ਪਾਣ ਪੱਤ ਨਾ ਲਾਹ ਸੁਟਣ। ਉਸ ਆਪਣੀ ਮੌਖੰਗੀ ਦੀ ਬੋ ਵਿਚ ਤਾਅ ਖਾ ਕੇ ਬਖਸ਼ੇ ਨੂੰ ਮੋੜ ਦਿੱਤਾ :

"ਤੁਸੀਂ ਅਣਖ ਵਾਲੇ ਸੀ ਤਾਂ ਉਹਦੇ ਮੂਤ ਦਾ ਭਰਿਆ ਪੀਪਾ ਮੋੜ ਦਿੰਦੇ। ਦਸੋ ਕੀਹਨੇ ਨਹੀਂ ਪੀਤਾ ਵਿਹੜੇ ਵਿਚੋਂ? ਲਿਆਵਾਂ ਪੀਪੇ ਵਾਲੇ ਕਿੰਨੇ ਨੂੰ?" ਗੁਰਦਾਸ ਨੇ ਪਤਲਾ ਗਾਟਾ ਕੋਹੜ ਕਿਰਲੇ ਵਾਂਗ ਅਕੜਾ ਲਿਆ।

ਬਖਸ਼ੇ ਦੀਆਂ ਫੂਲੀਆਂ ਗੱਲਾਂ ਅਤੇ ਖਿਲਰੀਆਂ ਜਟੂਰੀਆਂ ਹਫਦਿਆਂ ਭੇਗੜਾ ਪਾ ਰਹੀਆਂ ਸਨ। ਗੁਸਾ ਤਾਂ ਉਸ ਨੂੰ ਪੁਲੀਸ ਦੀ ਬੇਕਿਰਕ ਮਾਰ ਦਾ ਸੀ। ਪਰ ਗੁਰਦਾਸ ਦੇ ਬੋਲਾਂ ਬਲਦੀ ਉਤੇ ਹੋਰ ਤੇਲ ਪਾ ਦਿੱਤਾ।

"ਸਾਲਾ ਮੇਰਾ ਸਾਡੇ ਤੇ ਠਾਣੇਦਾਰੀ ਜਗਾਉਂਦਾ ਏ।" ਉਸ ਗੁਰਦਾਸ ਨੂੰ ਪੱਟਾਂ ਤੋਂ ਜਾ ਚੁਕਿਆ ਅਤੇ ਉਹਦਾ ਅਰਲਾਕੋਟ ਗੱਡ ਦਿੱਤਾ।

"ਓਏ ਮੂਰਖੋ, ਓਏ ਕਮਲਿਓ! ਕੋਈ ਅਕਲ ਦੀ ਗੱਲ ਕਰੋ। ਆਪੋ ਵਿਚੀਂ ਟੱਕਰ ਟੱਕਰ ਅਗੇ ਕੀ ਖੱਟੀ ਖੱਟ ਲਈ।" ਇਕ ਪੁਰਾਣੇ ਬਜ਼ੁਰਗ ਨੇ ਦੋਹਾਂ ਨੂੰ ਰੋਕਿਆ।

ਬਖਸ਼ੇ ਦਿਉਂ ਹੇਠੋਂ ਲੋਕਾਂ ਪਤਲੂ ਗੁਰਦਾਸ ਨੂੰ ਮਸਾਂ ਖਿੱਚ ਕੇ ਕੱਢਿਆ। ਛੁਡਾਉਂਦਿਆਂ ਛੁਡਾਉਂਦਿਆਂ ਵੀ ਬਖਸ਼ੇ ਨੇ ਦੋ ਲੱਤਾਂ ਮਾਰ ਕੇ ਆਪਣਾ ਹਿਰਖ ਮੱਠਾ ਕਰ ਲਿਆ। ਗੁਰਦਾਸ ਦਾ ਮੁੰਡਾ ਭਜ ਕੇ ਘਰੋਂ ਟੋਕੀ ਚੁੱਕ ਲਿਆਇਆ।

"ਤੇਰੇ ਬਖਸ਼ੇ ਦੀ ਮਾਂ ਦੀ.........। ਆ ਪੁੱਤ ਨਿਕਲ ਏਧਰ।" ਉਸ ਪੈਰਾਂ ਦੀ ਮਿੱਟੀ ਕੱਢਣੀ ਸ਼ੁਰੂ ਕਰ ਦਿੱਤੀ।

"ਲੈ ਬਈ ਭਰਾਓ ਪਾਸੇ ਹੋ ਜਾਓ; ਕੋਈ ਨਾ ਸਾਨੂੰ ਛੁਡਾਇਓ।" ਬਖਸ਼ੇ ਨੇ ਦੁਖਦੀਆਂ ਬਾਹਾਂ ਨਾਲ ਦੋਹਾਂ ਜਵਾਨਾਂ ਨੂੰ ਪਾਸੇ ਧੱਕ ਦਿੱਤਾ। "ਇਹਨੂੰ ਬਕਰੀ ਟੰਗੇ ਨੂੰ ਮਰੋੜ ਕੇ ਵਖਾਵਾਂ। ਆ ਜਾ ਪੁਤ, ਹੁਣ ਪਿਛਾਂਹ ਨੂੰ ਨਾ ਜਾਹ।"

ਬਖਸ਼ੇ ਨੂੰ ਲੋਕਾਂ ਫੜ ਲਿਆ। ਗੁਰਦਾਸ ਅਤੇ ਮੁੰਡੇ ਨੂੰ ਵਿਹੜੇ ਵਾਲੇ ਵਲ ਕੇ ਘਰ ਲੈ ਗਏ। ਅਗਲੇ ਦਿਨ ਮਾਰ ਕੁਟਾਈ ਵਾਲੀ ਸਾਰੀ ਘਟਨਾ ਮੋਹਣੇ ਰਾਹੀਂ ਪੀਤੂ ਕੋਲ ਪੁਜ ਗਈ। ਉਸ ਵਿਹੜੇ ਵਿਚ ਆ ਕੇ ਗੁਰਦਾਸ ਤੇ ਬਖਸ਼ੇ ਦਾ ਰਾਜ਼ੀਨਾਮਾ ਕਰਵਾ ਦਿੱਤਾ। ਪੁਲੀਸ ਅਤੇ ਟਾਉਟਾਂ ਦੀਆਂ ਚੁਸਤੀਆਂ ਤੋਂ ਵਿਹੜੇ ਦੇ ਬੰਦਿਆਂ ਨੂੰ ਹਰ ਤਰ੍ਹਾਂ ਖ਼ਬਰਦਾਰ ਕੀਤਾ।

ਲੱਖਾ ਸਿੰਘ ਨੂੰ ਬੰਨੇ ਲਾਉਣ ਦਾ ਪਾਰਟੀ ਵਿਚ ਦੋ ਵਾਰ ਫ਼ੈਸਲਾ ਹੋ ਚੁਕਾ ਸੀ; ਜਿਸ ਨੂੰ ਪੀਤੂ ਨੇ ਜਾਣ ਕੇ ਟਾਲ ਦਿੱਤਾ ਸੀ। ਉਹ ਆਖਦਾ ਸੀ, ਇਸ ਤਰ੍ਹਾਂ ਲੱਖਾ ਸਿੰਘ ਦੇ ਮਾਰੇ ਜਾਣ ਨਾਲ ਲੋਕਾਂ ਸਮਝਣਾ ਏਂ, ਪੀਤੂ ਨੇ ਜ਼ਾਤੀ ਦੁਸ਼ਮਣੀ ਦਾ ਬਦਲਾ ਲਿਆ ਹੈ। ਭਾਵੇਂ ਉਸ ਦੀ ਜ਼ਾਤੀ ਤੇ ਸਿਰ ਵੱਢਵੀਂ ਦੁਸ਼ਮਣੀ ਨਹੀਂ ਸੀ। ਸਿਆਸੀ ਵਰੋਧ ਪਰਤੱਖ ਸੀ। ਸਿਆਸੀ ਵਰੋਧ ਕਾਰਨ ਹੀ ਉਹਨਾਂ ਹਥਿਆਰ ਚੁਕੇ ਸਨ ਤੇ ਇਨਕਲਾਬ ਲਈ ਕਸਮਾਂ ਖਾਧੀਆਂ ਸਨ। ਲੱਖਾ ਸਿੰਘ ਨਿਰਾ ਅਕਾਲੀ ਕਾਂਗਰਸੀ ਹੀ ਨਹੀ; ਸਗੋਂ ਉਸ ਦੀ ਸੁਰ ਰਾਜਿਆਂ ਮਹਾਰਾਜਿਆਂ ਦੀ ਸੁਤੰਤਰ ਪਾਰਟੀ ਨਾਲ ਮਿਲਦੀ ਸੀ, ਜਿਹੜੀ ਸਾਮਰਾਜ ਦੀ ਮਦਦ ਨਾਲ ਕਿਸੇ ਤਰ੍ਹਾਂ ਆਪਣਾ ਹੱਥ ਉਤੇ ਕਰਿਆ ਚਾਹੁੰਦੀ ਸੀ। ਕਾਂਗਰਸ ਵਿਚ ਜ਼ਾਹਰਾ ਹੀ ਦੋ ਧੜੇ ਸਨ। ਇਕ ਕਮਿਊਨਿਸਟ ਪਾਰਟੀ ਰਾਹੀਂ, ਕਿਸੇ ਵੀ ਸੰਕਟ ਵਿਚ ਰੂਸ ਨੂੰ ਆਪਣੀ ਪਿੱਠ ਉਤੇ ਸਮਝਦਾ ਸੀ ਅਤੇ ਸੋਸ਼ਲਿਜ਼ਮ ਦੇ ਮੁੜ ਮੁੜ ਦਿੱਤੇ ਨਾਅਰਿਆਂ ਨਾਲ ਲੋਕਾਂ ਦਾ ਧਿਆਨ ਆਪਣੀ ਵਲ ਖਿੱਚੀ ਰਖਦਾ। ਹਕੂਮਤ ਦੀ ਵਾਗ ਡੋਰ ਨਿਰਪੱਖਤਾ ਦੀ ਪਾਲਿਸੀ ਅਧੀਨ ਇਸ ਧੜੇ ਦੇ ਹੱਥ ਸੀ; ਸ਼ਾਹੀ ਕਰੇ, ਸਫ਼ੈਦੀ ਕਰੇ। ਦੂਜਾ

ਗਰੁਪ ਕਿਸੇ ਤਰ੍ਹਾਂ ਰੀਐਕਸ਼ਨਰੀ ਪਾਰਟੀਆਂ ਨਾਲ ਭਿਆਲੀ ਪਾ ਕੇ ਗੱਦੀ ਮੱਲਣ ਦਾ ਚਾਹਵਾਨ ਸੀ। ਲੱਖਾ ਸਿੰਘ ਅਲ ਅਲਾਨੀਆਂ ਦੂਜੇ ਧੜੇ ਨਾਲ ਸੀ। ਉਸ ਆਪਣੀ ਕਣਕ ਕੰਟਰੋਲ ਰੇਟ ਉਤੇ ਸਰਕਾਰ ਨੂੰ ਨਹੀਂ ਵੇਚੀ ਸੀ। ਸਗੋਂ ਕਾਂਗਰਸੀ ਨੀਤੀਆਂ ਦਾ ਵਿਰੋਧ ਕਰਦਿਆਂ ; ਬੈਰੀਅਰ ਵਾਲਿਆਂ ਨਾਲ ਗੰਢ ਤਰੁਪ ਕਰਕੇ ਸਾਰੀ ਕਣਕ ਟਰੱਕਾਂ ਰਾਹੀਂ ਰਾਜਿਸਥਾਨ ਵੇਚ ਕੇ ਤਿੰਨ ਗੁਣਾ ਬਣਾਏ ਸਨ। ਕਾਂਗਰਸ ਨੇ ਸ਼ਕਾਇਤ ਉਤੇ ਵੀ ਲੱਖਾ ਸਿੰਘ ਦੇ ਖ਼ਿਲਾਫ਼ ਕੋਈ ਐਕਸ਼ਨ ਨਹੀਂ ਲਿਆ ਸੀ। ਕਾਂਗਰਸ ਆਉਣ ਵਾਲੀ ਅਸੈਂਬਲੀ ਚੋਣ ਵਿਚ ਅਕਾਲੀਆਂ ਨੂੰ ਹਰਾਉਣ ਵਾਸਤੇ ਹਰ ਤਰ੍ਹਾਂ ਦੇ ਬੰਦੇ ਗੰਢ ਰਹੀ ਸੀ। ਲੱਖਾ ਸਿੰਘ ਆਪਣੀ ਹਿਫ਼ਾਜ਼ਤ ਵਾਸਤੇ ਆਲੇ ਦੁਆਲੇ ਗੁੰਡਿਆਂ ਦੀ ਵਾੜ ਕਰੀ ਰਖਦਾ। ਹਰ ਗੁੰਡਾ ਅਫ਼ੀਮ, ਸ਼ਰਾਬ ਤੇ ਪੋਸਤ ਉਹਦੇ ਸਿਰ ਉਤੇ ਹੀ ਵੇਚਦਾ ਸੀ। ਆਪਣੇ ਥਾਣੇ ਉਹ ਹਮੇਸ਼ਾਂ ਆਪਣੀ ਸੁਰ ਵਾਲਾ ਥਾਣੇਦਾਰ ਲਵਾ ਕੇ ਰੱਖਦਾ। ਅੜੀ ਫੜੀ ਕਰਨ ਵਾਲੇ ਨੂੰ ਝਟ ਬਦਲਵਾ ਦੇਂਦਾ। ਭਲੇਮਾਣਸ ਤੇ ਗ਼ਰੀਬ ਲੱਖਾ ਸਿੰਘ ਦੇ ਢਾਣੇ ਤੋਂ ਬੇਹੱਦ ਦੁਖੀ ਸਨ। ਮਿੰਦਰ ਨੇ ਪਾਰਟੀ ਸਕੱਤਰ ਹੁੰਦਿਆਂ ਪੀਤੂ ਦੀ ਗ਼ੈਰ ਹਾਜ਼ਰੀ ਵਿਚ ਵੇਦ ਦੀ ਡਿਊਟੀ ਲਾ ਦਿੱਤੀ ਕਿ ਲੱਖਾ ਸਿੰਘ ਨੂੰ ਗੱਡੀ ਚਾੜ੍ਹ ਦੇਣਾ ਹੈ। ਵੇਦ ਨੇ ਹਿੱਕ ਥਾਪੜ ਕੇ ਡਿਊਟੀ ਸੰਭਾਲ ਲਈ।

ਬਾਬਾ ਮਰਗਿੰਦ ਅਤੇ ਮਿਹਰ ਸਿੰਘ ਦੇ ਸ਼ਹੀਦ ਹੋ ਜਾਣ ਪਿਛੋਂ, ਵੇਦ ਤਨ ਮਨ ਤੇ ਧਨ ਨਾਲ ਪਾਰਟੀ ਲਈ ਲੋਹੇ ਦੀ ਲੱਠ ਬਣ ਗਿਆ ਸੀ। ਉਹਦਾ ਮਧਰਾ ਕੱਦ ਚੌੜਾ ਚੌਗਾਠਾ ਅਤੇ ਪੀਲਾ ਰੰਗ ਉਸ ਨੂੰ ਭੂਟਾਨੀ ਬਹੁਤ ਦਰਸਾਉਂਦਾ ਸੀ। ਪੀਤੂ ਉਸ ਨੂੰ ਗੋਰਖਾ ਆਖ ਕੇ ਚਿੜਾਇਆ ਕਰਦਾ।

ਵੇਦ ਨੇ ਆਪਣੀ ਥਾਂ ਐਕਸ਼ਨ ਦੀ ਵਿਧੀ ਸੋਚਣੀ ਆਰੰਭ ਦਿੱਤੀ। ਉਹ ਤਿੰਨ ਵਾਰ ਵਖ-ਵਖ ਭੇਸਾਂ ਵਿਚ ਦੀਨੇ ਵਾਲੇ ਜਾ ਆਇਆ। ਇਕ ਵਾਰ ਖ਼ਾਸ ਗੋਰਖਾ ਬਣ ਕੇ ਚਾਕੂ ਤੇ ਖੋਖਰੀਆਂ ਵੇਚਣ ਦਾ ਉਸ ਹੋਕਾ ਦਿੱਤਾ। ਦੂਜੀ ਵਾਰ ਬਿਸਕੁਟ ਡਬਲ ਰੋਟੀ ਗਲੀਆਂ ਵਿਚ ਵੇਚਦਾ ਰਿਹਾ। ਤੀਜੀ ਵਾਰ ਤਹਿਸੀਲਦਾਰ ਦਾ ਚਪੜਾਸੀ ਹੋ ਕੇ ਉਹਦੇ ਲਈ ਲਵੇਰੀ ਭਾਲਦਾ ਤੇ ਮੁੱਲ ਪੁਛਦਾ ਫਿਰਿਆ। ਆਖ਼ਰੀ ਫੇਰੇ ਵਿਚ ਉਸ ਲੱਖਾ ਸਿੰਘ ਦੀ ਹਵੇਲੀ ਵੱਛੇ ਵਾਲੀ ਗਾਂ ਵੀ ਵੇਖੀ। ਗਲੀਆਂ ਰਾਹਾਂ ਤੋਂ ਉਹ ਪਹਿਲਾਂ ਹੀ ਵਾਕਫ਼ ਸੀ। ਪਰ ਲੱਖਾ ਸਿੰਘ ਨੂੰ ਗੋਲੀ ਮਾਰ ਕੇ ਓਥੋਂ ਨੱਠਣਾ ਔਖਾ ਜਾਪਦਾ ਸੀ। ਦੋ ਮਿੰਟਾਂ ਦੇ ਅੰਦਰ ਮੋਟਰ ਸਾਈਕਲ ਤੇ ਘੋੜੀਆਂ ਨੇ ਉਸ ਦਾ ਪਿੱਛਾ ਕਰਨਾ ਸ਼ੁਰੂ ਕਰ ਦੇਣਾ ਸੀ। ਬੰਨਾ ਹਜ਼ਾਰੀ ਸਰਦਾਰ ਦੇ ਨਾਲ ਪਰਛਾਵੇਂ ਵਾਂਗ ਦੋਨਾਲੀ ਬੰਦੂਕ ਚੁੱਕੀ ਰੱਖਦਾ ਸੀ।

ਵੇਦ ਝੁਗੀਆਂ ਬਖ਼ਤੂ ਹੁਣ ਵੀ ਅੰਨ੍ਹੇਰੇ ਸਵੇਰੇ ਜਾਂਦਾ ਰਹਿੰਦਾ ਸੀ। ਉਸ ਦਾ ਜੀ ਕੀਤਾ, ਆਪਣੇ ਆੜੀ ਜੋਰਾ ਸਿੰਘ ਨੂੰ ਆਪਣੇ ਨਾਲ ਲੈ ਲਵੇ। ਉਸ ਨੂੰ ਜਦੋਂ ਕਦੇ ਬਖ਼ਤੂ ਰਾਤ ਕੱਟਣੀ ਪਈ ਸੀ, ਆਪਣੇ ਯਾਰ ਕੋਲ ਹੀ ਰਿਹਾ ਸੀ। ਜੋਰਾ ਸਿੰਘ ਬਾਬਾ ਮਰਗਿੰਦ ਤੇ ਮਿਹਰ ਸਿੰਘ ਦੇ ਮਾਰੇ ਜਾਣ ਨਾਲ ਭੈੜੀ ਤਰ੍ਹਾਂ ਭੜਕ ਪਿਆ ਸੀ। ਕਿਉਂਕਿ ਦੋਵੇਂ ਸਾਥੀ ਉਹਦੇ ਸਾਹਮਣੇ ਮਾਸਟਰ ਵੇਦ ਦੇ ਘਰੋਂ ਫੜੇ ਗਏ ਸਨ। ਪਰ ਝੂਠਾ ਮੁਕਾਬਲਾ ਬਣਾ ਕੇ ਉਹਨਾਂ ਨੂੰ ਮਾਰਨ ਨੇ, ਉਹਦੇ ਮਨ ਪੋਲੀਸ ਬਾਰੇ ਨਫ਼ਰਤ ਦੀ ਜੁਆਲਾ ਲਾਟੀਂ ਬਾਲ ਦਿੱਤੀ ਸੀ। ਜੋਰਾ ਦਿਹਾੜੀਦਾਰਾਂ ਦਾ ਲੰਮ-ਮੁ-ਆਨੇ ਕੱਦ ਕਾਠ ਵਾਲਾ ਗਭਰੂ ਸੀ। ਉਹ ਕਈ ਵਾਰ ਮਾਸਟਰ ਵੇਦ ਨੂੰ ਨਾਲ ਲੈ ਚੱਲਣ ਲਈ ਕਹਿ ਚੁਕਾ ਸੀ। ਭਾਵੇਂ ਵੇਦ ਉਸ ਨੂੰ ਫ਼ਰਾਂਸ, ਰੂਸ, ਚੀਨ ਤੇ ਵੀਅਤਨਾਮ ਦੇ ਇਨਕਲਾਬੀ ਜੋਧਿਆਂ ਦੀਆਂ ਕਿੰਨੀਆਂ ਹੀ ਕਹਾਣੀਆਂ ਸੁਣਾ ਚੁੱਕਾ ਸੀ। ਪਰ ਹਾਲੇ ਉਹ ਉਸ ਨੂੰ ਸੂਝ ਦੇ

ਪੱਖੋਂ ਕੱਚਾ ਹੀ ਸਮਝਦਾ ਸੀ। ਵੇਦ ਆਪ ਪਾਰਟੀ ਵਿਚ ਪਿਛਲੇ ਦੋ ਸਾਲਾਂ ਤੋਂ ਕੰਮ ਕਰਦਾ ਆ ਰਿਹਾ ਸੀ ; ਪਰ ਨੰਗਾ ਚਿੱਟਾ ਐਕਸ਼ਨ ਉਸ ਦਾ ਇਹ ਪਹਿਲਾਂ ਹੀ ਹੋਣਾ ਸੀ। ਪਿਛਲਾ ਕੰਮ ਉਸ ਕੋਲ ਅੰਡਰ-ਗਰਾਊਂਡ ਰਹਿ ਕੇ ਪਾਰਟੀ ਪਰਚੇ ਵੰਡਣ ਦਾ ਰਿਹਾ ਸੀ। ਹੁਣ ਸਹਾਇਤਾ ਵਜੋਂ ਉਸ ਜ਼ੋਰਾ ਸਿੰਘ ਨੂੰ ਨਾਲ ਲੈਣ ਦਾ ਮਨ ਬਣਾ ਲਿਆ। ਜਦੋਂ ਉਸ ਜ਼ੋਰੇ ਨੂੰ ਨਾਲ ਚਲਣ ਲਈ ਇਸ਼ਾਰਾ ਕਿੱਤਾ : ਉਸ ਨੂੰ ਗਿੱਠ ਗਿੱਠ ਲਾਲੀਆਂ ਚੜ੍ਹ ਗਈਆਂ। ਵੇਦ ਨੇ ਉਸ ਨੂੰ ਕੰਮ ਬਾਰੇ ਕੁਝ ਨਹੀਂ ਦੱਸਿਆ ਸੀ। ਪਰ ਮੁੰਡਾ ਮਾਸਟਰ ਦੇ ਭਰੋਸੇ ਅੰਨ੍ਹੇ ਖੂਹ ਵਿਚ ਛਾਲ ਮਾਰਨ ਲਈ ਤਿਆਰ ਸੀ। ਉਹ ਦੋਵੇਂ ਲੱਖਾ ਸਿੰਘ ਦੇ ਟਿਊਬਵੈੱਲ ਉੱਤੋਂ ਦੀ ਹੋ ਕੇ ਪਿੰਡ ਨੂੰ ਜਾਣਾ ਚਾਹੁੰਦੇ ਸਨ। ਅਸਲ ਵਿਚ ਵੇਦ ਉਹਨਾਂ ਦੇ ਸੀਰਿਆ ਤੋਂ ਲੱਖਾ ਸਿੰਘ ਬਾਰੇ ਜਾਣਕਾਰੀ ਚਾਹੁੰਦਾ ਸੀ।

ਉਹਨਾਂ ਨਰਮੇ ਨੂੰ ਪਾਣੀ ਲਾਉਂਦੇ ਇਕ ਕਾਮੇ ਤੋਂ ਸਤਿ ਸ੍ਰੀ ਅਕਾਲ ਬੁਲਾ ਕੇ ਪੁੱਛਿਆ :

"ਭਲਾ ਬਾਈ ਜੀ, ਵੱਡੇ ਸਰਦਾਰ ਜੀ ਦਾ ਕੋਈ ਪਤਾ ?"

"ਸਰਦਾਰ ਲੱਖਾ ਸਿੰਘ ਇਮ. ਇਲੇ. ?" ਕਾਮੇ ਨੇ ਕਹੀ ਸਹਿਕਦੇ ਚੂਹੇ ਦੇ ਪੀਣ ਪਰਨੇ ਮਾਰਦਿਆਂ ਉਤਰ ਮੋੜਿਆ।

"ਹਾਂ ਬਾਈ ਜੀ।" ਵੇਦ ਨੇ ਇਮ. ਇਲ. ਸੁਣ ਕੇ ਮਸੀਂ ਹਾਸੀ ਰੋਕੀ।

"ਉਹ ਤਾਂ ਜੀ ਗਾਂਹ ਟੂ ਬੁਲ ਤੇ ਈ ਐ।" ਕਾਮੇ ਨੇ ਕਮਜ਼ੋਰ ਨੱਕਾ ਕਹੀ ਪਾਣੀ ਵਿਚ ਡੋਬ ਡੋਬ ਪੋਚਣਾ ਸ਼ੁਰੂ ਕਰ ਦਿੱਤਾ।

"ਸ਼ਾਬਾਸ਼ੇ ਓਇ ਭਰਾਵਾ, ਤਿੰਨ ਦਿਨ ਹੋ ਗਏ ਸਰਦਾਰ ਨੂੰ ਭਾਲਦਿਆਂ। ਅੱਜ ਕਲ੍ਹ ਨੌਕਰੀਆਂ ਕਿਹੜਾ ਸਫ਼ਾਰਸ਼ ਬਿਨਾਂ ਮਿਲਦੀਆਂ ਏਂ।" ਵੇਦ ਨੇ ਆਪਣੀ ਚੁਸਤੀ ਦਾ ਪਹਿਲਾ ਹੱਥ ਕੀਤਾ। ਉਹਨਾਂ ਲਈ ਲੱਖਾ ਸਿੰਘ ਦਾ ਖੇਤਾਂ ਵਿਚ ਮਿਲਣਾ ਬਿੱਲੀ ਦੇ ਭਾਗੀਂ ਛਿੱਕਾ ਟੁੱਟਣ ਵਾਲੀ ਗੱਲ ਸੀ।

ਵੇਦ ਤੇ ਜ਼ੋਰਾ ਪਾਣੀ ਦੀ ਚੜ੍ਹਾਈ ਵਲ ਨੂੰ ਤੁਰ ਪਏ। ਮੋਢੇ ਮੋਢੇ ਨਰਮਾ ਫੁਲਾਕੇ ਤੇ ਆਇਆ ਹੋਇਆ ਸੀ। ਉਹਦੇ ਪੀਲੇ ਨੀਮ ਗੁਲਾਬੀ ਫੁੱਲ ਚਾਂਗੜਾ ਪਾ ਰਹੇ ਸਨ। ਸਣ ਦੀ ਕਿਆਰੀ ਦੇ ਖੱਟੇ ਫੁੱਲਾਂ ਆਪਣੀ ਸੁਗੰਧੀ ਦੇ ਵਰੋਲੇ ਉਹਨਾਂ ਦੁਆਲੇ ਖਖੇਰ ਦਿੱਤੇ। ਸੌਣੀ ਦੀ ਰੁੱਤ ਅੰਗੜਾਈਆਂ ਭਰ ਭਰ ਜਵਾਨ ਹੋ ਰਹੀ ਸੀ। ਮੱਕੀਆਂ ਦੇ ਬਾਬੂ ਕੱਥਾ ਕੱਲੀ ਦੇ ਨਿਰਤ ਵਾਂਗ ਉਂਗਲਾਂ ਖਿਲਾਰ ਖਿਲਾਰ ਸੰਗੋੜਦੇ ਸਨ। ਕੁਦਰਤ ਦਾ ਮਾਣ ਮੱਤਾ ਜੋਬਨ ਤੱਕ ਕੇ ਮਾਸਟਰ ਅੰਦਰੋਂ ਇਕ ਹਉਕਾ ਨਿਕਲ ਗਿਆ।

"ਹਾਇ ਪੰਜਾਬ ! ਤੇਰੀ ਖ਼ੂਬਸੂਰਤੀ ਕੇਵਲ ਵਿਹਲੜ ਹੀ ਮਾਣ ਸਕਦੇ ਐ। ਤੇਰਾ ਚਿੱਟਾ ਸੋਨਾ, ਕੱਚੀ ਮਲਮਲ ਦੀ ਸ਼ਕਲ ਵਿਚ ਜਾਗੀਰਦਾਰ, ਸਰਮਾਏਦਾਰ ਤੇ ਸਾਧ ਸੰਤ ਹੀ ਪਹਿਨ ਸਕਦੇ ਐ। ਤੇਰਾ ਅੰਮ੍ਰਿਤ ਵਰਗਾ ਅਨਾਜ ਕਮਾਉਣ ਵਾਲੇ ਢਿੱਡ ਭਰ ਕੇ ਖਾ ਵੀ ਨਹੀਂ ਸਕਦੇ। ਪੰਜਾਬ ਤੇਰੀਆਂ ਕਿਆ ਸ਼ਾਨਾਂ ਏਂ। ਪਰ ਤੂੰ ਵਿਹਲੜਾਂ, ਗ਼ਦਾਰਾਂ ਤੇ ਸਰਮਾਏਦਾਰਾਂ ਦੇ ਕਾਬੂ ਆਇਆ ਏਂ। ਤੇਰੇ ਵਾਰਸ ਤੇਰੇ ਕਾਮੇ ਉਠ ਪਏ ਐ। ਉਹ ਤੇਰਾ ਦੁੱਧ ਪੀ ਕੇ ਤੈਨੂੰ ਲਹੂ ਦੇਣਗੇ......।"

ਉਹਦੇ ਵਿਚਾਰਾਂ ਦੀ ਲੜੀ ਜ਼ੋਰਾ ਸਿੰਘ ਨੇ ਕੂਹਣੀ ਮਾਰ ਕੇ ਤੋੜ ਸੁਟੀ। ਲੱਖਾ ਸਿੰਘ ਖੇਤ ਦੀ ਕੱਚੀ ਪਟੜੀ ਉੱਤੇ ਟਹਿਲਦਾ ਆ ਰਿਹਾ ਰਿਹਾ ਸੀ। ਗੂਹੜੀ ਹਰਿਆਲੀ ਵਿਚ ਉਹ ਚਿੱਟੇ ਖੱਦਰ ਨਾਲ ਡਾਰ ਤੋਂ ਭਟਕਿਆ ਬਗਲਾ ਜਾਪਦਾ ਸੀ। ਭਰਵੀਂ ਫ਼ਸਲ ਦੇਖ ਕੇ ਉਹ ਗਦ ਗਦ ਹੋ ਰਿਹਾ ਸੀ। ਉਹ ਚਾਹੁੰਦਾ ਸੀ, ਕਾਸ਼ ! ਇਹ ਨਰਮਾ ਕਿਤੇ ਅਹਿਮਦਾਬਾਦ ਵੇਚਿਆ ਜਾ ਸਕੇ। ਸਰਮਾਏ ਦੀ ਭੁੱਖ ਅਤੇ ਦੌੜ ਮਨੁੱਖ ਨੂੰ ਮਨਮੁਖ ਹੀ ਨਹੀਂ ਬਹੁਤੀ ਵਾਰ ਸ਼ੈਤਾਨ ਵੀ ਬਣਾ ਦੇਂਦੀ ਹੈ।

ਜੇਬ ਵਿਚੋਂ ਤਹਿ ਕੀਤਾ ਕਾਗਜ਼ ਕਢਦਿਆਂ ਵੇਦ ਨੇ ਦੋਵੇਂ ਹੱਥ ਜੋੜ ਕੇ ਲੱਖਾ ਸਿੰਘ ਨੂੰ ਫ਼ਤਹਿ ਬੁਲਾਈ।

''ਸਰਦਾਰ ਸਾਹਿਬ ! ਤੁਹਾਡੀ ਮਿਹਰਬਾਨੀ ਨਾਲ ਮੈਨੂੰ ਨੌਕਰੀ ਮਿਲ ਸਕਦੀ ਐ; ਜੇ ਮੇਰੀ ਦਰਖ਼ਾਸਤ ਰਕਮੈਂਡ ਕਰ ਦਿਓ।'' ਉਸ ਦਰਖ਼ਾਸਤ ਅਗਾਂਹ ਕਰ ਦਿੱਤੀ।

''ਕਾਹਦੀ ਨੌਕਰੀ ? ਮੈਂ ਤਾਂ ਕਾਕਾ ਤੈਨੂੰ ਜਾਣਦਾ ਨਹੀਂ।'' ਲੱਖਾ ਸਿੰਘ ਨੇ ਦਰਖ਼ਾਸਤ ਦੀਆਂ ਤਹਿਆਂ ਖੋਲ੍ਹਣੀਆਂ ਸ਼ੁਰੂ ਕਰ ਦਿੱਤੀਆਂ।

''ਜੀ ਮਾਰਕੀਟ ਵਿਚ ਕਲਰੱਕ ਦੀ ਪੋਸਟ ਐ।'' ਉਸ ਹਥ ਆਪਣੇ ਝੋਲੇ ਵਿਚ ਪਾ ਲਿਆ।

ਲੱਖਾ ਸਿੰਘ ਦਰਖ਼ਾਸਤ ਪੜ੍ਹਨ ਲੱਗ ਪਿਆ। ਗੋਰਖੇ ਨੇ ਜਾਣਿਆ, ਇਸ ਤੋਂ ਚੰਗਾ ਮੌਕਾ ਹੋਰ ਕਿਹੜਾ ਹੋਵੇਗਾ। ਉਸ 'ਦਾਅੜ ਦਾਅੜ' ਸਰਦਾਰ ਦੀ ਹਿੱਕ ਵਿਚ ਦੋ ਗੋਲੀਆਂ ਮਾਰ ਦਿੱਤੀਆਂ। ਲਾਗਲੇ ਰੁੱਖ ਉਤੋਂ ਦੁਹਾਈ ਪਾਉਂਦਾ ਕਾਂ ਉਡ ਗਿਆ। ਚਿੜੀਆਂ ਅਸਮਾਨ ਵਿਚ ਲੰਮੇ ਚੱਕਰ ਨੂੰ ਚੜ੍ਹ ਗਈਆਂ। ਲੱਖਾ ਸਿੰਘ ਦਰਖ਼ਾਸਤ ਸਮੇਤ ਅੱਧਾ ਚਰੀ ਦੇ ਖੇਤ ਅਤੇ ਅੱਧਾ ਕੱਚੀ ਪਟੜੀ ਉਤੇ ਡਿੱਗ ਪਿਆ। ਉਹਦੀ ਛਾਤੀ ਵਿਚੋਂ ਸੰਘਣਾ ਕਾਲਾ ਲਹੂ ਫ਼ੁਹਾਰੇ ਵਾਂਗ ਉਬਲ ਉਬਲ ਵਹਿ ਤੁਰਿਆ।

ਡਿਗਦਾ ਲੱਖਾ ਸਿੰਘ ਮਸਾਂ ਐਨਾ ਹੀ ਆਖ ਸਕਿਆ :

''ਓਅਹ......ਮਰ ਗਿਆ।'' ਮੁੜ ਉਸ ਤੱਤਾ ਸਾਹ ਵੀ ਨਾਂ ਲਿਆ।

ਡਿੱਗੇ ਪਏ ਸਰਦਾਰ ਦੇ ਜ਼ੋਰਾ ਸਿੰਘ ਨੇ ਇਕ ਬਾਰਾਂ ਬੋਰ ਪਸਤੌਲ ਦਾ ਫ਼ਾਇਰ ਹੋਰ ਮਾਰ ਦਿੱਤਾ। ਫ਼ਾਇਰ ਸੁਣਦਿਆਂ ਹੀ ਦੋ ਤਿੰਨ ਕਾਮਿਆਂ ਹਾਲ ਦੁਹਾਈ ਪਾ ਦਿੱਤੀ :

''ਕਿਹੜੇ ਐ, ਜਾਣ ਨਾ, ਆਏ ਆਏ।'' ਉਹਨਾਂ ਉੱਚੀ ਉੱਚੀ ਲਲਕਾਰੇ ਛੱਡ ਦਿੱਤੇ।

ਵੇਦ ਤੇ ਜ਼ੋਰਾ ਅੱਗੇ ਪਿਛੇ ਹੋ ਕੇ ਸੰਘਣੀ ਚਰੀ ਵਿਚ ਵੜ ਖਲੋਤੇ। ਸਭ ਤੋਂ ਪਹਿਲਾਂ ਘੈਨਾ ਹਜ਼ਾਰੀ ਮੌਕੇ ਉਤੇ ਪਹੁੰਚਿਆ। ਬੇਸੁਰਤਿਆਂ ਵਾਂਗ ਉਸ ਦਾ ਮੂੰਹ ਚਿੜੀ ਦੇ ਬੱਚੇ ਵਾਂਗ ਅੱਡਿਆ ਹੋਇਆ ਸੀ। ਜ਼ੋਰਾ ਸਿੰਘ ਨੇ ਹਜ਼ਾਰੀ ਨੂੰ ਹੋਰ ਡਰਾ ਕੇ ਭਜਾਣ ਵਾਸਤੇ ਇਕ ਫ਼ਾਇਰ ਉਸ ਦੇ ਸਿਰ ਉਤੋਂ ਦੀ ਕਰ ਦਿਤਾ। 'ਦਾਅੜ' ਦੀ ਲੰਮੀ ਗੜੂੰਨ ਨਾਲ ਘਬਰਾਇਆ ਹਜ਼ਾਰੀ ਬਾਏਂ ਡਿੱਗ ਪਿਆ। ਉਹ ਹਾਲੇ ਕੰਬਦਾ ਕੰਬਦਾ ਮਸੀਂ ਉਠਿਆ ਹੀ ਸੀ ਕਿ ਜ਼ੋਰੇ ਨੇ ਮਲਕੜੇ ਚਰੀ ਵਿਚੋਂ ਨਿਕਲ ਕੇ ਉਸ ਨੂੰ ਧੌਲ ਮਾਰ ਕੇ ਕੱਚੀ ਸੜਕ ਉਤੇ ਮੂੰਹ ਪਰਨੇ ਸੁਟ ਦਿੱਤਾ ਅਤੇ ਪਾਸੇ ਡਿੱਗੀ ਦੁਨਾਲੀ ਚੁਕ ਲਈ। ਬੰਦੂਕ ਚੁਕਣ ਸਮੇਂ ਹਜ਼ਾਰੀ ਨੇ ਅੱਧੀ ਕੁ ਅੱਖ ਖੋਲ੍ਹ ਕੇ ਮੁੜ ਮੀਚ ਲਈ। ਉਹ ਗੋਲੀ ਮਾਰੇ ਜਾਣ ਦੇ ਡਰੋਂ ਕੰਨ ਪਰਨੇ ਹੀ ਪਿਆ ਰਿਹਾ। ਕਹੀਆਂ ਚੁਕੀ ਆਉਂਦੇ ਕਾਮਿਆਂ ਨੂੰ ਵੇਦ ਨੇ ਫ਼ਾਇਰ ਕਰ ਕੇ ਬਾਏਂ ਰੋਕ ਦਿੱਤਾ।

''ਅਸੀਂ ਤੁਹਾਡੇ ਦੁਸ਼ਮਣ ਨਹੀਂ, ਦੋਸਤ ਹਾਂ ਨਕਸਲਵਾੜੀਦੇ। ਇਹਨਾਂ ਲਹੂ ਪੀਣੀਆਂ ਜੋਕਾਂ ਦੇ ਦੁਸ਼ਮਣ ਜ਼ਰੂਰ ਆਂ।'' ਉਸ ਲੱਖਾ ਸਿੰਘ ਦੀ ਲਹੂ ਵਗਦੀ ਲਾਸ਼ ਵਲ ਹੱਥ ਕੀਤਾ। ਦੁੱਧ ਚਿੱਟਾ ਖੱਦਰ ਲਾਲੋ ਲਾਲ ਹੁੰਦਾ ਜਾ ਰਿਹਾ ਸੀ। ਸਰਦਾਰ ਦਾ ਘੁਟਵਾਂ ਪਜਾਮਾ ਲਹੂ ਅਤੇ ਧੂੜ ਵਿਚ ਬਦਰੰਗ ਹੋ ਗਿਆ ਸੀ। ''ਅਸੀਂ ਸਾਥੀਓ ! ਕਾਮਿਆਂ ਦੀ ਗ਼ੁਲਾਮੀ ਦੇ ਸੰਗਲ ਤੋੜਨ ਲਈ ਹਥਿਆਰ ਚੁਕੇ ਐ। ਤਾਂ ਜੋ ਕਮਾਵੇ ਕੋਈ ਤੇ ਖਾਵੇ ਕੋਈ ਦਾ ਲੁਟੇਰਾ ਨਜ਼ਾਮ ਹਮੇਸ਼ਾ ਲਈ ਖ਼ਤਮ ਕੀਤਾ ਜਾ ਸਕੇ। ਤੁਹਾਨੂੰ ਕੰਮ ਕਰਨ ਵਾਲਿਆਂ ਨੂੰ ਆਪਣੇ ਦੋਸਤਾਂ ਤੇ ਦੁਸ਼ਮਣਾਂ ਦੀ ਪਛਾਣ ਆਉਣੀ ਚਾਹੀਦੀ ਹੈ। ਅਸੀਂ ਤੁਹਾਡੇ ਲਈ ਲੜ ਰਹੇ ਹਾਂ, ਮਰ ਰਹੇ ਆਂ। ਸਾਡੇ ਸਾਥੀਆਂ ਨੂੰ

ਸਰਮਾਏਦਾਰੀ ਦੀ ਲੌਂਡੀ ਪੁਲੀਸ ਨਿੱਤ ਝੂਠੇ ਮੁਕਾਬਲੇ ਬਣਾ ਬਣਾ ਗੋਲੀਆਂ ਮਾਰ ਰਹੀ ਐ। ਪਰ ਜੱਚ ਨਿੱਤਰ ਕੇ ਤੁਹਾਡੇ ਸਾਹਮਣੇ ਆ ਜਾਵੇਗਾ। ਤੁਹਾਡੀ ਕਲਿਆਣ ਹਥਿਆਰ ਚੁਕੇ ਬਿਨਾਂ ਨਹੀਂ ਹੋਣੀ। ਨਹੀਂ ਤਾਂ ਢੱਗਿਆਂ ਵਾਂਗ ਮਾਲਕਾਂ ਹੇਠਾਂ ਵਗਦੇ ਰਹੋਗੇ । ਜਿਵੇਂ ਤੁਹਾਡੇ ਵਡੇਰੇ ਵਗਾਰਾਂ ਦੀ ਗੁਲਾਮੀ ਕਰਦੇ ਐ। ਅੜੋ ਤੇ ਲੜੋ । ਨਾਬਰੀ ਹੀ ਇਕੋ ਇਕ ਰਾਹ ਹੈ। ਕਿਰਤੀ ਕਾਮੇ, ਜ਼ਿੰਦਾਬਾਦ ! ਇਨਕਲਾਬ, ਜ਼ਿੰਦਾਬਾਦ ! ਹੱਛਾ ਬਈ ਸਾਥੀਓ, ਰੱਬ ਰਾਖਾ। ਜਿਊਂਦੇ ਰਹੇ ਫੇਰ ਮਿਲਾਂਗੇ ; ਪਰ ਆਸ ਕੋਈ ਨਹੀਂ।"

ਬੁਤ ਬਣੇ ਕਾਮਿਆਂ ਨੂੰ ਥਾਏਂ ਛੱਡ ਕੇ ਉਹ ਚਰੀ ਦੀ ਵੱਟ ਪੈ ਗਏ। ਕਾਮਿਆਂ ਵਿਚੋਂ ਕਿਸੇ ਨੇ ਉਲਾਂਘ ਪੁਟਣ ਦੀ ਵੀ ਹਿੰਮਤ ਨਾ ਕੀਤੀ। ਜਦੋਂ ਉਹ ਅਗਾਂਹ ਲੰਘ ਗਏ, ਹਜ਼ਾਰੀ ਕੰਨ ਝਾੜ ਕੇ ਉਠ ਖਲੋਤਾ।

"ਓਏ ਓਏ ! ਮੇਰੀ ਬੰਦੂਕ, ਮੇਰੀ ਬੰਦੂਕ ਕਿਧਰ ਗਈ ?" ਕਾਂਬੇ ਨਾਲ ਭਮੱਤਰਿਆ ਉਹ ਵਾਅ ਵਿਚ ਬਾਹਾਂ ਮਾਰੀ ਜਾ ਰਿਹਾ ਸੀ।

"ਸਾਲਾ ਬੰਦੂਕ ਦਾ, ਹੱਥੀਂ ਪਤੰਦਰਾਂ ਨੂੰ ਦੇ ਕੇ ਹੁਣ ਬੰਦੂਕ ਭਾਲਦਾ ਏ।" ਇਕ ਕਾਮੇ ਨੇ ਕਚੀਚੀ ਵੱਟਦਿਆਂ ਉੱਤਰ ਦਿੱਤਾ।

ਲੱਖਾ ਸਿੰਘ ਦੇ ਲਹੂ ਨੂੰ ਹਜ਼ਾਰਾਂ ਕੀੜੀਆਂ ਆ ਚੁੰਬੜੀਆਂ ਸਨ। ਪਰ ਉਹ ਖੁਲ੍ਹੇ ਮੂੰਹ ਨਾਲ ਮਰਿਆ ਵੀ ਉਹਨਾਂ ਨੂੰ ਦੰਦ ਕਢ ਕਢ ਡਰਾ ਰਿਹਾ ਸੀ।

## 35

## ਪੱਗ ਵੱਟ ਭਾਵਕ ਯਾਰ

ਜ਼ੋਰਾ ਸਿੰਘ ਛੇਤੀ ਹੀ ਮਾਸਟਰ ਵੇਦ ਤੋਂ ਅੱਡ ਹੋ ਗਿਆ। ਉਸ ਨੂੰ ਜਾਗੀਰਦਾਰਾਂ ਤੇ ਸ਼ਾਹੂਕਾਰਾਂ ਨਾਲ ਨਫ਼ਰਤ ਤਾਂ ਬੜੀ ਸੀ; ਪਰ ਉਹ ਨਫ਼ਰਤ ਜਮਾਤੀ ਸੂਝ ਦੀ ਕੁਠਾਲੀ ਵਿਚੋਂ ਦੀ ਸਾਫ਼ ਹੋ ਕੇ ਨਹੀਂ ਆਈ ਸੀ। ਸੂਝ ਲੈਣ ਦਾ ਉਸ ਨੂੰ ਮੌਕਾ ਹੀ ਨਹੀਂ ਮਿਲਿਆ ਸੀ। ਉਹਦੀ ਨਫ਼ਰਤ ਇਨਕਲਾਬੀ ਵਿਚਾਰਧਾਰਾ ਨਾਲੋਂ ਟੁਟ ਕੇ, ਜ਼ਾਤੀ ਵਿਰੋਧ ਦੇ ਪੈਂਤੜੇ ਤੋਂ ਬਦਲਾ ਲਊ ਭਾਵਨਾ ਵਲ ਉਲਾਰ ਹੋ ਗਈ। ਜਿਉਂ ਹੀ ਦੋਨਾਲੀ ਬੰਦੂਕ ਉਸ ਦੇ ਹੱਥ ਲਗੀ; ਜਵਾਨੀ ਦੇ ਅਮੋੜ ਜਜ਼ਬਿਆਂ ਪੈਰਾਂ ਤੋਂ ਹੀ ਬੱਧੀਆਂ ਛਾਲਾਂ ਚੁਕ ਲਈਆਂ। ਮਾਸਟਰ ਵੇਦ ਦੀਆਂ ਨਸੀਹਤਾਂ ਤੋਂ ਪਰਵਾਹਰਾ ਹੋ ਕੇ ਇਕ ਸਰਦਾਰ ਦੇ ਗਲੋਂ ਲਾਈਸੈਂਸ ਦਾ ਰੀਵਾਲਵਰ ਲੁਹਾ ਲਿਆ। ਆਪਣੇ ਸਾਥ ਲਈ ਉਸ ਸੰਤੂ ਅਮਲੀ ਤੇ ਧਰਮ ਸਿੰਘ ਨੂੰ ਸੰਤਾਂ ਦੀ ਸਮਾਧ ਉਤੇ ਚਾੜ੍ਹ, ਪੱਕੇ ਤੌਰ ਤੇ ਨਾਲ ਗੰਢ ਲਿਆ। ਸਾਰਾ ਪੁਆਹਾ ਕਰਨੀ ਵਾਲੇ ਸੰਤਾਂ ਦੀ ਸਮਾਧ ਤੋਂ ਭੌ ਖਾਂਦਾ ਸੀ।

ਸੰਤੂ ਜ਼ਾਤ ਤੋਂ ਸੁਨਿਆਰਾ ਸੀ। ਨਵੇਂ ਨਵੇਂ ਫ਼ੈਸ਼ਨਾਂ ਦੇ ਗਹਿਣੇ ਉਸ ਨੂੰ ਪਿੰਡ ਵਿਚ ਬਣਾਉਣੇ ਨਹੀਂ ਆਉਂਦੇ ਸਨ। ਲੋਕਾਂ ਦੀ ਮੰਦੀ ਹਾਲਤ ਕਾਰਨ ਉਸ ਦਾ ਕੰਮ ਅਸਲੋਂ ਠੱਪ ਹੋ ਗਿਆ। ਸੋਨੇ ਦੀ ਚਿੜੀ ਹਿੰਦੋਸਤਾਨ ਝੂਠੇ ਮਲੰਮੇ ਦੀ ਹੋ ਕੇ ਰਹਿ ਗਿਆ ਸੀ। ਆਮ ਜ਼ਨਾਨੀਆਂ ਦੇ ਗਲ, ਨੱਕ ਤੇ ਕੰਨ ਖ਼ਾਲੀ ਹੋ ਗਏ ਸਨ। ਜੇਕਰ ਕਿਸੇ ਦੇ ਕੰਨਾਂ ਵਿਚ ਵਾਲੀਆਂ ਝੂਲਦੀਆਂ, ਤਦ ਸ਼ਹਿਰੀ ਪਾਲਿਸ਼ ਦਾ ਮਲੰਮਾ ਹੀ ਦਮਕਾਂ ਮਾਰਦਾ ਸੀ। ਅਜਿਹੇ ਆਰਥਕ ਮੰਦਵਾੜੇ ਵਿਚ ਕਬੀਲਦਾਰ ਸੰਤੂ ਅਫ਼ੀਮ ਦਾ ਚਸਕਾ ਲਾ ਬੈਠਾ। ਉਹ ਪੰਤੀਆਂ ਸਾਲਾਂ ਵਿਚ ਚੰਗੇ ਭਲੇ ਮਨੁੱਖ ਨਾਲੋਂ ਘੁਣੇ ਖਾਧਾ ਖੜਸੁੱਕ ਰੁੱਖ ਬਹੁਤਾ ਲਗਦਾ ਸੀ। ਤਿੱਖੇ ਨਕਸ਼ਾਂ ਵਿਚ ਉਹਦੀ ਖ਼ੂਬਸੂਰਤੀ ਸੋਨੇ ਤੋਂ ਜੰਗਾਲੇ ਲੋਹੇ ਵਿਚ ਵਟ ਗਈ। ਪਰ ਮਾਵਾ ਖਾ ਲੈਣ ਪਿਛੋਂ ਉਹਦੇ

ਅੰਗਾਂ ਦੀ ਫੁਰਤੀ ਤੇ ਚਾਲ ਵਿਚ ਤੇਜ਼ੀ ਆਪਣੇ ਆਪ ਵਧ ਆਉਂਦੀ। ਵਾਰਸ ਦੀ ਹੀਰ ਅਤੇ ਸੁੱਚੇ ਸੂਰਮੇ ਦਾ ਕਿੱਸਾ ਉਹ ਬੜੇ ਰਹਾਅ ਨਾਲ ਪੜ੍ਹ ਕੇ ਸੁਣਾਇਆ ਕਰਦਾ ਸੀ। ਅਸਲ ਵਿਚ ਹੀਰ ਨੇ ਹੀ ਜ਼ੋਰੇ ਅਤੇ ਸੰਤੂ ਦੀ ਯਾਰੀ ਦਾ ਗੰਢ ਜੋੜ ਕਰਾਇਆ ਸੀ। ਸੰਤੂ ਨੇ ਕੁੱਟ ਮਾਰ ਕੇ ਘਰਵਾਲੀ ਦੇ ਨੱਕ ਦਾ ਕੋਕਾ ਵੀ ਲੁਹਾ ਲਿਆ ਸੀ; ਜਿਹੜਾ ਉਸ ਦੇ ਮਾਪਿਆਂ ਨੇ ਪਾਇਆ ਸੀ। ਹੁਣ ਘਰ ਵਿਚ ਕੀਮਤੀ ਕਪੜਾ ਵੀ ਕੋਈ ਨਹੀਂ ਰਿਹਾ ਸੀ; ਜਿਸ ਨੂੰ ਵੇਚਕੇ ਉਹ ਆਪਣੇ ਲਈ ਅਫ਼ੀਮ ਲੈ ਆਉਂਦਾ। ਜਦੋਂ ਜ਼ੋਰੇ ਨੇ ਗਲ ਵਿਚ ਬੰਦੂਕ ਪਾ ਕੇ ਸੰਤੂ ਨੂੰ ਆਵਾਜ਼ ਮਾਰੀ। ਉਹ ਰਾਤੋ ਰਾਤ ਕੰਧ ਟੱਪ ਆਇਆ। ਉਹਦੀ ਘਰਵਾਲੀ ਨੇ ਆਪਣੀ ਥਾਂ ਸ਼ੁਕਰ ਮਨਾਇਆ : ਘਟੋ ਘਟ ਹੁਣ ਹੱਡ ਤਾਂ ਨਾ ਟੁਟਿਆ ਕਰਨਗੇ। ਅਮਲੀ ਨੇ ਸੋਚਿਆ, ਖ਼ਬਰੇ ਕਿੰਨੇ ਦਿਨਾਂ ਦੀ ਜ਼ਿੰਦਗੀ ਐ ; ਰੱਜ ਕੇ ਅਫ਼ੀਮ ਖਾ ਕੇ ਤਾਂ ਵੇਖ ਲਈਏ। ਉਸ ਕਰਨੀ ਵਾਲੇ ਸੰਤਾਂ ਦੀ ਸਮਾਧ ਉਤੇ ਜ਼ੋਰੇ ਨਾਲ ਪੱਗ ਵਟਾਉਂਦਿਆਂ ਸੌਂਹ ਖਾ ਲਈ ਕਿ ਲਈ ਦੇਸ ਦੀ ਖ਼ਾਤਰ ਤੇਰੇ ਨਾਲ ਮਰਾਂਗਾ। ਅਸਲੀਅਤ ਇਹ ਸੀ ਕਿ 'ਹੋ ਗਏ ਸਿੰਘ ਸਭੀਏ ਜਦੋਂ ਮੁਕ ਗਏ ਘੜੇ 'ਚੋਂ ਦਾਣੇ'; ਦੀ ਕਹੌਤ ਵਾਂਗ ਉਸ ਨੂੰ ਆਪਣੇ ਜੂਨ ਗੁਜ਼ਾਰੇ ਲਈ ਮਸੀਂ ਇਕ ਆਸਰਾ ਲੱਭਾ ਸੀ।

ਧਰਮ ਸਿੰਘ ਜੱਟ ਦਾ ਨਾਂ ਆਮ ਲੋਕਾਂ ਧੜਾ ਪਕਾ ਲਿਆ ਸੀ। ਧੜੇ ਦਾ ਬਾਪੂ ਸਾਰੀ ਉਮਰ ਹਲ ਵਾਹੁੰਦਾ ਹੀ ਕਰਜ਼ਾਈ ਹੋ ਗਿਆ ਸੀ। ਬਹੁਤੇ ਮੀਂਹਾਂ ਕਾਰਨ ਸੇਮ ਚੜ੍ਹ ਆਈ ਤੇ ਬਾਕੀ ਬਚਦੀ ਚੱਜ ਦੀ ਜ਼ਮੀਨ ਗਹਿਣੇ ਪੈ ਗਈ। ਸੇਠ ਜਮਨਾਦਾਸ ਦਾ ਕਰਜ਼ਾ, ਸੂਦ ਦਰ ਸੂਦ ਪੈ ਕੇ ਪਹਾੜ ਹੋ ਗਿਆ। ਧੜੇ ਦਾ ਬਾਪੂ ਵਾਹੀ ਵਿਚ ਸਾਰੀ ਹਿੰਮਤ ਹਾਰ ਕੇ ਬੁਲ੍ਹਾੜ-ਵਾਲੇ ਸੰਤਾਂ ਦੇ ਚਰਨੀ ਜਾ ਲਗਾ। ਭਾਈਚਾਰੇ ਦਾ ਮੇਲ੍ਹਾ ਲੈ ਕੇ ਗਿਆਂ ਵੀ ਉਹ ਵਾਪਸ ਨਾ ਆਇਆ। ਧੜਾ ਬਾਪੂ ਦੇ ਹਲ ਪਿਛੇ ਮੱਥਾ ਰਾੜਦਾ ਅਤੇ ਪੱਠੇ ਢੋਂਦਾ ਜਵਾਨ ਹੋਇਆ ਸੀ। ਕੰਮ ਵਿਚ ਔਖੇ ਹੁੰਦੇ ਬਾਪ ਨੇ ਉਸ ਨੂੰ ਤੀਜੀ ਜਮਾਤ ਵਿਚੋਂ ਹੀ ਪੜ੍ਹਨੋਂ ਹਟਾ ਲਿਆ ਸੀ। ਉਸ ਜਟਕਾ ਪੜਤਾ ਲਾਇਆ, ਇਉਂ ਧਰਮਾ ਹਰ ਸਾਲ ਦੋ ਝੋਟੀਆਂ ਪਾਲ ਕੇ ਜਮਨੇ ਦਾ ਸੂਦ ਹੀ ਮੋੜ ਦਿਆ ਕਰੇਗਾ। ਧਰਮੇ ਤੋਂ ਵਡੀ ਕੁੜੀ ਦਾ ਵਿਆਹ ਕਰਕੇ ਘਰ ਦੀ ਸਾਰੀ ਸੱਤਿਆ ਨਿਕਲ ਗਈ ਸੀ। ਧਰਮੇਂ ਤੋਂ ਛੋਟੀ ਧਰੇਕ ਵਾਂਗ ਵਧੀ ਆ ਰਹੀ ਸੀ। ਬਾਪੂ ਦੇ ਡੇਰੇ ਚੜ੍ਹ ਜਾਣ ਪਿਛੋਂ ਸਾਰੀ ਕਬੀਲਦਾਰੀ ਧਰਮੇ ਨੂੰ ਚੁਕਣੀ ਪੈ ਗਈ। ਉਹ ਵਾਹੀ ਦੇ ਹੱਥ ਵੇਖ ਚੁਕਾ ਸੀ। ਸਾਲ ਭਰ ਹੱਡ ਗੋਡੇ ਰਗੜ ਕੇ ਵੀ ਸਾਵਾਂ ਪੱਲਾ ਨਹੀਂ ਹੁੰਦਾ ਸੀ। ਬਹੁਤੀ ਵਾਰ ਕੋਆਪ੍ਰੇਟਿਵ ਬੈਂਕ ਦੀ ਖਾਦ ਦਾ ਕਰਜ਼ਾ ਸਿਰ ਟੁਟ ਜਾਂਦਾ। ਉਸ ਭਰਤੀ ਹੋਣ ਦੀ ਨੀਅਤ ਧਾਰੀ। ਭਰਤੀ ਦਫ਼ਤਰੋਂ ਉਹ ਚੌੜੇ ਚੌਗਾਠੇ ਨਾਲ ਵੀ ਅਣਫਿਟ ਹੋ ਗਿਆ; ਕਿਉਂਕਿ ਅਨਪੜ੍ਹ ਸੀ। ਪੜ੍ਹਿਆ ਲਿਖਿਆ ਹੁੰਦਾ, ਕਿਤੇ ਹੋਰ ਥਾਂ ਨੌਕਰੀ ਲਈ ਹੱਥ ਪੈਰ ਮਾਰ ਲੈਂਦਾ। ਜ਼ਮੀਨ ਦੇ ਜਟਊ ਵਕਾਰ ਨੇ ਉਸ ਨੂੰ ਦਿਹਾੜੀ ਵੀ ਨਾ ਕਰਨ ਦਿੱਤੀ। ਇਉਂ ਸ਼ਰੀਕਾਂ ਉਹਦੇ ਖ਼ਾਨਦਾਨ ਨੂੰ ਮਿਹਣੇ ਮਾਰਨੇ ਸਨ। ਧੜੇ ਦੀ ਮਾਂ ਉਹਦੇ ਲਈ ਸਾਕ ਦੀਆਂ ਆਸਾਂ ਲਾਈ ਬੈਠੀ ਸੀ, ਪਰ ਆਰਥਕ ਮੰਦਵਾੜੇ ਦਾ ਸੁਕਦਾ ਦਰਿਆ, ਝੂਠੀਆਂ ਤਸੱਲੀਆਂ ਦੀਆਂ ਢਿਗਾਂ ਢੱਧੀ ਖਾਲੀ ਆ ਰਿਹਾ ਸੀ। ਅਜਿਹੀ ਸਾਅੜਸਤੀ ਦੇ ਦਿਨਾਂ ਵਿਚ, ਜ਼ੋਰੇ ਦਾ ਇਸ਼ਾਰਾ ਧੜੇ ਨੇ ਕਿਸਮਤ ਦੀ ਚਾਬੀ ਸਮਝਿਆ; ਜੀਹਦੇ ਨਾਲ ਸੱਤਾਂ ਬਾਦਸ਼ਾਹੀਆਂ ਦੇ ਭਰੇ ਖ਼ਜ਼ਾਨੇ ਖੋਲ੍ਹ ਲਏਗਾ। ਜ਼ੋਰੇ ਨੇ ਖੋਹਿਆ ਰੀਵਾਲਵਰ ਆਪ ਰੱਖ ਲਿਆ ਅਤੇ ਬੰਦੂਕ ਧਰਮੇ ਦੇ ਗਲ ਪਾ ਦਿੱਤੀ। ਧਰਮਾ ਚੌੜੇ ਮੱਥੇ ਤੇ ਖੁਲ੍ਹੀ ਚੌੜੀ ਹਿੱਕ ਨਾਲ ਦੋਨਾਲੀ ਪਾ ਕੇ ਕਬਾਇਲੀ ਪਠਾਣ ਬਣ ਗਿਆ। ਉਹਦੇ ਅੰਦਰ ਅਕਲ ਨਾਲੋਂ ਜ਼ੋਰ ਦਾ ਧੱਕਾ ਭਾਰੂ ਸੀ। ਉਹਦੇ ਅੰਦਰੋਂ ਜਨਮਾਂ ਦਾ ਸੁੱਤਾ ਰੋਹ ਬਲਕਾਰ ਪਿਆ : ਜਿਵੇਂ ਸਾਹਾਂ ਨੇ ਮੇਰੇ ਬਾਪੂ ਨੂੰ ਲੁੱਟ ਲੁੱਟ ਕੰਗਾਲ ਕੀਤਾ ਏ; ਹੁਣ ਸਾਰੇ ਗਿਣ ਗਿਣ ਬਦਲੇ ਲਵਾਂਗੇ।

ਸੰਤੂ ਅਮਲੀ ਨੇ ਬੰਦੂਕ ਚੁਕਣ ਤੋਂ ਨਾਂਹ ਕਰਦਿਆਂ ਆਖਿਆ ਸੀ ;

"ਭਰਾਵਾ ਜ਼ੋਰਿਆ, ਮੇਰੇ ਕੋਲੋਂ ਨਹੀਂ ਪਸੇਰੀ ਲੋਹਾ ਚੁਕਿਆ ਜਾਣਾ। ਮੈਨੂੰ ਤਾਂ ਡੱਬੀ ਵਿਚੋਂ ਅਫ਼ੀਮ ਪੁਟਣ ਵਾਲਾ ਚਾਕੂ ਹੀ ਬਹੁਤ ਏ।" ਦੂਜੇ ਬੰਨੇ ਸੰਤੂ ਨੇ ਸੋਚਿਆ, ਜੇ ਫੜੇ ਗਏ, ਕੋਈ ਕੇਸ ਬਣ ਗਿਆ, ਬੰਹੁਤੀ ਸਜ਼ਾ ਹਥਿਆਰ ਵਾਲੇ ਨੂੰ ਹੁੰਦੀ ਐ। ਪਰ ਸਿਧਰੇ ਧੜੇ ਤੇ ਜ਼ੋਰਾ ਸਿੰਘ ਨੇ ਅਮਲੀ ਦੀ ਚਲਾਕੀ ਨੂੰ ਹਾਸੇ ਵਿਚ ਟਾਲ ਦਿੱਤਾ।

ਦੂਜੇ ਚੌਥੇ ਜਦੋਂ ਉਹਨਾਂ ਦਾ ਮਾਸਟਰ ਵੇਦ ਨਾਲ ਮੇਲ ਹੋਇਆ ; ਉਸ ਤਿੱਖੜੀ ਨੇ ਗਲਤ ਇਰਾਦਿਆਂ ਨੂੰ ਭਾਂਪ ਲਿਆਂ।

"ਜ਼ੋਰਿਆ ! ਤੁਹਾਡੀ ਨੀਅਤ ਇਨਕਲਾਬੀ ਨਹੀਂ ਰਹੀ। ਇਹਨਾਂ ਹਥਿਆਰਾਂ ਨੂੰ ਬਾਜਾਂ ਵਾਲੇ ਨੇ ਕਰੀਤੀਆਂ ਕਰ ਕੇ ਸਿਮਰਿਆ ਸੀ। ਇਹ ਹਥਿਆਰ ਕੇਵਲ ਗ਼ਰੀਬਾਂ ਦੀ ਰੱਖਿਆ ਤੇ ਲੁੱਟ ਰੋਕਣ ਵਾਸਤੇ ਇਨਕਲਾਬ ਲਈ ਚੁਕੇ ਗਏ ਐ। ਇਹਨਾਂ ਦੀ ਗ਼ਲਤ ਵਰਤੋਂ ਕਰਕੇ ਤੁਸਾਂ ਪਾਰਟੀ ਨੂੰ ਬਦਨਾਮ ਕੀਤਾ ਹੈ, ਇਨਕਲਾਬੀ ਇਰਾਦਿਆਂ ਨੂੰ ਹੀਣੇ ਪਾਇਆ ਏ। ਪਾਰਟੀ ਨੇ ਤੁਹਾਡੀ ਜਵਾਬ ਤਲਬੀ ਕੀਤੀ ਹੈ।"

"ਕਿਹੀ ਜਵਾਬ ਤਲਬੀ ?" ਅਮਲੀ ਦੀ ਅਕਲ ਚੱਕਰ ਖਾ ਗਈ।

"ਭੱਜਿਆਂ ਫਿਰਦਿਆਂ ਮਾਸਟਰ ਜੀ, ਕਿਵੇਂ ਗੁਜ਼ਾਰਾ ਤੇ ਕਰਨਾ ਹੋਇਆ।" ਜ਼ੋਰਾ ਵੇਦ ਦਾ ਸਤਿਕਾਰ ਕਰਦਾ ਬੋਲਿਆ।

"ਗੁਜ਼ਾਰਾ ਅਸਾਂ ਲੋਕਾਂ ਦੇ ਸਿਰ ਤੇ ਕਰਨਾ ਹੈ। ਉਹਨਾਂ ਨੂੰ ਨਾਲ ਨਾਲ ਸਮਝਾਉਣਾ ਏ : ਅਸੀਂ ਤੁਹਾਡੇ ਬੱਚੇ ਆਂ, ਤੁਹਾਡੀਆਂ ਆਸਾਂ ਦੇ ਤਾਰੇ। ਅਸਾਂ ਹੀ ਇਨਕਲਾਬ ਕਰਕੇ ਤੁਹਾਡੀ ਬੰਦ ਖ਼ਲਾਸ ਕਰਨੀ ਹੈ। ਭੁੱਖੇ ਰਹਿਣਾ ਪਵੇ, ਭੁੱਖੇ ਰਹੋ। ਤੰਗੀਆਂ ਝੱਲੋ ; ਪਰ ਅਸੀਂ ਡਕੈਤੀਆਂ ਰਾਹ ਨਹੀਂ ਪੈ ਸਕਦੇ। ਅਜਿਹਾ ਕੋਈ ਕੰਮ ਨਹੀਂ ਕਰਨਾ, ਜਿਹੜਾ ਸਾਡਾ ਤੇ ਲੋਕਾਂ ਦਾ ਨਾਤਾ ਤੋੜੇ, ਵਿਸ਼ਵਾਸ ਨੂੰ ਸੱਟ ਮਾਰੇ। ਸਮਝ ਲਿਆ ?" ਵੇਦ ਨੇ ਲੋਕਾਂ ਨਾਲ ਸਬੰਧ ਜੋੜਨ ਉਤੇ ਜ਼ੋਰ ਦਿੱਤਾ।

"ਮਾਸਟਰਾ ! ਅਸਾਂ ਤੰਗੀਆਂ ਈ ਵੇਖੀਆਂ ਏਂ ਸਾਰੀ ਉਮਰ। ਹੁਣ ਜਦੋਂ ਤਲੀ ਤੇ ਧਰ ਲਈ ਤੇ ਹਥਿਆਰ ਚੁਕ ਲਏ ; ਹੁਣ ਕਾਹਤੋਂ ਤੰਗੀਆਂ ਕੱਟੀਏ ?" ਧਰਮਾ ਹਿੱਕ ਤਾਣ ਕੇ ਜ਼ੋਰੇ ਤੋਂ ਅੱਗੇ ਆ ਗਿਆ।

"ਜੇ ਅਲੂਣੀ ਸਿਲ ਨਹੀਂ ਚੱਟ ਸਕਦੇ, ਘਰਾਂ ਨੂੰ ਜਾਓ ਤੇ ਪਾਰਟੀ ਦੇ ਹਥਿਆਰ ਏਥੇ ਰਖ ਦਿਓ ?"

ਮਾਸਟਰ ਵੇਦ ਆਪੇ ਨੂੰ ਪਾਰਟੀ ਦਾ ਦੋਸ਼ੀ ਸਮਝਦਾ ਸੀ। ਉਸ ਕੱਚੇ ਤੇ ਅਨਾੜੀ ਬੰਦਿਆਂ ਉਤੇ ਭਰੋਸਾ ਕਿਉਂ ਕੀਤਾ, ਉਸ ਦੀ ਘਰਾਂ ਨੂੰ ਜਾਣ ਵਾਲੀ ਗੱਲ ਨੇ ਸੰਤੂ ਅਮਲੀ ਦੀਆਂ ਖ਼ਾਨਿਓਂ ਗਵਾ ਦਿੱਤੀਆਂ। ਉਸ ਨੂੰ ਇਉਂ ਜਾਪਿਆ, ਜਿਵੇਂ ਤਰੋਟ ਦੇ ਦਿਨਾਂ ਵਿਚ ਅਫ਼ੀਮ ਦੀ ਭਰੀ ਡੱਬੀ ਕਿਸੇ ਡਾਢੇ ਖੋਹ ਲਈ ਹੋਵੇ।

"ਝੂਠ ਮਸਟਰਾ ! ਘਰ ਨੂੰ ਹੁਣ ਕਿਹੜੇ ਮੂੰਹ ਜਾਈਏ।"

"ਅਸੀਂ ਮਾਸਟਰ ਜੀ, ਤੁਹਾਨੂੰ ਯਕੀਨ ਦੁਆਉਂਦੇ ਆਂ, ਫੇਰ ਕੋਈ ਮਾੜਾ ਕੰਮ ਨਹੀਂ ਕਰਾਂਗੇ। ਇਸ ਵਾਰ ਪਾਰਟੀ ਸਾਨੂੰ ਮਾਫ਼ ਕਰ ਦੇਵੇ।" ਜ਼ੋਰਾ ਸਿੰਘ ਨੇ ਸਿੱਧੀ ਨੀਅਤ ਨਾਲ ਆਪਣੀ ਗ਼ਲਤੀ ਮੰਨ ਲਈ। "ਅਸੀਂ ਅਜ ਤੋਂ ਇਨਕਲਾਬ ਵਾਸਤੇ ਕੰਮ ਕਰਾਂਗੇ।"

"ਭਾਈ ਮਸਟਰਾ ! ਜ਼ੋਰਾ ਆਖਦਾ ਏ ਗ਼ਲਤ। ਅਸਾਂ ਤਾਂ ਹੁਣ ਦਿਲ ਦੀਆਂ ਭੁੱਭਾਂ

ਲਾਹੁਣੀਆਂ ਏਂ। ਹੱਥ ਆਏ ਹਥਿਆਰ ਕਮਲਾ ਈ ਦਿੰਦਾ ਹੋਊ। ਸਾਡੀ ਆਪਣੀ ਪਾਰਟੀ ਐ, ਤੂੰ ਜਿਧਰੋਂ ਆਇਆ ਏਂ, ਨਸੰਗ-ਤੁਰ ਜਾਹ।" ਧਰਮੇ ਨੇ ਖਰੀਆਂ ਖਰੀਆਂ ਆਖ ਕੇ ਵੇਦ ਨੂੰ ਹੋਲਾ ਪਾ ਦਿੱਤਾ।

"ਮਾਸਟਰ ਜੀ, ਤੁਸੀਂ ਧੜੇ ਦੀਆਂ ਗੱਲਾਂ ਦਾ ਬੁਰਾ ਨਾ ਮੰਨੋ, ਇਹ ਤਾਂ ਬਕਦਾ ਏ। ਇਹਨੂੰ ਏਨੀ ਕੁ ਈ ਅਕਲ ਐ।" ਜ਼ੋਰੇ ਨੇ ਧਰਮੇ ਨੂੰ ਅੱਖ ਦੱਬ ਕੇ ਘੂਰਿਆ। ਉਹ ਮਾਸਟਰ ਦੀ ਸੱਚੇ ਦਿਲੋਂ ਇੱਜ਼ਤ ਕਰਦਾ ਸੀ। ਉਸ ਦੇ ਮਨ ਪਾਲਾ ਸੀ; ਵੇਦ ਸਮਝੇਗਾ ਮੈਂ ਕਿਸ ਤਰ੍ਹਾਂ ਦੇ ਗ਼ਲਤ ਬੰਦਿਆਂ ਨੂੰ ਪਾਰਟੀ ਦੇ ਨੇੜੇ ਲੈ ਆਇਆ ਹਾਂ।

"ਸਾਲਿਆ ਮੈਂ ਬਕਦਾ ਆਂ ਤੇ ਤੂੰ ਜਪੁਜੀ ਸਾਹਬ ਦਾ ਪਾਠ ਕਰਦਾ ਏਂ।" ਧੜੇ ਜੱਟ ਨੇ ਜ਼ੋਰੇ ਨੂੰ ਵੀ ਲਾਹ ਕੇ ਰਖ ਦਿੱਤਾ। ਫਿਰ ਉਸ ਮਸੋਸੀ ਵਿਚ ਆਏ ਨੇ ਵੇਦ ਨੂੰ ਆਖਿਆ : "ਮਸ਼ਟਰਾ ਮੇਰੀ ਸੁਣ ਲੈ ਗੱਲ, ਮੈਂ ਝੂਠ ਨਹੀਂ ਮਾਰਦਾ। ਮੈਂ ਤੇਰੀ ਪਾਰਟੀ ਨੂੰ ਨਹੀਂ ਜਾਣਦਾ, ਗੱਲ ਸਿੱਧੀ ਐ; ਜੋ ਸਾਨੂੰ ਹੁਣ ਤਾਈਂ ਨੇਕ ਨੀਤੀ ਨਾਲ ਕੰਮ ਕਰਦਿਆਂ ਨਹੀਂ ਮਿਲਿਆ, ਉਹ ਅਸਾਂ ਐਸ ਹਥਿਆਰ ਨਾਲ ਲੈਣਾ ਏਂ, ਤੇ ਹਿੱਕ 'ਚ ਗੱਡਾ ਦੇ ਕੇ ਲੈਣਾ ਏ।"

ਧਰਮੇ ਦੇ ਖੜਕਵੇਂ ਬੋਲਾਂ ਨਾਲ ਵੇਦ ਨੇ ਕੰਨ ਚੁਕ ਲਏ। ਏਸ ਬੰਦੇ ਨੇ ਮੋੜਿਆਂ ਨਹੀਂ ਮੁੜਨਾ। ਗੱਲਾਂ ਭਾਵੇਂ ਖਰੀਆਂ ਕਰਦਾ ਏ; ਪਰ ਸੂਝ ਬਿਨਾ ਅੰਨ੍ਹੇ ਖੂਹ ਵਿਚ ਛੇਤੀ ਹੀ ਡਿਗ ਪਵੇਗਾ ਤੇ ਪਾਰਟੀ ਨੂੰ ਬਦਨਾਮੀ ਵੀ ਖਟ ਕੇ ਦੇਵੇਗਾ। ਉਸ ਹੋਰ ਕੁਝ ਵੀ ਆਖਣਾ ਮੁਨਾਸਬ ਨਾ ਸਮਝਿਆ। ਪਰ ਜ਼ੋਰਾ ਇਨਕਲਾਬੀ ਧਾਹ ਵਿਚ ਭਿਜਾ ਨਹੀਂ ਤਾਂ ਸਲ੍ਹਾਬਿਆ ਜ਼ਰੂਰ ਸੀ। ਉਸ ਧਰਮੇ ਨੂੰ ਕਰੜਾ ਹੋ ਕੇ ਆਖਿਆ।

"ਧੜਿਆ! ਜੇ ਤੂੰ ਮੰਦੇ ਰਾਹੋਂ ਵਰਜਿਆਂ ਵੀ ਨਹੀਂ ਹਟਣਾ; ਤੇਰੀ ਮੇਰੀ ਬਸ। ਮੇਰੀ ਬੰਦੂਕ ਗਲੋਂ ਲਾਹ ਦੇ?"

"ਹੋਰਿਆ, ਸਾਡੇ ਨਾਲ ਅੱਡ ਹੋਣ ਵਾਸਤੇ ਪੱਗਾਂ ਵਟਾਈਆਂ ਸੀ?" ਅਮਲੀ ਨੂੰ ਜਾਪਿਆ, ਜੇ ਘਰ ਬਹਿਣਾ ਪੈ ਗਿਆ, ਅਫ਼ੀਮ ਦੀ ਤਰੋਟ ਵਲੋਂ ਹੀ ਮਰ ਜਾਵਾਂਗਾ।

"ਜੇ ਮੇਰੇ ਗਲੋਂ ਬੰਦੂਕ ਲੁਹਾਉਣੀ ਏਂ, ਸੰਤਾਂ ਦੀ ਸਮਾਧ ਉਤੇ ਚਲ, ਜਿਥੇ ਇਕੱਠਿਆਂ ਮਰਨ ਦੀਆਂ ਸੌਂਹਾਂ ਖਾਧੀਆਂ ਸਨ।" ਧਰਮੇ ਨੇ ਦੋਨਾਲੀ ਗਲੋਂ ਲਾਹ ਕੇ ਦੋਹਾਂ ਹੱਥਾਂ ਵਿਚ ਘੁਟ ਲਈ, ਜਿਵੇਂ ਕਿਸੇ ਕੀਮਤ ਤੇ ਵੀ ਨਹੀਂ ਛਡੇਗਾ।

ਜ਼ੋਰਾ ਸੰਤਾਂ ਦੀ ਸਮਾਧ ਦੇ ਨਾਂ ਤੋਂ ਕੰਬ ਗਿਆ। ਉਸ ਨੂੰ ਲਗਾ, ਪਾਰਟੀ ਦੇ ਕਰੜੇ ਡਸਿਪਲਨ ਨਾਲੋਂ ਕਰਨੀ ਸੰਤਾਂ ਦਾ ਸਰਾਪ ਵੱਡਾ ਏ, ਤੇ ਜੜ੍ਹਾਂ ਈ ਪੁਟ ਕੇ ਰੱਖ ਦੇਵੇਗਾ। ਉਸ ਦੀ ਪਤਲੀ ਹਾਲਤ ਮਾਸਟਰ ਨੇ ਤਾੜ ਲਈ। ਉਸ ਦੇ ਦਿਲ ਨੂੰ ਯਕੀਨ ਹੋ ਗਿਆ, ਜ਼ੋਰਾ ਇਹਨਾਂ ਦਾ ਸਾਥ ਨਹੀਂ ਛਡ ਸਕਦਾ। ਉਸ ਇਕ ਪਲ ਸੋਚੇ ਬਿਨਾਂ, ਉਹਨਾਂ ਸਾਰਿਆਂ ਨੂੰ ਤਿਆਗ ਦਿੱਤਾ। ਉਹ ਬੇਰੀ ਹੇਠੋਂ ਛੱਲੀ ਚੱਬਦਾ ਚੜ੍ਹਦੀ ਵਲ ਦੇ ਪਾਸੇ ਨੂੰ ਤੁਰ ਗਿਆ। ਜ਼ੋਰਾ ਉਸ ਨੂੰ ਆਵਾਜ਼ ਮਾਰ ਕੇ ਰੋਕ ਵੀ ਨਾ ਸਕਿਆ। ਪਰ ਉਹ ਧਰਮੇ-ਧੜੇ ਨੂੰ ਸੁੱਜੇ ਮੂੰਹ ਨਾਲ ਆਨੇ ਪਾੜ ਪਾੜ ਵੇਖਣ ਲੱਗਾ।

"ਧੜਿਆ! ਤੂੰ ਚੰਗਾ ਨਹੀਂ ਕੀਤਾ। ਆਗੂ ਬਿਨਾਂ ਤਾਂ ਸਾਰੀ ਫ਼ੌਜ ਹਾਰ ਜਾਂਦੀ ਐ। ਅਸੀਂ ਤਿੰਨ ਕਿੰਨਾ ਕੁ ਚਿਰ ਪੋਲੀਸ ਨਾਲ ਅੜਾਂਗੇ? ਪਾਰਟੀ ਦੇ ਬੰਦਿਆਂ ਬਿਨਾਂ ਸਾਨੂੰ ਟਿਕਾਣਾ ਕੌਣ ਦੇਊਗਾ?"

"ਸਾਡੀ ਆਗੂ ਆਹ ਐ।" ਧਰਮੇ ਨੇ ਸੱਜੇ ਹੱਥ ਨਾਲ 'ਵਾ ਵਿਚ ਬੰਦੂਕ ਲਹਿਰਾਈ।

"ਤੇਰੀ ਪਾਰਟੀ ਦਾ ਰਾਹ ਗ਼ਲਤ ਐ। ਦਸਾਂ ਮਹੀਨਿਆਂ ਪਿਛੋਂ ਮਹਿੰ ਨੂੰ ਕੱਟਾ ਜੰਮ ਪੈਂਦਾ ਏ। ਤੇਰੀ ਪਾਰਟੀ ਦੇ ਅੰਦਰ ਚਰਬੀ ਸੂ ਗਈ। ਬਾਂਝ ਐ। ਇਹਨੂੰ ਹੁਣ ਇਲਕਲਾਬ ਨਹੀਂ ਜੰਮਣਾ।"

"ਓਏ ਧੜਿਆ ਪ੍ਰਸੇਰਿਆ! ਤੇਰਾ ਸਿਰ ਕਿਥੇ ਗਿਆ। ਉਹ ਤਾਂ ਹੋਰ ਕੋਮਨਿਸਟ ਪਾਰਟੀ ਐ।" ਜ਼ੋਰੇ ਨੂੰ ਧਰਮੇ ਦੀ ਅਕਲ ਉਤੇ ਮਣਾਂ ਮੂੰਹ ਗੁੱਸਾ ਚੜ੍ਹ ਆਇਆ।

"ਹੈ ਤਾਂ ਕੋਮਨਿਸਟ ਪਾਰਟੀ ਨਾ। ਇਨਕਲਾਬ ਜ਼ਿੰਦਾਬਾਦ ਤਾਂ ਆਖਦੀ ਐ ਨਾ।" ਧਰਮਾ ਆਪਣੀ ਥਾਂ ਸੱਚਾ ਸੀ।

"ਤੈਨੂੰ ਤਾਂ ਸਾਰੀ ਉਮਰ ਨਹੀਂ ਸਮਝ ਆਉਣੀ।" ਜ਼ੋਰੇ ਨੇ ਉਹਦੇ ਬੁੱਧੂਪਨ ਨੂੰ ਤਾਹਨਾ ਮਾਰਿਆ।

"ਤੂੰ ਸਾਲਿਆ ਵੇਦ ਪੜ੍ਹਿਆ ਏਂ। ਜਾਹ ਮੈਂ ਤੇਰੇ ਕੋਲੋਂ ਸਮਝਣਾ ਈ ਨਹੀਂ।" ਧੜੇ ਨੇ ਮੈਲੀ ਖ਼ਾਕੀ ਪੱਗ ਵਿਚੋਂ ਸਿਰ ਖੁਰਕਿਆ। "ਤੈਨੂੰ ਤਾਂ ਐਨਾ ਵੀ ਨਹੀਂ ਪਤਾ, ਕਾਜ਼ੀ ਨੇ ਹੀਰ ਦੇ ਨਕਾਹ ਵਿਚੋਂ ਕਿੰਨੇ ਪੈਸੇ ਲਏ ਸੀ।"

"ਆਹੋ, ਬਾਈ ਨੂੰ ਆਹਨਾਂ, ਰਗੜੇ ਲਾਏ ਬਿਨਾਂ ਜ਼ੋਰੇ ਦੇ ਵੱਟ ਨਹੀਂ ਨਿਕਲਣੇ।" ਸੰਤੂ ਅਮਲੀ ਧਰਮੇ ਦੀ ਹਮਾਇਤ ਵਿਚ ਬਾਬੜ ਪਿਆ।

"ਸੰਤ ਰਾਮਾ ਜਦੋਂ ਸੱਪ ਖੁੱਡ ਵਿਚ ਵੜਦਾ ਏ ਸਾਰੇ ਵਲ ਆਪ ਕੱਢ ਲੈਂਦਾ ਏ।" ਧਰਮੇ ਨੇ ਜ਼ੋਰੇ ਨੂੰ ਇਕ ਹੋਰ ਚੋਟ ਮਾਰ ਦਿੱਤੀ।

ਉਹ ਤਿੰਨੇ ਗੱਲਾਂ ਕਰਦੇ ਲਹਿੰਦੀ ਵਲ ਉਤਰ ਗਏ। ਜ਼ੋਰਾ ਕੁਝ ਸਮਾਂ ਵੇਦ ਨਾਲ ਰਹਿ ਕੇ ਉਸ ਤਹਿਸੀਲ ਦੇ ਸਾਰੇ ਅੱਡਿਆਂ ਤੋਂ ਜਾਣੂੰ ਹੋ ਚੁੱਕਾ ਸੀ। ਉਸ ਸ਼ਾਮ ਉਹ ਹਰੀਏ ਵਾਲੇ ਆ ਗਏ। ਜ਼ੋਰਾ ਮਲਕੀਤ ਬੁਢੇ ਦੇ ਮੁਖ਼ਬਰ ਬਸੰਤ ਨੂੰ ਵੇਦ ਨਾਲ ਆ ਕੇ ਜਾਣ ਚੁੱਕਾ ਸੀ। ਬਸੰਤ ਉਥੋਂ ਦੀ ਪੰਚਾਇਤ ਦਾ ਮੈਂਬਰ ਵੀ ਸੀ। ਪੀਤੂ ਨੇ ਉਸ ਨੂੰ ਮਾਰਨ ਦਾ ਇਰਾਦਾ ਬਦਲ ਲਿਆ ਸੀ। ਕਿਉਂਕਿ ਮਿੰਦਰ ਦੀ ਪੁਛ-ਪੜਤਾਲ ਵਿਚ ਬਸੰਤ ਨਹੱਕਾ ਸਾਬਤ ਹੋਇਆ ਸੀ। ਪਰ ਇਸ ਗੱਲ ਦਾ ਜ਼ੋਰਾ ਸਿੰਘ ਨੂੰ ਕੋਈ ਪਤਾ ਨਹੀਂ ਸੀ। ਫਲ੍ਹੇ ਵਿਚ ਬੈਠੇ ਬਸੰਤ ਨੂੰ ਉਹਨਾਂ ਬਾਹੋਂ ਆ ਫੜਿਆ। ਫੜਦੇ ਸਾਰ ਉਹ ਸਾਰਾ ਕੰਬ ਗਿਆ। ਧਰਮਸਾਲਾ ਦੇ ਥੜ੍ਹੇ ਉਤੇ ਬੈਠੇ ਲੋਕ ਆਪਣੇ ਦੁਪੱਟੇ ਝਾੜ ਕੇ ਝਟ ਵਿਚ ਹੀ ਖਿਸਕ ਗਏ। ਹਥਿਆਰ ਵੇਖਦੇ ਸਾਰ ਉਹਨਾਂ ਨਕਸਲੀਆਂ ਬਾਰੇ ਕਿਆਸ ਲਾ ਲਿਆ। ਮਨੋਂ ਮਨੀ ਬਸੰਤ ਦੀ ਮੁਖ਼ਬਰੀ ਤੇ ਮਾਰ ਦੇਣ ਬਾਰੇ ਪਿੰਡ ਵਿਚ ਗੱਲ ਉੱਡ ਚੁੱਕੀ ਸੀ। ਹੁਣ ਜਦੋਂ ਨਕਸਲੀਆਂ ਉਸ ਨੂੰ ਬਾਹੋਂ ਹੀ ਆ ਫੜਿਆ, ਉਹ ਡਰਦੇ ਮਾਰੇ ਛਾਈਂ ਮਾਈਂ ਹੋ ਗਏ।

ਬਸੰਤ ਨੇ ਥਰਥਰ ਕੰਬਦਿਆਂ ਆਖਿਆ :

"ਭਰਾਓ, ਮ, ਮੈਂ ਨਿਰਦੋਸ਼ ਆਂ। ਇਸ ਗੱਲ ਦੀ ਤਸੱਲੀ ਤੁਹਾਡਾ ਸਾਥੀ ਦੀਨੇ ਵਾਲੇ ਦਾ ਪ੍ਰੀਤਮ ਸਿਹੁੰ ਮੇਰੇ ਨਾਲ ਕਰਕੇ ਗਿਆ ਏ। ਤੁਸੀਂ ਨ ਨਸ਼ੰਗ ਮਰਨ ਵਾਲੇ ਮਲਕੀਅਤ ਦੇ ਮਾਮੇ ਦੇ ਪੁੱਤ ਘੋਟਾ ਸਿਹੁੰ ਤੋਂ ਚਲ ਕੇ ਪੁਛ ਲਓ।" ਅਧਖੜ ਬਸੰਤ ਦੇ ਕੰਨਾਂ ਵਿਚ ਸੋਨੇ ਦੇ ਤੁੰਗਲ ਉਹਨੂੰ ਹਾਲੇ ਜਵਾਨ ਦਰਸਾ ਰਹੇ ਸਨ।

"ਮਲਕੀਤ ਦੇ ਮਾਮੇ ਦਾ ਪੁੱਤ?" ਜ਼ੋਰਾ ਥੋੜਾ ਪੈਰੋਂ ਥਿੜਕ ਗਿਆ। ਧਰਮਾ ਬਸੰਤ ਵਲ ਦੋ ਕਦਮਾਂ ਹਟ ਕੇ ਦੋਨਾਲ ਸਿੱਧੀ ਖਲੋਤਾ ਸੀ।

"ਚ ਚਲੋ, ਮੈਂ ਤੁਹਾਨੂੰ ਘੋਟਾ ਸਿਹੁੰ ਕੋਲ ਲੈ ਚਲਦਾ ਆਂ। ਜੇ ਉਹ ਕਹਿ ਦੇਵੇ, ਮੈਂ ਸੱਚਾ ਆਂ, ਮੇਰਾ ਫੇਰ ਯਕੀਨ ਕਰਿਓ।" ਬਸੰਤ ਮੌਤ ਦੇ ਡਰੋਂ ਕਾਹਲੀ ਕਾਹਲੀ ਸਫ਼ਾਈਆਂ ਦੇ ਰਿਹਾ ਸੀ।

"ਇਹ ਆਪਣੇ ਨਾਲ ਚੁਸਤੀਆਂ ਕਰਦਾ ਏ।" ਸੰਤੂ ਅਮਲੀ ਤੁੰਗਲਾਂ ਉਤੇ ਸਾਰੀਆਂ ਨਜ਼ਰਾਂ ਗੱਡੀ ਖਲੋਤਾ ਸੀ।

"ਭਰਾਓ ਮੈਂ ਹਰ ਤਰ੍ਹਾਂ ਨਿਰਦੋਸ਼ ਆਂ। ਨ ਨ ਨਸ਼ੰਗ ਮੈਨੂੰ ਗੁਰਦਵਾਰੇ ਚਾੜ੍ਹ ਲਵੋ। ਮ ਮੈਂ ਪਿੰਡੋਂ ਭੱਜ ਨਹੀਂ ਚਲਿਆ। ਸਾਲ ਦੋ ਸਾਲ ਜਾਂ ਕਦੇ ਵੀ, ਮੇਰਾ ਰੀਣ ਭਰ ਕਸੂਰ ਨਿਕਲੇ, ਥਾਏਂ ਉਡਾ ਦੇਣਾ। ਨਹੱਕਾ ਆਦਮੀ ਗ ਗਊ ਬਰਾਬਰ ਹੁੰਦਾ ਏ।" ਬੰਦੂਕ ਸਿੰਨ੍ਹੀ ਖੜ੍ਹੋਤੇ ਧਰਮੇ ਵਲ ਬਸੰਤੇ ਦੇ ਹੱਥ ਬੰਨ੍ਹੇ ਹੋਏ ਸਨ।

ਜ਼ੋਰੇ ਨੂੰ ਇਕ ਤਰ੍ਹਾਂ ਯਕੀਨ ਆ ਗਿਆ। ਉਸ ਏਸੇ ਲਈ ਬਾਂਹ ਛਡ ਦਿੱਤੀ। ਉਸ ਘੋਟੀ ਤੋਂ ਪੁਛਣ ਦਾ ਮਨ ਬਣਾ ਲਿਆ। ਸੰਤੂ ਨੇ ਜਿਉਂ ਹੀ ਜ਼ੋਰੇ ਨੂੰ ਢਿੱਲਾ ਪੈਂਦਿਆਂ ਵੇਖਿਆ, ਝਟ ਧਰਮੇ ਨੂੰ ਕੂਹਣੀ ਮਾਰ ਦਿੱਤੀ। ਧਰਮਾ ਭੁੱਖੇ ਬਘਿਆੜ ਵਾਂਗ ਰੋਹ ਵਿਚ ਆਇਆ ਖਲੋਤਾ ਸੀ। ਮੁਖਬਰ ਦੇ ਨਾਂ ਤੋਂ ਹੀ ਉਸ ਨੂੰ ਚਿੜ੍ਹ ਸੀ। ਝਟ ਵਾਰੀ ਵਾਰੀ ਦੋਵੇਂ ਘੋੜੇ ਵਰ੍ਹਾ ਦਿੱਤੇ 'ਧੜਾਅ ਧੜਾਅ' ਦੀਆਂ ਭਿਆਨਕ ਆਵਾਜ਼ਾਂ ਨਾਲ ਧਰਮਸਾਲਾ ਦੀਆਂ ਡਾਟਾਂ ਹੋਲ ਪਈਆਂ। ਬੰਨ੍ਹੇ ਹੱਥਾਂ ਨੂੰ ਚੀਰਦੀਆਂ ਗੋਲੀਆਂ ਸਿੱਧੀਆਂ ਹਿੱਕ ਵਿਚ ਜਾ ਧਸੀਆਂ।

"ਹਾਅਏ ਮੱਰ ਗਿਆ! ਮਾਰਤਾ ਓ ਭਰਾਓ !!......" ਬਸੰਤ ਦਾ ਮੂੰਹ ਖੁਲ੍ਹ ਗਿਆ। "ਮੈਂ ਗਊ......ਮੈਂ ਨਹੱਕਾ ਓ ਬਾਹੁੜੀ! ਰੱਬ ਉਤੇ ਵੇਖਦਾ ਏ......ਰੱਬਾ ਇਹਨਾਂ ਨਾਲ ਵੀ ਏਵੇਂ ਹੋਵੇ।" ਬਸੰਤ ਧਰਮਸਾਲਾ ਦੀ ਕੰਧ ਨਾਲ ਟਕਰਾ ਕੇ ਪਾਸੇ ਪਰਨੇ ਡਿੱਗ ਪਿਆ। ਉਹਦੀ ਹਿੱਕ ਵਿਚੋਂ ਖ਼ੂਨ ਦਾ ਪਰਨਾਲਾ ਛੁਟ ਪਿਆ।

ਉਹਦੀਆਂ ਅੱਖਾਂ ਇਕ ਤੜਪਵੀਂ ਕੰਬਣੀ ਪਿਛੋਂ ਹਮੇਸ਼ਾਂ ਲਈ ਬੰਦ ਹੋ ਗਈਆਂ।

"ਧੜਿਆ, ਤੂੰ ਐਨੀ ਕਾਹਲੀ ਨਹੀਂ ਸੀ ਕਰਨੀ।" ਜ਼ੋਰੇ ਨੇ ਗੁੱਸੇ ਅਤੇ ਦੁਖ ਨਾਲ ਆਖਿਆ। "ਮੈਨੂੰ ਵੀ ਸ਼ਕ ਪੈਂਦੀ ਸੀ, ਇਸ ਮੁਖਬਰੀ ਨਹੀਂ ਕੀਤੀ।"

"ਜਿਹੜਾ 'ਚਬੜ ਚਬੜ' ਗੱਲਾਂ ਮਾਰੇ, ਜ਼ਰੂਰ ਝੂਠਾ ਹੁੰਦਾ ਏ।" ਧਰਮੇ ਨੇ ਖੋਖੇ ਕੱਢ ਕੇ ਬੰਦੂਕ ਦੁਬਾਰਾ ਭਰ ਲਈ।

"ਨਹੀਂ......।" ਜ਼ੋਰੇ ਨੇ ਅੰਦਰਲੇ ਦਰਦ ਨਾਲ ਸਿਰ ਮਾਰ ਕੇ ਗੱਲ ਵਿਚਾਲੇ ਛੱਡ ਦਿੱਤੀ।

ਅਮਲੀ ਬਸੰਤ ਦੇ ਵਗਦੇ ਲਹੂ ਤੋਂ ਬਚਦਾ, ਉਹਦੇ ਤੁੰਗਲਾਂ ਉਤੇ ਝੁਕ ਗਿਆ। ਜ਼ੋਰੇ ਨੇ ਕੌੜੀਆਂ ਨਜ਼ਰਾਂ ਨਾਲ ਵੇਖਦਿਆਂ ਉਸ ਦੇ ਇਕ ਲੱਤ ਧਰ ਦਿੱਤੀ।

"ਭੈਣ ਦੇਣਿਆ ਸੁਨਿਆਰੀ ਦਿਆ ਪੁੱਤਾ! ਇਹ ਕੀ ਕਰਦਾ ਏਂ?"

"ਭਾਈ ਨੂੰ ਆਹਨਾਂ, ਹੁਣ ਇਹਦੇ ਕਿਸ ਕੰਮ ਐ, ਅਮਲੀ ਦਾ ਬੁੱਤਾ ਲਹਿ ਜਾਵੇਗਾ।" ਸੰਤੂ ਜੇ—ਜੱਕਾਂ ਵਿਚ ਲੱਤ ਖਾ ਕੇ ਸਿੱਧਾ ਹੋ ਗਿਆ।

"ਨਾ ਅਈ!" ਜ਼ੋਰੇ ਨੇ ਮਾਨਸਕ ਪੀੜ ਨਾਲ ਪੁਕਾਰਿਆ। "ਅਸੀਂ ਕਮੀਨੇ ਕੰਮ ਨਹੀਂ ਕਰ ਸਕਦੇ।" ਉਸ ਛੇਤੀ ਨਿਕਲ ਚਲਣ ਲਈ ਇਸ਼ਾਰਾ ਦਿੱਤਾ।

ਅਮਲੀ ਕੰਨ ਲਪੇਟ ਕੇ ਉਹਨਾਂ ਦੇ ਪਿਛੇ ਹੋ ਤੁਰਿਆ। ਜ਼ੋਰੇ ਦਾ ਮਨ ਉਦਾਸੀ ਦੇ ਸਾਗਰ ਐਨਾ ਡੂੰਘਾ ਲੱਥ ਲਿਆ ਕਿ ਉਸ ਇਕ ਵੀ ਨਾਅਰਾ ਨਾ ਮਾਰਿਆ। ਪਹਿਲਾਂ ਉਹ ਹਰ ਐਕਸ਼ਨ ਵਿਚ ਜੋਸ਼ ਨਾਲ ਨਾਅਰੇ ਲਾਉਂਦਾ ਸੀ। ਉਸ ਨੂੰ ਇਉਂ ਜਾਪਦਾ ਸੀ; ਜਿਵੇਂ ਕੰਨਖਜੂਰਾ ਉਹਦੀ ਰੂਹ ਨੂੰ ਅੰਦਰੇ ਅੰਦਰ ਖਾਈ ਜਾ ਰਿਹਾ ਹੈ। ਪਿੰਡ ਦੀ ਜਿਸ ਗਲੀ ਵਿਚੋਂ ਦੀ ਉਹ ਲੰਘਦੇ, ਬਾਰ ਲਗਦੇ ਤੇ ਝਟ ਪਟ ਕੁੰਡੇ ਚੜ੍ਹ ਜਾਂਦੇ। ਕੁੰਦਨ ਬਾਣੀਆਂ ਦੁਕਾਨ ਦੇ ਤਖ਼ਤਿਆਂ ਪਿਛੇ ਖਲੋਤਾ 'ਰਾਮ ਰਾਅਮ' ਆਖਦਾ ਕੰਬੀ ਜਾ ਰਿਹਾ ਸੀ।

"ਅਮਲੀਆ ! ਹੁਣ ਤਾਂ ਕੁੱਤੀ ਭਉਂਕਦੀ ਨਹੀਂ ਸੁਣਦੀ ।" ਧਰਮੇ ਨੇ ਆਪਣੇ ਰੋਹਬ ਦੀ ਫੜ੍ਹ ਮਾਰੀ । ਉਸ ਨੂੰ ਭੋਰਾ ਅਹਿਸਾਸ ਨਹੀਂ ਸੀ, ਮੈਂ ਹੁਣੇ ਬੰਦਾ ਮਾਰ ਕੇ ਆਇਆ ਹਾਂ ।

"ਬਾਈ ਸੁੱਚਾ ਸੂਰਮਾ ਵੀ ਜਿਧਰ ਦੀ ਲੰਘਦਾ ਸੀ, 'ਤਾਅੜ ਤਾਅੜ' ਕੁੰਡੇ ਜਿੰਦੇ ਲਗਦੇ ਜਾਂਦੇ ਸੀ ।" ਸੰਤੂ ਦਾ ਜੀ ਹਾਲੇ ਵੀ ਮੋਟੇ ਦੇ ਤੁੰਗਲਾਂ ਵਿਚ ਪਿਆ ਸੀ !

"ਸੁੱਚਾ ਤਾਂ ਸਾਲਿਓ ਡਾਕੂ ਸੀ ; ਅਸੀਂ ਇਨਕਲਾਬੀ ਆਂ ।" ਜ਼ੋਰੇ ਨੇ ਆਪਣਾ ਰੋਸ ਹਾਲੇ ਵੀ ਛੱਡਿਆ ਨਹੀਂ ਸੀ ।

"ਇਨਕਲਾਬੀਆਂ ਦਾ ਮੈਨੂੰ ਨਹੀਂ ਪਤਾ । ਹਥਿਆਰ ਮਾੜੇ ਨੂੰ ਤਕੜਾ ਬਣਾ ਦਿੰਦੇ ਐ, ਤੇ ਬਦਲੇ ਲੈਣ ਦੀ ਹੁਣ ਸਾਡੀ ਵਾਰੀ ਆ ਗਈ ਏ ।" ਜ਼ੋਰੇ ਦੀ ਗੱਲ ਦਾ ਮੋੜ ਦੇ ਕੇ ਧਰਮੇ ਨੇ ਸੰਤੂ ਨੂੰ ਆਖਿਆ । "ਅਮਲੀਆ, ਆਂਹਦੇ ਦੁੱਲਾ ਤਕੜਿਆਂ ਨੂੰ ਲੁੱਟ ਕੇ ਮਾੜਿਆਂ ਵਿਚ ਵੰਡ ਦੇਂਦਾ ਸੀ । ਇਹ ਵੀ ਤਾਂ ਇਕ ਧਰਮ ਦੀ ਹੋਇਆ ?"

"ਏਦੂੰ ਵਡਾ ਧਰਮ ਕਿਹੜਾ ਹੋ ਸਕਦਾ ਏ ਗ਼ਰੀਬਾਂ ਨੂੰ ਤਾਰਨਾ ।" ਸੰਤੂ ਨੇ ਧੜੇ ਦੀ ਚਾਪਲੂਸੀ ਕਰਦਿਆਂ ਉੱਤਰ ਦਿੱਤਾ । "ਜ਼ੋਰਾ ਜੇ ਮੁਖ਼ਬਰ ਦੇ ਤੁੰਗਲ ਲਾਹ ਲੈਣ ਦਿੰਦਾ, ਆਪਾਂ ਇਕ ਕਿਸੇ ਗਰੀਬ ਨੂੰ ਦੇ ਦਿੰਦੇ, ਵਿਚਾਰਾ 'ਸੀਸਾਂ' ਦਿੰਦਾ । ਦੂਜਾ ਅਮਲੀ ਦੇ ਬੇੜੇ ਪਾਰ ਲਾ ਛੱਡਦਾ ।"

"ਸਨਿਆਰਿਆ, ਕੁੱਤਿਆ, ਕਮੀਨਿਆ ! ਤੇਰੀ ਨੀਤ ਨੂੰ ਗੋਲੀ ਮਾਰਨ ਵਾਲੀ ਐ ।" ਜ਼ੋਰੇ ਦਾ ਗ਼ੁੱਸਾ ਇਕ ਵਾਰ ਫਿਰ ਲਹਿਰ ਮਾਰ ਆਇਆ । "ਤਾਹੀਏਂ ਸੁਨਿਆਰੇ ਨੇ ਆਪਣੀ ਮਾਂ ਦੇ ਹੱਸ ਵਿਚ ਖੋਟ ਪਾ ਦਿੱਤਾ ਸੀ ।"

"ਧਰਮ ਸਿਆਂ ! ਸਾਲੇ ਦਿਹਾੜੀਦਾਰ ਤੋਂ ਸਰਦਾਰ ਨਹੀਂ ਬਣਿਆ ਜਾਂਦਾ । ਪਿਉ ਦੁਆਈ ਬੂਟੀ ਖੁਣੋਂ ਮਰ ਗਿਆ । ਕੋਲ ਚਾਰ ਪੈਸੇ ਹੋਣ, ਫੇਰ ਬੰਦੇ ਨਾਲ ਰੱਬ ਵੀ ਬਹੁੜ ਪੈਂਦਾ ਏ । ਨਹੀਂ ਤਾਂ ਤੁਰਿਆ ਫਿਰ ਠਣ ਠਣ ਗੋਪਾਲ ।" ਅਮਲੀ ਦੇ ਠੋਸ ਝਟਕਿਆਂ ਵਿਚ ਜ਼ੋਰਾ ਅਸਲੋਂ ਤਹਿ ਖਾ ਗਿਆ ।

ਅਮਲੀ ਨੇ ਹੱਥ ਪੰਧ ਵੇਖ ਅਫ਼ੀਮ ਵਾਲੀ ਡੱਬੀ ਕੱਢ ਲਈ ।

"ਇਹਨੂੰ ਮਾਂ ਨੂੰ ਜੇ ਨਾ ਖਾਵੇਂ, ਸਰਦਾ ਨਹੀਂ ? ਫੇਰ ਜੁਆਕਾਂ ਵਾਂਗ ਬਹੁੜੀਆਂ ਪਾਵੇਂਗਾ, ਹਾਇ ਭੁੱਖ ਲਗੀ ਐ । ਛੋਟੀ ਰੋਟੀ, ਕਾਲਜਾ ਚੱਟਦੀ ਐ ।" ਜ਼ੋਰੇ ਨੇ ਕੋਡੀ ਉਤੇ ਹੱਥ ਰਖ ਕੇ ਦੋਹਰਾ ਹੁੰਦਿਆਂ ਅਮਲੀ ਦੀ ਸਾਂਗ ਲਾਈ ।

"ਨਸ਼ਾ ਹੁਣ ਕੀ ਆਉਣਾ ਏਂ । ਜਿਹਾ ਅਮਲੀ ਦਾ ਗਲ਼ ਵੱਢ ਦਿਤਾ, ਜਿਹਾ ਨਸ਼ਾ ਟੋਕ ਦਿੱਤਾ ।" ਸੰਤੂ ਨੇ ਮਾਵਾ ਮੂੰਹ ਵਿਚ ਪਾ ਕੇ ਪਾਣੀ ਦੀ ਚੂਲੀ ਚਾੜ੍ਹ ਲਈ । "ਇਹਨੂੰ ਵਡੇ ਲੀਡਰ ਨੂੰ ਇਉਂ ਨਹੀਂ ਪਤਾ, ਜ਼ਿੰਦਗੀ ਕੋ ਦਿਨ ਦੀ ਐ ।"

"ਫੇਰ ਤਾਂ ਅਮਲੀਆ, ਘੁਟ ਘੁਟ ਪਾ ਲੈ ਜੱਫੀਆਂ, ਦਿਨ ਰਹਿ ਗਏ ਹੁੱਟੀ ਦੇ ਥੋੜੇ ।" ਧਰਮੇ ਨੇ ਉਸ ਦੀ ਗੱਲ ਚੁਕ ਲਈ ।

"ਲੱਖ ਰੁਪਈਏ ਦੀ ਗੱਲ । ਵਾਹ ਬਾਈ ਸਿਆਂ, ਤੂੰ ਦਿਲਾਂ ਦੀਆਂ ਜਾਣਦਾ ਏਂ । ਜ਼ੋਰਾ ਤਾਂ ਆਪਾਂ ਨੂੰ ਲੱਲੋ ਪੱਤੋ ਸਮਝਦਾ ਏ ।"

ਲੱਲੋ ਪੱਤੋ ਕੀ ਹੁੰਦਾ ਓਏ ?" ਜ਼ੋਰਾ ਆਪਣੀ ਸਿਆਣਪ ਵਿਚੋਂ ਵਿਅੰਗ ਨਾਲ ਮੁਸਕਾ ਪਿਆ ।

"ਲੈ ਬਈ ਧਰਮ ਸਿਆਂ ਇਹ ਵੀ ਠਣ ਠਣ ਗੋਪਾਲ ਈ ਹੈ ।" ਉਸ ਨਸ਼ੇ ਦੇ ਟੋਅਰ ਵਿਚ

ਆ ਕੇ ਲੱਲੋ ਪੱਤੋ ਦੀ ਵਿਆਖਿਆ ਆਰੰਭ ਦਿੱਤੀ। 'ਸੁਣ ਭੋਂਦੂ ਨਾਥਾ! ਇਕ ਰਾਜਾ ਲਹਿਰ ਵਿਚ ਆਇਆ ਕੰਜਰੀ ਦੇ ਗਾਣੇ ਉਤੇ ਦਿਆਲ ਹੋ ਕੇ ਆਖਣ ਲਗਾ, ਮੋਰਨੀਏ ਮੰਗ ਕੀ ਮੰਗਦੀ ਏਂ ? ਕੰਜਰੀ ਪੁਰਾਣੇ ਗੁੱਸੇ ਕਾਰਨ ਰਾਜੇ ਦੀ ਹੱਤਕ ਕਰਨਾ ਚਾਹੁੰਦਾ ਸੀ। ਬੋਲੀ, ਪਹਿਲਾਂ ਵਚਨ ਦੇਹ, ਚੁਲ੍ਹੀ ਸੁਟ। ਰਾਜੇ ਨੇ ਸੌਂਹ ਖਾ ਲਈ। ਤਾਂ ਕੰਜਰੀ ਨੇ ਨਿਡਰ ਹੋ ਕੇ ਆਖਿਆ, ਮੈਂ ਤੇਰੀ ਗੱਦੀ ਉਤੇ ਪੇਸ਼ਾਬ ਕਰਨਾ ਏ। ਸੁਣਦਿਆਂ ਸਾਰ ਰਾਜੇ ਦੇ ਬਣ ਭਾ ਦੀ ਗਈ। ਰਾਜੇ ਨੇ ਕੰਜਰੀ ਨੂੰ ਹੀਰੇ ਜਵਾਹਰਤਾਂ ਦਾ ਲਾਲਚ ਦਿੱਤਾ। ਪਰ ਜ਼ਿਦ ਚੜ੍ਹੀ ਜ਼ਨਾਨੀ ਕਦੋਂ ਮੋੜੀ ਮੁੜਦੀ ਐ। ਉਹ ਰਾਜੇ ਨੂੰ ਆਖੇ, ਵਚਨ ਹਾਰ। ਵਚਨ ਹਾਰਿਆਂ ਰਾਜਾ ਕਲੰਕੀ ਹੁੰਦਾ ਸੀ। ਰਾਜੇ ਦੇ ਵਜ਼ੀਰ ਨੇ ਇਕ ਪਿੰਡ ਦੇ ਦੋ ਖੋਚਰੀ ਨੰਬਰਦਾਰਾਂ ਨੂੰ ਸੱਦ ਕੇ ਔਖ ਦੱਸੀ। ਨੰਬਰਦਾਰ ਆਖਣ ਲੱਗੇ : ਇਹ ਕਿਹੜੀ ਗੱਲ ਐ ; ਪਰ ਸਾਡਾ ਇਨਾਮ ? ਇਨਾਮ ਤੁਹਾਡਾ ਹਜ਼ਾਰ ਹਜ਼ਾਰ ਨਕਦ। ਰਾਜੇ ਤੇ ਵਜ਼ੀਰ ਨੇ ਤਸੱਲੀ ਦੇ ਕੇ ਨੰਬਰਦਾਰਾਂ ਨੂੰ ਤੋਰ ਦਿਤਾ। ਉਹ ਕੰਜਰੀ ਨੂੰ ਲੈ ਕੇ ਟਿਬੇ ਉਤੇ ਚਲੇ ਗਏ। ਇਕ ਨੰਬਰਦਾਰ ਨੇ ਟੋਆ ਪੁੱਟਣਾ ਸ਼ੁਰੂ ਕਰ ਦਿਤਾ ਤੇ ਦੂਜਾ ਧਾਗਾ ਲੈ ਕੇ ਕੰਜਰੀ ਨੂੰ ਮਿਣਨ ਲਗ ਪਿਆ। ਮਿਣਨ ਵਾਲਾ ਬੋਲਿਆ, ਤੇਰਾ ਟੋਆ ਛੋਟਾ ਐ। ਪੁਟਣ ਵਾਲਾ ਕਹੀ ਸੁਟ ਕੇ ਆਪ ਮਿਣਨ ਆ ਲੱਗਾ। ਟੋਆ ਠੀਕ ਹੈ, ਤੇਰੀ ਮਿਣਾਈ ਗ਼ਲਤ ਐ। ਦੋਵੇਂ ਨੰਬਰਦਾਰ ਟੋਆ ਪੁੱਟਦੇ, ਮਿਣਾਈ ਕਰਦੇ ਤੇ ਨਾਲ ਨਾਲ ਝਗੜਦੇ ਰਹੇ। ਕੰਜਰੀ ਅੱਕ ਕੇ ਬੋਲੀ, ਮੂਰਖੋ! ਇਹ ਕੀ ਕਰਦੇ ਓ ? ਉਹਨਾਂ ਵਿਚੋਂ ਇਕ ਨੇ ਉੱਤਰ ਦਿੱਤਾ। ਇਹ ਤੂੰ ਹੀ ਸਿਆਪਾ ਪਾਇਆ ਏ। ਕਲ੍ਹ ਨੂੰ ਗੱਦੀ ਉਤੇ ਪੇਸ਼ਾਬ ਕਰਨ ਪਿਛੋਂ ਤੈਨੂੰ ਜਿਊਂਦੀ ਨੂੰ ਕਬਰ ਵਿਚ ਦਬ ਦੇਣਾ ਏਂ ਤੇ ਸਾਨੂੰ ਕਰੜਾ ਹੁਕਮ ਦਿੱਤਾ ਏ ਕਿ ਤੇਰੇ ਐਨ ਮੇਚ ਦੀ ਕਬਰ ਪੁੱਟੀ ਜਾਵੇ। ਜੇ ਕਬਰ ਅੱਧਾ ਇੰਚ ਵੀ ਵਧ ਘਟ ਹੋਈ ; ਸਾਨੂੰ ਵੀ ਨਾਲ ਈ ਕਤਲ ਕਰ ਦੇਣਾ ਏਂ। ਕਿਉਂ ? ਕਾਹਤੋਂ ? ਕੰਜਰੀ ਰਾਜੇ ਦੇ ਵਚਨ ਕਾਰਨ ਆਕੜ ਪਈ। ਸਾਨੂੰ ਨਹੀਂ ਪਤਾ, ਤੂੰ ਕਬਰ ਵਿਚ ਪੈ ਕੇ ਮੇਚ ਦੇਹ ; ਸਾਨੂੰ ਨਾ ਮਰਵਾ। ਕੰਜਰੀ ਛੇਤੀ ਹੀ ਕੰਬ੍ ਗਈ। ਆਖਣ ਲਗੀ, ਮੈਂ ਗੱਦੀ ਉਤੇ ਪੇਸ਼ਾਬ ਕਰਨਾ ਛੱਡਿਆ। ਨੰਬਰਦਾਰ ਮੁੜ ਬੋਲਿਆ ਜੇ ਤੂੰ ਆਪਣੀ ਗੱਲ ਹਾਰੇਂ ; ਤਾਂ ਵੀ ਹੁਕਮ ਐ, ਜਿਉਂਦੀ ਨੂੰ ਏਥੇ ਈ ਦਬ ਦਿਤਾ ਜਾਵੇ। ਭਲਿਓ ਲੋਕੋ, ਕਿਵੇਂ ਖਹਿੜਾ ਵੀ ਛਡਦੇ ਓ ? ਆਹ ਗਲ ਦਾ ਹਾਰ ਦੇ ਜਾਹ ਤੇ ਸ਼ਹਿਰ ਛੱਡ ਜਾਹ ; ਅਸੀਂ ਰਾਜੇ ਨੂੰ ਆਖਾਂਗੇ ਮਾਰ ਕੇ ਦਬ ਆਏ ਆਂ। ਤੁਹਾਡੀ ਮਿਹਰਬਾਨੀ ਆਹ ਲਾਏ ਕੰਨਾਂ ਨੂੰ ਹੱਥ, ਮੈਂ ਨਾ ਆਈ ਇਸ ਸ਼ਹਿਰ ਮੁੜ ਕੇ ਤੇ ਆਹ ਸਾਂਭੋ ਹਾਰ। ਦੋਵੇਂ ਨੰਬਰਦਾਰ ਛਾਲਾਂ ਮਾਰਦੇ ਇਨਾਮ ਲਈ ਰਾਜੇ ਦੇ ਜਾ ਪੇਸ਼ ਹੋਏ। ਜਦੋਂ ਰਾਜੇ ਨੇ ਕੰਜਰੀ ਦੇ ਸ਼ਹਿਰ ਛੱਡ ਜਾਣ ਵਾਲੀ ਗੱਲ ਸੁਣੀ, ਤਾਂ ਖੁਸ਼ ਹੋ ਗਿਆ। ਪਰ ਇਨਾਮ ਦੇਣ ਵਲੋਂ ਉਹਦਾ ਮਨ ਬੇਈਮਾਨ ਹੋ ਗਿਆ। ਸਭਾ ਵਿਚ ਉਹ ਮੁਕਰ ਵੀ ਨਹੀਂ ਸਕਦਾ ਸੀ। ਉਸ ਖ਼ਜ਼ਾਨਚੀ ਨੂੰ ਇਕ ਇਕ ਹਜ਼ਾਰ ਰੁਪਈਆ ਲਿਖ ਕੇ ਹੇਠਾਂ ਲੱਲੋ ਪੱਤੋ ਵਾਹ ਦਿਤਾ। ਭਾਵ ਇਨਾਮ ਕੋਈ ਨਹੀਂ ਨੰਬਰਦਾਰ ਅਨਪੜ੍ਹ ਸਨ। ਪਰਵਾਨਾ ਲੈ ਕੇ ਖ਼ਜ਼ਾਨਚੀ ਦੇ ਆ ਪੇਸ਼ ਹੋਏ। ਅੱਗੋਂ ਖ਼ਜ਼ਾਨਚੀ ਆਖੇ ਇਹ ਤਾਂ ਲੱਲੋ ਪੱਤੋ ਐ। ਦੋਵੇਂ ਬਾਜ਼ੀ ਹਾਰਦੀ ਵੇਖ ਕੇ ਅਕਲ ਦੇ ਇਰਾਕੀ ਘੋੜੇ ਭਜਾਉਣ ਲਗੇ। ਤਦ ਇਕ ਨੂੰ ਸੁੱਝ ਪਈ। ਉਸ ਖ਼ਜ਼ਾਨਚੀ ਨੂੰ ਆਖਿਆ, ਭਾਈ ਸਾਹਬ! ਤੈਨੂੰ ਭੁਲੇਖਾ ਲਗਾ ਏ, ਇਹ ਲੱਲੋ ਤੇ ਮੈਂ ਪੱਤੋ, ਪੱਤੀ ਦਾ ਨੰਬਰਦਾਰ ਹਾਂ। ਰਾਜਾ ਜੀ ਨੇ ਠੀਕ ਹੀ ਤਾਂ ਲਿਖਿਆ ਹੈ।'' ਕਹਾਣੀ ਸੁਣਾ ਕੇ ਅਮਲੀ ਨੇ ਖੰਘੂਰਾ ਮਾਰਿਆ। ''ਭਾਈ ਜੋਰਾ ਸਿਆਂ ਲੱਲੋ ਪੱਤੋ ਪੜ੍ਹੇ ਲਿਖੇ ਖ਼ਜ਼ਾਨਚੀ ਤੋਂ ਹਜ਼ਾਰ ਹਜ਼ਾਰ ਮਾਠ ਕੇ ਰਾਹ ਪਏ।''

''ਅਮਲੀਆ, ਆਹਦੇ ਉਹ ਦੋਵੇਂ ਨੰਬਰਦਾਰ ਸੁਨਿਆਰੇ ਸੀ ?'' ਧੜਾ ਅਮਲੀ ਤੇ ਹੱਥ ਕਰ ਕੇ ਮੁਸਕਾ ਪਿਆ।

"ਉਹ ਜੱਟ ਕੁਨਾਲੀ ਚੱਟ ਸੀ।" ਸੰਤੂ ਆਪਣੇ ਤਾਅ ਵਿਚ ਆ ਗਿਆ।

"ਸਾਲੇ ਨੂੰ ਨਸ਼ਾ ਉਤੋਂ ਦੀ ਪਿਆ ਏ, ਧੜੀ ਧੜੀ ਦੀਆਂ ਛੱਡੀ ਜਾਂਦਾ ਏ।" ਦਿਲੋਂ ਜ਼ੋਰਾ ਉਸ ਦੇ ਪ੍ਰਸੰਗ ਉਤੇ ਖ਼ੁਸ਼ ਸੀ।

ਉਹ ਗੱਲਾਂ ਵਿਚ ਏਨੇ ਮਸਤ ਤੇ ਬੇਪਰਵਾਹ ਸਨ ਕਿ ਉਹਨਾਂ ਇਕ ਵਾਰ ਵੀ ਨਾ ਸੋਚਿਆ, ਕਤਲ ਪਿਛੋਂ ਪੋਲੀਸ ਉਹਨਾਂ ਦਾ ਪਿੱਛਾ ਕਰੇਗੀ। ਉਹ ਸਾਧਾਰਨ ਚਾਲ ਖੇਤਾਂ ਵਿਚੋਂ ਦੀ ਤੁਰੇ ਗਏ। ਰਾਤ ਦਾ ਪਹਿਲਾ ਪਹਿਰ ਬੀਤ ਗਿਆ। ਕਿੰਨੀ ਵਾਟ ਆਏ ਆਂ, ਉਹਨਾਂ ਨੂੰ ਇਹ ਵੀ ਨਹੀਂ ਪਤਾ ਸੀ। ਉਹਨਾਂ ਦੀ ਪਿੱਠ ਪਿਛੇ ਦੂਰ ਕਿਤੇ ਬੱਦਲ ਲਿਸ਼ਕਿਆ। ਉਸ ਵੇਲੇ ਉਹਨਾਂ ਨੂੰ ਖ਼ਤਰਾ ਕੇਵਲ ਸੱਪ ਦਾ ਹੀ ਸੀ। ਅਨ੍ਹੇਰੀ ਰਾਤ ਵਿਚ ਉਹ ਉੱਚੇ ਨੀਵੇਂ ਥਾਂ ਪੈਰ ਧਰਦੇ ਸਨ। ਅਮਲੀ ਨੇ ਉਸਲਵੱਟੇ ਲੈਂਦਿਆਂ ਆਖਿਆ :

"ਤੁਸੀਂ ਮੰਨਣਾ ਏਂ ਹਾਸਾ, ਪਰ ਮੇਰੇ ਵਾਲਾ ਧੰਦਾ ਕੁਰਗਤਦਾ ਏ ?"

ਧਰਮੇ ਨੂੰ ਉਸ ਦੀ ਲਿਲਕਣੀ ਉਤੇ ਹਾਸਾ ਆ ਗਿਆ, ਪਰ ਜ਼ੋਰੇ ਨੇ ਗੰਭੀਰ ਹੁੰਦਿਆਂ ਕਿਹਾ :

"ਅਮਲੀਆ, ਅੱਜ ਦੀ ਰਾਤ ਤਾਂ ਔਖਾ ਸੁਖਾਲਾ ਸੁੱਕੜ ਸੌੜੇ ਕੱਟ ; ਕਲ੍ਹ ਦੁਪਹਿਰ ਨੂੰ ਰੋਟੀ ਜ਼ਰੂਰ ਮਿਲ ਜਾਊਗੀ।"

"ਕਲ੍ਹ ਨੂੰ ਰੋਟੀਆਂ ਦੀ ਥਾਂ, ਲੱਕੜਾਂ ਦਾ ਈ ਬੰਦੋਬਸਤ ਕਰ ਲਿਓ।" ਸੰਤੂ ਨੇ ਆਪਣੇ ਕਾਲਜੇ ਖੱਬੀ ਤਲੀ ਘੁੱਟ ਲਈ।

ਧਰੇ ਨੂੰ ਐਨਾ ਹਾਸਾ ਆਇਆ ਕਿ ਉਸ ਪਾਸਿਓਂ ਵੱਖੀਆਂ ਘੁਟ ਲਈਆਂ।

"ਚਲ ਤੇਰੇ ਵਾਲਾ ਤਾਂ ਇਨਕਲਾਬ ਹੋ ਜੂ ਨਾ।" ਜ਼ੋਰਾ ਉਹਦੇ ਨਾਲ ਸੰਤਾਂ ਦੀ ਸਮਾਧ ਉਤੇ ਪੱਗ ਵਟਾ ਕੇ ਦਿਲੋਂ ਪਛਤਾ ਰਿਹਾ ਸੀ।

"ਆਪ ਮਰੇ ਜਗ ਪਰਲੋਂ, ਮੇਰੇ ਪਿਛੋਂ ਭਾਵੇਂ ਇਨਕਲਾਬ ਆਵੇ ਈ ਨਾ ; ਮੈਨੂੰ ਕੀ।"

"ਬਾਪੂ ਆਂਹਦਾ ਹੁੰਦਾ ਸੀ।" ਧਰਮਾ ਇਕ ਪੁਰਾਣੀ ਗੱਲ ਸੁਣਾਉਣ ਲਗ ਪਿਆ। "ਗੰਜੇ ਤੇਲੀ ਨੇ ਦੁਆ ਕਰਨੀ : "ਯਾ ਅੱਲਾ ! ਮੇਰਾ ਮੰਗੀ ਜਿਉਂਦਾ ਰਹੇ ; ਬਾਕੀ ਭਾਵੇਂ ਸਾਰਾ ਬਖ਼ਰੂ ਰੁੜ੍ਹ ਜਾਵੇ। ਇਕ ਅਮਲੀ ਦੂਜੇ ਸੁਨਿਆਰਾ ਹੋਰ ਕਿਸੇ ਦੀ ਖ਼ੈਰ ਕਦੋਂ ਮੰਗਦਾ ਐ।"

"ਸੰਤੂ ਬੰਦਿਆ, ਸਾਡੇ ਨਾਲ ਰਹਿਣਾ ਏਂ, ਤਾਂ ਘਟੋ ਘਟ ਅਫ਼ੀਮ ਜ਼ਰੂਰ ਛੱਡਣੀ ਪਏਗੀ।" ਜ਼ੋਰੇ ਨੇ ਮਿਥ ਕੇ ਉਸ ਨੂੰ ਗੱਲ ਜਣਾਈ। "ਕਾਬਲ ਦਿਆਂ ਜੰਮਿਆਂ, ਨਿੱਤ ਮੁਹਿੰਮਾਂ। ਬਾਕੀ ਦੀ ਉਮਰ ਤਾਂ ਵਖ਼ਤਾਂ ਵੈਦਿਆਂ ਵਿਚ ਈ ਲੰਘਣੀ ਏਂ।"

"ਜ਼ੋਰਿਆ ਤੂੰ ਤੋੜ ਵਿਛੋੜੀ ਵਾਲੀਆਂ ਗੱਲਾਂ ਨਾ ਕਰ। ਜਿੰਨਾ ਚਿਰ ਸੰਤਾਂ ਦੀ ਆਪਾਂ ਨੂੰ ਥਾਪਨਾ ਏਂ, ਆਪਣੀ 'ਵਾ ਵਲ ਨਹੀਂ ਕੋਈ ਝਾਕ ਸਕਦਾ। ਨਾ ਕੋਈ ਤੋਟ ਆਵੇ।" ਸੰਤੂ ਆਪਣੀਆਂ ਕਮਜ਼ੋਰੀਆਂ ਸਮਾਧ ਦੀ ਆੜ ਵਿਚ ਢੱਕ ਲੈਂਦਾ। ਅਫ਼ੀਮ ਉਹ ਕਿਵੇਂ ਛੱਡ ਦੇਂਦਾ ; ਜੀਹਦੀ ਖ਼ਾਤਰ ਉਸ ਘਰ ਛੱਡਿਆ ਸੀ।

ਤੁਰਦੇ ਤੁਰਦੇ ਉਹ ਇਕ ਟਿਊਬਵੈੱਲ ਉਤੇ ਆ ਗਏ। ਕੋਠੜੀ ਦੇ ਬਾਹਰ ਕੋਈ ਰਾਖਾ ਸੁੱਤਾ ਪਿਆ ਸੀ।

"ਓ ਭਾਈ ਸੌਣ ਵਾਲਿਆ !" ਧਰਮੇ ਨੇ ਰਾਖੇ ਨੂੰ ਆਵਾਜ਼ ਮਾਰੀ।

ਰਾਖਾ ਜਾਣ ਕੇ ਘੇਸਲ ਮਾਰੀ ਜਾਗਦਾ ਵੀ ਸੁੱਤਾ ਰਿਹਾ। ਦੂਜੀ ਆਵਾਜ਼ ਨਾਲ ਉਹ ਉਬੜਵਾਹੇ ਬੋਲਿਆ।

"ਓਹ !" ਪਾਸਾ ਪਰਤਦਿਆਂ ਉਸ ਚਾਦਰ ਮੂੰਹ ਤੋਂ ਲਾਹੀ। "ਕਿਹੜੇ ਐ ?"

"ਅਸੀਂ ਤੇਰੇ ਭਰਾ ਈ ਆਂ।" ਜ਼ੋਰੇ ਨੇ ਨਰਮੀ ਨਾਲ ਗੱਲ ਸਾਂਭ ਲਈ।

"ਅੱਧੀ ਰਾਤ ਭਰਾ ਬਣਨ ਵਾਲੇ ਗ਼ੈਰ ਹੋਂਦੇ ਨਹੀਂ ਹੁੰਦੇ ?" ਰਾਖਾ ਖੱਦਰ ਦੀ ਚਾਦਰ ਲਾਹ ਕੇ ਬਹਿ ਗਿਆ।

"ਬਾਈ ਤੂੰ ਯਕੀਨ ਕਰ, ਤੇਰੇ ਸਕੇ ਭਰਾਵਾਂ ਵਰਗੇ ਆਂ।" ਅਗਲੀ ਰੋਟੀ ਵਾਲੀ ਗਲ ਅਮਲੀ ਨੇ ਮੂੰਹ ਵਿਚ ਹੀ ਘੁਟ ਲਈ।

"ਕਾਇਮ ਕਰ ਖਾਂ ਸਰੀਰ ਨੂੰ।" ਜ਼ੋਰੇ ਨੇ ਰਾਖੇ ਨੂੰ ਵਡਿਆਇਆ। "ਅਸੀਂ ਭਰਾ ਵੀ ਆਂ ਤੇ ਸਾਥੀ ਵੀ। ਇਹ ਠੀਕ ਐ, ਤੈਨੂੰ ਕੁਵੇਲੇ ਖੇਚਲ ਦੇ ਰਹੇ ਆਂ। ਸਾਡੇ ਵਿਚ ਇਕ ਅਮਲੀ ਭੁੱਖਾ ਮਰਦਾ ਏ। ਰੋਟੀ ਦਾ ਕੋਈ ਓੜ੍ਹ ਪੌੜ੍ਹ ਜ਼ਰੂਰ ਕਰ।"

"ਕੋਈ ਕੰਡਾ ਵੀ ਕਢਵਾਉਣਾ ਏ ਤਾਂ ਉਹ ਵੀ ਦੱਸ ?" ਧਰਮੇ ਨੇ ਬਦਮਾਸ਼ਾਂ ਵਾਲੀ ਟੌਅਰ ਵਿਚ ਆ ਕੇ ਸ਼ੇਖੀ ਮਾਰ ਦਿੱਤੀ।

"ਕੰਡਾ ਤੁਸੀਂ ਮੇਰੇ ਵਾਲਾ ਈ ਕੱਢ ਦਿਓ ; ਰੋਟੀ ਵਾਲੀ ਗੱਲ ਔਖੀ ਏ। ਛੜਾ ਆਦਮੀ ਆਂ। ਭਰਾ ਭਰਜਾਈ ਨੇ ਖੇਤਾਂ ਵਿਚ ਦੇਸ ਨਿਕਾਲਾ ਦੇ ਛੱਡਿਆ ਏ।" ਰਾਖੇ ਨੇ ਆਪਣੀ ਮਜਬੂਰੀ ਕਹਿ ਦਿੱਤੀ। "ਹਾਂ, ਦੁੱਧ ਪਿਆ ਏ ਸਵੇਰ ਦੀ ਚਾਹ ਵਾਸਤੇ, ਉਹ ਕਰ ਕੇ ਪੀ ਲਓ।"

"ਓ ਭਰਾਵਾ, ਮੈਂ ਨਹੀਂ ਚਾਹ ਨਾਲ ਪਲਦਾ।" ਅਮਲੀ ਦੀ ਇਕ ਤਰ੍ਹਾਂ ਧਾਹ ਨਿਕਲ ਗਈ।

"ਜੇ ਭਰਜਾਈ ਤੇਰੀ ਰੋਟੀ ਲੈ ਕੇ ਪੈਲਾਂ ਪਾਉਂਦੀ ਆਵੇ ; ਫੇਰ ਮੰਨੇ ਮਿੱਤਰਾਂ ਨੂੰ।" ਧਰਮਾ ਹਿੱਕ ਠਕੋਰ ਖਲੋਤਾ।

"ਜਿਵੇਂ ਮੈਨੂੰ ਰੋਟੀ ਮਿਲਦੀ ਐ, ਮੈਂ ਈ ਜਾਣਦਾ ਆਂ। ਕਟੋਰੇ ਦੇ ਲਾਲਚ ਵਿਚ ਮੇਰਾ ਠੂਠਾ ਈ ਨਾ ਭੰਨ ਦਿਓ। ਤੁਸੀਂ ਵਿਗਾੜ ਪਾ ਕੇ ਅਗਾਂਹ ਹੋਣਾ ਏ ਤੇ ਭੁਗਤਣੀਆਂ ਮੈਨੂੰ ਪੈਣੀਆਂ ਏ। ਮੈਨੂੰ ਏਸ ਯਾਰੀ ਤੋਂ ਬਖ਼ਸ਼ੋ ਤੇ ਚਾਹ ਪੀ ਕੇ ਡੰਡੀ ਪਓ।"

"ਬੰਦਾ ਤੂੰ ਭੁੱਲਾ ਲਗਦਾ ਏਂ। ਅਮਲੀ ਮਰ ਜਾਊ, ਸਰਾਪ ਤੈਨੂੰ ਲਗੂ, ਵੇਖ ਲੈ ?" ਸੰਤੂ ਨੇ ਇਕ ਭਲੱਥਾ ਮਾਰਿਆ।

"ਸਰਾਪ ਮੇਰੇ ਉਤੇ ਨਹੀਂ ਡਿਗਦਾ ਤੇਰਾ ਬੁਲ੍ਹਾੜ ਵਾਲੇ ਸੰਤਾਂ ਦਾ। ਉਜਾੜ ਵਿਚ ਤਾਂ ਪਿਆ ਆਂ, ਏਦੂੰ ਹੋਰ ਕੀ ਹੋ ਜੂਗਾ।" ਰਾਖਾ ਮੌਤ ਨੂੰ ਮਾਊਂ ਵੀ ਨਹੀਂ ਸਮਝਦਾ ਸੀ।

"ਆਹ ਲੈ ਦਸਾਂ ਦਾ ਨੋਟ ਰਾਸ਼ਨ ਵਾਸਤੇ ; ਜਿਹੀ ਰੁੱਖੀ ਮਿਸੀ ਬਣਦੀ ਐ, ਲ੍ਹਾ ਲਿਆ। ਅਸੀਂ ਸਾਰੀ ਦਿਹਾੜੀ ਦੇ ਭੁੱਖੇ ਆਂ।" ਨੋਟ ਜ਼ੋਰੇ ਨੇ ਰਾਖੇ ਦੀ ਤਲੀ ਉਤੇ ਰਖ ਦਿੱਤਾ। "ਬਸ ਹੁਣ ਹੋਰ ਕਚੀਰਾ ਨਾ ਕਰੀਂ। ਚਾਹ ਵਾਲਾ ਰਾਸ਼ਨ ਤੇ ਭਾਂਡੇ ਦੇ ਜਾਹ, ਤੇਰੇ ਆਉਣ ਤਕ ਬਣਾ ਲਵਾਂਗੇ।"

ਰਾਖੇ ਨੂੰ ਭਰਾ ਭਰਜਾਈ ਵਲੋਂ ਕਦੇ ਖ਼ਰਚ ਨਹੀਂ ਮਿਲਿਆ ਸੀ। ਉਸ ਦਸਾਂ ਦਾ ਨੋਟ ਮੁੱਠ ਵਿਚ ਘੁਟ ਲਿਆ। ਮੂੰਹ ਮੀਟ ਕੇ ਉਹ ਭਰਜਾਈ ਦੀਆਂ ਤੱਤੀਆ ਠੰਢੀਆਂ ਸਹਿਣ ਲਈ ਆਪਣੀ ਚਮੜੀ ਸਕੋੜਨ ਲੱਗਾ।

"ਚੰਗਾ, ਤੁਸੀਂ ਮੇਰੀ ਕੰਡ ਝਾੜ ਕਰਵਾਉਣੀ ਏਂ......।" ਗੱਲ ਅਧੂਰੀ ਛਡ ਕੇ ਉਸ ਦੁੱਧ ਵਾਲੀ ਡੋਲਣੀ ਕਿੱਲਿਓਂ ਲਾਹ ਦਿੱਤੀ। ਬਾਕੀ ਸਾਰਾ ਸਮਾਨ ਦੇ ਕੇ ਉਹ ਪਿੰਡ ਨੂੰ ਸੋਟੀ ਖੜਕਾਉਂਦਾ ਤੁਰ ਪਿਆ।

"ਇਹਨੂੰ ਅੰਹਰੇ ਐ ਡੋਟਾ ਚੋਣਾ।" ਅਮਲੀ ਨੇ ਕੱਖ ਕਾਨ ਨੂੰ ਸੀਖ ਲਾਉਂਦਿਆਂ ਅੱਗ ਬਾਲੀ।

"ਡੋਟਾ, ਦਸਾਂ ਦੇ ਨੋਟ ਦੀ ਚਾਟ ਨਾਲ ਚੋਇਆ ਏ : ਨਹੀਂ ਤਾਂ ਢੁੱਡਾਂ ਮਾਰ ਮਾਰ ਆਉਂਦਾ ਸੀ।"

"ਪਹਿਲਾਂ ਤਾਂ ਮੱਝਾ ਮਾਰ ਚਲਿਆ ਸੀ। ਮੈਂ ਕਿਹਾ, ਅਮਲੀਆ ਤੇਰੇ ਵਾਲੀਆਂ ਤਾਂ ਅੱਜ ਹੋਲਾਂ ਹੋਣਗੀਆਂ।"

ਧਰਮਾ ਰਾਖੇ ਦੀ ਮੰਜੀ ਉਤੇ ਲੱਤਾਂ ਪਸਾਰ ਕੇ ਪੈ ਗਿਆ। ਅਮਲੀ ਅਤੇ ਚੋਰੇ ਨੇ ਚਖਾ ਮੁਖੀ ਕਰਦਿਆਂ ਚਾਹ ਕਰ ਲਈ। ਧਰਮਾ ਏਨੇ ਚਿਰ ਵਿਚ ਹੀ ਅੱਖ ਲਾ ਕੇ ਹੌਲਾ ਫੁੱਲ ਹੋ ਗਿਆ।

"ਉਹ ਤਾਂ ਸੌਂ'ਤ ਘੰਟਾ ਈ ਲਾ ਦੇਵੇ, ਚਾਹ ਦੀ ਘੁਟ ਪੀ ਕੇ ਕਾਲਜਾ ਤਾਂ ਧਾਫੜੀਏ।" ਸੰਤੂ ਨੇ ਉਬਲਦੀ ਚਾਹ ਵਾਲੀ ਪਤੀਲੀ ਬੁੱਜੇ ਲਾਹ ਲਈ।

"ਅਮਲੀ ਕਿੰਨਾ ਵਧੀਆ ਹੋਵੇ : ਉਹਦੀ ਨੀਤ ਜ਼ਰੂਰ ਮਾੜੀ ਹੋ ਜਾਂਦੀ ਐ।"

"ਤੂੰ ਤਾਂ ਚੋਰਿਆ ਨੀਤਾਂ ਈ ਪਰਖਣ ਲਗ ਜਾਂਦਾ ਏਂ, ਫੜ ਪੀ।" ਅਮਲੀ ਟੀਨ ਦੇ ਕੱਪ ਵਿਚ ਚਾਹ ਫੜਾਉਂਦਾ ਸੱਟ ਖਾਧੇ ਸੱਪ ਵਾਂਗ ਇਕੱਠਾ ਹੋ ਗਿਆ। "ਇਕ ਥੋੜੀ ਰੰਨ ਬਣਾਂ, ਦੂਜੇ ਧੌਂਸ ਸਹਾਂ। ਚੰਦਰਾ ਰੋਗ ਈ ਕਸੂਤਾ ਲਗ ਗਿਆ ; ਨਹੀਂ ਸੰਤਰਾਮ ਨੇ ਤੁਹਾਡੇ ਨੰਗਾਂ ਕੋਲੋਂ ਕੀ ਕਹਾਉਣਾ ਸੀ, ਕੱਪ ਤਾਂ ਦੋ ਈ ਐ। ਧੜੇ ਨੂੰ ਸੌਂ ਲੈਣ ਦੇ, ਪੀ ਕੇ ਸਹੀ।" ਉਸ ਚਾਹ ਨੂੰ ਫੂਕਾਂ ਮਾਰਨੀਆਂ ਸ਼ੁਰੂ ਕਰ ਦਿੱਤੀਆਂ।

ਦੋਹਾਂ ਗੁੜ ਦੀ ਚਾਹ ਪੀ ਕੇ ਭੁੱਖੇ ਡਕਾਰ ਮਾਰ ਲਏ। ਧੜੇ ਨੂੰ ਹਲੂਣਦਿਆਂ ਅਮਲੀ ਨੇ ਆਵਾਜ਼ ਮਾਰੀ।

"ਧਰਮ ਸਿਆਂ ਸ਼ੇਰਾ!" ਗੂਹੜੀ ਨੀਂਦ ਸੁੱਤਾ ਧੜਾ ਕੂਇਆ ਨਾ। "ਓਏ ਧੜਿਆ, ਪੁਲਸ ਓਏ?"

ਧੜਾ ਇਕਦਮ ਛਾਲ ਮਾਰ ਕੇ ਉਠ ਖਲੋਤਾ। ਉਹ ਬੰਦੂਕ ਚੁਕ ਕੇ ਚੌਫੇਰੇ ਝਾਕਿਆ।

"ਕੋਈ ਨਹੀਂ। ਐਵੇਂ ਪਰੁਾਲ ਨਾ ਹੋ। ਚਾਹ ਦੀ ਘੁਟ ਭਰ। ਰੋਟੀ ਵਾਲੀ ਤਾਂ ਆਸ ਮੁੱਕੀ ਐ!" ਅਮਲੀ ਦੀ ਭੁਖ ਮੁੜ ਜੁਆਨ ਬਣ ਗਈ।

"ਸਾਲਿਆ ਸੁਨਿਆਰਿਆ! ਜਗਾਉਣਾ ਨਹੀਂ ਸੀ।" ਧਰਮੇ ਨੇ ਕੱਪ ਫੜ ਲਿਆ। "ਤੇਰੇ ਲੱਡੂਆਂ ਤੋਂ ਨੀਂਦ ਪਿਆਰੀ......। ਮੰਜੀ ਸੁਰਗਾਂ ਵਿਚ ਫਿਰਦੀ ਸੀ।"

"ਦਸ ਦਾ ਨੋਟ ਜੱਟ ਦੇ ਹੱਥ ਲਗਾ ਏ, ਆਵੇ ਆਵੇ, ਨਾ ਆਵੇ ਨਾ ਈ ਆਵੇ।" ਅਮਲੀ ਪਿੰਡ ਦੇ ਅਨ੍ਹੇਰੇ ਵਲ ਕੰਨ ਚੁਕ ਚੁਕ ਬਿੜਕਾਂ ਲੈਣ ਲਗਾ।

"ਤੂੰ ਸਾਰੀ ਉਮਰ ਸੋਨੇ ਵਿਚ ਖੋਟ ਰਲਾਇਆ ਏ, ਬੰਦੇ ਚਾਰੇ ਐ, ਫੇਰ ਵੀ ਤੈਨੂੰ ਬੰਦੇ ਕੁਬੰਦੇ ਦੀ ਪਛਾਣ ਨਹੀਂ। ਅਸੀਂ ਭਾਵੇਂ ਡੰਗਰ ਚਾਰੇ ਐ, ਪਰ ਇਹ ਜਟਕਾ ਗਿਆਨ ਐ, ਸਿੱਧਾ ਬੰਦਾ ਕਦੇ ਧੋਖਾ ਨਾ ਦਿਊ।"

"ਅਮਲੀਆਂ ਦਾ ਨਾ ਦਿਲ ਹੁੰਦਾ ਏ ਨਾ ਜੇਰਾ।" ਧੜੇ ਨੇ ਆਪਣੀ ਕਹਿ ਕੇ ਚਾਹ ਨੂੰ ਸੁੜ੍ਹਾਕਾ ਮਾਰਿਆ।

"ਹੋਰ ਜੱਟਾ ਅਸੀਂ ਤੁਰੇ ਕਿਵੇਂ ਫਿਰਦੇ ਆਂ?"

"ਅਫ਼ੀਮ ਦੇ ਸਿਰ ਤੇ।" ਚੋਰਾ ਪਟਾਕੀ ਮਾਰ ਕੇ ਹੱਸ ਪਿਆ। "ਰਾਖੇ ਦੇ ਆਉਣ ਤਕ ਮੈਂ ਵੀ ਸੌਂ ਲਵਾਂ।"

"ਸੰਤਰਾਮਾ ! ਇਹ ਬੰਦੇ ਕੀਹਨੇ ਸਣਾਏ ਐ ਚਾਹ ਪੀ ਕੇ ਸੌਣ ਵਾਲੇ ।" ਇਕੱਲਾ ਅਮਲੀ ਦੋਹਾਂ ਨਾਲ ਸਿੱਝ ਰਿਹਾ ਸੀ ।

"ਤੈਨੂੰ ਤਾਂ ਅਮਲੀਆ ਇਕ ਵਾਰ ਹੀ ਨੀਂਦ ਆਊਣੀ ਏ ।"

"ਧੜਿਆ, ਤੂੰ ਵੀ ਅਮਲੀ ਨੂੰ ਮਰਿਆ ਹੀ ਭਾਲਦਾ ਏਂ । ਕੋਈ ਨਾ ਪੁੱਤ, ਦੋਹਾਂ ਨੂੰ ਨਾਲ ਲੈ ਕੇ ਮਰੂੰਗਾ ।" ਸੰਤਰਾਮ ਨੇ ਸੁੱਕੀਆਂ ਜਾਬ੍ਹਾਂ ਉੱਤੇ ਹੀ ਹਥ ਫੇਰ ਕੇ ਬੜ੍ਹਕੀ ਮਾਰੀ ।

ਹਥਿਆਰ ਮੋਢੇ ਹੁੰਦਿਆਂ ਵੀ ਉਹਨਾਂ ਨੂੰ ਮੌਤ ਦੇ ਪਰਛਾਵੇਂ ਤੋਂ ਡਰ ਲਗਦਾ ਸੀ । ਉਦਾਸੀ ਉਹਨਾਂ ਦੀ ਰੂਹ ਵਿਚ ਹਮੇਸ਼ਾ ਲਈ ਵੜ ਚੁਕੀ ਸੀ । ਉਹ ਤਿੰਨੇ ਮੌਤ ਦੇ ਕੰਢੇ ਖਲੋਤੇ ਵੀ ਹੱਸਣ ਹਸਾਣ ਦਾ ਜਤਨ ਕਰ ਰਹੇ ਸਨ । ਸੁਝ ਕੋਈ ਨਹੀਂ ਸੀ, ਰਾਹ ਕੋਈ ਨਹੀਂ ਸੀ, ਪਰ ਅੰਨ੍ਹੇਰੇ ਨੂੰ ਚੀਰ ਕੇ, ਉਹ ਸਵੇਰੇ ਤਕ ਪਹੁੰਚਿਆ ਚਾਹੁੰਦੇ ਸਨ । ਆਰਥਕ ਤੰਗੀਆਂ ਤੇ ਜਿਊਣ ਦੀਆਂ ਲੋੜਾਂ ਨੇ ਤ੍ਰਿੱਖੜੀ ਨੂੰ ਜੋੜ ਦਿੱਤਾ ਸੀ । ਜ਼ੋਰਾ ਵੇਦ ਤੋਂ ਵਿਛੜ ਕੇ ਪਛਤਾ ਰਿਹਾ ਸੀ । ਪਰ ਧਰਮ ਦਾ ਬੰਧਨ ਉਸ ਨੂੰ ਕਲੰਕ ਲਾਉਂਦਾ ਸੀ । ਉਹ ਪੁਰਖਾਰਾਤੀ ਵਲੋਂ ਸੁਰਖ਼ਰੂ ਹੋਇਆ ਚਾਹੁੰਦਾ ਸੀ ।

"ਰੋਟੀ ਵਾਲਾ ਤਾਂ ਮਰ ਗਿਆ ।" ਅਮਲੀ ਨੇ ਅੰਨ੍ਹੇਰੇ ਵਰਗੀ ਚੁਪ ਨੂੰ ਤੋੜਿਆ । "ਕੋਈ ਬੰਦੋਬਸਤ ਕਰਨਾ ਏਂ ਤਾਂ ਕਰ ਲਓ, ਨਹੀਂ ਮੈਂ ਚੱਲਿਆ ।"

"ਬਾਈ ਸੰਤਰਾਮਾ ! ਸਾਨੂੰ ਨਾਲ ਲੈ ਕੇ ਚੱਲੀਂ ।" ਧੜਾ ਹਸਦਾ ਹਸਦਾ ਲੋਟ ਪੋਟ ਹੋ ਗਿਆ ।

"ਇਹ ਜੱਟ ਸੂਰ, ਗੱਲਾਂ ਨਾਲ ਰੱਜੇ, ਨਾ ਚੜ੍ਹੀ ਲੱਥੀ ਦੀ । ਇਕ ਬੰਦਾ ਹਲਾਲ ਹੋਣ ਡਿਹਾ ਏ, ਇਹਨਾਂ ਨੂੰ ਖਿਲਖਲੀਆਂ ਸੁਝਦੀਆਂ ਏ ।"

"ਅਮਲੀਆ, ਮੇਰੀ ਮੰਨੇ ਤਾਂ ਅਫ਼ੀਮ ਹੋਰ ਖਾ ਲੈ ।" ਜ਼ੋਰਾ ਮੰਜੀ ਉਤੇ ਪਾਸਾ ਪਰਤਦਾ ਕਹਿ ਗਿਆ ।

"ਸੰਤਰਾਮਾ ! ਤੈਨੂੰ ਜਿਹੜਾ ਦੁਖ ਨਾ ਦੇਊ, ਓਹੀ ਪਛਤਾਊ ।" ਅਮਲੀ ਸਬਰ ਦਾ ਘੁੱਟ ਭਰ ਕੇ ਬੋਲਿਆ । "ਓਸ ਭੌਂਦੂ ਦੇ ਆਖੇ ਕਦੋਂ ਭਾਬੀ ਉਠੀ ਕਦੋਂ ਰੋਟੀਆਂ ਥੱਪੀਆਂ ਤੇ ਅਮਲੀਆ ਕਦੋਂ ਤੂੰ ਰੱਜਿਆ ।

"ਅਮਲੀਆ ਭੈੜਾ ਨਾ ਪੈ, ਰਾਖੇ ਨੇ ਜਦੋਂ ਦਸਾਂ ਦਾ ਨੋਟ ਵਖਾਇਆ, ਭਾਬੀ ਨੇ ਲਾਟ ਵਾਂਗੂ ਖਿੜ ਜਾਣਾ ਏ ।" ਧੜਾ ਭਰਜਾਈ ਦੀ ਗੱਲ ਕਰ ਕੇ ਸੁਆਦ ਲੈ ਗਿਆ । ਸੰਤਰਾਮ ਨੇ ਓਦੋਂ ਹੀ ਰਾਖੇ ਦੀ ਸੋਟੀ ਖੜਕਦੀ ਸੁਣ ਲਈ ।

"ਵਾਹ ਓਏ ਵਾਹ ਓਏ, ਲਾਲਾਂ ਖਿਆ ਬਿਊਰਾ ! ਕਿਊਂ ਮਿਹਨਤ ਪਈ ਪੱਲੇ ?"

"ਮਿਹਨਤ ਤਾਂ ਪੈ ਗਈ, ਪਰ ਜਿਹੜੀ ਮੇਰੇ ਨਾਲ ਹੋਈ ਏ, ਮੈਂ ਹੀ ਜਾਣਦਾ ਆਂ !" ਰਾਖੇ ਨੇ ਰੋਟੀਆਂ ਦੀ ਬਹੀ ਅਮਲੀ ਦੇ ਹਥਾਂ ਉਤੇ ਲਿਆ ਸੁਟੀ ।

"ਨਿਹਾਲ ਕੀਤੇ ਆ ਬਈ ਰੂਣ ਝੁਣ ਗੋਪਾਲ !" ਨਾਲ ਗੰਢੇ ਵੇਖ ਕੇ ਅਮਲੀ ਦੀ ਧਾਹ ਨਿਕਲ ਗਈ । "ਆਹ ਗੰਢੇ, ਕਾਲਜਾ ਤਾਂ ਅੱਗੇ ਹੀ ਸੜੀ ਜਾਂਦਾ ਏ । ਲੋਹੜਾ ਮਾਰਿਆ ।"

"ਬਾਈ ਨੂੰ ਸ਼ਾਬਾਸ਼ ਨਹੀਂ ਦਿੰਦਾ, ਜਿਹੜਾ ਅੱਧੀ ਰਾਤ ਮੰਨੀਆਂ ਲੂਹਾ ਕੇ ਲਿਆਇਆ ਏ ।" ਜ਼ੋਰਾ ਅਮਲੀ ਦੇ ਹੀ ਧਰਨ ਵਾਲਾ ਹੋਇਆ ਸੀ ।

"ਉਹ ਤਾਂ ਮੈਂ ਪਹਿਲਾਂ ਹੀ ਬਲਿਹਾਰੇ ਗਿਆ ਹਾਂ । ਭਾਬੋ ਦਾ ਸੂਤ ; ਦਿਉਰ ਦਲਾਲ ਬਸ ਨਿੱਕਾ ਹੀ ਨਿੱਕਾ ।"

"ਇਹ ਜਿਹੜਾ 'ਚਬੜ ਚਬੜ' ਗੱਲਾਂ ਮਾਰਦਾ ਏ, ਜੱਟ ਨਹੀਂ ।" ਰਾਖੇ ਭਾਈ ਨੇ ਆਪਣੀ ਗੱਲ ਪ੍ਰਗਟ ਕਰ ਦਿੱਤੀ ।

"ਐਵੇਂ ਕੁਜਾਤ ਨਾਲ ਰਲ ਗਈ ਭਰਾਵਾ, ਹੁਣ ਮੁੜਣੀ ਵੀ ਔਖੀ ਏ।" ਧਰਮੇ ਨੇ ਜਾਣ ਕੇ ਚੋਭ ਮਾਰੀ।

"ਲੈ ਜ਼ੋਰਾਵਰਾ, ਲੋਹਾ ਸੋਨੇ ਦੇ ਕੂਹਣੀਆਂ ਮਾਰਦਾ ਨਹੀਂ ਸੰਗਦਾ।" ਅਮਲੀ ਕੋਲੋਂ ਗੋਡੇ ਉੱਤੇ ਧੱਫੇ ਮਾਰਦਿਆਂ ਗੰਢਾ ਨਹੀਂ ਟੁਟ ਰਿਹਾ ਸੀ।

ਉਹਨਾਂ ਰੋਟੀ ਖਾਧੀ ਤੇ ਚੂਲ੍ਹੀ ਕਰਦਿਆਂ ਰਾਖੇ ਭਾਈ ਦਾ ਧੰਨਵਾਦ ਕੀਤਾ।

"ਥਾਈ ਨੂੰ ਆਹਨਾਂ, ਦਸਾਂ ਦਾ ਨੋਟ ਭਾਬੀ ਨੂੰ ਦੇ ਆਇਆ ਕਿ......?" ਧੜੇ ਨੇ ਬੰਦੂਕ ਮੋਢੇ ਪਾ ਲਈ।

"ਥੋੜਾ ਵੰਸ ਚਲੇ, ਮੇਰੀ ਖੇਤ ਵਿਚੋਂ ਵੀ ਜੁੱਲੀ ਚੁਕਾ ਦਿਓ।" ਰਾਖਾ ਮੋੜਾ ਦੇ ਕੇ ਮੁਸਕਾ ਪਿਆ।

"ਬੂੰ ਪੈਰ ਲਾ। ਤੇਰੀ ਮੰਜੀ ਘਰ ਤੇ ਤੇਰੇ ਭਰਾ ਦੀ ਖੇਤ ਆਵੇ ?" ਧਰਮਾ ਰਾਖੇ ਨੂੰ ਪੈਰ-ਦੜੱਕਾ ਮਾਰ ਗਿਆ।

"ਚੰਗਾ ਭਰਾਵਾ ! ਸਤਿ ਸ੍ਰੀ ਅਕਾਲ ਫੇਰ ਵੀ ਮਿਲਾਂਗੇ।" ਸੰਤੂ ਨੇ ਗੰਢੇ ਦਾ ਡਕਾਰ ਮਾਰਦਿਆਂ ਹੰਜ ਨਾਲ ਆਖਿਆ।

ਉਹ ਤਿੰਨੇ ਰਾਖੇ ਤੋਂ ਵਿਦਾ ਲੈ ਕੇ ਅੰਨ੍ਹੇਰੇ ਵਿਚ ਰਾਹ ਭਾਲਦੇ ਅਗੇ ਵਧ ਗਏ।

## 36

# ਜੌੜੇ ਬਘਿਆੜ

ਧਰਮਾ, ਜੋਰਾ ਅਤੇ ਸੰਤੂ ਐਨ ਉਸ ਮੌਕੇ ਚੁਬਾਰੇ ਆ ਚੜ੍ਹੇ ; ਜਦੋਂ ਜਮਨਾ ਤੇ ਬੇਲੀ ਰਾਮ ਦੁਪਹਿਰ ਦੀ ਰੋਟੀ ਖਾ ਰਹੇ ਸਨ। ਬਾਣੀਏ ਦੋਵੇਂ ਸਕੇ ਭਰਾ ਸਨ। ਬੇਲੀ ਰਾਮ ਰਾਜੇ ਦੀ ਮੰਡੀ ਆੜ੍ਹਤ ਦਾ ਧੰਦਾ ਕਰਦਾ ਸੀ ਅਤੇ ਜਮਨਾ ਫੱਕਰਵਾਲ ਵਿਚ ਦੁਕਾਨ ਤੇ ਸਾਹੂਕਾਰਾ। ਦੁਕਾਨ ਦਾ ਉਧਾਰ ਸੌਦਾ, ਵਿਆਜੀ ਉਤੇ ਦਾਣੇ, ਸੂਦੀ ਰੁਪਏ ਅਤੇ ਹੱਥ ਉਧਾਰ ਦੀਆਂ ਕਿੰਨੀਆਂ ਹੀ ਗਰਜਾਂ ਉਹ ਸਾਰਦੇ ਸਨ ! ਜਮਨਾ ਆਰੀਆ ਤੇ ਦਰਾਵੜੀ ਰੰਗਾਂ ਦੇ ਸੁਮੇਲ ਵਿਚੋਂ ਸਾਂਵਲੀ ਭਾਹ ਮਾਰਦਾ ਸੀ। ਪਰ ਬੇਲੀ ਰਾਮ ਕ੍ਰਿਸ਼ਨ ਭਗਵਾਨ ਦੀ ਕਾਲੀ ਨੀਲੀ ਰੰਗਤ ਵਿਚ ਸੋਨੇ ਦੀਆਂ ਭਾਰੀਆਂ ਨੱਤੀਆਂ ਨਾਲ ਗੰਜ ਚੋਪੜਿਆ ਦਿਸਦਾ ਸੀ। ਉਸ ਦੇ ਸੰਘਣੇ ਘੁੰਗਰਿਆਲੇ ਵਾਲ ਅਤੇ ਮੋਟੇ ਮਸੂੜ੍ਹੇ ਬੁੱਲ੍ਹ ਸ਼ਾਇਦ ਅਫ਼ਰੀਕਾ ਦੇ ਨਾਈਜੇਰੀਆ ਦੇਸ ਤੋਂ ਵਾਟਾਂ ਮਾਰ ਕੇ ਆਏ ਸਨ। ਗਲ ਮਲਮਲ ਦੀਆਂ ਚਿੱਟੀਆਂ ਕਮੀਜ਼ਾਂ ਤੇ ਲੱਕ ਬਰੀਕ ਕਾਲੀ ਕੰਨੀ ਦੀਆਂ ਧੋਤੀਆਂ ਨਾਲ ਉਹ ਧਰਮਰਾਜ ਦੇ ਚਤਰਗੁਪਤ ਲਗਦੇ ਸਨ। ਰੰਗ, ਕੱਦ ਅਤੇ ਡੀਲ ਡੌਲ ਵਲੋਂ ਉਹ ਭਰਾ ਨਹੀਂ ਜਾਪਦੇ ਸਨ। ਪਰ ਤਿੱਖੀ ਲਾਲਚੀ ਨੀਅਤ ਨਾਲ ਉਹ ਜੌੜੇ ਜ਼ਰੂਰ ਜਾਪਦੇ ਸਨ।

ਸਾਹੂਕਾਰੇ ਅਤੇ ਦਾਣਿਆਂ ਦੀ ਵਿਆਜੀ ਵਿਚ ਦੋਹਾਂ ਦਾ ਸਾਂਝਾ ਰੁਪਈਆ ਤੇ ਅਨਾਜ ਚਲਦਾ ਸੀ। ਇਕ ਨੇ ਫੱਕਰਵਾਲ ਦੇ ਆਲੇ ਦੁਆਲੇ ਦੇ ਪਿੰਡਾਂ ਨੂੰ ਆਪਣੀ ਸਾਮੀ ਬਣਾਇਆ ਹੋਇਆ ਸੀ। ਦੂਜਾ ਮੰਡੀ ਆਈ ਜਿਣਸ ਸਾਂਭ ਲੈਂਦਾ। ਪਿੰਡ ਦੀ ਅਚਾਬਤ, ਹੱਥ ਉਧਾਰ ਅਤੇ ਸੂਦ ਆਦ ਦੀ ਮੰਡੀ ਵਿਚ ਹੀ ਕਟ ਕਟਾਈ ਹੋ ਜਾਂਦੀ। ਇਸ ਤਰ੍ਹਾਂ ਦੋਹਾਂ ਭਰਾਵਾਂ ਕੱਚੇ ਪੱਕੇ ਮਾਲ ਵਲੋਂ ਦੋਹੀਂ ਥਾਈਂ ਮੰਡੀ ਮੱਲੀ ਹੋਈ ਸੀ। ਮੰਡੀ ਵਿਚ ਦੋ ਦੁਕਾਨਾਂ, ਦੋ ਮਕਾਨ ਅਤੇ ਬੇਲੀ ਰਾਮ ਨੇ ਤਾਂ ਰਾਜਧਾਨੀ ਵੀ ਕੋਠੀ ਬਣਾ ਲਈ ਸੀ। ਸਰਕਾਰੀ ਟੈਕਸ ਤੋਂ ਬਚਣ ਲਈ,

ਬੈਂਕਾਂ ਵਿਚ ਦੋਹਾਂ ਨੇ ਘਰ ਦੇ ਸਾਰੇ ਜੀਆਂ ਦੇ ਨਾਂ ਹਿਸਾਬ ਖੋਲ੍ਹੇ ਹੋਏ ਸਨ। ਕਿਸਾਨਾਂ ਉਹਨਾਂ ਬਾਰੇ ਇਕ ਕਹਾਣੀ ਜੋੜੀ ਹੋਈ ਸੀ :—

ਜੰਗਲ ਵਿਚ ਦੋ ਜੋੜੇ ਬਘਿਆੜ ਰਹਿੰਦੇ ਸਨ। ਉਹਨਾਂ ਬਿਨਾਂ ਔਖੇ ਹੋਣ ਦੇ ਸ਼ਿਕਾਰ ਫਾਹੁਣ ਲਈ ਵੱਖ-ਵੱਖ ਮੋਰਚੇ ਮੱਲ ਲਏ। ਇਕ ਨਦੀ ਘਾਟ ਛੱਬ ਵਿਚ ਸ਼ਹਿ ਲਾ ਕੇ ਬਹਿ ਜਾਂਦਾ ਤੇ ਦੂਜਾ ਜੰਗਲ ਦਾ ਨਾਕਾ ਮੱਲ ਲੈਂਦਾ। ਜਿਥੇ ਜਿਵੇਂ ਵਿਚਾਰਾ ਸ਼ਿਕਾਰ ਅੜਿੱਕੇ ਆਉਂਦਾ, ਥਾਏਂ ਢਹਿ ਜਾਂਦਾ। ਦੋਵੇਂ ਬਘਿਆੜ ਧਰਮ ਦੇ ਪੱਕੇ ਸਨ ; ਅੱਧਾ ਅੱਧਾ ਵੰਡ ਕੇ ਛਕ ਜਾਂਦੇ।

ਜਮਨੇ ਅਤੇ ਬੇਲੀ ਰਾਮ ਨੇ ਇਲਾਕੇ ਦਾ ਤਾਜ਼ਾ ਲਹੂ ਵਿਆਜੀ, ਸੂਦ ਦਰ ਸੂਦ ਦੀਆਂ ਸੁਰਿੰਜਾਂ ਨਾਲ ਖਿੱਚ ਲਿਆ ਸੀ। ਇਲਾਕੇ ਦੀ ਸਾਰੀ ਕਿਸਾਨੀ ਹੇਠਲੀ ਉਤੇ ਲਈ ਅਰਦਾਸਾਂ ਕਰ ਰਹੀ ਸੀ ; ਇਨਕਲਾਬ ਨੂੰ ਆਵਾਜ਼ਾਂ ਮਾਰ ਰਹੀ ਸੀ। ਜਦੋਂ ਕਿਤੋਂ ਵੀ ਚੱਜ ਦਾ ਹੁੰਗਾਰਾ ਨਾ ਮਿਲਦਾ ; ਮੰਦੇ ਹਾਲ ਕਿਸਾਨੀ ਕਮਿਊਨਿਸਟ ਪਾਰਟੀਆਂ ਦਾ ਸਿਆਪਾ ਕਰ ਕੇ ਸਬਰ ਦਾ ਘੁਟ ਭਰ ਲੈਂਦੀ ਅਤੇ ਬਲ੍ਹਾੜ ਵਾਲੇ ਸੰਤਾਂ ਦੇ ਜਾ ਮੱਥਾ ਟੇਕਦੀ। ਜਮਨੇ ਅਤੇ ਬੇਲੀ ਰਾਮ ਨੇ ਚੰਦੇ ਵਲੋਂ ਕਿਸੇ ਵੀ ਰਾਜਸੀ ਪਾਰਟੀ ਨੂੰ ਖ਼ਾਲੀ ਨਹੀਂ ਮੋੜਿਆ ਸੀ। ਉਹ ਹਰ ਸਨੀਚਰ ਕੋਹੜੀਆਂ ਨੂੰ ਵੀ ਦਾਨ ਦੇ ਛੱਡਦੇ। ਹਰ ਬਦਲਦੀ ਵਜ਼ਾਰਤ ਨੇ ਉਹਨਾਂ ਦੇ ਕਾਰੋਬਾਰ ਨੂੰ ਲਾਭ ਹੀ ਪੁਚਾਇਆ ਸੀ। ਸਥਾਨਕ ਥਾਣੇਦਾਰ ਨੂੰ ਮੁੱਠ ਵਿਚ ਰਖ ਕੇ, ਉਹਨਾਂ ਆਪਣੇ ਰੋਹਬ ਦੀ ਭੜ ਵੀ ਬਣਾਈ ਹੋਈ ਸੀ। ਪਿੰਡ ਦੇ ਛੱਤੋ ਬਦਮਾਸ਼ ਨੂੰ ਉਹ ਵੇਲੇ ਕਵੇਲੇ ਸ਼ਰਾਬ ਦੀ ਬੋਤਲ ਦੇ ਛੱਡਦੇ। ਕਿਸੇ ਵੀ ਜੱਟ ਨਾਲ ਲੈਣ ਦੇਣ ਪਿਛੇ ਝਗੜਾ ਹੋ ਜਾਂਦਾ ; ਪੰਚਾਇਤ ਨਾਲ ਉਹ ਛੱਤੋ ਨੂੰ ਜ਼ਰੂਰ ਕੁਰਸੀ ਦੇਂਦੇ। ਉਹਨਾਂ ਦੀਆਂ ਸਾਮੀਆਂ ਹਾੜੀ ਸੌਣੀ ਉਗਰਨ ਦਾ ਵੱਡਾ ਕਾਰਨ, ਛੱਤੋ ਅਤੇ ਥਾਣੇਦਾਰ ਦੇ ਦਬਕਾੜੇ ਹੁੰਦੇ ਸਨ। ਦੋਹਾਂ ਭਰਾਵਾਂ ਮਹਾਜਨੀ ਰਾਜਨੀਤੀ ਨਾਲ ਛੋਟੀ ਤੇ ਵਡੀ ਬਦਮਾਸ਼ੀ ਨੂੰ ਨੱਥ ਕੇ ਰੱਖਿਆ ਹੋਇਆ ਸੀ। ਏਹੋ ਕਾਰਨ ਸੀ, ਕੋਆਪ੍ਰੇਟਿਵ ਬੈਂਕਾਂ ਦੇ ਪਿੰਡ ਵਿਚ ਆ ਜਾਣ ਨਾਲ ਵੀ ਉਹਨਾਂ ਦੀ ਸਾਖ ਚੜ੍ਹਦੀ ਕਲਾ ਵਿਚ ਰਹੀ ਸੀ।

ਧਰਮੇ ਦੇ ਯਾਰ ਬਿੱਕਰ ਨੇ ਪਤਾ ਆ ਦਿੱਤਾ ਕਿ ਜਮਨਾ ਅਤੇ ਬੇਲੀ ਰਾਮ ਇਸ ਵੇਲੇ ਇਕੱਠੇ ਚੋਬਾਰੇ ਚੜ੍ਹੇ ਹਨ। ਐਤਵਾਰ ਦਾ ਦਿਨ ਸੀ। ਬੇਲੀ ਰਾਮ ਦੇ ਛੇਤੀ ਮੰਡੀ ਮੁੜ ਜਾਣ ਦਾ ਡਰ ਨਹੀਂ ਸੀ। ਫੱਕਰਵਾਲ ਅਤੇ ਭੁੱਗੀਆਂ ਬਖ਼ਤੂ ਦਾ ਸੰਨ੍ਹ ਦੋ ਕੁ ਮੁਰੱਬੇ ਦਾ ਹੀ ਸੀ। ਚੋਰੇ ਦੇ ਮਨਾਹ ਕਰਨ ਤੇ ਵੀ ਬਿੱਕਰ ਕਪਾਹ ਵਾਲੇ ਖੇਤੋਂ ਪਿੰਡ ਤਕ ਉਹਨਾਂ ਨਾਲ ਆ ਗਿਆ। ਫੱਕਰਵਾਲ ਦਾ ਸਾਰਾ ਦੋ ਕੁ ਸੌ ਘਰ ਸੀ। ਪਰ ਦੋਹਾਂ ਭਰਾਵਾਂ ਦੀ ਨਿੱਕੀ ਇੱਟ ਦੀ ਹਵੇਲੀ ਦਾ ਚੋਬਾਰਾ ਸਾਰੇ ਪਿੰਡ ਤੋਂ ਉੱਚਾ ਸੀ। ਜਿਸ ਦੀ ਬੁਰਜੀ ਉਤੇ ਟੀਨ ਦਾ ਕੱਟ ਕੇ ਬਣਾਇਆ ਮੋਰ, ਹਮੇਸ਼ਾ ਹਵਾ ਦਾ ਰੁੱਖ ਦਸਦਾ। ਭਰਾਵਾਂ ਨੂੰ ਮਾਇਆ ਇਕੱਠੀ ਕਰਨ ਤੋਂ ਕਦੇ ਵਿਹਲ ਹੀ ਨਹੀਂ ਮਿਲੀ ਸੀ ਕਿ ਉਹ ਹਵਾ ਦਾ ਮੁਹਾਣ ਵੇਖ ਕੇ ਲੁੱਟ ਦਾ ਨਵਾਂ ਪੈਂਤਰਾ ਬਦਲ ਲੈਂਦੇ। ਧਰਮੇ ਹੋਰਾਂ ਦੀ ਤਿੱਖੜੀ ਹਵੇਲੀ ਹੇਠਾਂ ਦੁਕਾਨ ਅੱਗੇ ਆ ਖਲੋਤੀ। ਪਿੰਡ ਦੇ ਲੋਕਾਂ ਵਿਚ ਧਰਮੇ ਅਤੇ ਚੋਰੇ ਦੇ ਨਕਸਲੀ ਬਣ ਜਾਣ ਦੀ ਚਰਚਾ ਇਕ ਤਰ੍ਹਾਂ ਲਾਬੂ ਬਣ ਚੁੱਕੀ ਸੀ। ਜਿਉਂ ਹੀ ਲੋਕਾਂ ਧਰਮੇ ਨੂੰ ਦੋਨਾਲ ਮੋਢੇ ਪਾਈ ਪਠਾਣ ਬਣਿਆ ਤੱਕਿਆ ; ਸੌਦਾ ਲੈਣ ਆਏ ਮਰਦ ਜ਼ਨਾਨੀਆਂ ਪੈਰਾਂ ਤੋਂ ਹੀ ਖਿਸਕ ਗਏ।

"ਸ਼ੰਭੂ, ਤੇਲ ਮਿੱਟੀ ਦਾ ਚਾਹੀਦਾ ਸੀ ?" ਧਰਮੇ ਨੇ ਜਮਨੇ ਦੇ ਮੁੰਡੇ ਤੋਂ ਮੰਗ ਕੀਤੀ।

"ਕਿੰਨਾ, ਕਿੰਨੇ ਦਾ ?" ਸ਼ੰਭੂ ਦਾ ਮੋਟਾ ਸਿਰ ਚਲਾਕ ਘਟ ਤੇ ਅਨਾੜੀ ਬਹੁਤਾ ਸੀ। ਅਸਲ ਵਿਚ ਹਾਲੇ ਉਹ ਮੁੰਡਾ ਹੀ ਸੀ, ਘਾਗ ਬਾਣੀਆਂ ਨਹੀਂ ਬਣਿਆ ਸੀ। ਜਿਸ ਕਾਰਨ

ਆਉਣ ਵਾਲਿਆਂ ਦੀ ਸਾਦਾ ਤਬੀਅਤ ਤੋਂ ਉਹ ਕੋਈ ਖ਼ਤਰਾ ਨਾ ਭਾਂਪ ਸਕਿਆ। ਖਤਰਾ ਉਸ ਜ਼ਿੰਦਗੀ ਵਿਚ ਵੇਖਿਆ ਹੀ ਕਦੇ ਨਹੀਂ ਸੀ।

ਏਨੇ ਸਮੇਂ ਵਿਚ ਧਰਮੇ ਦੀਆਂ ਬਾਜ਼ ਵਰਗੀਆਂ ਅੱਖਾਂ ਨੇ ਟੀਨ ਦੇ ਪੀਪੇ ਵਿਚ ਘਰਲਾ ਖਲੋਤਾ ਵੇਖ ਲਿਆ। ਉਸ ਕੋਈ ਜਵਾਬ ਦਿੱਤੇ ਬਿਨਾਂ, ਕਨਸਤਰ ਕੁੰਡੇ ਤੋਂ ਫੜ ਕੇ ਆਲੇ ਦੁਆਲੇ ਦੀਆਂ ਟੀਨਾਂ ਵਿਚਕਾਰੋਂ ਖਿੱਚ ਲਿਆ।

"ਮਖਿਆ ਇਹ ਕੀ ?" ਮੁੰਡੇ ਦੀਆਂ ਅੱਖਾਂ ਵਿਚ ਚਿਟਿਆਈ ਉਬਰ ਆਈ। ਉਸ ਕਾਹਲੀ ਨਾਲ ਤੱਕੜੀ ਸੁੱਟ ਕੇ ਟੀਨ ਨੂੰ ਹੱਥ ਪਾ ਲਿਆ। "ਜੋਰਾਜਰਬੀ ? ਮਖਿਆ ਰਖ ਦੇ ?" ਸ਼ੰਭੂ ਨੇ ਥਿੜਕਦੇ ਬੋਲਾਂ ਨਾਲ ਆਪਣੇ ਲਾਲੇ ਨੂੰ ਉੱਚੀ ਉੱਚੀ ਆਵਾਜ਼ਾਂ ਮਾਰਨੀਆਂ ਸ਼ੁਰੂ ਕਰ ਦਿੱਤੀਆਂ। "ਬਾਈ ? ਮਖਿਆ ਓ ਬਾਈ ?" ਉਸ ਕਨਸਤਰ ਦੋਹਾਂ ਹੱਥਾਂ ਨਾਲ ਫੜਿਆ ਹੋਇਆ ਸੀ।

"ਤੇਰੇ ਬਾਈ ਨੇ ਹੀ ਮੰਗਾਇਆ ਏ।" ਧਰਮੇ ਨੇ ਪੀਪੇ ਨੂੰ ਝੰਜੋੜਾ ਮਾਰਿਆ। ਪਰ ਸ਼ੰਭੂ ਦੇ ਹੱਥ ਨਾ ਛੁੱਟੇ। ਉਹ ਲੱਤ ਮਾਰ ਕੇ ਸ਼ੰਭੂ ਨੂੰ ਦਾਣਿਆਂ ਵਾਲੀ ਬੋਰੀ ਉਤੇ ਸੁੱਟ ਦਿੱਤਾ ਅਤੇ ਤੇਲ ਚੁੱਕੀ ਹਵੇਲੀ ਵਿਚ ਵੜ ਗਿਆ।

ਜਮਨਾ ਉਹਨਾਂ ਨੂੰ ਚੋਬਾਰੇ ਦੀਆਂ ਪੌੜੀਆਂ ਉਤਰਦਾ ਮਿਲ ਪਿਆ। ਉਸ ਮੁੰਡੇ ਦੀਆਂ ਚੀਕਾਂ ਵਰਗੀਆ ਆਵਾਜ਼ਾਂ ਸੁਣ ਲਈਆਂ ਸਨ।

"ਸੇਠਾ, ਉਤੇ ਈ ਚਲ, ਤੇ ਅਜ ਬਾਪੂ ਵਾਲਾ ਹਿਸਾਬ ਨਬੇੜ ਲੈ, ਪਾਈ ਪਾਈ।" ਧੜੇ ਨੇ ਬਾਣੀਏ ਨੂੰ ਉਂਗਲ ਨਾਲ ਪੌੜੀਆਂ ਚੜ੍ਹਨ ਦਾ ਇਸ਼ਾਰਾ ਦਿੱਤਾ।

"ਮਖਾ ਧਰਮ ਸਿਆਂ ਗੱਲ ਕੀ ਹੋਈ ?" ਜਮਨਾ ਸਾਰੀ ਗੱਲ ਵਿਚ ਦੀ ਤੀਰ ਵਾਂਗ ਨਿਕਲਦਾ, ਸਾਉਲੇ ਤੋਂ ਬੱਗਾ ਪੀਲਾ ਪੈ ਗਿਆ। "ਤੇਰੇ ਬਾਪੂ ਵਲ ਕੋਈ ਬਕਾਇਆ ਨਹੀਂ। ਤੂੰ ਖੇਚਲ ਕਿਉਂ ਕੀਤੀ। ਮਖਾ ਮੈਨੂੰ ਸਨੇਹਾ ਭੇਜ ਦਿੰਦਾ।" ਉਹ ਡਰਦਾ, ਧੋਤੀ ਚੁੱਕੀ ਕੰਬਦਾ ਪੌੜੀਆਂ ਵੀ ਚੜ੍ਹੀ ਜਾ ਰਿਹਾ ਸੀ।

"ਨਹੀਂ, ਮੈਂ ਵਹੀ ਤੇ ਟੇਢੀ ਫਿਰੀ ਵੇਖਣਾ ਚਾਹੁੰਦਾ ਆਂ।" ਧੜੇ ਨੇ ਗਲ ਵਿਚ ਆਏ ਗੁੱਸੇ ਦੀ ਘੁਟ ਭਰੀ ਰੱਖੀ।

"ਸੌ ਵਾਰ ਦੇਖ। ਪਰ ਸਰਦਾਰਾ ਤੈਨੂੰ ਭੁਲੇਖਾ ਕਾਹਦਾ ਲੱਗਾ। ਨਰੈਣ ਸਿਹੁੰ ਸਾਡਾ ਭਰਾ, ਲੰਗੋਟੀਆ ਯਾਰ। ਸਾਡੇ ਵਿਚ ਭੋਰਾ ਵਿੱਥ ਨਾ। ਸੱਚ ਦੱਸ, ਤੈਨੂੰ ਕਿਸੇ ਚੂੰਕਿਆ ਤਾਂ ਨਹੀਂ ? ਦੇਵੀ ਦੀ ਸਹੁੰ, ਤੂੰ ਸਰਦਾਰ ਨਰੈਣ ਸਿੰਘ ਤੋਂ ਪੁਛ ਲੈ, ਜੇ ਸਾਡੇ ਵਿਚ ਕਦੇ ਧੇਲੇ ਦੀ ਵੀ ਵਾਧ ਘਾਟ ਹੋਈ ਹੋਵੇ।" ਜਮਨਾ ਪੌੜੀਆਂ ਵਿਚ ਬੱਧੀ ਰੱਸੀ ਫੜ ਕੇ ਛੱਤ ਉਤੇ ਆ ਗਿਆ।

ਮੁੰਡੇ ਦੀਆਂ ਹੇਠੋਂ ਚਾਂਗਰਾਂ ਸੁਣ ਕੇ ਬੇਲੀ ਰਾਮ ਚੁਬਾਰਿਓਂ ਬਾਹਰ ਆ ਗਿਆ। ਸ਼ੰਭੂ ਨੇ ਗਲੀ ਵਿਚ ਨਿਕਲ ਕੇ ਰੌਲਾ ਪਾਉਂਦਿਆਂ ਲੋਕ ਇਕੱਠੇ ਕਰਨੇ ਸ਼ੁਰੂ ਕਰ ਦਿੱਤੇ। ਚੋਰੇ ਨੇ ਪਿੰਡ ਦੇ ਦੋਹੀਂ ਪਾਸੀਂ ਰੀਵਾਲਵਰ ਦਾ ਇਕ ਇਕ ਫ਼ਾਇਰ ਕਰ ਕੇ ਤਰਥੱਲ ਪਾ ਦਿੱਤਾ, ਤਾਂ ਜੋ ਪਿੰਡ ਵਾਲੇ ਸੋਚ ਸਮਝ ਕੇ ਹੀ ਆਉਣ ਦਾ ਹੀਆ ਕਰਨ। ਸ਼ੰਭੂ ਨੇ ਸਮਝ ਲਿਆ, ਡਾਕੂ ਆ ਗਏ। ਉਹ ਵਾਹਰ ਪਾਉਣ ਲਈ ਛੱਤੋ ਬਦਮਾਸ਼ ਵਲ ਭੱਜ ਗਿਆ।

ਧਰਮੇ ਨੇ ਟੀਨ ਸੰਤੂ ਨੂੰ ਫੜਾ ਦਿੱਤਾ ਅਤੇ ਦੋਹਾਂ ਭਰਾਵਾਂ ਨੂੰ ਦੁਨਾਲੀ ਅਗੇ ਲਾ ਕੇ ਚੁਬਾਰੇ ਵਾੜ ਲਿਆ।

"ਚਾਚਾ ਜਮਨਾਦਾਸਾ ! ਇਸ ਅਲਮਾਰੀ ਵਿਚੋਂ ਵਹੀ ਕੱਢ ਤੇ ਬਾਪੂ ਵਾਲਾ ਨਾਵਾਂ ਪੜ੍ਹ ਕੇ ਸੁਣਾ ; ਲੈਣਾ ਦੇਣਾ ਕੀ ਨਿਕਲਦਾ ਏ ?" ਧਰਮੇ ਨੇ ਗੁੱਸਾ ਥਹਿ ਰਖਦਿਆਂ ਹੱਥ ਦਾ ਇਸ਼ਾਰਾ ਮਾਰਿਆ। ਕਦੇ ਉਹ ਬਾਪੂ ਨਾਲ ਦੋ ਭੱਟੀਆਂ ਦੇਣ ਆਇਆ ਇਸ ਚੁਬਾਰੇ ਚਾਹ ਪੀ ਗਿਆ ਸੀ।

ਜਮਨੇ ਨੇ ਝਟ ਅਲਮਾਰੀ ਖੋਲ੍ਹ ਦਿੱਤੀ। ਡਰ ਮੂਹਰੇ ਭੂਤਨੇ ਵੀ ਨਚਦੇ ਹਨ। ਉਹ ਵਹੀ ਫੋਲਦਾ ਬੱਗੀਆਂ ਬੱਗੀਆਂ ਅੱਖਾਂ ਨਾਲ ਧਰਮੇ ਦੀ ਬੰਦੂਕ ਵਲ ਵੀ ਵੇਖ ਲੈਂਦਾ। ਖੇਲੀਰਾਮ ਰੋਟੀ ਖਾਂਦਾ ਹੀ ਉਠਿਆ ਸੀ। ਚਿੱਥਣ ਵਾਲੀ ਬੁਰਕੀ ਹਾਲੇ ਤੱਕ ਉਹਦੇ ਮੂੰਹ ਵਿਚ ਹੀ ਫੁਲੀ ਜਾ ਰਹੀ ਸੀ। ਫੁਲੀਆਂ ਗੱਲ੍ਹਾਂ ਕੰਬਦੇ ਮੋਟੇ ਬੁਲ੍ਹਾਂ ਤੇ ਸੁਕਦੀਆਂ ਚੌੜੀਆਂ ਨਾਸਾਂ ਨੇ ਉਹਦੀ ਹਾਲਤ ਕੁਝ ਵਧੇਰੇ ਵੀ ਪਤਲੀ ਪਾਈ ਹੋਈ ਸੀ। ਸੁਪਰ ਸਰਫ਼ ਨਾਲ ਧੋਤੀ ਤੋਂ ਧੁਆਈ ਉਸ ਦੀ ਧੋਤੀ ਹੇਠੋਂ ਨੁਚੜੀ ਜਾ ਰਹੀ ਸੀ। ਜਮਨੇ ਨੂੰ ਥਰਥਰ ਕੰਬਦਿਆਂ ਅਤੇ ਵਹੀ ਦੇ ਵਰਕੇ ਪਲਟਦਿਆਂ ਨਰੈਣ ਸਿੰਘ ਦੇ ਅੰਗੂਠੇ ਵਾਲਾ ਪੰਨਾ ਨਹੀਂ ਮਿਲ ਰਿਹਾ ਸੀ।

"ਲੈ ਧਰਮ ਸਿਆਂ, ਸੌ ਵਾਰ ਵੇਖ।" ਜਮਨਾ ਚੰਗੀ ਤਰ੍ਹਾਂ ਜਾਣਦਾ ਸੀ, ਧੜਾ ਅਣਪੜ੍ਹ ਡੰਗਰ ਹੈ ; ਉਹ ਨਾਵਾਂ ਕਿਵੇਂ ਵਾਚ ਲਏਗਾ।

"ਅਮਲੀਆ !" ਧੜੇ ਨੇ ਵਹੀ ਜਮਨੇ ਹਥੋਂ ਖੋਹ ਲਈ। "ਆਹ ਪੜ੍ਹ ਕੇ ਦਸ, ਮੂਲ ਕਿੰਨਾ ਸੂਦ ਕਿੰਨਾ ਤੇ ਜਮਾਂਹ ਵੀ ਕੁਝ ਕੀਤਾ ਏ ?"

ਜਮਾਨੇ ਨੇ ਵਹੀ ਮੁੜ ਅਮਲੀ ਤੋਂ ਫੜਦਿਆਂ ਕਾਹਲੀ ਨਾਲ ਆਖਿਆ :

"ਧਰਮ ਸਿਆ, ਜਦ ਲੈਣਾ ਦੇਣਾ ਈ ਕੋਈ ਨਹੀਂ ਸਭ ਮੁਕ ਚੁਕ, ਫੇਰ ਤੂੰ ਫੋਲਾ-ਫਾਲੀ ਵਿਚ ਕਾਹਨੂੰ ਜਾਣਾ ਏਂ।" ਜਮਨਾਦਾਸ ਨੇ ਸੰਤਰਾਮ ਸੁਨਿਆਰੇ ਨੂੰ ਸਿਆਣ ਲਿਆ ਸੀ। ਉਹ ਜਾਣਦਾ ਸੀ, ਸੰਤੂ ਲੰਡੇ ਉਠਾ ਲੈਂਦਾ ਏ।

ਧਰਮੇ ਨੇ ਥੱਪੜ ਮਾਰ ਕੇ ਵਹੀ ਮੁੜ ਖੋਹ ਲਈ ਅਤੇ ਨਾਵਾਂ ਸੰਤਰਾਮ ਅੱਗੇ ਕਰ ਦਿੱਤਾ। ਸੰਤੂ ਨੇ ਜਮਨੇ ਨਾਲ ਅੱਖਾਂ ਮਿਲਾਈਆਂ : "ਕਿਉਂ ਬੱਚੂ ਮੈਨੂੰ ਪੰਜਾਹ ਰੁਪਈਆਂ ਤੋਂ ਵੀ ਕੋਰਾ ਜਵਾਬ ਦੇ ਦਿੱਤਾ ਸੀ, ਹੁਣ ਦੱਸ ?" ਜਮਨੇ ਦੀ ਅਸਲੋਂ ਮਾੜੀ ਹਾਲਤ ਕਹਿ ਰਹੀ ਸੀ, ਭਰਾਵਾ ਅਮਲੀਆ, ਤੇਰੇ ਰੱਖਣ ਦਾ ਹਾਂ। ਉਸ ਧਰਮੇ ਦੀਆਂ ਨਜ਼ਰਾਂ ਤੋਂ ਚੋਰੀ ਸੰਤੂ ਨੂੰ ਅੱਖ ਦੱਬ ਦਿਤੀ। ਜੋਰੇ ਨੇ ਦੋਹਾਂ ਭਰਾਵਾਂ ਦੀ ਤਾੜ ਰਖਦਿਆਂ ਜਮਨੇ ਦੀ ਚੁਸਤੀ ਫੜ ਲਈ।

"ਧਰਮਿਆਂ ਇਹ ਮਾਫ਼ ਕਰਨ ਵਾਲਿਆਂ ਕਰਤੂਤਾਂ ਨਹੀਂ, ਦੇਰ ਨਾ ਲਾ।"

"ਨਹੀਂ ਜੋਰਿਆ, ਹਿਸਾਬ ਮਾਵਾਂ ਧੀਆਂ ਦਾ। ਆਹਦੇ ਲਹਿਣਾ ਦੇਣਾ ਤਾਂ ਧਰਮਰਾਜ ਦੇ ਵੀ ਨਹੀਂ ਮੁਕਦਾ।" ਧੜੇ ਨੇ ਕੌੜ ਨਜ਼ਰਾਂ ਨਾਲ ਸੰਤੂ ਨੂੰ ਘੂਰਿਆ।

ਸੰਤੂ ਨੂੰ ਲੰਡੇ ਪੜ੍ਹਿਆਂ ਕਾਫ਼ੀ ਸਮਾਂ ਹੋ ਗਿਆ ਸੀ। ਉਸ ਹੌਲੀ ਹੌਲੀ ਜੋੜ ਜੋੜ ਨਾਵਾਂ ਸਿੱਧਾ ਕੀਤਾ ਅਤੇ ਮੁੜ ਉੱਚੀ ਪੜ੍ਹਿਆ।

"ਨਰੈਣਾ ਵਲਦ ਭੱਲਾ ਜੱਟ, ਪਿੰਡ ਝੁਗੀਆਂ ਬਖਤੂ, ਕੁੜੀ ਦੇ ਵਿਆਹ ਵਾਸਤੇ ਪੰਜ ਸੋ ਰੁਪਈਆ ਨਕਦ ਕਰਜ਼ਾ ਲੈ ਗਿਆ। ਵਿਆਜ ਦੋ ਰੁਪਈਏ ਸੈਂਕੜਾ ਮਾਹਵਾਰ ਟੁਕਿਆ ਗਿਆ। ਨਰੈਣੇ ਵਲੋਂ ਇਕਰਾਰ, ਹਰ ਛਿਮਾਹੀ ਸੂਦ ਮੋੜਾਂਗਾ। ਨਾਂ ਮੋੜਾਂ ਤਾ ਸੂਦ ਦਰ ਸੂਦ ਲਾਇਆ ਜਾਵੇ। ਪੱਕੀ ਲਿਖਤ। ਅੰਗੂਠਾ ਨਰੈਣ ਸਿੰਘ ਵਲਦ ਭੱਲਾ ਜੱਟ। ਮਿਤੀ......ਪੜ੍ਹੀ ਨਹੀਂ ਜਾਂਦੀ।" ਸੰਤੂ ਨੇ ਵਹੀ ਤੋਂ ਮੂੰਹ ਉਤਾਂਹ ਚੁਕ ਲਿਆ।

"ਹੇਠਾਂ ਜਾਂ ਆਸੇ ਪਾਸੇ ਕੁਝ ਜਮਾਂਹ ਵੀ ਕੀਤਾ ਏ ? ਧਰਮੇ ਨੇ ਜਬਾੜ੍ਹੇ ਘੁਟ ਕੇ ਅਮਲੀ ਵਲ ਕਹਿਰਵਾਨ ਨਜ਼ਰਾਂ ਨਾਲ ਵੇਖਿਆ।

"ਧਰਮ ਸਿਆਂ, ਜੋ ਆਇਆ ਏ, ਮੈਂ ਨਾਲ ਦੀ ਨਾਲ ਰਸੀਦਾਂ ਦੇਂਦੀ ਗਿਆ ਹਾਂ।" ਜਮਨੇ ਦੇ ਬੋਲਾਂ ਵਿਚ ਵਾਸਤਾ ਉਠ ਪਿਆ।

"ਬਾਕੀ ਸਾਰਾ ਪੰਨਾ ਕੋਰਾ ਹੈ।" ਅਮਲੀ ਨੇ ਖੁਲ੍ਹੀ ਵਹੀ ਧਰਮੇ ਅੱਗੇ ਕਰ ਦਿੱਤੀ।

ਧਰਮੇ ਨੇ ਵਹੀ ਖੋਹ ਕੇ ਆਪਣੇ ਪੈਰਾਂ ਵਿਚ ਸੁਟ ਲਈ।

"ਬੇਲੀਰਾਮਾ ! ਤੇਰੀ ਆੜ੍ਹਤ ਦੀ ਦੁਕਾਨ ਉਤੇ ਕਿੰਨੀ ਵਾਰ ਦਾਣਿਆਂ ਦੀ ਕੱਟ ਕਟੌਤੀ ਹੋਈ ਐ ? ਯਾਦ ਐ ?":

ਜਦੋਂ ਬਾਈ ਜੀ ਆਂਹਦੇ ਐ, ਕੋਈ ਵੀ ਲੈਣਾ ਦੇਣਾ ਨਹੀਂ, ਫੇਰ ਪੁੱਛ ਪੜਤਾਲ ਨੂੰ ਸੁਟ ਖੂਹ ਵਿਚ।" ਬੇਲੀਰਾਮ ਨੇ ਮੁੜ ਜਮਨੇ ਨੂੰ ਆਖਿਆ, "ਬਾਈ ਜੀ, ਨਾਵੇਂ ਤੇ ਟੇਢੀ ਫੇਰੋ ਤੇ ਨਵੀਂ ਰਸੀਦ ਧਰਮ ਸਿਹੁੰ ਨੂੰ ਲਿਖ ਦੇਵੋ : ਅਜ ਤੋਂ ਸਰਦਾਰ ਨਰੈਣ ਸਿਹੁੰ ਦਾ ਹਿਸਾਬ ਹਮੇਸ਼ਾ ਲਈ ਬੇਬਾਕ।"

"ਚਾਚਾ ਜਮਨਿਆ ! ਦੋ ਗੱਭਣ ਤੇ ਦੋ ਸੂਈਆਂ ਝੋਟੀਆਂ ਬਾਪੂ ਤੇਰੇ ਕਿੱਲੇ ਬੰਨ੍ਹ ਗਿਆ ਸੀ ਕਿ ਨਹੀਂ ?"

"ਖਰੀਆਂ, ਦੁੱਧ ਵਰਗੀਆਂ। ਸਾਡਾ ਮੁਕ ਮੁਕਾਅ ਕਦੋਂ ਦਾ ਹੋ ਚੁਕਾ ਏ, ਮੈਂ ਦੇਵੀ ਦੀ ਸੌਂਹ ਖਾ ਕੇ ਆਖਦਾ ਆਂ।" ਜਮਨਾ ਕਿਸੇ ਤਰ੍ਹਾਂ ਧਰਮੇ ਨੂੰ ਢੋਲਾ ਕਰਿਆ ਚਾਹੁੰਦਾ ਸੀ।

"ਨਹੀਂ, ਹੁਣ ਮੇਰਾ ਬਕਾਇਆ ਤੁਹਾਡੇ ਵਲ ਨਿਕਲਦਾ ਏ। ਇਹਨਾਂ ਵਹੀਆਂ ਨੇ ਮੇਰਾ ਕਾਮਾ ਪਿਓ ਘਰੋਂ ਕੱਢ ਕੇ ਸਾਧ ਬਣਾ ਦਿੱਤਾ।" ਧਰਮੇ ਨੇ ਅਗਾਂਹ ਵਧ ਕੇ ਅਲਮਾਰੀ ਵਿਚੋਂ ਬਾਕੀ ਵਹੀਆਂ ਵੀ ਧੂਹ ਲਈਆਂ। "ਕਾਮਰੇਡ !" ਉਸ ਜੋਰਾ ਸਿੰਘ ਨੂੰ ਸੈਣਤ ਮਾਰੀ। "ਟੀਨ ਉਲਟ ਇਹਨਾਂ ਉਤੇ ?"

"ਹਾਇ ਬਾਹੁੜੀ ਨਾ !" ਟੀਨ ਉਲਟਣਾ ਸੁਣ ਕੇ ਜਮਨਾ ਦਾਸ ਵਹੀਆਂ ਉਤੇ ਪੈ ਗਿਆ। "ਦੇਵੀ ਦੀ ਸਹੁੰ ! ਮੈਂ ਮਾਰਿਆ ਜਾਊਂ, ਲੁੱਟਿਆ ਜਾਊਂ। ਧਰਮ ਸਿਆਂ, ਬਖ਼ਸ਼ ਲੈ। ਤੂੰ ਚਾਰ ਮਹੀਆਂ ਲੈ ਜਾਹ ; ਤੂੰ ਹੋਰ ਮੰਗ, ਪਰ ਮੇਰਾ ਬੇੜਾ ਨਾ ਰੋੜ੍ਹ।" ਵਹੀਆਂ ਉਤੇ ਪਏ ਨੇ ਸਿਰ ਉੱਚਾ ਚੁਕਦਿਆਂ ਹੱਥ ਬੰਨ੍ਹ ਦਿੱਤੇ।

"ਚਾਚਾ ਜਮਨਿਆ ! ਕਦੇ ਤੇਰੇ ਬਾਬੇ ਨੇ ਮੇਰੇ ਬਾਬੇ ਤੋਂ ਦਸ ਰੁਪਏ ਲੈ ਕੇ ਇਸ ਪਿੰਡ ਵਿਚ ਹੱਟੀ ਪਾਈ ਸੀ ?"

"ਇਹ ਸੱਚ ਐ। ਤੁਸੀਂ ਸਾਨੂੰ ਪਾਲਿਆ, ਵਸਾਇਆ। ਪਰ ਹੁਣ ਕਿਉਂ ਬਾਬੇ ਦਾ ਕੀਤਾ ਕਤਰਿਆ, ਖੂਹ ਪਾਉਣ ਲਗਾ ਏਂ।' ਜਮਨਾ ਲਿਲਕੜੀਆਂ ਲੈਣ ਲਗਾ "ਮਖਿਆ ਤੂੰ ਮੂੰਹੋਂ ਮੰਗ, ਪਰ ਵਹੀਆਂ ਨਾ ਸਾੜ, ਦੇਵੀ ਦੀ ਸੌਂਹ, ਤੈਨੂੰ ਓਹੀ ਕੁਝ ਮਿਲੂਗਾ।"

"ਇਹ ਹਵੇਲੀ, ਦੁਕਾਨਾਂ, ਆੜ੍ਹਤ, ਬੈਂਕਾਂ ਵਿਚ ਪਿਆ ਧਨ ਤੇ ਰਾਜਧਾਨੀ ਵਾਲੀ ਕੋਠੀ; ਇਹ ਸਭ ਕੁਝ ਮੇਰੇ ਬਾਬੇ ਦੇ ਦਸਾਂ ਰੁਪਈਆਂ ਨਾਲ ਬਣਿਆ ਏ।" ਧਰਮਾ ਸਿਰ ਮਾਰ ਕੇ ਘੁੰਗਾਰ ਪਿਆ।

ਬੇਲੀਰਾਮ ਹੱਥ ਜੋੜ ਕੇ ਅਗੇ ਆ ਗਿਆ।

"ਤੂੰ ਓਸੇ ਬਾਬੇ ਦਾ ਪੋਤਾ ਏਂ। ਸਾਡੀ ਰਖ ਲੈ। ਅੰਦਰ ਖਾਤੇ ਜੋ ਮਰਜ਼ੀ ਲੈ ਜਾਹ ; ਸਾਡੀ ਭੰਡੀ ਨਾ ਕਰ। ਇਹ ਮਾਇਆ ਤੁਹਾਡੀ ਐ ; ਪਰ ਰੱਬ ਦੇ ਵਾਸਤੇ ਵਹੀਆਂ ਨਾ ਸਾੜ।" ਠੱਕੇ ਮਾਰੇ ਬਾਂਦਰ ਵਾਂਗ ਉਹ ਕੰਬੀ ਜਾ ਰਿਹਾ ਸੀ।

"ਕਾਮਰੇਡਾ ! ਵਹੀਆਂ ਨਾਲ ਜਮਨਾਦਾਸ ਵੀ ਮੱਚਣ ਦੇ; ਉਲਟ ਦੇ ਟੀਨ ?"

ਜ਼ੋਰਾ ਸਿੰਘ ਨੇ ਕਨਸਤਰ ਉਲਟਿਆ ਹੀ ਸੀ ਕਿ ਜਮਨਾਦਾਸ ਲੇਟਣੀ ਖਾ ਕੇ ਵਹੀਆਂ ਤੋਂ ਪਾਸੇ ਹੋ ਗਿਆ। ਬੇਲੀਰਾਮ ਨੇ ਲੋਚੇ ਹੱਥੋਂ ਟੀਨ ਬੋਚਣਾ ਚਾਹਿਆ, ਪਰ ਧੜੇ ਨੇ ਦੋਨਾਲ ਉਸ ਦੀ ਵੱਖੀ ਨੂੰ ਲਾ ਦਿਤਾ। ਬਾਣੀਆ ਉਥੇ ਹੀ ਡਿਗ ਪਿਆ। ਤੇਲ 'ਗਟ-ਗਟ' ਕਰਕੇ ਵਹੀਆਂ ਉਤੇ ਪੈਣ ਲੱਗਾ। ਮਿੱਟੀ ਦੇ ਤੇਲ ਦੀ ਬਦਬੋ ਨਾਲ ਚੁਬਾਰਾ ਭਰ ਗਿਆ। ਦੋਹਾਂ ਭਰਾਵਾਂ ਉਠ ਕੇ ਧਰਮੇ ਦੇ ਪੈਰ ਫੜ ਲਏ।

"ਵਹੀਆਂ ਸਾੜ ਕੇ ਤੁਹਾਡੇ ਕੁਝ ਨਹੀਂ ਪੱਲੇ ਪੈਣਾ। ਓਏ ਦੁਸ਼ਮਣੋਂ, ਨਾ ਸਾੜੋ ਵਾਸਤਾ ਤੁਹਾਡੇ ਵਡਿਆਂ ਦਾ। ਏਦੂੰ ਤਾਂ ਮਖਿਆ ਸਾਨੂੰ ਈ ਮਾਰ ਲਵੋ।" ਜਮਨਾ ਰੋਣ ਲਗ ਪਿਆ।

"ਆਪਣੀਆਂ ਕਰਨੀਆਂ ਦਾ ਫਲ ਏਥੇ ਈ ਭੋਗ ਲਵੋ, ਅਗਾਂਹ ਔਖੇ ਹੋਵੋਂਗੇ।" ਸੰਤਰਾਮ ਬੇਲੀਰਾਮ ਦੀਆਂ ਨੱਤੀਆਂ ਦਾ ਮਨ ਵਿਚ ਵਜ਼ਨ ਹਾੜ ਰਿਹਾ ਸੀ।

"ਚਾਹੀਦਾ ਤਾਂ ਇਹ ਸੀ, ਤੁਹਾਨੂੰ ਜਿਊਂਦਿਆਂ ਨੂੰ ਵਹੀਆਂ ਵਿਚ ਸਾੜਿਆ ਜਾਵੇ: ਪਰ ਪਹਿਲਾਂ ਤੁਸੀਂ ਆਪਣੀਆਂ ਕਰਤੂਤਾਂ ਸੜਦੀਆਂ ਅੱਖੀਂ ਵੇਖ ਲਵੋ। ਇਹ ਆਪਣੇ ਉਤੇ ਤਰਸ ਸਮਝੋ; ਤੁਹਾਨੂੰ ਖਿੱਚ ਕੇ ਲੋਕਾਂ ਦੀ ਕਚਹਿਰੀ ਵਿਚ ਨਹੀਂ ਲੈ ਗਏ।" ਜੋਰਾ ਸਿੰਘ ਤੇਲ ਮੁਧਿਆ ਕੇ ਪਾਸੇ ਹੋ ਗਿਆ।

"ਅਮਲੀਆ ਸੀਖ਼ ਘਸਾ?" ਧਰਮੇ ਨੇ ਸੰਤੂ ਨੂੰ ਹੁਕਮ ਚਾੜ੍ਹ ਦਿਤਾ ਅਤੇ ਆਪ ਦੋਹਾਂ ਭਰਾਵਾਂ ਵਲ ਦੋਨਾਲੀ ਸਿੰਨ੍ਹ ਕੇ ਖਲੋ ਗਿਆ।

"ਮਖਿਆ ਸਾਨੂੰ ਚੋਬਾਰਿਓਂ ਬਾਹਰ ਤਾਂ ਹੋ ਜਾਣ ਦਿਓ। ਹਾੜੇ ਸਰਦਾਰੋ ਮਰ ਗਏ, ਸਾਡੇ ਸਾਹਮਣੇ ਤਾਂ ਨਾ ਸਾੜੋ।" ਉਹਨਾਂ ਆਖਰੀ ਵਾਸਤਾ ਪਾਇਆ।

"ਨਹੀਂ, ਅਸੀਂ ਤੁਸੀਂ ਇਕੱਠੇ ਸਾੜ ਵੇਖਾਂਗੇ।" ਕਾਮਰੇਡ ਵਿਅੰਗ ਨਾਲ ਮੁਸਕਾ ਪਿਆ।

ਸੀਖ ਦੇ ਘਸਣ ਦੀ ਦੇਰ ਸੀ, ਲੰਬ ਚੋਬਾਰੇ ਦੀ ਛੱਤ ਨੂੰ ਜਾ ਲੱਗੀ। ਜੋਰੇ ਨੇ ਕੋਲ ਖਲੋਤੇ ਕੰਬੀ ਜਾ ਰਹੇ ਬੇਲੀਰਾਮ ਨੂੰ 'ਦਾਅੜ ਦਾਅੜ' ਦੋ ਗੋਲੀਆਂ ਮਾਰ ਦਿਤੀਆਂ।

"ਹਾੜੇ ਨਾਅ ਦੇਵੀ ਸਹੁੰ.........।" ਬਾਕੀ ਗੱਲ ਉਹਦੇ ਮੂੰਹ ਵਿਚ ਹੀ ਮੁਕ ਗਈ। ਵਗਦਾ ਲਹੂ ਰੋਕਣ ਲਈ ਵੱਖੀ ਉਤੇ ਇਕ ਹੱਥ ਰੱਖਿਆ ਤੇ ਦੂਜੇ ਪਲ ਗੇੜਾ ਖਾ ਕੇ ਡਿੱਗ ਪਿਆ।

"ਰਹਿਮ ਸਰਦਾਰ! ਅਸੀਂ ਤੇਰੇ ਰੱਖਣ ਦੇ ਆਂ?" ਜਮਨਾ ਡਿਗਦੇ ਭਰਾ ਨੂੰ ਵੇਖ ਕੇ ਅੱਖਾਂ ਮੀਟ ਗਿਆ।

"ਤੁਹਾਨੂੰ ਜੋਕਾਂ ਨੂੰ ਮੁਕਾਉਣ ਵਾਸਤੇ ਤਾਂ ਹਥਿਆਰ ਚੁਕਣੇ ਪਏ। ਤਰਸ ਬਾਬੇ ਨੇ ਕੀਤਾ, ਪਿਉ ਨੇ ਸਾਰੀ ਕਮਾਈ ਤੁਹਾਡੀਆਂ ਗੋਗੜਾਂ ਵਿਚ ਪਾ ਦਿਤੀ। ਮੈਂ ਤਾਂ ਹੁਣ ਬਦਲੇ ਹੀ ਲੈ ਸਕਦਾ ਆਂ।" ਉਸ ਜਮਨੇ ਦੀ ਡੁਬ ਡੁਬ ਜਾਂਦੀ ਛਾਤੀ ਵਿਚ ਦੋਵੇਂ ਘੋੜੇ ਦੱਬ ਦਿਤੇ।

"ਹਾਅਇ ਮਾਰ ਤਾ! ਜਮਨੇ ਦੀ ਹੂਕ ਚੋਬਾਰੇ ਨਾਲ ਪਿੰਡ ਵੀ ਚੀਰ ਗਈ। "ਆਹੋ ਹਾਅਇ ਜ਼ਾਲਮੋ!" ਉਹ ਤੜਪਦਾ ਤੜਪਦਾ ਅੱਗ ਤੋਂ ਪਰਾਂਹ ਹੋ ਗਿਆ।

ਬੇਲੀਰਾਮ ਦੇ ਘੁੰਗਰਿਆਲੇ ਵਾਲਾਂ ਨੂੰ ਝਟ ਹੀ ਅੱਗ ਚੱਟ ਗਈ। ਵਹੀਆਂ ਤੋਂ ਨੁਚੜਦਾ ਤੇਲ ਉਸ ਵਲ ਨੂੰ ਵਗ ਤੁਰਿਆ ਸੀ। ਅੱਗ ਨੇ ਚੋਬਾਰੇ ਦਾ ਚੋਖਾ ਹਿੱਸਾ ਘੇਰ ਲਿਆ। ਸੰਤੂ ਬੇਲੀਰਾਮ ਦੀਆਂ ਨੱਤੀਆਂ ਚੋਬਾਰੇ ਦੀ ਦਿਹਲੀ ਉਤੇ ਖਲੋਤਾ ਤਾੜਦਾ ਰਿਹਾ।

"ਹੁਣ ਖੜਾ ਕੀ ਕਰਦਾ ਏਂ, ਤੁਰਦਾ ਨਹੀਂ।" ਜੋਰਾ ਸੰਤੂ ਨੂੰ ਕਾਹਲੀ ਕਰਨ ਲਈ ਕੂਹਣੀ ਮਾਰ ਗਿਆ। ਅਮਲੀ ਜੀ ਭਿਆਣਾ ਉਹਨਾਂ ਨਾਲ ਤੁਰਦਾ ਖਿਆਲ ਕਰਨ ਲੱਗਾ: ਨੱਤੀਆਂ ਦੋ ਤੋਲੇ ਦੀਆਂ ਜ਼ਰੂਰ ਹੋਣਗੀਆਂ। ਇਹ ਕਿਹੋ ਜਿਹੇ ਬੰਦੇ ਐ, ਨਾ ਖਾਂਦੇ ਐ ਨਾ ਖਾਣ ਦਿੰਦੇ ਐ। ਚੋਬਾਰਿਓਂ ਬਾਹਰ ਨਿਕਲਦਿਆਂ ਧਰਮੇ ਨੇ ਦੋ ਫ਼ਾਇਰ ਹੋਰ ਕਰ ਕੇ ਪਿੰਡ ਨੂੰ ਚੱਜ ਨਾਲ ਖ਼ਬਰਦਾਰ ਕਰ ਦਿਤਾ ਕਿ ਜਿਹੜਾ ਸਾਡੇ ਸਾਹਮਣੇ ਆਇਆ; ਉਡਾ ਦਿਤਾ ਜਾਵੇਗਾ। ਕੋਈ ਜੀਅ ਪਿੰਡ ਵਿਚੋਂ ਬਾਣੀਏ ਭਰਾਵਾਂ ਦੀ ਮਦਦ ਨੂੰ ਨਾ ਆਇਆ। ਬਾਣੀਆਂ ਦਾ ਬਾਕੀ ਜੁਆਕ ਜੱਲਾ ਗੁਆਂਢੀ ਜੱਟਾਂ ਦੇ ਘਰ ਜਾ ਲੁਕਿਆ ਸੀ। ਧਰਮੇ ਹੋਰੀਂ ਜੇਤੂ ਸਪਾਹੀਆਂ ਵਾਂਗ ਪੌੜੀਆਂ ਉਤਰੇ।

ਘਰੋਂ ਨਿਕਲਦਿਆਂ ਹੀ ਉਹਨਾਂ ਨਾਅਰੇ ਗਜਾ ਦਿਤੇ। "ਨਕਸਲਵਾੜੀ, ਜ਼ਿੰਦਾਬਾਦ ! ਇਨਕਲਾਬ ਜ਼ਿੰਦਾਬਾਦ !" ਪਿੰਡ ਦੇ ਇਕ ਮੋੜ ਉਤੇ ਉਹਨਾਂ ਦਾ ਸੰਭੂ ਅਤੇ ਛੱਤੋ ਨਾਲ ਟਕਰਾਅ ਹੋ ਗਿਆ।

"ਆ ਬਈ ਛੱਤੋ ਭਲਵਾਨਾ ! ਤੇਰੇ ਵਲ ਵੀ ਥੋੜਾ ਜਿਹਾ ਨਾਵਾਂ ਨਿਕਲਦਾ ਏ।" ਧਰਮੇ ਨੇ ਦੋਨਾਲੀ ਉਹਦੀ ਹਿੱਕ ਨੂੰ ਲਾਉਂਦਿਆਂ ਉਸ ਨੂੰ ਕੰਧ ਨਾਲ ਖੜਾ ਕਰ ਲਿਆ !

ਸੰਭੂ ਉਹਨਾਂ ਨੂੰ ਦੇਖਦੇ ਸਾਰ ਪਿਛਾਂਹ ਨੂੰ ਹੀ ਭੱਜ ਗਿਆ। ਛੱਤੋ ਨੇ ਆਪਣੀ ਥਾਂ ਟੇਕੀ ਸੁੱਟਦਿਆਂ ਡਾਡ ਮਾਰੀ।

"ਵੇਖਿਓ ਭਰਾਓ ! ਕਿਤੇ ਜਾਹ ਜਾਂਦੀ ਕਰ ਦਿੰਦੇ।" ਉਹ ਠੰਢ ਲੱਗੇ ਬੋਤੇ ਵਾਂਗ ਕੰਬ ਉਠਿਆ। ਵੱਡੇ ਬਦਮਾਸ਼ ਦਾ ਦਿਲ ਚਿੜੀ ਦੇ ਬੱਚੇ ਵਾਂਗ ਰੁਕ ਰੁਕ ਸਾਹ ਲੈਣ ਲੱਗਾ।

"ਭਰਾ ਤੂੰ ਖ਼ੂਨ ਚੂਸਣ ਵਾਲੀਆਂ ਜੋਕਾਂ ਦਾ ਏਂ। ਸਾਡਾ ਤਾਂ ਤੂੰ ਦੁਸ਼ਮਣ ਏਂ, ਗੱਦਾਰ।" ਧੜਾ ਇਕਦਮ ਭਬਕਾਰ ਪਿਆ।

"ਨਾਅਈਂ ! ਮੈਂ ਭੁਲ ਗਿਆ ਭਰਾਓ, ਬਖਸ਼ ਲੋ ?" ਛੱਤੋ ਨੇ ਕੰਨਾਂ ਦੀਆਂ ਦੋਵੇਂ ਲੋਲਾਂ ਫੜ ਲਈਆਂ।

"ਹਾਲੇ ਛੋਟੇ ਬਦਮਾਸ਼ਾਂ ਨੂੰ ਨਹੀਂ ਮਾਰਨਾ।" ਕਾਮਰੇਡ ਨੇ ਦੋਨਾਲ ਉਤੇ ਹੱਥ ਰੱਖ ਦਿਤਾ।

"ਪੁੱਤਰਾ, ਬੰਦਾ ਬਣ ਜਾਹ, ਨਹੀਂ ਅਗਲੇ ਗੇੜੇ......।" ਧਰਮੇ ਨੇ ਸਮਝੇ ਜਾਣ ਲਈ ਗੱਲ ਵਿਚਾਲੇ ਛੱਡ ਦਿਤੀ।

"ਬੰਦਾ ਹੁਣੇ ਬਣ ਗਿਆ। ਮੇਰੀ ਕਦੇ ਮਾੜੀ ਨਾ ਸੁਣੋਗੇ।" ਉਡੇ ਉਡੋ ਛੱਤੋ ਨੇ ਤੋਬਾ ਕਰ ਲਈ।

ਉਹ ਤਿੰਨੇ ਛੱਤੋ ਨੂੰ ਛੱਡ ਕੇ ਪਿੰਡੋਂ ਬਾਹਰ ਹੋ ਗਏ।

## 37

## ਸਾਡਾ ਸੂਰਜ ਚੜ੍ਹ ਰਿਹਾ ਏ

ਜਮਨੇ ਅਤੇ ਬੇਲੀ ਰਾਮ ਦੇ ਮਾਰੇ ਜਾਣ ਨਾਲ ਇਲਾਕੇ ਵਿਚ ਮੁੜ ਤਰਥੱਲ ਪੈ ਗਿਆ। ਖਾਂਦੇ ਪੀਂਦੇ ਘਰਾਂ ਦੇ ਸ਼ਰੀਫ ਆਦਮੀਆਂ ਸਰਕਾਰ ਦੀ ਨਹੁੰ-ਚੋਣੀ ਸ਼ੁਰੂ ਕਰ ਦਿਤੀ। ਨਾ ਬਾਈ ਰਾਜ ਐ ਤੇ ਨਾ ਕੋਈ ਕਾਨੂੰਨ। ਹੁਣ ਤਾਂ ਡਾਂਗ ਵਾਲੇ ਦੀ ਮੱਝ ਐ। ਕਈ ਸ਼ਾਹੂਕਾਰ ਫੱਕਰਵਾਲ ਦਾ ਕਾਰਾ ਵੇਖ, ਸਮਾਨ ਚੁੱਕ ਕੇ ਸ਼ਹਿਰ ਜਾ ਬਰਾਜੇ। ਦੇਣਦਾਰਾਂ ਨੇ ਦੋਹਾਂ ਸ਼ਾਹੂਕਾਰਾਂ ਦੇ ਮਾਰੇ ਜਾਣ ਉਤੇ ਮਨੇ ਮਨੀ ਬੜੀ ਖ਼ੁਸ਼ੀ ਮਨਾਈ; ਚੰਗਾ ਹੋਇਆ ਦੋ ਕਾਲੇ ਨਾਗ ਚਿੱਪ ਦਿਤੇ। ਵਹੀਆਂ ਸਾੜਨ ਨਾਲ ਜ਼ੋਰੇ ਹੋਰੀਂ ਲੋਕਾਂ ਦੇ ਦਿਲ ਵਿਚ ਸੂਰਮੇ ਬਣ ਗਏ। ਭਾਵੇਂ ਦੋਵੇਂ ਮਹਾਜਨ ਕਿੰਨੇ ਬੇਰਹਿਮ ਸਨ; ਕਾਰੂੰ ਬਾਦਸ਼ਾਹ ਵਾਂਗ ਮੁਰਦੇ ਦੇ ਮੂੰਹ ਵਿਚੋਂ ਪੈਸਾ ਕੱਢਣ ਤਕ ਜਾਂਦੇ ਸਨ। ਪਰ ਲਹੂ ਵਗੀਆਂ, ਅੱਧਸੜੀਆਂ ਲਾਸ਼ਾਂ ਵੇਖ ਕੇ ਲੋਕ 'ਹਾਅ' ਦਾ ਨਾਅਰਾ ਮਾਰਨੋਂ ਨਾ ਰਹਿ ਸਕੇ। ਕਰੁਣਾਮਈ ਹਾਲਤ ਵਿਚ ਮਨੁੱਖ ਇਕ ਦਰਿੰਦੇ ਲਈ ਵੀ ਪਿਘਲ ਜਾਂਦਾ ਹੈ।

ਧਰਮੇ ਹੋਰਾਂ ਦੇ ਨਿਕਲ ਜਾਣ ਪਿਛੋਂ, ਲੋਕਾਂ ਝਟਾ ਝਟ ਚੂਹਿਆਂ ਵਾਂਗ ਘਰਾਂ ਦੀਆਂ ਖੁੱਡਾਂ ਵਿਚੋਂ ਸਿਰ ਕੱਢ ਲਏ। ਚੋਬਾਰੇ ਨੂੰ ਅੱਗ ਲਗੀ ਵੇਖ ਕੇ ਹਰ ਆਦਮੀ ਪਾਣੀ ਦੀ ਬਾਲਟੀ,

ਭਰਿਆ ਘੜਿਆ, ਜੋ ਵੀ ਕਿਸੇ ਨੂੰ ਮਿਲਿਆ, ਲੈ ਕੇ ਬਹੁੜ ਪਿਆ। ਅੱਗ ਉਤੇ ਛੇਤੀ ਹੀ ਕਾਬੂ ਪਾ ਲਿਆ। ਪਰ ਲਾਸ਼ਾਂ ਦਾ ਅਨਰਥ ਵੇਖ ਕੇ ਸਾਰਿਆਂ ਮਨ ਭਰ ਲਿਆ।

"ਬਹੁਤ ਹੀ ਮਾੜਾ ਕੰਮ ਹੋਇਆ, ਪਿੰਡ ਵਿਚ ਇਸ ਤਰ੍ਹਾਂ ਦਾ ਕਹਿਰ ਕਦੇ ਨਹੀਂ ਵਰਤਿਆ ਸੀ।"

"ਦੋਵੇਂ ਭਰਾ ਬੜੇ ਚੰਗੇ ਸਨ, ਅੜੇ ਥੁੜੇ ਸਭ ਦਾ ਕੁੱਤਾ ਲਾਹ ਦੇਂਦੇ ਸਨ।"

"ਗੁਰੂ ਬਿਨਾਂ ਗਤ ਨਹੀਂ, ਸ਼ਾਹ ਬਿਨਾਂ ਪਤ ਨਹੀਂ। ਛੋਹਰਾਂ ਉਠ ਕੇ ਇਲਾਕੇ ਦੇ ਮੁਖੀ ਮਾਰ ਘੱਤੇ।"

ਜਿਉਂ ਜਿਉਂ ਭੀੜ ਜੁੜ ਰਹੀ ਸੀ, ਭਾਂਤ ਭਾਂਤ ਦੀਆਂ ਗੱਲਾਂ ਹੁੰਦੀਆਂ ਗਈਆਂ। ਜਮਨਾ ਦਾਸ ਦਾ ਪਰਵਾਰ ਪਿੱਟ ਪਿੱਟ ਪਿੱਟ ਪਾਗਲ ਹੋ ਰਿਹਾ ਸੀ। ਕਿਸਾਨ ਮੁੰਡਿਆਂ ਦੀ ਢਾਣੀ ਲਾਸ਼ਾਂ ਵੇਖ ਕੇ ਆਈ, ਕਹਿ ਰਹੀ ਸੀ :

"ਜ਼ੋਰਾ ਤੇ ਧਰਮਾਂ ਮਾਵਾਂ ਨਿੱਤ ਨਿੱਤ ਨਹੀਂ ਜੰਮਣੇ।"

"ਸੂਰਮਿਆਂ ਇਕੀ ਦੀ ਹੱਥੀਂ 'ਕੱਤੀ ਪਾ ਕੇ ਵਖਾ ਦਿੱਤੀ।"

"ਹੁਣ ਪੁੱਠੀਆਂ ਛਾਲਾਂ ਮਾਰੋ, ਵਹੀਆਂ ਤਾਂ ਸੁਆਹ ਹੋ ਗਈਆਂ।"

ਮਨੁੱਖੀ ਹਮਦਰਦੀ ਦੀ ਮਹਿਕ ਤੋਂ ਬਿਨਾਂ, ਜ਼ਾਤੀ ਜਮਾਤੀ ਹਿਤਾਂ ਦੇ ਅਣਦਿਸਦੇ ਕੰਡੇ ਵੀ ਤ੍ਰਿੱਖੇ ਹੋਈ ਜਾ ਰਹੇ ਸਨ। ਇਲਾਕੇ ਦਾ ਸਮੁੱਚਾ ਪਰਭਾਵ ਮੁੰਡਿਆਂ ਨੂੰ ਭਗਤ ਸਿੰਘ ਦੇ ਸਾਥੀ ਆਖਣ ਲਗ ਪਿਆ।

ਥਾਣੇਦਾਰ ਲਾਲ ਸਿੰਘ ਨੇ ਪੱਕੀ ਮੁਖਬਰੀ ਅਨੁਸਾਰ ਪਿੰਡ ਆਉਣ ਤੋਂ ਪਹਿਲਾਂ ਬਿੱਕਰ ਨੂੰ ਉਹਦੇ ਖੇਤੋਂ ਫੜ ਲਿਆ। ਕਿਉਂਕਿ ਬਿੱਕਰ ਧਰਮੇ ਹੋਰਾਂ ਨਾਲ ਵਰਜਣ ਦੇ ਬਾਵਜੂਦ ਖੇਤੋਂ ਪਿੰਡ ਤਕ ਨਾਲ ਆਇਆ ਸੀ। ਮਧਰਾ, ਮੈਲੀ ਗਲ ਪਈ ਪੱਗ, ਲੰਮਾ ਪਿੰਜਣੀਆਂ ਤਕ ਖੱਦਰ ਦਾ ਕੁੜਤਾ, ਨੰਗੇ ਪੈਰਾਂ ਨਾਲ ਮੁਲਜ਼ਮ ਬਣਿਆ ਬਿੱਕਰ ਥਾਣੇਦਾਰ ਦੀ ਘੋੜੀ ਦੇ ਅੱਗੇ ਅੱਗੇ ਭੱਜਾ ਜਾ ਰਿਹਾ ਸੀ। ਜਦੋਂ ਘੋੜੀ ਬਰਾਬਰ ਆਉਂਦੀ ਸੀ, ਥਾਣੇਦਾਰ ਦੀ ਚਮੋਟਾ ਚੜ੍ਹੀ ਬੈਂਤ 'ਸਾਅੜ' ਕਰਦੀ ਮੌਰਾਂ ਵਿਚ ਆ ਪੈਂਦੀ। ਪਿੱਠ ਦੀ ਅੱਗ ਦੇ ਭਾਂਬੜਾਂ ਉਸ ਨੂੰ ਦੁੜਕੀ ਪਾਇਆ ਹੋਇਆ ਸੀ।

"ਬਿੱਕਰ ਦਿਆ ਪੁੱਤਰਾ, ਰੁਕ।" ਥਾਣੇਦਾਰ ਨੇ ਦਮਖੜੇ ਪਏ ਮੁੰਡੇ ਨੂੰ ਖਲ੍ਹਾਰ ਲਿਆ। "ਇਸ ਕਿੱਕਰ ਨੂੰ ਆ ਕੇ ਜੱਫੀ ਪਾ।"

ਮੁੰਡੇ ਨੇ ਦੇਖਿਆ, ਕਿੱਕਰ ਮੋਟੇ ਕਾਲੇ ਕੀੜਿਆਂ ਨਾਲ ਭਰੀ ਪਈ ਸੀ। ਉਹ ਲਾਲ ਸਿੰਘ ਵਲ ਵੇਖ ਕੇ ਰੁਕ ਗਿਆ। ਘੋੜੀ ਉਸ ਦੇ ਸਿਰ ਉਤੇ ਬਲਾ ਬਣੀ ਖਲੋਤੀ ਸੀ।

"ਮੇਰਾ ਕਸੂਰ ਸੱਚੇ ਪਾਤਸ਼ਾਹ ?" ਮੁੰਡਾ ਹੱਥ ਬੰਨ੍ਹ ਖਲੋਤਾ।

"ਕੰਜਰਾ, ਕੁੱਤੀ ਦਿਆ ਪੁੱਤਾ, ਹਾਲੇ ਕਸੂਰ ਪੁੱਛਦਾ ਏਂ ਭਣੋਈਏ ਮਰਵਾ ਕੇ ?" ਥਾਣੇਦਾਰ ਨੇ ਗਿਨ ਚਾਰ ਬੈਂਤਾਂ ਧਰ ਦਿੱਤੀਆਂ। ਜਦੋਂ ਬਿੱਕਰ ਪਿਛਾਂਹ ਹਟਦਾ, ਉਹ ਘੋੜੀ ਹੋਰ ਅੱਗੇ ਕਰ ਲੈਂਦਾ। "ਤੇਰੇ ਪਿਓ ਨੇ ਸ਼ਾਹਾਂ ਦਾ ਕਿੰਨਾ ਦੇਣਾ ਸੀ ?"

"ਹਜ਼ੂਰ ਹਿਸਾਬ ਤਾਂ ਓਹੀ ਜਾਨਣ, ਦੇਣਾ ਹੱਥ ਬੰਨ੍ਹ ਕੇ ਸੀ।" ਬਿੱਕਰ ਨੇ ਫਿਰ ਹੱਥ ਜੋੜ ਲਏ।

"ਗੋਲੀ ਮਾਰਨ ਨੂੰ ਵੀ ਤੂੰ ਹੀ ਆਖਿਆ ਸੀ ?"

"ਨਾ ਮਾਅਰਾਜ ਮੈਂ ਤਾਂ ਵਹੀਆਂ ਸਾੜਨ ਨੂੰ ਆਖਿਆ ਸੀ। ਮਾਰਿਆਂ ਸਾਨੂੰ ਕੀ ਮਿਲ ਜਾਂਦਾ।" ਮੁੰਡੇ ਨੇ ਬੈਂਤ ਦੀ ਅੱਗ ਤੋਂ ਡਰਦਿਆਂ ਸੁਭਾਵਕ ਹੀ ਸੱਚ ਕਹਿ ਦਿੱਤਾ।

"ਚਲ ਚਲ ਕਿੱਕਰ ਨੂੰ ਪਾ ਜੱਫੀ, ਨਹੀਂ ਤੇਰੀਆਂ ਹੱਡੀਆਂ ਤੋੜ ਦਿਆਂਗਾ।" ਸ਼ੂਕਦੀ ਬੈਂਤ ਨੇ ਮੌਰਾਂ ਦੇ ਜੋੜ ਹਿਲਾ ਦਿੱਤੇ।

"ਬਹੁੜੀਂ ਮਾਪਿਓ, ਮੈਂ ਗੋਲੀ ਮਾਰਨ ਬਾਰੇ ਕੁਝ ਨਹੀਂ ਆਖਿਆ। ਕਿਉਂ ਗਊ ਗ਼ਰੀਬ ਨੂੰ ਮਾਰਦੇ ਓ ?" ਮੁੰਡਾ ਅੱਖਾਂ ਭਰ ਆਇਆ। "ਤਾਇਆ ਨੰਬਰਦਾਰਾ ਤੂੰ ਹੀ ਬਚਾ ਲੈ, ਮੈਂ ਨਹੱਕਾ ਆਂ।" ਬਿੱਕਰ ਨੇ ਪਿੰਡੋਂ ਆਉਂਦੇ ਨੰਬਰਦਾਰ ਨੂੰ ਵੇਖ ਕੇ ਵਾਸਤਾ ਪਾਇਆ।

ਥਾਣੇਦਾਰ ਨੂੰ ਲੱਗਾ, ਮੁੰਡਾ ਜਰਕ ਜਾਵੇਗਾ। ਉਹ ਘੋੜੀ ਉਤੋਂ ਲਹਿ ਪਿਆ। ਵਾਗ ਇਕ ਸਿਪਾਂਹੀ ਨੂੰ ਫੜਾ ਕੇ ਉਸ ਬਿੱਕਰ ਨੂੰ ਮੁਰਗੇ ਵਾਂਗ ਗਲੋਂ ਆ ਫੜਿਆ ਅਤੇ ਕਿੱਕਰ ਕੋਲ ਖਿੱਚ ਕੇ ਲੈ ਆਇਆ।

"ਜਾਂ ਤਾਂ ਧਰਮਾ ਤੇ ਚੋਰਾ ਅੱਜ ਦੀ ਰਾਤ ਵਿਚ ਹੀ ਫੜਾ ਦੇ, ਨਹੀਂ ਤੈਨੂੰ ਅੱਜ ਰਾਤ ਹੀ ਗੋਲੀ ਮਾਰ ਦੇਣੀ ਏਂ।" ਥਾਣੇਦਾਰ ਨੇ ਕਿਸਾਨ ਮੁੰਡੇ ਨੂੰ ਝੰਜੋੜ ਕੇ ਕਿੱਕਰ ਨਾਲ ਵਗਾਹ ਮਾਰਿਆ। ਥਾਣੇਦਾਰ ਦੇ ਚੌੜੇ ਚੌਗਾਠੇ ਅੱਗੇ ਉਹ ਕਤੂਰਾ ਹੀ ਲਗਦਾ ਸੀ। ਲਗਾਤਾਰ ਮਾਰ ਨਾ ਸਹਿੰਦਿਆਂ ਤੇ ਝਿਜਕਦਿਆਂ ਝਿਜਕਦਿਆਂ ਉਸ ਕੀੜਿਆਂ ਵਾਲੀ ਕਿੱਕਰ ਨੂੰ ਵਲਾਵਾਂ ਪਾ ਲਿਆ। ਸ਼ੱਕਰ ਉਤੇ ਡਿੱਗਦੀਆਂ ਮੱਖੀਆਂ ਵਾਂਗ ਭੁੱਖੇ ਕੀੜਿਆਂ ਕਿਸਾਨ ਮੁੰਡੇ ਨੂੰ ਤੋੜ ਤੋੜ ਖਾਣਾ ਸ਼ੁਰੂ ਕਰ ਦਿੱਤਾ। ਉਹ ਦੋਹਾਈਆਂ ਪਾਉਂਦਾ ਚਾਂਘਰਾਂ ਮਾਰਦਾ ਕਿੱਕਰ ਦੀ ਜੱਫੀ ਛਡ ਕੇ ਵਾਹਣ ਵਿਚ ਮਲੋਮਲੀ ਲਿਟ ਗਿਆ। ਕੀੜਿਆਂ ਦੀਆਂ ਦੰਦੀਆਂ ਨੇ ਪੀੜਾਂ ਦਾ ਹੜ੍ਹ ਵਗਾ ਦਿੱਤਾ। ਉਹਦੇ ਬਾਹੁੜੀਆਂ ਪਾਉਂਦੇ ਉਤੇ ਵੀ ਬੈਂਤ ਬੁੜ੍ਹਕਦੀ ਰਹੀ। "ਇਹਨੂੰ ਹੱਥਕੜੀ ਮਾਰ ਲਵੋ, ਰਾਤੀਂ ਇਹਦਾ ਧੰਦਾ ਭੁਗਤਾ ਦੇਣਾ ਏਂ।" ਲਾਲ ਸਿੰਘ ਨੇ ਸਿਪਾਹੀਆਂ ਨੂੰ ਇਸ਼ਾਰਾ ਦਿੱਤਾ। ਮੁੰਡੇ ਦਾ ਪਿੰਡਾ ਬੈਂਤਾਂ ਦੀ ਮਾਰ ਤੋਂ ਬਚਿਆ ਵੀ ਲਾਲ ਸੂਹੇ ਧੱਫੜਾਂ ਨਾਲ ਭਰ ਗਿਆ।

ਲਾਲ ਸਿੰਘ ਦੀ ਸ਼ਾਹਾਂ ਵਲੋਂ ਮੁੱਠੀ ਗਰਮ ਹੁੰਦੀ ਸੀ। ਚੋਬਾਰਾ, ਵਹੀਆਂ ਤੇ ਅੱਧ ਸੜੀਆਂ ਲਾਸ਼ਾਂ ਵੇਖ ਕੇ ਉਹ ਗੁੱਸੇ ਨਾਲ ਪਾਟਣ ਨੂੰ ਆ ਗਿਆ। ਲਾਸ਼ਾਂ ਪੋਸਟਮਾਰਟਮ ਨੂੰ ਭੇਜ ਕੇ ਉਸ ਪਿੰਡ ਨੂੰ ਗਾਲ੍ਹਾਂ ਦੀ ਸੂੜ ਧਰ ਲਈ।

"ਸੂਰ ਦੇ ਬੱਚਿਓ !......ਬਾਹਰੋਂ ਆ ਕੇ ਤਿੰਨ ਛੋਹਰ ਪਿੰਡ ਦੇ ਸ਼ਾਹੂਕਾਰਾਂ ਨੂੰ ਦਿਨ ਦਿਹਾੜੇ ਮਾਰ ਗਏ ਤੇ ਤੁਸੀਂ ਅੰਦਰ ਵੜ ਗਏ, ਲੁਕ ਗਏ, ਲਾਹਨਤ ਐ। ਤੁਹਾਡੇ ਵਡੇਰੇ ਤਾਂ ਸੂਰਮੇ ਸਿੰਘ ਸਨ, ਜ਼ਾਲਮ ਤੁਰਕਾਂ ਨਾਲ ਲੋਹਾ ਲੈਣ ਵਾਲੇ। ਤੁਸਾਂ ਗੀਦੀਆਂ ਨੇ ਬਹਾਦਰ ਕੌਮ ਦਾ ਨਾਂ ਡੋਬ ਦਿੱਤਾ।"

ਸੰਭੂ ਉਹਦੀ ਕੁਰਸੀ ਦੇ ਪਿਛੇ ਖਲੋਤਾ ਧਾਹਾਂ ਮਾਰੀ ਜਾ ਰਿਹਾ ਸੀ। ਥਾਣੇਦਾਰ ਨੇ ਛੱਤੋ ਬਦਮਾਸ਼ ਨੂੰ ਗਵਾਹੀ ਲਈ ਵੰਗਾਰਿਆ। ਉਹ ਕੰਨਾਂ ਨੂੰ ਹੱਥ ਲਾਉਂਦਾ ਹੋਇਆ ਬੋਲਿਆ :

"ਮਾਪਿਓ ਬੁਰਾ ਲਗਦਾ ਆਂ ਤਾਂ ਤੁਸੀਂ ਹੀ ਗੋਲੀ ਮਾਰ ਦਿਓ।"

"ਤੈਨੂੰ ਤਾਂ ਮੇਰੇ ਨਾਲ ਗਲੀ ਵਿਚ ਮਿਲੇ ਸੀ।" ਸੰਭੂ ਨੇ ਰੋਣਾ ਰੋਕ ਕੇ ਗਿਲੇ ਨਾਲ ਆਖਿਆ। "ਤੂੰ ਤਾਂ ਸਾਡਾ ਬਥੇਰਾ ਹੱਡ ਖਾਧਾ ਏ, ਮੂਤ ਪੀਤਾ ਏ ; ਹੁਣ ਗਵਾਹੀ ਨਹੀਂ ਦੇ ਸਕਦਾ।" ਸੰਭੂ ਨੂੰ ਇਕਦਮ ਗੁੱਸਾ ਆ ਗਿਆ, ਜਿਵੇਂ ਛੱਤੋ ਵੀ ਕਾਤਲਾਂ ਨਾਲ ਮਿਲਿਆ ਹੋਇਆ ਸੀ।

ਅਗਵਾਹੀਆਂ ਵਾਲੀ ਗੱਲ ਵਿਚੇ ਛੱਡ ਕੇ ਥਾਣੇਦਾਰ ਨੇ ਬਿੱਕਰ ਨੂੰ ਅੱਗੇ ਲਾ ਕੇ ਤੋਰ ਲਿਆ। ਅਨ੍ਹੇਰਾ ਪੈ ਚੁੱਕਾ ਸੀ। ਉਸ ਬਿੱਕਰ ਤੋਂ ਥੋੜੀ ਵਿਥ ਪਾਕੇ ਸਿਪਾਹੀਆਂ ਨਾਲ ਅੱਟੀ-ਸੱਟੀ ਕਰ ਲਈ। ਚਾਰ ਸਿਪਾਹੀ ਬਿੱਕਰ ਨੂੰ ਨਹਿਰ ਦੇ ਸੰਘਣੇ ਕਾਹਾਂ ਵਿਚ ਲੈ ਗਏ। ਦੋਂਹ ਨੇ ਉਸ ਨੂੰ ਬਾਹਾਂ

ਤੋਂ ਖਿੱਚ ਕੇ ਖਲ੍ਹਾਰ ਲਿਆ। ਤੀਜੇ ਨੇ ਰਾਈਫ਼ਲ ਉਸ ਦੀ ਹਿੱਕ ਨਾਲ ਲਾ ਲਈ। ਚੌਥੇ ਨੇ ਵਾਸਤੇ ਪਾ ਕੇ ਆਖਿਆ ;

"ਓਏ ਭਰਾਵਾ ! ਸਾਡੇ ਕੋਲੋਂ ਕਿਉਂ ਖ਼ੂਨ ਕਰਾਉਂਦਾ ਏਂ ? ਤੇਰੀ ਜਾਨ ਜਾਊ, ਪਾਪ ਵਾਧੂ ਸਾਨੂੰ ਚੜ੍ਹ ਜਾਣਾ ਏਂ।"

ਬਿੱਕਰ ਸਚਮੁੱਚ ਹੀ ਦਹਿਲ ਗਿਆ। ਉਸ ਕੰਬਦੇ ਨੇ ਹਾਉਕੇ ਜਿਹੇ ਲੈ ਕੇ ਆਖਿਆ :

"ਤੁਸੀਂ ਮੈਨੂੰ ਛਡ ਦਿਓ, ਮੈਂ ਮੁੜ ਪਿੰਡ ਈ ਨਹੀਂ ਆਉਂਦਾ।"

"ਨਹੀਂ ਓਏ ਕਮਲਿਆ, ਧਰਮੇ ਹੋਰਾਂ ਤਾਂ ਆਥਣ ਸਵੇਰ ਫੜੇ ਈ ਜਾਣਾ ਏਂ, ਅੱਜ ਕਲ ਅਨੇਤਰ ਕਾਤਲ ਕਿੰਨਾ ਕੁ ਚਿਰ ਭਜ ਸਕਦੇ ਐ। ਤੇਰੀ ਜਾਨ ਮੁਫ਼ਤ ਵਿਚ ਚਲੀ ਜਾਣੀ ਏਂ।"

"ਸੌਂਤ ਉਹ ਅੱਜ ਲੁੱਡੀ ਰਾਤ ਰਹਿਣ।" ਬਿੱਕਰ ਅਚੇਤ ਹੀ ਕਹਿ ਗਿਆ। ਬੈਂਤਾਂ ਦੀ ਮਾਰ, ਕੀੜਿਆਂ ਦੀ ਬੇਦਰਦ ਕਟਾਈ ਤੇ ਹੁਣ ਸੜਦੀ ਸੜਦੀ ਗੋਲੀ ਨੇ ਸਾਥੀਆਂ ਦੀ ਵਫ਼ਾਦਾਰੀ ਨਾਲੋਂ ਜਾਨ ਪਿਆਰੀ ਕਰ ਦਿਤੀ ; ਜਿਹੜੀ ਚੌਰਾਸੀ ਲੱਖ ਜੂਨਾਂ ਪਿੱਛੋਂ ਮਸੀਂ ਮਿਲੀ ਸੀ।

"ਕੀਹਦੇ ਕੋਲ ?" ਸਿਪਾਹੀਆਂ ਦਾ ਸਾਹ ਕਾਹਲਾ ਪੈ ਗਿਆ। ਰਾਈਫ਼ਲ ਵਾਲੇ ਨੇ ਹੱਥ ਢਿੱਲੇ ਕਰ ਲਏ।

"ਇੰਦਰ ਬਕਰੀਆਂ ਵਾਲੇ ਕੋਲ।" ਇੰਦਰ ਦਾ ਨਾਂ ਲੈਣ ਪਿਛੋਂ ਉਸ ਨੂੰ ਇਕਦਮ ਪਛਤਾਵਾ ਜਾਗ ਪਿਆ। ਇਹ ਤਾਂ ਯਾਰਾਂ ਨਾਲ ਧੋਖਾ ਐ, ਵਿਸਾਹਘਾਤ। ਮਾੜੀ ਗੱਲ, ਲਾਹਨਤ ਵਾਲੀ। ਪਰ ਉਹਨਾਂ ਕਿਹੜਾ ਹੁਣ ਬਚਣਾ ਏਂ। ਖ਼ਬਰੇ ਗਵਾਹੀਆਂ ਨਾ ਆਉਣ, ਉਹ ਮੁਕੱਦਮੇ ਵਿਚੋਂ ਛੁਟ ਈ ਜਾਣ।

ਸਿਪਾਹੀ ਉਸ ਨੂੰ ਕਾਹਾਂ ਵਿਚੋਂ ਬਾਹਰ ਲੈ ਆਏ। ਹੁਣ ਥਾਣੇਦਾਰ ਦੇ ਸਿਰ ਵਿਚ ਇੰਦਰ ਦੇ ਘਰ ਨੂੰ ਘੇਰਾ ਪਾਉਣ ਵਾਲੀ ਘੋੜ ਦੌੜ ਸ਼ੁਰੂ ਹੋ ਗਈ। ਹੋਰ ਫ਼ੋਰਸ ਮੰਗਵਾਵਾਂ ਕਿ ਨਾ ? ਇਕੱਲਿਆਂ ਫੜ ਲਵਾਂ ; ਤਰੱਕੀ ? ਕੁਲ ਨਫ਼ਰੀ ਛੇ ਐ। ਉਹ ਵੀ ਤਾਂ ਤਿੰਨ ਈ ਹਨ। ਬਾਰਾਂ ਬੋਰ ਦੋਨਾਲ ਤੇ ਇਕ ਰੀਵਾਲਵਰ। ਮਨਾ, ਸਿੰਘ ਸਰਦਾਰਾ ਦਾ ਪੁੱਤਰ ਏਂ ; ਕਿਉਂ ਨਹੀਂ ਬੱਗਾ ਸ਼ੇਰ ਬਣਦਾ। ਉਸ ਰਾਤੋ ਰਾਤ ਲੁੱਡੀ ਪਿੰਡ ਨੂੰ ਮਾਰਚ ਸ਼ੁਰੂ ਕਰ ਦਿਤਾ। ਲੁੱਡੀ ਪਿੰਡ ਉਹਦੇ ਹਲਕੇ ਵਿਚ ਹੀ ਪੈਂਦਾ ਸੀ। ਅੱਧੀ ਰਾਤ ਤੋਂ ਪਹਿਲਾਂ ਉਹ ਲੁੱਡੀ ਇਕ ਸਰਦਾਰ ਦੇ ਘਰ ਅਗੇ ਖਲੋਤੇ ਸਨ। ਥਾਣੇਦਾਰ ਨੇ ਸਰਦਾਰ ਨੂੰ ਤਖ਼ਤੇ ਠਕੋਰ ਕੇ ਆਪ ਜਗਾਇਆ। ਬਾਹਰ ਆਏ ਸਰਦਾਰ ਨੂੰ ਆਖਿਆ, ਸਾਨੂੰ ਚਾਰ ਪੰਜ ਸਾਦਾ ਕੁੜਤੇ ਪਜਾਮੇ ਚਾਹੀਦੇ ਹਨ। ਸਰਦਾਰ ਨੇ ਪੰਜ ਸੱਤ ਮਿੰਟ ਵਿਚ ਹੀ ਹਾਜ਼ਰ ਕਰ ਦਿਤੇ। ਘੋੜੀ ਥਾਣੇਦਾਰ ਨੇ ਸਰਦਾਰ ਦੇ ਸਪੁਰਦ ਕਰ ਦਿਤੀ। ਉਹ ਸਾਦਾ ਕਪੜਿਆਂ ਵਿਚ ਬਿੱਕਰ ਨੂੰ ਅਗੇ ਲਾ ਕੇ ਇੰਦਰ ਦੇ ਵਾੜੇ ਅੱਗੇ ਆ ਗਏ। ਬਿੱਕਰ ਨੂੰ ਕੰਨ ਖਿਚ ਕੇ ਪਹਿਲੋਂ ਪੱਕਾ ਕਰ ਲਿਆ ਸੀ ਕਿ ਤੂੰ ਇੰਦਰ ਨੂੰ ਜਗਾ ਕੇ ਸਾਡੇ ਹਵਾਲੇ ਕਰ ਦੇ। ਇਸ ਸੇਵਾ ਦੇ ਇਵਜ਼ ਥਾਣੇਦਾਰ ਨੇ ਉਸ ਨੂੰ ਛੱਡ ਦੇਣ ਲਈ ਗੁਰਾਂ ਦੀ ਸੌਂਹ ਖਾ ਲਈ।

"ਇੰਦੂ !" ਬਿੱਕਰ ਨੇ ਆਪਣੀ ਤਰ੍ਹਾਂ ਦੀ ਰਮਜ਼ ਵਿਚ ਇੰਦਰ ਨੂੰ ਆਵਾਜ਼ ਮਾਰੀ।

ਇੰਦਰ ਦੀ ਥਾਂ ਉਹਦੀ ਕੁੱਤੀ ਭੌਂਕ ਪਈ। ਉਸ ਆਪ ਜਾਣ ਕੇ ਮੋੜ ਨਾ ਦਿਤਾ; ਉਹ ਆਵਾਜ਼ ਪਛਾਣਨ ਦੀ ਕੋਸ਼ਿਸ਼ ਕਰ ਰਿਹਾ ਸੀ। ਫਿਰ ਉਹ ਘੂਕ ਸੁੱਤੇ ਧਰਮੇ ਦੀ ਬੰਦੂਕ ਚੁੱਕ ਕੇ ਤਖ਼ਤਿਆਂ ਨਾਲ ਆ ਲਗਾ ਅਤੇ ਬਿੜਕ ਲੈਣ ਲਈ ਸਹੇ ਵਾਂਗ ਕੰਨ ਖੋਲ੍ਹ ਲਏ।

"ਇੰਦੂ ! ਓਏ ਇੰਦੂ !!"

ਇੰਦਰ ਨੂੰ ਮਹਿਸੂਸ ਹੋਇਆ, ਕੋਈ ਜਾਣੀ ਪਛਾਣੀ ਆਵਾਜ਼ ਹਾਕਾਂ ਮਾਰ ਰਹੀ ਹੈ। ਕੁੱਤੀ

ਦੇ ਭਉਂਕਣ ਕਾਰਨ ਉਹ ਬਹੁਤਾ ਕੁਝ ਸਮਝ ਵੀ ਨਾ ਸਕਿਆ। ਉਗਾਲੀ ਕਰਦੀ ਬੱਕਰੀ ਨੇ ਨਿੱਛ ਮਾਰੀ। ਉਸ ਕੁੰਡਾ ਲਾਹ ਕੇ ਪੈਰ ਹੀ ਬਾਹਰ ਪਾਇਆ ਸੀ ਕਿ ਲਾਗੋਂ ਇਕ ਸਿਪਾਹੀ ਨੇ ਬੰਦੂਕ ਨੂੰ ਹੱਥ ਪਾ ਲਿਆ ਤੇ ਦੂਜੇ ਸਿਪਾਹੀ ਨੇ ਇੰਦਰ ਨੂੰ ਬਾਹੋਂ ਫੜ ਕੇ ਬਾਹਰ ਧੂਹ ਲਿਆ। ਆਜੜੀ ਨਾਲ ਉਹਦੀ ਕੁੱਤੀ ਵੀ ਬਾਹਰ ਆ ਗਈ। ਮਿਥੀ ਵਿਉਂਤ ਅਨੁਸਾਰ ਬਿੱਕਰ ਨੂੰ ਪਿਛਾਂਹ ਹਟਾ ਦਿਤਾ ਸੀ। ਉਹਦੀ ਥਾਂ ਤੇ ਚਿੱਟੇ ਕਪੜਿਆਂ ਵਿਚ ਥਾਣੇਦਾਰ ਤੇ ਉਸ ਦੇ ਸਾਥੀ ਅਗੇ ਆ ਗਏ।

"ਜੇ 'ਚੂੰ' ਵੀ ਕੀਤੀ ਗੋਲੀ ਕੰਨ ਵਿਚ ਦੀ ਕੱਢ ਦਿਆਂਗੇ।" ਇਕ ਸਿਪਾਹੀ ਨੇ ਰਾਈਫਲ ਉਹਦੇ ਕੰਨ ਨਾਲ ਲਾ ਦਿਤੀ।

ਆਜੜੀ ਦੀ ਸੁਰਤ ਹੀ ਮਾਰੀ ਗਈ। ਉਸ ਨੂੰ ਕੁਝ ਵੀ ਸਮਝ ਨਾ ਆਈ।

"ਸਾਡੇ ਸਾਥੀ ਧਰਮੇ ਹੋਰੀਂ ਕਿਥੇ ਐ ? ਹੌਲੀ ?" ਲਾਲ ਸਿੰਘ ਨੇ ਇੰਦਰ ਦੇ ਕੰਨ ਵਿਚ ਆਖਿਆ। ਕੁੱਤੀ ਆਪਣੇ ਆਪ ਚੁੱਪ ਕਰ ਗਈ।

ਇੰਦਰ ਸਾਦਾ ਕਪੜਿਆਂ ਵਿਚ ਪੋਲੀਸ ਨੂੰ ਨਾ ਪਛਾਣ ਸਕਿਆ। ਉਹ ਵਿਸ਼ਵਾਸ ਕਰ ਗਿਆ; ਸਾਥੀਆਂ ਬਿਨਾਂ ਐਨੀ ਰਾਤ ਗਏ ਚੋਰਾਂ ਵਾਂਗ ਹੋਰ ਕੌਣ ਆ ਸਕਦਾ ਏ। ਉਸ ਸਿਰ ਹਲਾ ਕੇ ਦੱਸ ਦਿਤਾ ਕਿ ਵਾੜੇ ਵਿਚ ਈ ਐ।

"ਕੁੱਤੀ ਨੂੰ ਫੜ ਲੈ, ਫੇਰ ਨਾ ਭਉਂਕ ਪਵੇ ?"

ਆਜੜੀ ਨੇ ਕੁੱਤੀ ਬੁਸ਼ਕਾਰ ਲਈ। ਇੰਦਰ ਨੂੰ ਅਗੇ ਲਾ ਕੇ ਉਹ ਛੇ ਜਣੇ ਅੰਦਰ ਲੰਘ ਆਏ। ਸੰਤੂ ਅਮਲੀ ਕੁੱਤੀ ਭਉਂਕਣ ਨਾਲ ਜਾਗ ਪਿਆ ਸੀ। ਇਕ ਦੋ ਪਾਸੇ ਪਰਤ ਕੇ ਮੁੜ ਸੌਣ ਦਾ ਯਤਨ ਕਰਨ ਲੱਗਾ। ਖ਼ਤਰੇ ਬਾਰੇ ਉਸ ਸੋਚਿਆ ਹੀ ਨਹੀਂ ਸੀ। ਉਹਦੇ ਸਾਥੀ ਲੰਮੇ ਸਾਹਾਂ ਨਾਲ ਘੂਕ ਸੁੱਤੇ ਪਏ ਸਨ। ਜਦੋਂ ਉਸ ਬੈਟਰੀ ਦਾ ਚਾਨਣ ਵੇਖਿਆ, ਛਾਲ ਮਾਰ ਕੇ ਮੰਜੇ ਤੋਂ ਉਠ ਖਲੋਤਾ।

"ਫੜਿਆ !" ਉਸ ਚੀਕਦਿਆਂ ਵਾਂਗ ਪੁਕਾਰਿਆ ਹੀ ਸੀ ਕਿ ਇਕ ਰਾਈਫਲ ਉਹਦੇ ਮੂੰਹ ਨੂੰ ਆ ਲਗੀ।

"ਖ਼ਾਮੋਸ਼ !" ਇਕ ਜਬ੍ਹੇ ਵਾਲੀ ਆਵਾਜ਼ ਨੇ ਉਸ ਦੀਆਂ ਸੱਤੇ ਮਾਰ ਦਿਤੀਆਂ।

ਦੂਜੇ ਸਿਪਾਹੀਆਂ ਫੁਰਤੀ ਵਰਤ ਕੇ ਧਰਮੇ ਤੇ ਜੋਰੇ ਨੂੰ ਢਾਹ ਲਿਆ। ਧਰਮੇ ਨੇ ਸਿਪਾਹੀ ਨੂੰ ਚਲਾ ਕੇ ਦੋ ਕਦਮਾਂ ਉਤੇ ਮਾਰਿਆ। ਉਸ ਸਿਰਹਾਣੇ ਭਰੀ ਪਈ ਬੰਦੂਕ ਨੂੰ ਹੱਥ ਮਾਰਿਆ। ਬੰਦੂਕ ਪਹਿਲਾਂ ਹੀ ਇੰਦਰ ਖੁਹਾ ਚੁਕਾ ਸੀ। ਇਕ ਦੀ ਦਾਰੂ ਦੋ, ਆਖ਼ਰ ਬੜੀ ਬਹੁਤ ਹੱਥੋਪਾਈ ਪਿਛੋਂ ਧਰਮੇ ਨੂੰ ਉਸ ਦੀ ਹੀ ਪੱਗ ਨਾਲ ਨਰੜ ਲਿਆ। ਜੋਰੇ ਦੇ ਸਿਰਹਾਣਿਓਂ ਵੀ ਪਸਤੌਲ ਕਾਬੂ ਕਰ ਲਿਆ। ਸੰਤੂ ਕੋਲੋਂ ਸ਼ਰਤ ਅਨੁਸਾਰ ਉਹਨਾਂ ਨੂੰ ਕੋਈ ਖ਼ਤਰਾ ਨਹੀਂ ਸੀ।

ਆਜੜੀ ਭਾਈ ਨੇ ਕੁਚੱਜ ਵੇਖ ਕੇ ਛਾਤੀ ਵਿਚ ਦੁਹੱਥੜਾਂ ਮਾਰੀਆਂ।

"ਭਰਾਓ ਆਪਣੇ ਨਾਲ ਤਾਂ ਠੱਗੀ ਹੋ ਗਈ। ਕੋਈ ਸਾਲਾ ਛੋਟਾ ਧੋਖਾ ਕਰ ਗਿਆ। ਬਿੱਜ ਬਾਹਰੋਂ ਪਈ ਐ !" ਇੰਦਰ ਉੱਚੀ ਉੱਚੀ ਰੋਲਾ ਪਾ ਕੇ ਦਸਣਾ ਚਾਹੁੰਦਾ ਸੀ, ਕਿਤੇ ਮੇਰੇ ਉੱਤੇ ਸ਼ੱਕ ਨਾ ਕਰ ਲੈਣ ! "ਮੈਂ ਤੁਹਾਡਾ ਯਾਰ ਆਂ, ਸਾਨੀ। ਕਿਸਮਤ ਨੇ ਸਾਨੂੰ ਰੜੇ-ਮੈਦਾਨ ਲਿਆ ਪਟਕਾਇਆ।"

ਥਾਣੇਦਾਰ ਨੇ ਇੰਦਰ ਦੇ ਇਕ ਵੱਟਵਾਂ ਥੱਪੜ ਧਰ ਦਿੱਤਾ।

"ਹਰਾਮਦਿਆ, ਜ਼ਬਾਨ ਬੰਦ ਕਰ ! ਜੀਭ ਖਿੱਚ ਸੁੱਟਾਂਗਾ, ਜੇ ਕਿਸੇ ਕੋਲ ਗੱਲ ਕੀਤੀ।"

ਉਹ ਆਜੜੀ ਨੂੰ ਹੈਰਾਨ ਪਰੇਸ਼ਾਨ ਖਲੋਤਾ ਛੱਡ ਕੇ, ਤਿੰਨਾਂ ਨੂੰ ਨਰੜੀ ਵਾੜਿਓਂ ਬਾਹਰ ਹੋ

ਗਏ। ਕੱਚੀਆਂ ਇੱਟਾਂ ਦੇ ਵਾੜੇ ਵਿਚੋਂ ਹੁਣ ਤਕ ਕਿਸੇ ਨੂੰ ਬਕਰੀਆਂ ਦੀਆਂ ਮੇਂਗਣਾਂ ਅਤੇ ਪੇਸ਼ਾਬ ਦੀ ਹਮਕ ਨਹੀਂ ਆਈ ਸੀ। ਜਿਵੇਂ ਤੇਜ਼ ਹਨੇਰੀ ਕਣਕ ਦੀਆਂ ਭਰੀਆਂ ਖੇਤ ਵਿਚੋਂ ਸਮੇਟ ਕੇ ਲੈ ਜਾਂਦੀ ਹੈ; ਤੇ ਕਿਸਾਨ ਵੱਟ ਤੇ ਖਲੋਤਾ ਕੁਦਰਤ ਦੀ ਕਰੋਪੀ ਨੂੰ ਵੇਂਹਦਾ ਹੀ ਰਹਿ ਜਾਂਦਾ ਹੈ; ਬਿਲਕੁਲ ਇਸ ਤਰ੍ਹਾਂ ਹੀ ਪੋਲੀਸ ਵਾਲੇ ਸ਼ਿਕਾਰ ਬੰਨ੍ਹ ਕੇ ਤੁਰ ਗਏ ਅਤੇ ਆਜੜੀ ਇੰਦਰ ਪਛਤਾਵੇ ਦਾ ਬੁੱਤ ਥਾਏਂ ਗੱਡਿਆ ਰਹਿ ਗਿਆ।

ਥਾਣੇਦਾਰ ਲਾਲ ਸਿੰਘ ਨੂੰ ਤੇਈਏ ਤਾਪ ਵਾਂਗ ਖ਼ੁਸ਼ੀ ਦਾ ਅਸਚਰਜ ਚੜ੍ਹਿਆ ਹੋਇਆ ਸੀ: ਦਿਨੇ ਕਤਲ ਹੋਏ, ਰਾਤੀਂ ਪਹਿਲੀ ਦਫ਼ਤ ਵਿਚ ਕਾਤਲ ਫੜੇ ਗਏ, ਉਹ ਵੀ ਨਕਸਲੀ। ਉਹ ਆਪਣੀ ਅਕਲ, ਚੁਸਤੀ ਅਤੇ ਥਾਣੇਦਾਰੀ ਗੁਰਮੰਤਰਾਂ ਉੱਤੇ ਮਾਣ ਨਾਲ ਆਫਰਿਆ ਪਿਆ ਸੀ। ਉਹਦੇ ਵਿਚਾਰ ਵਿਚ ਕਾਤਲਾਂ ਅਤੇ ਹਥਿਆਰਬੰਦ ਨਕਸਲੀਆਂ ਨੂੰ ਰਾਤੀਂ ਜਾ ਢਾਹੁਣਾ ਲੋਹੜੇ ਦੀ ਬਹਾਦਰੀ ਵਾਲੀ ਗੱਲ ਸੀ। ਇਨਾਮ, ਤਰੱਕੀ ਅਤੇ ਸਰਟੀਫ਼ਿਕੇਟ ਅਗਲਵਾਂਢੀ ਉਸ ਦੀ ਇੰਤਜ਼ਾਰ ਵਿਚ ਸਨ।

"ਮੁੰਡਿਓ ! ਅਜ ਪੀ ਕੇ ਡੰਝਾਂ ਲਾਹ ਲਓ।" ਲਾਲ ਸਿੰਘ ਸਿਪਾਹੀਆਂ ਦੀ ਦਲੇਰੀ ਉੱਤੇ ਤਨੋਂ ਮਨੋਂ ਦਿਆਲ ਸੀ।

"ਮਾਪਿਓ ! ਅਮਲੀ ਆਦਮੀ ਆਂ ; ਕਿਸੇ ਕੋਲ ਭੋਰਾ ਮਾਵਾ ਹੋਵੇ ਤਾਂ ਮਿਹਰਬਾਨੀ ਹੀ ਕਰ ਦਿਓ। ਨਹੀਂ ਮਰਿਆ ਤਾਂ ਪਿਆ ਈ ਆਂ।" ਸੰਤੂ ਦੀ ਕਮੌਕੇ ਗੱਲ ਨਾਲ ਲਾਲ ਸਿੰਘ ਸਮੇਤ ਸਾਰੇ ਸਿਪਾਹੀ ਹੱਸ ਪਏ। ਪਰ ਜ਼ੋਰਾ ਮਨ ਵਿਚ ਕੁੜ੍ਹ ਕੇ ਰਹਿ ਗਿਆ: ਕਿਥੋਂ ਜਮਾਨੇ ਦੀ ਜੂਠ ਨਾਲ ਚੰਬੜ ਲਈ; ਕੰਜਰ ਦਾ ਥਾਂ ਥਾਂ ਖੁਆਰ ਕਰਦਾ ਏ। ਪਰ ਅਮਲੀ ਆਪਣੀ ਥਾਂ ਚੁਸਤੀ ਵਰਤ ਰਿਹਾ ਸੀ। ਪੋਲੀਸ ਵਾਲਿਆਂ ਕਾਹਲੀ ਵਿਚ ਜਾਮਾ ਤਲਾਸ਼ੀ ਨਹੀਂ ਲਈ ਸੀ। ਅਫ਼ੀਮ ਉਹਦੇ ਕੋਲ ਸੀ। ਉਹ ਥਾਣੇਦਾਰ ਨੂੰ ਭੁਚਲਾਇਆ ਚਾਹੁੰਦਾ ਸੀ; ਮਤਾਂ ਤਲਾਸ਼ੀ ਲੈ ਕੇ ਅਫ਼ੀਮ ਦਾ ਕੇਸ ਹੀ ਬਣਾ ਦੇਵੇ। ਜਮਨੇ ਅਤੇ ਬੇਲੀ ਰਾਮ ਦੇ ਕਤਲਾਂ ਬਾਰੇ ਉਹ ਸਮਝਦਾ ਸੀ, ਗੋਲੀਆਂ ਧਨੇ ਤੇ ਜ਼ੋਰੇ ਨੇ ਮਾਰੀਆਂ ਹਨ। ਮੈਂ ਨਾਲ ਜ਼ਰੂਰ ਹਾਂ, ਪਰ ਸੀਖ ਘਸਾਉਣ ਤੋਂ ਬਿਨਾਂ ਕੁਝ ਨਹੀਂ ਕੀਤਾ। ਇਉਂ ਉਹ ਸੱਚਾ ਸਾਬਤ ਹੋ ਕੇ ਕਤਲਾਂ ਵਿਚੋਂ ਬਰੀ ਹੋਇਆ ਚਾਹੁੰਦਾ ਸੀ।

ਤੜਕਾ ਹੁੰਦੇ ਨੂੰ ਉਹ ਥਾਣੇ ਪਹੁੰਚ ਗਏ। ਚਾਰ ਕੋਹ ਵਾਟ ਉਹਨਾਂ ਪੈਰੀਂ ਤਹਿ ਕੀਤੀ। ਰਾਤ ਦੇ ਅਨੀਂਦਰੇ ਅਤੇ ਵਾਟ ਕਾਰਨ ਸਾਰੇ ਥੱਕੇ ਹੋਏ ਸਨ। ਮੁਲਜ਼ਮਾਂ ਨੂੰ ਹਵਾਲਾਤ ਸੁੱਟ ਕੇ ਰਾਤ ਦੇ ਭੁੱਖੇ ਸਿਪਾਹੀਆਂ ਮੰਜੇ ਮੱਲ ਲਏ। ਪਰ ਥਾਣੇਦਾਰ ਨੇ ਨਵੇਂ ਆਏ ਡੀ. ਐਸ. ਪੀ. ਨੂੰ ਟੈਲੀਫ਼ੋਨ ਦਾ ਡਾਇਲ ਘੁਮਾਉਣਾ ਸ਼ੁਰੂ ਕਰ ਦਿੱਤਾ।

"ਹੈਲੋ.........ਹੈਲੋ ?.........ਮੈਂ ਐਸ. ਐਚ. ਓ. ਲਾਲ ਸਿੰਘ ਬੋਲ ਰਿਹਾ ਹਾਂ। ਹੈਲੋ ? ਜਨਾਬ ਬਰਾੜ ਸਾਹਬ ਬੋਲ ਰਹੇ ਐ ?.........ਸਤਿ ਸ੍ਰੀ ਅਕਾਲ ਜਨਾਬ !......... ਇਕ ਖ਼ੁਸ਼ਖ਼ਬਰੀ ! . ......ਹੈਲੋ.........ਸੇਠ ਜਮਨਾ ਦਾਸ ਤੇ ਬੇਲੀ ਰਾਮ ਦੇ ਕਾਤਲ ਨਕਸਲੀਏ ਫੜ ਲਿਆਂਦੇ ਹਨ। .........। ਹਾਂ ਜਨਾਬ। .........ਥਾਣੇ ਬੰਦ ਹਨ ...... .........ਹੋਰ ਕੀ ਕਰੀਏ ਜਨਾਬ ? .........ਤੁਸੀਂ ਹੁਕਮ ਕਰੋ ?.........ਜਨਾਬ ਹਾਲੇ ਕਾਫ਼ੀ ਅੰਨ੍ਹੇਰਾ ਐ ; ਤੁਸੀਂ ਜੀਪ ਭੇਜ ਦਿਓ, ਅਸੀਂ ਹੁਣੇ ਬਾਹਰ ਛਡ ਆਉਂਦੇ ਆਂ। .........। ਭੱਜ ਕਿਵੇਂ ਜਾਣਗੇ ਜਨਾਬ ?.........। ਤੁਸੀਂ ਆਪ ਆ ਰਹੇ ਹੋ ਤਾਂ ਬਹੁਤ ਹੀ ਚੰਗੀ ਗਲ। ਪਰ ਜਨਾਬ ਥੋੜ੍ਹੀ ਜਲਦੀ ਕਰਨੀ। .........ਬਸ ਠੀਕ ਐ.........।"

ਟੈਲੀਫ਼ੋਨ ਰੱਖ ਕੇ ਥਾਣੇਦਾਰ ਨੇ ਸਿਪਾਹੀਆਂ ਨੂੰ ਖ਼ਬਰ ਕਰ ਦਿੱਤੀ ਕਿ ਡੀ. ਐਸ. ਪੀ.

ਸਾਹਬ ਆ ਰਹੇ ਐ, ਤਿਆਰ ਹੋ ਜਾਓ। ਸਿਪਾਹੀਆਂ ਨੂੰ ਅਗਲੀ ਬਿੱਡੀ ਬਾਰੇ ਖੁੜਕ ਗਈ। ਪੁਰਾਣੇ ਸਿਪਾਹੀ ਛੱਡੇ ਨਹੀਂ ਜਾ ਸਕਦੇ ਸੀ; ਕਿਉਂਕਿ ਇਸ ਤਰ੍ਹਾਂ ਉਹਨਾਂ ਦੀ ਬਹਾਦਰੀ ਮਰਦੀ ਸੀ। ਇਸ ਗੱਲ ਨੂੰ ਲਾਲ ਸਿੰਘ ਚੰਗੀ ਤਰ੍ਹਾਂ ਸਮਝਦਾ ਸੀ। ਸਿਪਾਹੀ ਮਨ ਵਿਚ ਗਾਲ੍ਹਾਂ ਦੇਣ ਲਗ ਪਏ; ਇਹਨਾਂ ਛੁੱਗੀ ਕਾਂਠੀ ਦੂਜੇ ਗੇੜੇ ਨੂੰ ਤੋਰ ਲੈਣਾ ਹੈ। ਉਹਨਾਂ ਨੂੰ ਰਾਤ ਦੀ ਰੋਟੀ ਵੀ ਨਹੀਂ ਮਿਲੀ ਸੀ। ਉਲਟਾ ਉਹ ਕਤਲ ਦੇ ਕੇਸ ਵਿਚ ਮੀਟ-ਮੁਰਗੇ ਦੀ ਭਾਕ ਲੈ ਕੇ ਗਏ ਸਨ। ਪਰ ਹੁਣ ਉਹਨਾਂ ਦੀਆਂ ਭੁੱਖੀਆਂ ਆਂਦਰਾਂ ਅਫ਼ਸਰਾਂ ਦਾ ਸਿਆਪਾ ਕਰ ਰਹੀਆਂ ਸਨ। ਉਹਨਾਂ ਆਪੋ ਵਿਚ ਗਿਲਾ ਵਟਾਇਆ; ਨੌਕਰੀ ਤੇ ਗ਼ੁਲਾਮੀ ਨਾਲ ਦੀ ਲਾਹਨਤ ਕੋਈ ਨਹੀਂ।

ਥਾਣੇਦਾਰ ਆਪਣੇ ਨੌਕਰ ਨੂੰ ਚਾਹ ਛੇਤੀ ਬਣਾਉਣ ਲਈ ਧਮਕੀਆਂ ਦੇ ਰਿਹਾ ਸੀ। ਉਹ ਸਾਹਬ ਦੇ ਆਉਣ ਤੋਂ ਪਹਿਲਾਂ ਪਹਿਲਾਂ ਚਾਹ ਨਾਲ ਦੋ ਚਾਰ ਬਿਸਕੁਟ ਖਾ ਕੇ ਭੁੱਖ ਨੂੰ ਝੁਲਕਾ ਦੇਣਾ ਚਾਹੁੰਦਾ ਸੀ। ਨੌਕਰ ਨੇ ਅੱਖਾਂ ਮਲਦਿਆਂ ਅੱਗ ਬਾਲੀ ਅਤੇ ਭਾਫ਼ਾਂ ਛਡਦਾ ਚਾਹ ਦਾ ਪਿਆਲਾ ਊਂਘਦੇ ਸਰਦਾਰ ਅਗੇ ਲਿਆ ਰੱਖਿਆ। ਲਾਲ ਸਿੰਘ ਨੇ ਖ਼ਾਲੀ ਪਿਆਲਾ ਸਟੂਲ ਉਤੇ ਰੱਖਿਆ ਹੀ ਸੀ, ਜਦੋਂ ਜੀਪ ਦੀ ਥਾਂ ਬਾਹਰ ਛੋਟਾ ਟਰੱਕ ਆ ਰੁਕਿਆ।

"ਸਰਦਾਰ ਲਾਲ ਸਿੰਘ ਸ਼ਾਬਾਸ਼! ਰੀਅਲੀ ਤੂੰ ਕਮਾਲ ਕਰ ਦਿੱਤੀ।" ਡੀ. ਐਸ. ਪੀ. ਬਰਾੜ ਨੇ ਥਾਣੇਦਾਰ ਨਾਲ ਹੱਥ ਮਲਾਉਣ ਪਿਛੋਂ ਥਾਪੀਆਂ ਦੇਣੀਆਂ ਸ਼ੁਰੂ ਕਰ ਦਿੱਤੀਆਂ।

"ਸਾਹਬ ਬਹਾਦਰ ਚਾਹ ਦਾ ਪਿਆਲਾ?"

"ਨਹੀਂ, ਉਹਦੀ ਲੋੜ ਨਹੀਂ। ਉਹਨਾਂ ਨਕਸਲੀ ਸੂਰਾਂ ਨੂੰ ਟਰੱਕ ਵਿਚ ਬਹਾਓ। ਜ਼ਰਾ ਜਲਦੀ।" ਡੀ. ਐਸ. ਪੀ. ਨੇ ਕਾਲੀ ਠਾਠੀ ਖੋਲ੍ਹ ਕੇ ਅੱਧ ਪਚੱਧ ਧੌਲੀ ਦਾਅੜੀ ਦਾ ਹੱਥਾਂ ਨਾਲ ਜ਼ਮਾ ਟੋਹਿਆ। ਉਠੀ ਤਹਿ ਵੇਖ ਕੇ ਠਾਠੀ ਮੁੜ ਕੱਸ ਲਈ।

ਸੰਤਰੀ ਨੇ ਡੀ. ਐਸ. ਪੀ. ਸਾਹਬ ਨੂੰ ਬੂਟ ਖੜਕਾ ਕੇ ਸੈਲੂਟ ਮਾਰਿਆ। ਮੁਨਸ਼ੀ ਦੇ ਕੰਬਦੇ ਹੱਥਾਂ ਤੋਂ ਹਵਾਲਾਤ ਦਾ ਜਿੰਦਰਾ ਨਹੀਂ ਖੁਲ੍ਹ ਰਿਹਾ ਸੀ। ਜੋਰੇ ਨੂੰ ਸ਼ੱਕ ਪੈ ਗਈ, ਜਿਹੜੀ ਮੂੰਹ ਅੰਨ੍ਹੇਰੇ ਹੀ ਹਵਾਲਾਤ ਖੁਲ੍ਹ ਰਹੀ ਹੈ, ਬੰਦਿਆ ਖ਼ੈਰ ਨਹੀਂ। ਉਸ ਮਾਰੇ ਗਏ ਨਕਸਲੀ ਕਾਮਰੇਡਾਂ ਦੀਆਂ ਕਹਾਣੀਆਂ ਸੁਣੀਆਂ ਹੋਈਆਂ ਸਨ। ਉਸ ਧਰਮੇ ਅਤੇ ਸੰਤੂ ਨੂੰ ਕੁਝ ਨਾ ਦਸਿਆ। ਓਦੋਂ ਤਕ ਬਰਾੜ ਸਾਹਬ ਹਵਾਲਾਤ ਅੱਗੇ ਆ ਆਕੜੇ।

"ਕਿਉਂ ਓਏ ਕੁੱਤੀ ਦੇ ਪੁੱਤੋ, ਸ਼ਰੀਫ਼ ਮਹਾਜਨਾਂ ਨੂੰ ਮਾਰ ਕੇ ਸੂਰਮੇ ਬਣ ਗਏ? ਹੁਣ ਤੁਹਾਡੀ ਮਾਂ ਦਾ ਖਸਮ ਇਨਕਲਾਬ ਆ ਗਿਆ?" ਡੀ. ਐਸ. ਪੀ. ਮੁੜ ਮੁੜ ਨਾਸਾਂ ਫੁਰਕਾਰੀ ਜਾ ਰਿਹਾ ਸੀ।

"ਸਰਦਾਰ ਜੀ ਜੋ ਕਰਨਾ ਏ ਕਰੋ; ਕੁੱਟੋ ਮਾਰੋ।" ਗਾਲ੍ਹ ਧਰਮੇ ਦੀ ਛਾਤੀ ਜੰਗਾਲੇ ਕਿੱਲ ਵਾਂਗ ਖੁਭ ਗਈ। "ਪਰ ਗਾਲ੍ਹ ਦਾ ਕੋਈ ਕੰਮ ਨਹੀਂ। ਨਸ਼ੰਗ ਗੋਲੀ ਮਾਰ ਦਿਓ।"

"ਗੋਲੀ? ਤੁਹਾਨੂੰ ਕੁੱਤੇ ਦੀ ਮੌਤ ਮਾਰਾਂਗਾ, ਰੀਅਲੀ। ਤੁਸੀਂ ਹਰਾਮੀਓਂ ਸਮਝਿਆ ਕੀ ਐ? ਘਰ ਦੀ ਸਰਕਾਰ ਬਣਾ ਲਈ ਮਾਂ ਵਾਲੀ। ਸਾਲਿਆਂ ਜ਼ਿਲੇ ਸਾਂਭ ਲਏ ਆਪਣੇ ਆਪਣੇ।"

ਧੜੇ ਦਾ ਧੀਰਜ ਟੁਟ ਗਿਆ। ਉਸ ਲੋਹੇ ਦੀਆਂ ਸੀਖਾਂ ਨੂੰ ਹੱਥ ਪਾ ਕੇ ਭੁੱਖੇ ਸ਼ੇਰ ਵਾਂਗ ਦਹਾੜਦਿਆਂ ਆਖਿਆ।

"ਸਰਕਾਰ ਸਕੂਰ ਦਾ ਸਾਨੂੰ ਨਹੀਂ ਪਤਾ। ਅਸਾਂ ਤਾਂ ਤੇਰੇ ਵਰਗਿਆਂ ਦੀ ਭੈਣ ਨਾਲ ਫੇਰੇ ਲੈਣ ਲਈ ਹਥਿਆਰ ਚੁੱਕੇ ਐ। ਮਹਾਜਨਾਂ ਜਿੰਨੇ ਬੰਦੇ ਡਕਾਰੇ, ਉਹ ਤੈਨੂੰ ਨਹੀਂ ਦਿਸੇ। ਉਹ ਸ਼ਰੀਫ਼ ਸੀ, ਚਾਚੇ ਜੋ ਲਗਦੇ ਸੀ ਤੇਰੇ। ਅਸੀਂ ਕਮਾਈ ਕਰਨ ਵਾਲੇ ਬਦਮਾਸ਼ ਬਣ ਗਏ।" ਧਰਮਾ ਆਪਣੇ ਤਾਅ ਉਤੇ ਆਇਆ ਅਮਲੀ ਦੇ ਵਰਜਦਿਆਂ ਵੀ ਨਾ ਰੁਕਿਆ। "ਅਸਾਂ

ਲੁੱਚਿਆਂ ਦੀਆਂ ਮਾਵਾਂ ਤੁਸੀਂ ਪੁਲਸ ਵਾਲੇ। ਓ ਸਾਰੀਆਂ ਬਦਮਾਸ਼ੀਆਂ ਤੁਸੀਂ ਕਰਵਾਓ ; ਬਦਨਾਮ ਕੰਮ ਕਰਨ ਵਾਲੇ, ਕਿਉਂ ਆਇਆ ਸੁਆਦ ਗਾਲ੍ਹਾਂ ਦੇਣ ਦਾ ?''

''ਇਹਦੀ ਮਾਂ ਦੀ.........ਕੁੱਤੀ ਦੇ ਪੁੱਤ ਦੀ। ਇਹਨੂੰ ਬਾਹਰ ਕੱਢੋ ?'' ਡੀ. ਐਸ. ਪੀ. ਨੇ ਆਪੇ ਤੋਂ ਬਾਹਰ ਹੁੰਦਿਆਂ ਅਤੇ ਖੇਰੂ ਪਾਉਂਦਿਆਂ ਬੈਂਤ ਘੁਮਾਉਣੀ ਸ਼ੁਰੂ ਕਰ ਦਿੱਤੀ।

ਸੰਤੂ ਆਪਣੀ ਥਾਂ ਕੰਬੀ ਜਾ ਰਿਹਾ ਸੀ ; ਇਹਨੇ ਧੜੇ ਦੇ ਬੱਚੇ ਨੇ ਕੀ ਸਿਆਪਾ ਪਾ ਦਿੱਤਾ। ਚੋਰੇ ਨੂੰ ਕੁਝ ਵੀ ਨਹੀਂ ਅਹੁੜ ਰਿਹਾ ਸੀ। ਮੁਨਸ਼ੀ ਨੇ ਅਰਲ ਲਾਹ ਕੇ ਤਿੰਨਾਂ ਨੂੰ ਬਾਹਰ ਲੈ ਆਂਦਾ। ਧਰਮਾ ਨਿਕਲਦੇ ਸਾਰ ਡੀ. ਐਸ. ਪੀ. ਦੇ ਗਲ ਪੈ ਗਿਆ। ਇਕ ਸਿਪਾਹੀ ਨੇ ਉਸ ਨੂੰ ਫੜਨਾ ਚਾਹਿਆ। ਪਰ ਉਹ ਸਿਪਾਹੀ ਦੀ ਪੁੱਠੀ ਛਾਲ ਲੁਆ ਕੇ ਅਗਾਂਹ ਲੰਘ ਗਿਆ। ਮੁਨਸ਼ੀ ਨੇ ਉਹਦੀ ਇਕ ਬਾਂਹ ਨੂੰ ਹੀ ਹਥਕੜੀ ਮਾਰੀ ਸੀ ! ਉਸ ਕੁਝ ਸੋਚ ਕੇ ਬਾਂਹ ਢਿੱਲੀ ਕਰ ਦਿੱਤੀ। ਧਰਮਾ ਧੁੱਸ ਦੇ ਕੇ ਡੀ. ਐਸ. ਪੀ. ਦੀ ਦਾਅੜੀ ਨੂੰ ਹੁੰਬੜ ਗਿਆ। ਉਸ ਦੀ ਕਾਲੀ ਠਾਠੀ ਪਾਟ ਗਈ ਅਤੇ ਅੱਧੀ ਦਾਅੜੀ ਬਿੱਜੜੇ ਦੇ ਆਹਲਣੇ ਵਾਂਗ ਲਮਕ ਗਈ। ਡੀ. ਐਸ. ਪੀ. ਨੇ ਪਿੱਛੇ ਹਟਦਿਆਂ ਧਰਮੇ ਨੂੰ ਪੂਰੇ ਜ਼ੋਰ ਨਾਲ ਬੈਂਤ ਖਿੱਚ ਮਾਰੀ। ਪਰ ਸਾਹਨ ਵਾਂਗ ਢੁੱਡ ਮਾਰਦਾ ਧਰਮਾ ਰੋਕਿਆਂ ਵੀ ਨਾ ਰੁਕਿਆ।

''ਅਸੀਂ ਤਾਂ ਮਰੇ ਈ ਆਂ, ਪਰ ਤੇਰੀ ਨਿੱਕੀ ਨਾਲ ਫੇਰੇ ਲੈ ਕੇ ਮਰਾਂਗੇ।'' ਧਰਮੇ ਨੇ ਖੁੱਲ੍ਹੇ ਹੱਥ ਦਾ ਇਕ ਘਸੁੰਨ ਹੋਰ ਠੋਕ ਦਿੱਤਾ।

ਬਰਾੜ ਹੋਰ, ਪਿਛਾਂਹ ਹਟ ਕੇ ਕੰਧ ਨਾਲ ਆ ਵੱਜਾ। ਦੂਜੇ ਸਿਪਾਹੀ ਨੇ ਧਰਮੇ ਨੂੰ ਲੱਕੋਂ ਆ ਚੁਕਿਆ। ਡੀ. ਐਸ. ਪੀ. ਬੈਂਤ ਮਾਰਦਾ ਇਕਦਮ ਸ਼ੇਰ ਬਣ ਗਿਆ।

''ਭੈਣ ਦਿਆ ਯਾਰਾ, ਹਰਾਮੀਆਂ !... .....!'' ਡੀ. ਐਸ. ਪੀ ਕਿੰਨਾ ਕੁਝ ਹੀ ਬੱਕ ਗਿਆ।

''ਮਾਪਿਓ ਇਹ ਤਾਂ ਜੱਟ ਹੀ ਮੂਰਖ ਐ।'' ਅਮਲੀ ਤੋਂ ਧੜਕਦੇ ਦਿਲ ਨਾਲ ਕਹਿ ਹੋ ਗਿਆ। ਉਂਜ ਉਹ ਡਰਦਾ ਸੀ, ਕਿਤੇ ਐਲੀ ਮੇਰੇ ਵਲ ਨਾ ਭਉਂ ਪਏ। ਜ਼ੋਰਾ ਆਪਣੀ ਥਾਂ ਧਰਮੇ ਨੂੰ ਮੂਰਖ ਸਮਝਦਾ ਸੀ : ਜਦੋਂ ਫੜੇ ਹੀ ਗਏ ਹਾਂ, ਗਾਲ੍ਹ ਦੁਪੜ, ਮਾਰ ਕੁਟਾਈ ਤਾਂ ਹੋਵੇਗੀ ਹੀ। ਜਰਵਾਣੇ ਗੋਲੀ ਵੀ ਮਾਰ ਸਕਦੇ ਐ। ਇਹਨਾਂ ਨੂੰ ਕਿਸੇ ਪੁਛਣਾ ਥੋੜ੍ਹੇ ਏ। ਇਹਨਾਂ ਹੱਥੋਂ ਪਹਿਲਾਂ ਮਾਰੇ ਗਏ ਇਨਕਲਾਬੀਆਂ ਦਾ ਕਿਹੜਾ ਕੁਝ ਬਣਿਆ ਏ। ਥਾਣੇਦਾਰ ਲਾਲ ਸਿੰਘ ਬਰਾੜ ਸਾਹਬ ਨੂੰ ਗਧਾ ਸਮਝਦਾ ਸੀ। ਇਹਨੂੰ ਡੀ. ਐਸ. ਪੀ. ਕੀਹਨੇ ਬਣਾ ਦਿੱਤਾ। ਮੈਂ ਇਹਨਾਂ ਕੋਲੋਂ ਬਾਕੀ ਭਗੌੜੇ ਨਕਸਲੀਆਂ ਦੇ ਅੱਡਿਆਂ ਦਾ ਸੁਰਾਗ ਕੱਢਣਾ ਸੀ ਸ਼ਾਇਦ ਕਿਸੇ ਇਨਾਮੀ ਨੂੰ ਫੜਨ ਵਿਚ ਸਫਲ ਹੋ ਜਾਂਦਾ। ਇਸ ਡਫਰ ਨੇ ਤਾਂ ਗੰਢੇ ਹੀ ਗਾਲ ਦਿੱਤੇ। ਬੰਦਾ ਕੁਬੰਦਾ ਵੇਖ ਕੇ ਤਸ਼ੱਦਦ ਕਰੀਦਾ ਏ ਕਿ ਹਲਕੇ ਕੁੱਤੇ ਵਾਂਗ ਜਿਹੜਾ ਮਿਲਿਆ, ਟੁਟ ਕੇ ਪੈ ਜਾਓ। ਹੁਣ ਵੱਡੇ ਸਾਹਬ ਨੂੰ ਦਾਅੜੀ ਪੁਟਵਾ ਕੇ ਅਰਾਮ ਆ ਗਿਆ। ਲਾਲ ਸਿੰਘ ਡਿਪਟੀ ਬਰਾੜ ਉਤੇ ਪੂਰਾ ਔਖਾ ਸੀ ; ਪਰ ਮੌਕੇ ਦੇ ਅਫਸਰ ਨੂੰ ਆਖੇ ਵੀ ਕੀ।

''ਇਹਨਾਂ ਨੂੰ ਨਰੜ ਕੇ ਸੁਟੋ ਟਰੱਕ ਵਿਚ।'' ਉਹ ਧਰਮੇ ਨੂੰ ਬੈਂਤਾ ਮਾਰਦਾ ਹਫ ਗਿਆ ਸੀ। ਪਰ ਧਰਮਾ ਉਹਦੀ 'ਧੀ ਦੀ ਭੈਣ ਦੀ' ਹਾਲੇ ਤੱਕ ਕਰੀ ਜਾ ਰਿਹਾ ਸੀ।

ਡੀ. ਐਸ. ਪੀ. ਛਿੱਥਾ ਪੈ ਕੇ ਟਰੱਕ ਦੀ ਅਗਲੀ ਸੀਟ ਉਤੇ ਜਾ ਬੈਠਾ। ਸਿਪਾਹੀਆਂ ਹੱਥੋ ਹੱਥੀ ਤਿੰਨਾਂ ਨੂੰ ਬੰਨ੍ਹ ਕੇ ਟਰੱਕ ਵਿਚ ਤਰਪਾਲ ਹੇਠਾਂ ਕਰ ਲਿਆ। ਲਾਲ ਸਿੰਘ ਵੀ ਮੂੰਹ ਮਸੋਸ ਕੇ ਡੀ. ਐਸ ਪੀ. ਨਾਲ ਬਹਿ ਗਿਆ। ਸਟਾਰਟ ਹੋਇਆ ਪੋਲੀਸ ਦਾ ਨੀਲਾ ਟਰੱਕ ਗੇਅਰ ਖਾ ਕੇ

ਸੜਕ ਪੈ ਗਿਆ। ਟਰੱਕ ਦੇ ਨੀਲੇ ਰੰਗ ਵਿਚ ਲਾਲ ਪੱਟੀ ਕਾਲੀ ਕਲਕੱਤੇ ਵਾਲੀ ਦੀ ਲਹੂ ਮੰਗਦੀ ਜੀਭ ਜਾਪਦੀ ਸੀ। ਸਿਪਾਹੀਆਂ ਦੇ ਦਿਲ ਉੱਤੇ ਨਵੇਂ ਸਾਹਬ ਦਾ ਚੰਗਾ ਅਸਰ ਨਾ ਪਿਆ। ਅਸਲ ਵਿਚ ਉਹ ਭੁੱਖੇ ਅਤੇ ਔਨੀਂਦਰੇ ਦੇ ਬਹੁਤੇ ਮਾਰੇ ਸਨ। ਪਿਛੇ ਬੈਠੇ ਕਈ ਸਿਪਾਹੀਆਂ ਦੇ ਮਨੋ ਮਨੀ ਆਈ, ਹੱਥ ਪੈਰ ਖੋਲ੍ਹ ਕੇ ਇਹਨਾਂ ਨੂੰ ਨਸਾ ਦੇਈਏ। ਆਖਰ ਨੂੰ ਸਾਡੇ ਈ ਭਰਾ ਐ। ਇਹਨਾਂ ਮਰਦਿਆਂ ਨੇ ਅੱਕ ਚੱਬਿਆ ਏ। ਸੱਪ ਹੀ ਨਹੀਂ ਮਾਰੇ, ਵਹੀਆਂ ਸਾੜ ਕੇ ਵਰਮੀਆਂ ਵੀ ਢਾਹੀਆਂ ਹਨ। ਟਰੱਕ ਵਿਚ ਬੈਠੇ ਬਾਰਾਂ ਸਿਪਾਹੀਆਂ ਤੇ ਇਕ ਹਵਾਲਦਾਰ ਦੇ ਮਾਂ ਬਾਪ ਕਿਸੇ ਨਾ ਕਿਸੇ ਤਰ੍ਹਾਂ ਕਰਜਾਈ ਸਨ। ਮਾਪਿਆਂ ਦੇ ਹੱਡ ਸੁਖਾਲੇ ਕਰਨ ਲਈ ਹੀ ਉਹ ਹਲਾਂ ਦੀਆਂ ਹਥੀਲੀਆਂ ਛੱਡ ਕੇ ਸਰਕਾਰ ਦੇ ਪਾਹਰੂ ਆ ਲਗੇ ਸਨ। ਕਸੀਸ ਵਟ ਕੇ ਲਈਆਂ ਰਿਸ਼ਵਤਾਂ ਨੇ ਵੀ ਉਹਨਾਂ ਦਾ ਖਾਸ ਪਾਰ ਉਤਾਰਾ ਨਹੀਂ ਕੀਤਾ ਸੀ। ਹੁਣ ਤਾਂ ਉਹ ਅਸਮਾਨ ਵਲ ਮੂੰਹ ਚੁਕ ਕੇ ਰੱਬ ਨੂੰ ਗਾਲ੍ਹਾਂ ਦੇ ਰਹੇ ਸਨ : ਸਾਲਿਆ ਬੁਲ੍ਹਾੜ ਵਾਲੇ ਸੰਤਾਂ ਦਿਆ, ਕਦੋਂ ਛੱਟ ਦਾ ਮੀਂਹ ਭੇਜੇਂਗਾ ; ਤੂਫ਼ਾਨ, ਹੜ੍ਹ, ਮਹਿਲ ਮਾੜੀਆਂ ਰੁੜ੍ਹਦੀਆਂ ਖਰਦੀਆਂ ਦਿਸਣ ਅਤੇ ਫੱਕਰਾਂ ਦੀਆਂ ਝੁੱਗੀਆਂ ਤਰ ਕੇ ਕਿਨਾਰੇ ਆ ਲਗਣ। ਪੱਧਰੇ ਮੈਦਾਨ ਵਿਚ ਸਾਂਝਾ ਭੰਗੜਾ। ਬਸ ਯਾਰਾਂ ਨਾਲ ਬਹਾਰਾਂ, ਬੋਲੀ ਪਾ ਮੁੰਡਿਆ। ਉਹਨਾਂ ਦੇ ਅਵਾਰਾ ਜਜ਼ਬਿਆਂ ਦੀ ਮੂੰਹ ਜ਼ੋਰ ਲਹਿਰ, ਜ਼ਬਤ ਦੀ ਚਟਾਨ ਨਾਲ ਟੱਕਰ ਖਾ ਕੇ ਮੁੜ ਚੌਰਾਸੀ ਦੇ ਚੱਕਰ ਆ ਪੈਂਦੀ। ਲਿੱਸਾ ਮੂੰਹ ਹੋਰ ਪੀਲਾ ਪੈ ਜਾਂਦਾ।

ਡੀ. ਐਸ. ਪੀ. ਉਬਲੇ ਭਰੇ ਮਨ ਨਾਲ ਹਾਲੇ ਹੁੰਕਾਰੇ ਮਾਰੀ ਜਾ ਰਿਹਾ ਸੀ। ਉਸ ਨੂੰ ਆਪਣੀ ਹੋਈ ਹੱਤਕ ਦਾ ਭੋਰਾ ਪਛਤਾਵਾ ਨਹੀਂ ਸੀ। ਥਾਣੇਦਾਰ ਨੇ ਸਮਝਿਆ, ਅਜੀਬ ਕਿਸਮ ਦਾ ਢੀਠ ਐ। ਉਸ ਦਾ ਵੀਹ ਸਾਲ ਦੀ ਨੌਕਰੀ ਵਿਚ ਅਜਿਹੇ ਅਫ਼ਸਰ ਨਾਲ ਕਦੇ ਵਾਹ ਨਹੀਂ ਪਿਆ ਸੀ।

"ਕਿਥੇ ਕੁ ਲੈ ਕੇ ਚੱਲੀਏ ?" ਡੀ. ਐਸ. ਪੀ. ਨੇ ਅੰਦਾਜ਼ਾ ਲਾਇਆ, ਅਸੀਂ ਅੱਠ ਦਸ ਮੀਲ ਆ ਗਏ ਹੋਵਾਂਗੇ।

"ਜਨਾਬ ਦਾ ਹੁਕਮ ਐ, ਜਿਥੇ ਮਰਜ਼ੀ ਲੈ ਚਲੋ।" ਥਾਣੇਦਾਰੀ ਨੇ ਰਵਾਜੀ ਸਤਿਕਾਰ ਨਾਲ ਉੱਤਰ ਦਿਤਾ।

"ਠੀਕ ਐ ਫਿਰ, ਲਾਹ ਲਵੋ ?"

ਡਰਾਈਵਰ ਨੇ ਇਸ਼ਾਰਾ ਮਿਲਦਿਆਂ ਹੀ ਟਰੱਕ ਇਕ ਟਾਹਲੀ ਹੇਠਾਂ ਵਾੜ ਦਿਤਾ। ਸਿਪਾਹੀ ਝਟ ਪਟ ਟਰੱਕ ਤੋਂ ਲਹਿ ਪਏ।

"ਇਹਨਾਂ ਨੂੰ ਪੈਰਾਂ ਤੋਂ ਖੋਲ੍ਹ ਕੇ ਲੈ ਆਉ ?" ਡੀ. ਐਸ. ਪੀ. ਨੇ ਬਾਹਰ ਆ ਕੇ ਹੁਕਮ ਸੁਣਾਇਆ।

ਸਿਪਾਹੀਆਂ ਕੋਈ ਉੱਤਰ ਦਿਤੇ ਬਿਨਾਂ ਧਰਮੇ, ਜੋਰੇ ਤੇ ਸੰਤੂ ਦੇ ਗਿੱਟੇ ਖੋਲ੍ਹ ਦਿਤੇ। ਸਿਪਾਹੀਆਂ ਦੀਆਂ ਤਿਆਰ ਪਰ ਤਿਆਰ ਦੋ ਟੋਲੀਆਂ ਨੇ ਮੁਲਜ਼ਮਾਂ ਨੂੰ ਵਿਚਾਲੇ ਲੈ ਲਿਆ। ਸੜਕ ਤੋਂ ਹੇਠਾਂ ਉਹ ਖੇਤਾਂ ਵਲ ਤੁਰ ਪਏ। ਦਸ ਪੰਦਰਾਂ ਖੇਤ ਜਾ ਕੇ ਡੀ. ਐਸ. ਪੀ. ਢੁੱਬੀਆਂ ਤੇ ਆਈ ਲੰਮੀ ਤੇ ਸੰਘਣੀ ਚਰ੍ਹੀ ਵੇਖ ਕੇ ਖਲੋ ਗਿਆ।

"ਆ ਓਏ ਕੁੱਤੀ ਦਿਆ ਪੁੱਤਾ, ਤੈਨੂੰ ਪੁਲੀਸ ਅਫ਼ਸਰ ਸਾਹਮਣੇ ਬੋਲਣਾ ਸਿਖਾਵਾਂ।" ਸਾਹਬ ਧਰਮੇ ਤੋਂ ਗਾਲ੍ਹਾਂ ਦਾ ਬਦਲਾ ਲੈਣ ਤੇ ਆ ਗਿਆ।

"ਹਰਾਮੀਆ ! ਸੂਰੀਆਂ ਕਦੇ ਉਸਤਾਦ ਨਹੀਂ ਜੰਮੇ। ਤੂੰ ਕੌਣ ਏਂ ਸਾਨੂੰ ਸਿਖਾਉਣ ਵਾਲਾ। ਅਸੀਂ ਮੁੱਛ ਨੂੰ ਤਾਅ ਦੇ ਕੇ ਜੰਮੇ ਆਂ।" ਜੱਟ ਮੁੰਡਾ ਮੌਤ ਤੋਂ ਬੇਪਰਵਾਹ ਤਰੇਲ ਚੋਂਦੀ ਸੌਣੀ ਵਿਚ

ਥੰਮ੍ਹ ਵਾਂਗ ਖਲੋਤਾ ਸੀ। ਉਸ ਮਿਥ ਲਈ ਸੀ, ਝਟ ਕੁ ਨੂੰ ਮਰਦਾ ਹੁਣੇ ਮਰ ਜਾਵਾਂ, ਪਰ ਇਸ ਖ਼ਬੀਸ ਅੱਗੇ ਨਹੀਂ ਝੁਕਣਾ।

"ਮੈਂ ਵੀ ਰੀਅਲੀ ਜੱਟ ਬਰਾੜ ਆਂ। ਤੇਰੇ ਵਰਗਿਆਂ ਦੀਆਂ ਰੜਕਾਂ ਕੱਢਣ ਵਾਸਤੇ ਈ ਜੰਮਿਆਂ ਹਾ।" ਉਸ ਆਪਣਾ ਰੀਵਾਲਵਰ ਧਰਮੇ ਦੀ ਹਿੱਕ ਨਾਲ ਲਾ ਦਿਤਾ। "ਹੁਣ ਬੋਲ ਮਾਂ ਦਿਆ ਖਸਮਾ?"

ਸਾਰਿਆਂ ਇਕਦਮ ਸਾਹ ਰੋਕ ਲਏ। ਸਵੇਰ ਦੀ ਠੰਢੀ 'ਵਾ ਦਾ ਆਇਆ ਸਜਰਾ ਬੁੱਲ੍ਹਾ ਵੀ ਉਹਨਾਂ ਨੂੰ ਆਈ ਤਰੇਲੀ ਨਾ ਰੋਕ ਸਕਿਆ। ਹੁਣੇ ਕੁਝ ਹੋਣ ਵਾਲਾ ਏ: ਨਾਅਹ! ਖ਼ੂਨ, ਇਕ ਇਨਸਾਨ ਦਾ ਕਤਲ; ਜਿਉਂਦਾ ਬੋਲਦਾ ਮਨੁੱਖ ਹਮੇਸ਼ਾ ਲਈ ਮਿੱਟੀ ਹੋ ਜਾਵੇਗਾ। ਰੱਜਿਆ ਮਨੁੱਖ, ਭੁੱਖੇ ਮਨੁੱਖ ਨੂੰ ਕਿਉਂ ਮਾਰਦਾ ਏ? ਚੋਰੇ ਦੇ ਮਨ ਵਿਚ ਸਵਾਲ ਤਾਂ ਸੂਲੀ ਵਾਂਗ ਖੜਾ ਹੋ ਗਿਆ, ਪਰ ਉੱਤਰ ਉਸ ਨੂੰ ਕਿਤੋਂ ਨਾ ਮਿਲਿਆ।

"ਖਸਮ ਤਾਂ ਮੈਂ ਤੇਰੀ ਮਾਂ ਦਾ ਜ਼ਰੂਰ ਆਂ, ਪਰ ਇਕ 'ਰਮਾਨ ਦਿਲ 'ਚ ਰਹਿ ਗਿਆ।" ਚੜ੍ਹਦੇ ਸੂਰਜ ਦੀਆ ਕਿਰਨਾਂ ਨੇ ਧਰਮੇ ਦਾ ਮੂੰਹ ਲਾਲੋ ਲਾਲ ਕਰ ਦਿੱਤਾ। ਉਸ ਬਿੱਛੂ ਮੁੱਛੇ ਡੀ. ਐਸ. ਪੀ. ਨੂੰ ਨਜ਼ਰਾਂ ਗਡ ਕੇ ਆਖਿਆ। "ਮਰ ਤਾਂ ਸਾਰਿਆਂ ਜਾਣਾ ਏਂ। ਮੈਂ ਥੋੜਾ ਅਗੇਤਾ ਮਰ ਜਾਊਂਗਾ। ਚੰਗਾ ਹੁੰਦਾ, ਮਰਨ ਤੋਂ ਪਹਿਲਾਂ ਤੇਰੀ ਨਿੱਕੀ ਨਾਲ ਫੇਰੇ......।"

"ਨਾਅਹ! ਨਾਅਹ!!" ਵਾਰੀ ਵਾਰੀ ਅੱਗ ਦੀਆਂ ਲਾਟਾਂ ਧੱਕਾ ਦੇ ਕੇ ਧਰਮੇ ਦੀ ਛਾਤੀ ਵਿਚ ਵੜ ਗਈਆਂ। ਜਵਾਨ ਮੁੰਡੇ ਦੀ ਹਿੱਕ ਦਾ ਵਗਦਾ ਲਹੂ ਸਮੇਂ ਦੇ ਸੂਰਜ ਦਾ ਅਰਗ ਹੋ ਗਿਆ। ਕੜੀ ਵਰਗਾ ਦਿਓ ਕੱਦ ਧਰਮਾ ਲੜਖੜਾਇਆ, ਮੁੜ ਸੰਭਲਿਆ। ਉਸ ਅੱਖਾਂ ਦੇ ਚੰਗਿਆੜਿਆਂ ਵਿਚੋਂ ਪੁਕਾਰਿਆ:

"ਕੋਈ ਨਾ ਬੱਚੂ, ਛੇਤੀ ਹਸਾਬ ਹੋਣਗੇ। ਇਨਕਲਾਬ!......।" ਧਰਮੇ ਦਾ ਦਮ ਉਖੜ ਗਿਆ। 'ਜ਼ਿੰਦਾਬਾਦ' ਉਹਦੀ ਥਾਂ ਜ਼ੋਰੇ ਨੇ ਆਖਿਆ।

ਧਰਮਾ ਦਾਅਣ ਦੇ ਕੇ ਵੱਟ ਉਤੇ ਜਾ ਪਿਆ। ਉਹਦਾ ਲਹੂ ਚਰੀ ਦੇ ਸਿਆੜ ਸਿਆੜ ਖੇਤ ਨੂੰ ਵਧਦਾ ਗਿਆ। ਸਵੇਰ ਦਾ ਗੀਤ ਗਾਉਂਦੀਆਂ ਚਿੜੀਆਂ ਦੀ ਡਾਰ ਪਹਿਲੇ ਫ਼ਾਇਰ ਨਾਲ ਹੀ ਅਸਮਾਨ ਨੂੰ ਚੜ੍ਹ ਗਈ। ਸਿਪਾਹੀਆਂ ਲਈ ਇਹ ਵਾਕਿਆ ਨਵਾਂ ਨਹੀਂ ਸੀ। ਕਿਸੇ ਅਫ਼ਸਰ ਨੇ ਐਨਾ ਹੋਛਾਪਣ ਕਦੇ ਨਹੀਂ ਵਖਾਇਆ ਸੀ। ਲਾਲ ਸਿੰਘ ਆਪਣੀ ਕਾਮਯਾਬੀ ਦੀ ਖੇਹ ਉਡਦੀ ਵੇਖ ਰਿਹਾ ਸੀ। ਹੁਕਮ ਦੀ ਨਾਬਰੀ ਉਹਦੇ ਵੱਸ ਦਾ ਰੋਗ ਨਹੀਂ ਸੀ। ਜ਼ੋਰਾ ਆਪਣੇ ਆਪ ਡੀ. ਐਸ. ਪੀ. ਅਗੇ ਆ ਖਲੋਤਾ। ਧਰਮੇ ਦੇ ਵਗਦੇ ਲਹੂ ਨੇ ਉਹਦੇ ਸਿਰ ਨੂੰ ਨਵਾਂ ਜਨੂੰਨ ਚਾੜ੍ਹ ਦਿਤਾ।

"ਤੂੰ ਗੀਦੀ ਏਂ। ਔਹ ਵੇਖ?" ਮੁੰਡੇ ਨੇ ਸੂਰਜ ਵਲ ਬੰਨ੍ਹੇ ਹੱਥ ਚੁਕੇ। ਸਾਡਾ ਸੂਰਜ ਚੜ੍ਹ ਰਿਹਾ ਏ। ਤੁਹਾਡਾ ਲੋਟੂ ਸਰਮਾਏਦਾਰਾਂ ਤੇ ਜਾਗੀਰਦਾਰਾਂ ਦਾ ਡੁੱਬ ਰਿਹਾ ਏ। ਤੇਰੇ ਕੋਲ ਗੋਲੀਆਂ ਥੋੜੀਆਂ ਏਂ। ਅਸੀਂ ਅਣਗਿਣਤ ਆਂ। ਤੂੰ ਆਪਣੀ ਸਾਰੀ ਵਾਹ ਲਾ ਕੇ ਵੇਖ ਲੈ; ਇਸ ਸੂਰਜ ਨੇ ਚੜ੍ਹਨਾ ਈ ਚੜ੍ਹਨਾ ਏ।" ਏਨੀ ਗੱਲ ਕਹਿ ਕੇ ਮੁੰਡੇ ਨੇ ਮਾਣ ਨਾਲ ਆਪਣੀ ਮੋਰ ਵਰਗੀ ਧੌਣ ਚੁਕ ਲਈ।

ਡੀ. ਐਸ. ਪੀ. ਦੇ ਬੰਜਰ ਸਿਰ ਵਿਚ ਮੁੰਡੇ ਦੀਆਂ ਸਾਧਾਰਨ, ਪਰ ਨਿੱਗਰ ਗੱਲਾਂ ਖੁਭ ਕੇ ਰਹਿ ਗਈਆਂ। ਸ਼ਾਇਦ ਸਾਲਾ ਇਨਕਲਾਬ ਆ ਈ ਜਾਵੇ। ਇਕ ਪਲ ਲਈ ਉਹ ਸਾਰਾ ਧੜਕ ਗਿਆ। ਪਰ......ਇਨਕਲਾਬ ਹਾਲੇ ਬੜੀ ਦੂਰ ਹੈ। ਓਦੋਂ ਤਕ ਸ਼ਾਇਦ ਲੋਕ ਸਭ ਕੁਝ ਹੀ ਭੁਲ ਜਾਣ। ਇਹ ਵੀ ਸੰਭਵ ਹੈ, ਇਸ ਪਾਰਟੀ ਦੀ ਲੀਡਰਸ਼ਿਪ ਨੂੰ ਵੀ ਸਰਕਾਰੀ ਚੋਗਾ ਰਾਸ ਆ

ਜਾਵੇ। ਚਾਨਸ ਰੀਅਲੀ ਮਸੀਂ ਹੱਥ ਲਗਾ ਏ, ਮੈਂ ਕਿਉਂ ਗੁਆਵਾਂ। ਕਿਉਂ ਨਾ ਐਸ. ਐਸ. ਪੀ. ਹੋ ਕੇ ਪੈਨਸ਼ਨ ਜਾਵਾਂ। ਉਨ੍ਹਾਂ ਤਾਂ ਅਗਾਂਦੇ ਈ ਲੱਦੀਦੇ ਜਾਣਾ ਏਂ।

"ਕਿਉਂ ਸਰਦਾਰ ਲਾਲ ਸਿੰਘ ਜੀ! ਇਨ੍ਹਾਂ ਕੁੱਤੇ ਦੇ ਪੁੱਤਾਂ ਦਾ ਉਪਦੇਸ਼ ਵੇਖ? ਇਉਂ ਈ ਭੋਲੇ ਭਾਲੇ ਨੌਜਵਾਨਾਂ ਨੂੰ ਵਰਗਲਾਉਂਦੇ ਐ।" ਉਸ ਜ਼ੋਰੇ ਵਲ ਮੂੰਹ ਭਵਾਇਆ। "ਇਨਕਲਾਬ ਲੋਹੇ ਦਾ ਥਣ ਤੁਹਾਡੇ ਹੱਥ ਕੀਹਨੇ ਫੜਾ ਦਿੱਤਾ। ਨਾ ਪਸਮੇ ਨਾ ਧਾਰ ਦੇਵੇ। ਟੱਕਰਾਂ ਮਾਰੀ ਜਾਓ, ਮਰੀ ਜਾਓ।"

"ਮੇਰਾ ਸਾਥੀ ਠੀਕ ਆਖਦਾ ਸੀ, ਤੂੰ ਸੂਅਰ ਦਾ ਪੁੱਤ......" ਜ਼ੋਰੇ ਦੀ ਬਾਕੀ ਗੱਲ ਡੀ. ਐਸ. ਪੀ. ਦੀ 'ਠਾਅਹ ਠਾਅਹ' ਨੇ ਰੋਕ ਲਈ। ਮੁੰਡੇ ਦਾ ਗਾਲ੍ਹ ਕਢਦਾ ਮੂੰਹ ਖੁਲ੍ਹਾ ਹੀ ਰਹਿ ਗਿਆ। ਉਹ ਦੋ ਕਦਮਾਂ ਪਿਛਾਂਹ ਨੂੰ ਹਟ ਕੇ ਅੱਗੇ ਨੂੰ ਵਧ ਆਇਆ ਤੇ ਡਿੱਗ ਪਿਆ। ਮੱਰ ਗਿਆ ਓਏ ਡਾਢਿਆ ਰੱਬਾ!......।"

"ਰੀਅਲੀ ਸਭ ਇਕੋ ਨਸਲ ਦੇ ਐ ਕੁੱਤੇ ਦੇ ਵੱਢੇ।" ਥਰਾੜ ਮੁੰਡੇ ਦੀ ਗਾਲ੍ਹ ਤੋਂ ਫਿਰ ਤਾਅ ਖਾ ਗਿਆ। ਉਹਦੇ ਅੰਦਰੋਂ ਦਇਆ ਤੇ ਮਨੁੱਖੀ ਦਰਦ ਦੇ ਸਾਰੇ ਸੋਮੇ ਸੁੱਕ ਚੁੱਕੇ ਸਨ। ਏਹੋ ਕਾਰਨ ਸੀ, ਉਹ ਖੜਸੁੱਕੇ ਰੁੱਖ ਵਾਂਗ ਸਾਬਤ ਸਬੂਤ ਖਲੋਤਾ ਸੀ। ਸਿਪਾਹੀਆਂ ਅੰਦਰਲੀ ਮਨੁੱਖੀ ਪੀੜ ਲਰਜ਼ੀ ਜਾ ਰਹੀ ਸੀ। ਬੁੱਤ ਦੇ ਬੁੱਤ ਉਹ ਰਾਈਫ਼ਲਾਂ ਨੂੰ ਸੰਗੀਨਾਂ ਚਾੜ੍ਹੀ ਪੋਜ਼ੀਸ਼ਨਾਂ ਮੱਲੀ ਖਲੋਤੇ ਸਨ। ਜ਼ੋਰੇ ਦਾ ਲਹੂ ਬੁਲਬੁਲੀਆਂ ਛਡਦਾ ਆਡ ਵਿਚ ਨੂੰ ਵਗ ਤੁਰਿਆ।

"ਤੀਜੇ ਦਾ ਵੀ ਫ਼ਾਹਾ ਵੱਢੋ?" ਡੀ. ਐਸ. ਪੀ. ਨੇ ਆਪਣਾ ਰੀਵਾਲਵਰ ਪੁੱਟ ਕੇ ਵੇਖਣਾ ਸ਼ੁਰੂ ਕਰ ਦਿੱਤਾ।

"ਮਾਪਿਓ, ਮੈਨੂੰ ਕਾਹਤੋਂ ਮਾਰਦੇ ਓ। ਬਾਣੀਏ ਤਾਂ ਉਹਨਾਂ ਹੀ ਮਾਰੇ ਸਨ।" ਉਹ ਥਾਏਂ ਬਹਿ ਕੇ ਰੋਣ ਲਗ ਪਿਆ। "ਬਾਲ ਬੱਚੇਦਾਰ ਆਂ ਜਨਾਬ! ਅਫ਼ੀਮ ਖਾਣ ਦਾ ਮਾਰਿਆ ਨਾਲ ਰਲ ਗਿਆ। ਅੱਜ ਤਾਈਂ ਕੋਈ ਮਾੜਾ ਕੰਮ ਨਹੀਂ ਕੀਤਾ; ਭਾਵੇਂ ਸੰਤਾਂ ਦੀ ਸਮਾਧ ਚਾੜ੍ਹ ਲਵੋ।"

ਡੀ. ਐਸ. ਪੀ. ਨੇ ਤਲਵਾਰ ਦਾ ਵਾਰ ਕਰਨ ਵਾਂਗ ਉਂਗਲ ਵਹਾ ਦਿੱਤੀ। ਇਕ ਸਿਪਾਹੀ ਨੇ 'ਟੀਂਅ ਟੀਂਅ' ਕਰਦੀਆਂ ਤਿੰਨ ਸੌ ਤਿੰਨ ਦੀਆਂ ਦੋ ਗੋਲੀਆਂ ਸੰਤੂ ਅਮਲੀ ਦੀ ਪਿੱਠ ਵਿਚ ਦੇ ਮਾਰੀਆਂ। ਅਮਲੀ ਮੂਧੇ ਮੂੰਹ ਡਿੱਗ ਪਿਆ:

"ਹਾਇ ਓਏ ਮੱਰ ਗਿਆ ਬਾਹੁੜੀ! ਮਾਰਤਾ ਬਦਲਿਓ। ਤੁਸਾਂ ਬੇਗੁਨਾਹ ਨੂੰ ਮਾਰਿਆ ਏ, ਤੁਹਾਡਾ ਕਿਸੇ ਜੁਗ ਨਹੀਂ ਭਲਾ ਹੋਣਾ।" ਕਾਲਾ ਲਹੂ ਅਮਲੀ ਦੀ ਪਿੱਠ ਵਿਚੋਂ ਉਬਲ ਉਬਲ ਪੈਂਦਾ ਸੀ। ਥੋੜੇ ਚਿਰ ਪਿਛੋਂ ਤੜਪਦੇ ਸੰਤੂ ਦਾ ਮੂੰਹ ਖੁਲ੍ਹਾ ਹੀ ਰਹਿ ਗਿਆ।

"ਲਾਸ਼ਾਂ ਖਿੱਚ ਕੇ ਚਰੀ ਵਿਚ ਕਰ ਦਿਓ?" ਡੀ. ਐਸ. ਪੀ. ਨੇ ਰੀਵਾਲਵਰ ਗਾਤਰੇ ਪਾ ਲਿਆ। "ਸਾਰੇ ਸਿਪਾਹੀ ਤਿੰਨ ਤਿਨ ਖੇਤ ਦੀ ਵਿੱਥ ਨਾਲ ਚੌਫੇਰੇ ਖਲੋ ਜਾਵੋ। ਕੋਈ ਕਿਸਾਨ ਆਵੇ; ਆਖਣਾ: ਨਕਸਲੀ ਭਗੌੜਿਆਂ ਨੂੰ ਘੇਰਾ ਪਾਇਆ ਹੋਇਆ ਹੈ। ਅਸੀਂ ਮੁਕਾਬਲੇ ਦੀ ਤਿਆਰੀ ਕਰ ਕੇ ਸ਼ਾਮ ਨੂੰ ਆਵਾਂਗੇ।"

"ਤੁਹਾਡੀ ਰੋਟੀ ਮੈਂ ਆਪ ਲੈ ਕੇ ਆਉਂਦਾ ਆਂ।" ਥਾਣੇਦਾਰ ਲਾਲ ਸਿੰਘ ਨੇ ਆਪਣੇ ਭੁੱਖੇ ਸਿਪਾਹੀਆਂ ਨੂੰ ਜਾਂਦਿਆਂ ਦਿਲਬਰੀ ਦਿੱਤੀ।

"ਭੈਣ ਦੇਂਗੇ! ਓਦੋਂ ਤਾਈਂ ਤਾਂ ਸਾਡੇ ਕੋਲੇ ਹੋ ਜਾਣਗੇ।" ਇਕ ਸਿਪਾਹੀ ਨੇ ਆਪਣੇ ਯਾਰ ਸਿਪਾਹੀ ਨੂੰ ਸੁਣਾ ਕੇ ਸਹਿਜ ਨਾਲ ਆਖਿਆ।

ਹਦਾਇਤਾਂ ਦੇ ਕੇ ਡੀ. ਐਸ. ਪੀ. ਥਾਣੇਦਾਰ ਲਾਲ ਸਿੰਘ ਨੂੰ ਨਾਲ ਲੈ ਕੇ ਆਪਣੇ ਦਫ਼ਤਰ

ਨੂੰ ਤੁਰ ਗਿਆ। ਸਿਪਾਹੀਆਂ ਉਹਨਾਂ ਦੀ ਹਾਜ਼ਰੀ ਵਿਚ ਹੀ ਲੱਤਾਂ ਤੋਂ ਫੜ ਕੇ ਲਾਸ਼ਾਂ ਚਰੀ ਵਿਚ ਖਿੱਚ ਦਿੱਤੀਆਂ। ਜਦੋਂ ਨੀਲਾ ਟਰੱਕ ਸਟਾਰਟ ਹੋਇਆ, ਸਿਪਾਹੀ ਮਰੇ ਭਗੌੜਿਆਂ ਨੂੰ ਘੇਰਾ ਪਾ ਚੁਕੇ ਸਨ।

ਚਰੀ ਦੇ ਦੂਜੇ ਪਾਸੇ ਬਲਦ ਤੇ ਝੋਟੇ ਦਾ ਚੁੱਪ ਚਾਪ ਹਲ ਵਾਹੁੰਦਾ ਇਕ ਕਿਸਾਨ; ਪਹਿਲੀ ਗੋਲੀ ਨਾਲ ਹੀ ਕੰਨ ਚੁੱਕ ਕੇ ਖਲੋ ਗਿਆ। ਉਸ ਚਰੀ ਤੇ ਬਾਜਰੇ ਦੀ ਸਾਂਝੀ ਵਟ ਸ਼ਹਿ ਸ਼ਹਿ ਆਉਂਦਿਆਂ ਅੱਧਾ ਕੁ ਨਜ਼ਾਰਾ ਹੀ ਵੇਖਿਆ ਸੀ ਕਿ ਥਾਏਂ ਹਲ ਛਡ ਕੇ ਡਿੱਗਦਾ ਢਹਿੰਦਾ ਪਿੰਡ ਆ ਗਿਆ। ਉਸ ਹੱਲ ਛੱਡਦਿਆਂ ਹੀ ਪਰ੍ਹੇ ਵਿਚ ਬੂ-ਪਾਹਰਿਆ ਮਚਾ ਦਿੱਤੀ ਕਿ ਪੋਲੀਸ ਆਪਣੇ ਖੇਤਾਂ ਵਿਚ ਮੁੰਡਿਆਂ ਨੂੰ ਮਾਰੀ ਜਾ ਰਹੀ ਹੈ। ਗੱਲ ਵਧ ਕੇ ਪੰਚਾਇਤ ਅਤੇ ਨੰਬਰਦਾਰਾਂ ਤਕ ਪਹੁੰਚ ਗਈ। ਉਸ ਪਿੰਡ ਦੇ ਨੰਬਰਦਾਰ ਦਾ ਮੁੰਡਾ ਗਵਾਂਢਣ ਕੁੜੀ ਨਾਲ ਬਦਫੈਲੀ ਕਰ ਕੇ ਨੱਸ ਗਿਆ ਸੀ। ਤਿੰਨ ਦਿਨਾਂ ਤੋਂ ਪੋਲੀਸ ਵਾਲੇ ਤੇ ਘਰ ਦੇ ਮੁੰਡੇ ਨੂੰ ਭਾਲ ਰਹੇ ਸਨ। ਪਿੰਡ ਵਿਚ ਇਕ ਅਫ਼ਵਾਹ ਮੂੰਹੋਂ ਮੂੰਹ ਫੈਲ ਗਈ; ਪੋਲੀਸ ਨੇ ਮੁੰਡਾ ਮਾਰ ਦਿੱਤਾ। ਮੁੰਡੇ ਦਾ ਪਿਉ ਸਰਪੰਚ ਨੂੰ ਵਾਸਤੇ ਦੇਵੇ : ਗੁਰੂ ਦੇ ਵਾਸਤੇ ਮੇਰੇ ਨਾਲ ਚਲੋ। ਸ਼ਰੀਕੇ ਤੇ ਭਾਈਚਾਰੇ ਦੀ ਆੜ ਕਾਰਨ ਪਿੰਡ ਦੇ ਸਿਰ ਕੱਢ ਬੰਦਿਆਂ ਨੂੰ ਮੁੰਡੇ ਦੇ ਪਿਉ ਨਾਲ ਜਾਣਾ ਪੈ ਗਿਆ। ਰਲਦੇ ਰਲਦੇ ਪਿੰਡ ਦੇ ਪੰਜਾਹ ਸੱਠ ਬੰਦੇ ਜੁੜ ਗਏ।

ਅਗਾਂਹ ਪੋਲੀਸ ਦੇ ਹਵਾਲਦਾਰ ਨਾਲ ਉਹਨਾਂ ਦਾ ਆਹਡਾ ਲਗ ਗਿਆ। ਹਵਾਲਦਾਰ ਆਖੇ, ਅਸੀਂ ਤੁਹਾਨੂੰ ਭਗੌੜਿਆਂ ਕੋਲ ਨਹੀਂ ਜਾਣ ਦੇਣਾ। ਮੁੰਡੇ ਦਾ ਪਿਉ ਵਾਸਤੇ ਪਾਵੇ, "ਤੁਸਾਂ ਮੁੰਡਾ ਮਾਰ ਦਿੱਤਾ ਹੈ। ਮੈਨੂੰ ਆਵਾਜ਼ ਮਾਰ ਲੈਣ ਦਿਓ। ਜਿਉਂਦਾ ਹੋਇਆ, ਆਪਣੇ ਆਪ ਬਾਹਰ ਆ ਜਾਵੇਗਾ।"

"ਡੀ. ਐਸ. ਪੀ. ਬਰਾੜ ਸਾਹਬ ਆ ਰਹੇ ਐ, ਐਵੇਂ ਫ਼ਾਲਤੂ ਛਿੱਲ ਨਾ ਲੁਹਾਓ। ਤੁਸੀਂ ਨਕਸਲੀਆਂ ਨੂੰ ਪਨਾਹ ਦੇਂਦੇ ਓ।" ਹਵਾਲਦਾਰ ਨੇ ਸਮਝਾਉਣ ਤੇ ਦਬਕਾਉਣ ਦੇ ਦੋਵੇਂ ਹਥਿਆਰ ਵਰਤ ਲਏ। "ਜਾਓ, ਸੜਕ ਪਾਰ ਜਾ ਬੈਠੋ; ਅਸੀਂ ਤੁਹਾਨੂੰ ਪੋਲੀਸ ਦੇ ਘੇਰੇ ਵਿਚ ਮੁਦਾਖ਼ਲਤ ਨਹੀਂ ਕਰਨ ਦੇਣੀ।"

ਸਰਪੰਚ ਨੇ ਮੁੰਡੇ ਦੇ ਪਿਓ ਨੂੰ ਸਮਝਾਇਆ :

"ਥੋੜੀ ਜਰੇਂਦ ਕਰ, ਅਸਲੀਅਤ ਹੁਣੇ ਸਾਹਮਣੇ ਆ ਜਾਵੇਗੀ।"

"ਜਦੋਂ ਮੁੰਡਾ ਈ ਮਾਰ ਦਿੱਤਾ ਸਰਪੰਚਾ, ਫੇਰ ਜਰੇਂਦ ਕਾਹਦੀ?" ਨੰਬਰਦਾਰ ਦੇ ਉਕ੍ਹੇ ਸਾਹਾਂ ਵਿਚ ਸਬਰ ਫੱਟੜ ਹੋਇਆ ਪਿਆ ਸੀ।

"ਐਨੀ ਪੰਚਾਇਤ ਦੇ ਸਾਹਮਣੇ ਉਹ ਕਿਵੇਂ ਮਾਰ ਦੇਣਗੇ। ਕੋਈ ਕਨੂੰਨ, ਸਰਕਾਰ ਸਭ ਮਰ ਗਏ?" ਸਰਪੰਚ ਨੇ ਤਕੜਾ ਹੋ ਕੇ ਉਸ ਨੂੰ ਦਿਲਾਸਾ ਦਿੱਤਾ।

ਉਹ ਲੋਕਾਂ ਨੂੰ ਮੋੜ ਕੇ ਸੜਕ ਉਤੇ ਲੈ ਗਿਆ। ਮੁੰਡੇ ਦੇ ਪਿਓ ਦਾ ਜੀ ਥੋੜਾ ਹੋ ਹੋ ਜਾ ਰਿਹਾ ਸੀ। ਉਹ ਸੜਕ ਉਤੇ ਟਾਹਲੀਆਂ ਦੀ ਛਾਵੇਂ ਪਏ ਰਹੇ। ਓਥੇ ਈ ਦੁਪਹਿਰ ਦੀ ਰੋਟੀ ਤੇ ਦਿਨ ਢਲਦੇ ਦੀ ਚਾਹ ਪੰਚਾਇਤ ਨੇ ਮੰਗਵਾਈ। ਪਰ ਘੇਰੇ ਉਤੇ ਆਪਣੀ ਵਲੋਂ ਪੂਰੀ ਤਾੜ ਲਾਈ ਰਖੀ। ਜਿਉਂ ਜਿਉਂ ਆਥਣ ਹੋ ਰਿਹਾ ਸੀ, ਉਹਨਾਂ ਦੀ ਸ਼ੱਕ ਵਧਦੀ ਜਾਂਦੀ ਸੀ। ਕਾਰਾਂ, ਬੱਸਾਂ ਤੇ ਟਰੱਕ ਸੜਕ ਤੋਂ ਹਾਰਨ ਮਾਰਦੇ ਦਗੜਦਗੜ ਲੰਘੀ ਜਾ ਰਹੇ ਸਨ। ਪਰ ਪੋਲੀਸ ਦੇ ਟਰੱਕ ਨਹੀਂ ਆ ਰਹੇ ਸਨ। ਆਖ਼ਰ ਇਕ ਘੰਟਾ ਦਿਨ ਖੜੇ ਤੋਂ ਪੋਲੀਸ ਦੀ ਜੀਪ ਅਤੇ ਟਰੱਕ ਪੰਚਾਇਤ ਦੇ ਬਰਾਬਰ ਆ ਠਹਿਰੇ। ਲੋਕ ਦੁਪੱਟੇ ਝਾੜ ਕੇ ਪੋਲੀਸ ਦੀ ਆਵਨਾ ਵਿਚ ਉਠ ਖਲੋਤੇ। ਡੀ. ਐਸ. ਪੀ. ਜੀਪ ਤੋਂ ਉਤਰਦਾ ਈ ਪੰਚਾਇਤ ਦੇ ਗਲ ਪੈ ਗਿਆ :

"ਤੁਸੀਂ ਚੋਰਿਓ ਕਿਵੇਂ ਨਾਕਾ ਮੱਲਿਆ ਏ ?" ਉਸ ਨੂੰ ਅਸਲ ਗੱਲ ਨੰਗੀ ਹੋਣ ਦਾ ਪਾਲਾ ਮਾਰ ਰਿਹਾ ਸੀ।

"ਜਾਂਦੀਏ ਬਲਾਏ ਦੁਪਹਿਰਾ ਕਟ ਜਾ', ਦੀ ਕਹੌਤ ਅਨੁਸਾਰ ਸਰਪੰਚ ਸਮੇਤ ਸਾਰੀ ਪੰਚਾਇਤ ਦੀ ਅਫ਼ਸਰ ਨੇ ਲਾਹ ਕੇ ਰਖ ਦਿੱਤੀ। ਸੁਰਪੰਚ ਨੇ ਸ਼ਰਮਿੰਦਗੀ ਦੇ ਤਾਣ ਮੋੜ ਕੱਟਿਆ :

"ਜਨਾਬ, ਸਾਨੂੰ ਭਗੌੜਿਆਂ ਦੇ ਘੇਰੇ ਦਾ ਪਤਾ ਲੱਗਾ ਤਾਂ ਆ ਗਏ; ਸ਼ੈਂਤ ਸਰਕਾਰ ਨੂੰ ਪਿੰਡ ਦੇ ਲੋਕਾਂ ਦੀ ਮਦਦ ਚਾਹੀਦੀ ਹੋਵੇ।" ਸਰਪੰਚ ਨੇ ਆਪਣੀ ਅਤੇ ਪਿੰਡ ਦੀ ਇੱਜ਼ਤ ਬਚਾਣ ਲਈ ਪੁਰਾਣੇ ਚੌਲਦਾਰਾਂ ਵਾਲਾ ਪਲਥਾ ਮਾਰਿਆ।

"ਨਹੀਂ, ਕੋਈ ਮਦਦ ਨਹੀਂ ਚਾਹੀਦੀ। ਗੋਲੀ ਚਲੇਗੀ। ਦੂਰ ਚਲੇ ਜਾਓ, ਖ਼ਾਲਾਂ ਵਿਚ ਪੈ ਜਾਓ। ਥਿਰੀ ਨਾਅਟ ਥਿਰੀ ਦੀ ਗੋਲੀ ਮੀਲ ਡੇਢ ਮੀਲ ਤਕ ਮਾਰ ਕਰ ਜਾਂਦੀ ਹੈ।" ਉਸ ਆਜੜੀ ਦੇ ਭੇਡਾਂ ਸ਼ਸ਼ਕੇਰਨ ਵਾਂਗ ਬੈਂਤ ਹਲਾਉਂਦਿਆਂ ਪੰਚਾਇਤ ਨੂੰ ਪਿੰਡ ਵਲ ਹੱਕ ਦਿੱਤਾ।

ਪਿਛਾਂਹ ਹਟਦੇ ਲੋਕਾਂ ਵਿਚੋਂ ਇਕ ਨੇ ਕੱਛ ਵਾਲੇ ਭਾਈ ਨੂੰ ਆਖਿਆ :

"ਇਹ ਸਾਲਾ ਬਰਾੜ ਐ ਕਿ ਬਘਿਆੜ ਐ ?"

"ਬਈ ਇਹਨਾਂ ਨੂੰ ਫਲੌਰ ਪਾਸ ਕਰਾਉਂਦਿਆਂ ਗਾਲ੍ਹਾਂ ਸਿਖਾਉਂਦੇ ਐ।" ਕੱਛ ਵਾਲੇ ਤੋਂ ਬਿਨਾਂ ਇਕ ਹੋਰ ਵਿਚੋਂ ਦੀ ਬੋਲ ਪਿਆ, "ਜਿਹੜਾ ਇਕੋ ਸਾਹ ਬਹੁਤੀਆਂ ਨੰਗੀਆਂ ਤੇ ਗੰਦੀਆਂ ਗਾਲ੍ਹਾਂ ਦੇ ਜਾਵੇ, ਉਸ ਨੂੰ ਨੰਬਰ ਇਕ ਪੁਲਸ ਅਫ਼ਸਰ ਬਣਾਉਂਦੇ ਐ।"

"ਹੱਛਾ ਇਹ ਗੱਲ ਐ ਤਾਂ ਮੇਰੇ ਨਾਲ ਗਾਲ੍ਹਾਂ ਦੇਣ ਜਿਦ ਲਵੇ। ਮਰੇ ਸਾਲੇ ਦੇ ਪੁੱਤ ਨੂੰ......।"

ਇਕ ਗੋਲੀ 'ਟੀਂਅ' ਕਰਦੀ ਪੰਚਾਇਤ ਦੇ ਸਿਰ ਉੱਤੋਂ ਦੀ ਲੰਘ ਗਈ। ਉਹ ਥਾਏਂ ਡਿੱਗ ਪਏ। ਵੱਟਾਂ ਨਾਲ ਸਿਰ ਲਾ ਲਏ। ਸਰਪੰਚ ਦਾ ਦੁੱਧ ਚਿੱਟੀ ਪਪਲਿਨ ਦਾ ਚਾਦਰਾ ਗੁਆਰੇ ਨਾਲ ਖਹਿ ਕੇ ਥਾਂ ਥਾਂ ਤੋਂ ਹਰੇ ਦਾਗ਼ ਖਾ ਗਿਆ। ਸਾਰਿਆਂ ਦਾ ਹੀ ਇਹ ਹਾਲ ਸੀ। ਨਾ ਕੋਈ ਕੁਸਕਣ ਅਤੇ ਨਾ ਹੀ ਉਠਣ ਦਾ ਜੇਰਾ ਕਰ ਰਿਹਾ ਸੀ। ਥੋੜੇ ਚਿਰ ਪਿਛੋਂ 'ਠਾਅਹ, ਠੂਹ, ਟੀਂਅ ਟੀਂਅ ਟੀਂਅ' ਦੀਆਂ ਆਵਾਜ਼ਾਂ ਉਪਰੋਥਲੀ ਆਉਣ ਲਗ ਪਈਆਂ। ਸਰਪੰਚ ਦੇ ਉਤਲੇ ਪਾਸੇ ਡਰਿਆ ਪਿਆ ਕੱਛ ਵਾਲਾ ਭਾਈ 'ਵਾਹਿਗੁਰੂ...ਸਤਿਨਾਮ' ਮੁੜ ਮੁੜ ਉਚਾਰੀ ਜਾ ਰਿਹਾ ਸੀ।

"ਵਾਹਗੁਰੂ, ਏਥੋਂ ਰਖ !" ਕੱਛ ਵਾਲੇ ਨੇ ਫ਼ਾਇਰਾਂ ਦੇ ਧੜੂਕੇ ਸੁਣ ਕੇ ਅੱਖਾਂ ਮੀਟ ਲਈਆਂ। "ਸਰਪੰਚਾ ਕਿਥੇ ਲਿਆ ਫਸਾਏ ਤੂੰ ?"

"ਚੁੱਪ ਚੁੱਪ ਭੋਲਿਆ, ਦੜ ਵੱਟੀ ਰਖ। ਫਸ ਗੀ ਤਾਂ ਹੁਣ ਫਟਕਣ ਕੀ !" ਸਰਪੰਚ ਆਪਣੀ ਥਾਂ ਪਛਤਾ ਰਿਹਾ ਸੀ।

ਪੰਚਾਇਤ ਵਾਲਿਆਂ ਇਸ ਤਰ੍ਹਾਂ ਦਾ ਆਹਮਣੇ ਸਾਹਮਣਾ ਮੁਕਾਬਲਾ ਕਦੇ ਨਹੀਂ ਵੇਖਿਆ ਸੀ। ਭਗੌੜੇ ਮੁੰਡੇ ਦਾ ਬਾਪ ਕਾਲਜਾ ਫੜੀ ਹਰਾਸਿਆ ਪਿਆ ਸੀ। ਉਹਦਾ ਡੁਬਦਾ ਦਿਲ ਸ਼ਾਹਦੀ ਭਰਦਾ ਸੀ, ਐਨੀਆਂ ਗੋਲੀਆਂ ਵਿਚੋਂ ਦੋ ਚਾਰ ਮੇਰੇ ਮੁੰਡੇ ਨੂੰ ਜ਼ਰੂਰ ਖਾ ਗਈਆਂ ਹੋਣਗੀਆਂ। ਅੱਧਾ ਘੰਟਾ ਫ਼ਾਇਰਾਂ ਦਾ ਵਟਾਂਦਰਾ ਹੁੰਦਾ ਰਿਹਾ। ਬੋਲੇ ਹੋਏ ਕੰਨਾਂ ਨੂੰ ਹੁਣ ਕੁਝ ਨਹੀਂ ਪਤਾ ਲਗਦਾ ਸੀ, ਗੋਲੀ ਕਿਧਰੋਂ ਆ ਰਹੀ ਹੈ ਤੇ ਕਿਧਰ ਨੂੰ ਜਾ ਰਹੀ ਹੈ। ਉਹਨਾਂ ਵਿਚੋਂ ਅੱਧੇ ਖੇਤ ਢਿੱਡ ਘਸੜ ਕੇ ਪਿੰਡ ਨੂੰ ਪੱਤੇ ਵਾਹ ਗਏ।

ਫ਼ਾਇਰਿੰਗ ਬੰਦ ਹੋ ਗਈ। ਪੰਚਾਇਤ ਵਾਲਿਆਂ ਸਿਰ ਉਤਾਂਹ ਕੇ ਵੇਖਿਆ, ਪੁਲੀਸ ਵਾਲਿਆਂ ਉੱਚੀ ਲੰਮੀ ਚਰੀ ਨੂੰ ਘੇਰਿਆ ਹੋਇਆ ਸੀ। ਭਗੌੜੇ ਮੁੰਡੇ ਦਾ ਬਾਪ ਉਠ ਕੇ ਪੁਲੀਸ

ਵਾਲਿਆਂ ਵਲ ਨੱਠ ਪਿਆ। ਉਹਦੇ ਪਿਛੇ ਜਾਣ ਦਾ ਹੋਰ ਕਿਸੇ ਨੇ ਜਿਗਰਾ ਨਾ ਕੀਤਾ। ਪਰ ਲੋਕ ਉਠ ਕੇ ਜੁੜ ਗਏ ਅਤੇ ਆਪਣੀ ਪਹਿਲੀ ਥਾਂ ਸੜਕ ਵਲ ਰਿਸਕਣ ਲਗ ਪਏ। ਪੁਲੀਸ ਤੋਂ ਡਰਦੇ ਅਗਾਂਹ ਵੀ ਨਹੀਂ ਹੋ ਰਹੇ ਸਨ। ਪਰ ਮਨੁੱਖਾਂ ਦੇ ਹੋਏ ਖ਼ੂਨ ਨੂੰ ਵੇਖਣ ਤੇ ਹਉਕਾ ਰੋਕੀ ਖਲੋਤੀ ਹਮਦਰਦੀ ਦਾ ਕੀ ਕਰਦੇ। ਉਹ ਅਚੇਤ ਹੀ ਪੈਰ ਪੈਰ ਸੜਕ ਵਲ ਵਧੀ ਆਏ। ਉਨ੍ਹਾਂ ਤੱਕਿਆ, ਪੁਲੀਸ ਵਾਲੇ ਤਿੰਨ ਲਾਸ਼ਾਂ ਮੋਏ ਕੁੱਤਿਆਂ ਵਾਂਗ ਧੂਹੀ ਆ ਰਹੇ ਹਨ।

ਲਾਸ਼ਾਂ ਖਿੱਚੀ ਆਉਂਦੇ ਵੇਖ ਕੇ ਲੋਕਾਂ ਦੇ ਪੈਰ ਆਪਣੇ ਆਪ ਤੇਜ਼ ਹੋ ਗਏ। ਪੁਲੀਸ ਵਾਲਿਆਂ ਲਾਸ਼ਾਂ ਸੜਕ ਕਿਨਾਰੇ, ਟਾਹਲੀ ਹੇਠਾਂ ਲਿਆ ਸੁੱਟੀਆਂ। ਸੂਰਜ ਨੇ ਹਉਕਾ ਭਰਦਿਆਂ ਸ਼ਰਮ ਨਾਲ ਮੂੰਹ ਤੇ ਪੱਲਾ ਲੈ ਲਿਆ। ਹਾਕਲ ਬਾਕਲ ਹੋਏ ਬਾਪ ਦੀ ਤਸੱਲੀ ਵੀ ਭੁੱਬ ਮਾਰ ਕੇ ਰੋ ਪਈ। ਲੋਕਾਂ ਵੇਖਿਆ, ਲਾਸ਼ਾਂ ਤਾਂ ਆਕੜੀਆਂ ਪਈਆਂ ਹਨ। ਸਭ ਦੀਆਂ ਹੈਰਾਨ ਅੱਖਾਂ ਕਹਿ ਰਹੀਆਂ ਸਨ: ਇਹ ਸਜਰੇ ਮੋਏ ਬਿਲਕੁਲ ਨਹੀਂ। ਲਾਸ਼ਾਂ ਦੀਆਂ ਲੱਤਾਂ ਬਾਹਾਂ ਜਿਥੇ ਸਨ, ਉਥੇ ਹੀ ਸਿਲ ਪੱਥਰ ਹੋਈਆਂ ਪਈਆਂ ਸਨ। ਲਹੂ ਚਿਰੋਕਣਾ ਵਗ ਕੇ ਥਾਂ ਪਰ ਥਾਂ ਸਿੱਕਰੀਆਂ ਵਿਚ ਜੰਮਿਆ ਪਿਆ ਸੀ। ਮੁੰਡਿਆਂ ਦੀਆਂ ਉਮਰਾਂ ਵੇਖ ਕੇ ਸਭ ਦਾ ਅੰਦਰ ਵੱਢ ਹੋ ਗਿਆ।

"ਸੱਜਰੇ ਮਰਿਆਂ ਦਾ ਤਾਂ ਸਰਪੰਚਾ ਲਹੂ ਚੋਂਦਾ ਹੁੰਦਾ ਏ?" ਕੱਛ ਵਾਲੇ ਭਾਈ ਨੇ ਥਰ ਥਰ ਕੰਬਦਿਆਂ ਸਰਪੰਚ ਨੇ ਕੰਨ ਵਿਚ ਆਖਿਆ।

ਚੁੱਪ।" ਸਰਪੰਚ ਨੇ ਉਂਗਲ ਬੁੱਲ੍ਹਾਂ ਵਿਚ ਘੁਸੇੜ ਲਈ। ਕੌਣ ਆਖੇ, ਰਾਣੀ ਅੱਗਾ ਢੱਕ।

ਇਕ ਨਾਲੀ ਦੀ ਜੰਗਾਲੀ ਬੰਦੂਕ ਤੇ ਬਾਰਾਂ ਬੋਰ ਦੇ ਦੋ ਪਸਤੌਲ ਲਾਸ਼ਾਂ ਦੇ ਕੋਲ ਰਖੇ ਹੋਏ ਸਨ। ਡੀ. ਐਸ. ਪੀ. ਨੇ ਇਕ ਫੁੰਕਾਰਾ ਮਾਰਿਆ। ਲੋਕ ਇਕਦਮ ਤ੍ਰਹਿ ਗਏ।

"ਤੁਹਾਡੇ ਵਿਚੋਂ ਕੋਈ ਇਹਨਾਂ ਨੂੰ ਪਛਾਣਦਾ ਏ?"

ਸਾਰਿਆਂ ਦੇ ਹੱਥ ਕੰਨਾਂ ਨੂੰ ਜਾ ਲਗੇ। ਜੇਰਾ ਕਰ ਕੇ ਸਰਪੰਚ ਬੋਲਿਆ:

"ਜਨਾਬ ਸਾਡੇ ਪਿੰਡ ਦਾ ਕੋਈ ਨਹੀਂ; ਅਸੀਂ ਨਹੀਂ ਸਿਆਣਦੇ।" ਲਾਸ਼ਾਂ ਦੇ ਪੀਲੇ ਭੂਕ ਪਏ ਚਿਹਰੇ ਸ਼ਾਇਦ ਸਕੇ ਸੋਦਰਿਆਂ ਤੋਂ ਵੀ ਨਾ ਪਛਾਣੇ ਜਾਂਦੇ।

"ਠੀਕ ਐ, ਇਹਨਾਂ ਨੂੰ ਸੁਟੋ ਟਰੱਕ ਵਿਚ ਤੇ ਚਲੋ?" ਡੀ. ਐਸ. ਪੀ. ਇਕ ਮੁੱਛ ਚੱਬਦਾ ਜੀਪ ਵਿਚ ਜਾ ਬੈਠਾ।

ਪੁਲੀਸ ਵਾਲਿਆਂ ਚੋਰੀ ਦੇ ਮਾਲ ਵਾਂਗ ਝਟ ਪਟ ਲਾਸ਼ਾਂ ਚੁਕ ਕੇ ਟਰੱਕ ਵਿਚ ਰਖ ਲਈਆਂ। ਲੋਕਾਂ ਦੇ ਵੇਂਹਦਿਆਂ ਵੇਂਹਦਿਆਂ ਜੀਪ ਪਿਛੇ ਟਰੱਕ ਵੀ ਲੋਕਾਂ ਦੇ ਮੂੰਹ ਉਤੇ ਧੂੜ ਸੁਟਦਾ ਤੁਰ ਗਿਆ।

"ਅਨਰਥ! ਜ਼ੁਲਮ!! ਵਾਹਿਗੁਰੂ ਵੇਖਦਾ ਏ, ਕਲਜੋਗੀਓ ਤੁਹਾਡਾ ਕਿਹੜੇ ਜੁਗ ਭਲਾ ਹੋਵੇਗਾ।" ਹੰਝੂ ਪੂੰਝਦਿਆਂ ਕੱਛ ਵਾਲੇ ਦੇ ਮੂੰਹੋਂ ਦੁਰਸੀਸ ਨਿਕਲ ਗਈ।

"ਸਾਲੇ ਮੁਕਾਬਲੇ ਦੇ, ਰਾਤੀਂ ਮਾਰ ਕੇ ਲਿਆ ਸੁਟੇ, ਹੁਣ ਗੋਲੀਆਂ ਚਲਾਉਂਦੇ ਫਿਰਦੇ ਐ।" ਇਕ ਪੰਚਾਇਤ ਮੈਂਬਰ ਔਖਾ ਭਾਰਾ ਹੋ ਰਿਹਾ ਸੀ।

"ਸ਼ੁਕਰ ਕਰ ਨੰਬਰਦਾਰਾ ਤੇਰਾ ਮੁੰਡਾ ਨਹੀਂ।" ਸਰਪੰਚ ਨੇ ਭਗੌੜੇ ਮੁੰਡੇ ਦੇ ਬਾਪ ਨੂੰ ਆਖਿਆ।

"ਯਾਰੋ ਇਹ ਵੀ ਤਾਂ ਕਿਸੇ ਦੇ ਮੁੰਡੇ ਈ ਸਨ।" ਕੱਛ ਵਾਲਾ ਭੋਲਾ ਵਿਚੋਂ ਹੀ ਕਹਿ ਗਿਆ। "ਇਹ ਰਾਜ ਨਹੀਂ ਰਹਿਣਾ। ਯਾਰੋ ਇਸ ਤਰ੍ਹਾਂ ਦੇ ਘੋਰ ਪਾਪ, ਵਾਹਿਗੁਰੂ ਬਖਸ਼ੀਂ।" ਉਹ ਮੁੜ ਮੁੜ ਸਿਰ ਮਾਰੀ ਜਾ ਰਿਹਾ ਸੀ।

"ਨਕਸਲਵਾੜੀਆਂ ਨੂੰ ਈ ਕਿਉਂ ਮਾਰਦੇ ਐ ?" ਹਰਨਾੜੀ ਛੱਡ ਕੇ ਗਏ ਕਿਸਾਨ ਦੇ ਸਵਾਲ ਦਾ ਕਿਸੇ ਤੋਂ ਉੱਤਰ ਨਾ ਦੇ ਹੋਇਆ।

## 38

## ਇਨਕਲਾਬ ਤਾਂ ਸਮਾਜੀ ਸਚਾਈ ਦਾ ਦੂਜਾ ਨਾਂ ਹੈ

ਸੰਤਾ ਸਿੰਘ ਦੇ ਗਵਾਂਢੀ ਬਾਰੇ ਮੁਜ਼ਾਰੇ ਦੇ ਘਰ, ਪਿਛਲੇ ਦੋ ਘੰਟੇ ਤੋਂ ਪਾਰਟੀ ਦੀ ਗਰਮਾ ਗਰਮ ਮੀਟਿੰਗ ਚਲ ਰਹੀ ਸੀ। ਚਾਰੂ ਚੀਨ ਤੋਂ ਕਦੋਂ ਦਾ ਵਾਪਸ ਆ ਗਿਆ ਸੀ। ਚੀਨੀ ਕਮਿਊਨਿਸਟ ਪਾਰਟੀ ਦੀ ਆਈ ਚਿੱਠੀ ਨੇ ਸਹੀ ਪਾਲਿਸੀ ਤਹਿ ਕਰਨ ਲਈ ਨਵੇਂ ਸੰਕੇਤ ਦਿੱਤੇ ਸਨ। ਐਕਸ਼ਨ ਵਾਲੀ ਲਾਈਨ ਨੇ ਪਾਰਟੀ ਦਾ ਘਾਣ ਕਰਵਾ ਕੇ ਰੱਖ ਦਿੱਤਾ ਸੀ। ਉਹ ਆਪਣੀ ਲਾਈਨ ਨੂੰ ਮੁੜ ਵਿਚਾਰਨ ਲਈ ਜੁੜ ਬੈਠੇ। ਹਥਿਆਰਬੰਦ ਲਾਈਨ ਨੂੰ ਸਰਬ ਸੰਮਤੀ ਨਾਲ ਦਰੁਸਤ ਮੰਨ ਲਿਆ। 'ਇਨਕਲਾਬ ਬੰਦੂਕ ਦੀ ਨਾਲੀ ਵਿਚੋਂ' ਮਾਉ ਦੇ ਫ਼ਰਮਾਨ ਨੂੰ ਲਾਈਨ ਬਣਾ ਕੇ ਉਹ ਤੁਰੇ ਸਨ। ਪਰ ਫ਼ਾਇਰ ਦੀ ਵੱਤ ਅਤੇ ਨਸ਼ਾਨੇ ਦਾ ਠੀਕ ਨਿਰਣਾ ਉਹਨਾਂ ਆਪ ਕਰਨਾ ਸੀ। ਚੜ੍ਹਦੀ ਜਵਾਨੀ ਦੇ ਜਜ਼ਬਾਤੀ ਜੋਸ਼ ਵਿਚ ਉਹ ਪੈਰ ਤੋਂ ਹੀ ਨੱਠ ਪਏ। ਹਾਲਾਤ ਦੀ ਵੱਤ ਜਾਨਣ ਦੀ ਉਹਨਾਂ ਨੂੰ ਹੋਸ਼ ਹੀ ਨਹੀਂ ਰਹੀ ਸੀ। ਅਸਲ ਵਿਚ ਅਨਾੜੀ ਲੀਡਰਸ਼ਿਪ ਨੇ ਕੁਵੱਤਾ ਨਾਅਰਾ ਦੇ ਮਾਰਿਆ ਅਤੇ ਨੌਜਵਾਨਾਂ ਪੁਰਖਿਆਂ ਦੀਆਂ ਸ਼ਹਾਦਤਾਂ ਦੀ ਪੈਰਵੀ ਵਿਚ ਪਿਛਾਂਹ ਹੱਟਣਾ ਗੀਦੀਪੁਣਾ ਸਮਝਿਆ। ਲਹਿਰ ਤਿੱਖੇ ਪ੍ਰੋਲੇਤਾਰੀਏ ਨੂੰ ਆਪਣਾ ਆਗੂ ਨਹੀਂ ਬਣਾ ਸਕੀ ਸੀ। ਮੁੱਖ ਦੁਸ਼ਮਣ ਦਾ ਨਿਰਣਾ ਨਹੀਂ ਕਰ ਸਕੀ ਸੀ। ਲੀਡਰਸ਼ਿਪ ਨੂੰ ਵਿਸ਼ਵਾਸ ਸੀ, ਕੁਰੱਪਟ ਅਫ਼ਸਰਸ਼ਾਹੀ, ਜਾਗੀਰਦਾਰਾਂ ਅਤੇ ਜਨਤਾ ਦਾ ਲਹੂ ਨਿਚੋੜਨ ਵਾਲੇ ਸਰਮਾਏਦਾਰਾਂ ਨੂੰ ਮਾਰਿਆਂ ਤੇ ਵਖ਼ਤ ਪਾਇਆਂ ; ਕਿਸਾਨਾਂ ਤੇ ਮਜ਼ਦੂਰਾਂ ਦਾ ਠਾਠਾਂ ਮਾਰਦਾ ਹੜ੍ਹ ਨਾਲ ਆ ਮਿਲੇਗਾ ਅਤੇ ਅਸੀਂ ਇਨਕਲਾਬ ਕਰ ਕੇ ਸਟੇਟ ਪਾਵਰ ਛੇਤੀ ਹੀ ਖੋਹ ਲਾਵਾਂਗੇ। ਪਰ ਉਹਨਾਂ ਦੇ ਦਾਈਏ ਅਤੇ ਅੰਦਾਜ਼ੇ ਸਾਰੇ ਗ਼ਲਤ ਹੋ ਗਏ। ਐਕਸ਼ਨਾਂ ਵਿਚ ਦੋ ਚਾਰ ਜਾਗੀਰਦਾਰਾਂ ਅਤੇ ਕੁਝ ਕੁ ਕਾਤਲ ਪੋਲੀਸ ਅਫ਼ਸਰਾਂ ਤੋਂ ਬਿਨਾਂ ਮੋਟੀ ਸਰਮਾਏਦਾਰੀ ਦੀ ਨਹੁੰਦਰ ਵੀ ਨਹੀਂ ਟੁਟੀ ਸੀ। ਕਿਸਾਨਾਂ ਵਿਰਲਾ ਵਿਰਲਾ ਹੁੰ-ਹੁੰਗਾਰਾ ਜ਼ਰੂਰ ਭਰਿਆ ; ਕਿਉਂਕਿ ਜ਼ਮੀਨ ਉਹਨਾਂ ਦਾ ਮੁਖ ਨਿਸ਼ਾਨਾ ਸੀ। ਪਰ ਬਦਕਿਸਮਤੀ ਨਾਲ ਪੰਜਾਬ ਦੀ ਕਿਸਾਨੀ ਵੀ ਚਿੱਟਿਆਂ, ਪੀਲਿਆਂ ਅਤੇ ਅਕਾਲੀਆਂ ਦੇ ਪਰਭਾਵਾਂ ਹੇਠ ਤਕਸੀਮ ਹੋਈ ਹੋਈ ਸੀ। ਪਾਰਟੀ ਆਰਗੇਨਾਇਜ਼ਰ ਵਾਰੰਟਡ ਹੋਣ ਕਾਰਨ ਕਿਸਾਨੀ ਨੂੰ ਸਹੀ ਸੂਝ ਦੇ ਕੇ ਇਨਕਲਾਬ ਲਈ ਤਿਆਰ ਨਾ ਕਰ ਸਕੇ। ਮੁਜ਼ਾਰੇ ਨੂੰ ਜ਼ਮੀਨ ਦੇ ਕੇ ਬੁਰਜ਼ੂਆ ਬਣਾਉਣਾ, ਮਾਰਕਸੀ ਸਿਧਾਂਤ ਦੇ ਹੀ ਉਲਟ ਸੀ। ਸਨਅਤੀ ਮਜ਼ਦੂਰ ਨੂੰ ਪੰਜ ਛੇ ਕਿਸਮ ਦੀਆਂ ਟਰੇਡ ਯੂਨੀਅਨਾਂ ਵੰਡੀ ਬੈਠੀਆਂ ਸਨ। ਪਾਰਟੀ ਉਹਨਾਂ ਵਿਚ ਵੀ ਆਪਣੇ ਸੈੱਲ ਕਾਇਮ ਕਰ ਕੇ ਖੁਲ੍ਹੇ ਤੌਰ ਤੇ ਮਿਲਵਰਤਨ ਹਾਸਲ ਨਾ ਕਰ ਸਕੀ। ਅਸਲ ਵਿਚ ਪਾਰਟੀ ਕੋਲ ਸਕੂਲ ਦੇਣ ਵਾਲੇ ਸੂਝਵਾਨ ਵਰਕਰਾਂ ਦੀ ਵੀ ਭਾਰੀ ਘਾਟ ਸੀ। ਸਕੂਲ ਦੇਣ ਵਾਲੇ ਅਤੇ ਐਕਸ਼ਨ ਕਰਨ ਵਾਲੇ ਵੀ ਓਹੀ ਸਾਥੀ ਸਨ।

ਪਾਰਟੀ ਨੇ ਖੁਲ੍ਹੇ ਦਿਲ ਨਾਲ ਸਵੈ ਪੜਚੋਲ ਕਰਦਿਆਂ ਪੁਰਾਣੀ ਲਾਈਨ ਰੱਦ ਕਰ ਦਿੱਤੀ। ਮਿੰਦਰ ਨੇ ਸਕੱਤਰ ਦੀ ਹੈਸੀਅਤ ਵਿਚ ਆਖਿਆ :

"ਸਾਥੀਓ ! ਸਭ ਤੋਂ ਪਹਿਲਾਂ ਅਸਾਂ ਪਾਰਟੀ ਨੂੰ ਨਿਰਾਸ਼ਾਵਾਦ ਤੋਂ ਬਚਾਉਣਾ ਤੇ ਏਕਾ

ਮਜ਼ਬੂਤ ਕਰਨਾ ਹੈ। ਸਾਥੀਆਂ ਦੇ ਸ਼ਹੀਦ ਹੋ ਜਾਣ ਨਾਲ ਪਾਰਟੀ ਦਾ ਨੁਕਸਾਨ ਬਹੁਤ ਹੋ ਗਿਆ ਏ। ਪਰ ਸਾਡੇ ਸਾਥੀਆਂ ਦੀ ਸ਼ਹਾਦਤ ਨੇ ਪਾਰਟੀ ਨੂੰ ਲੋਕਾਂ ਵਿਚ ਅਮਰ ਬਣਾ ਦਿੱਤਾ ਹੈ। ਜਜ਼ਬਾਤੀ ਤੌਰ ਤੇ ਅਸਾਂ ਲੋਕਾਂ ਨੂੰ ਆਪਣਾ ਲਹੂ ਦੇ ਕੇ ਨਾਲ ਗੰਢ ਲਿਆ ਹੈ । ਪਰ ਲੋਕਾਂ ਵਿਚੋਂ ਪ੍ਰੋਲੇਤਾਰੀਏ, ਮੁਜ਼ਾਰੇ ਤੇ ਕਿਸਾਨ ਨੂੰ ਇਨਕਲਾਬ ਦੇ ਮੋਹਰੀ ਦਸਤਿਆਂ ਵਜੋਂ ਤਿਆਰ ਕਰਨਾ ਬਾਕੀ ਹੈ। ਸਮਝੋ ਅਸਾਂ ਸਾਰੇ ਛੱਪ ਵਿਚੋਂ ਮਸੀਂ ਪਹਿਲਾ ਗੁੱਡਾ ਕੁੱਤਿਆ ਏ । ਮੁਜ਼ਾਰੇ ਅਤੇ ਕਿਸਾਨ ਨੂੰ ਜ਼ਮੀਨ ਦੇਣ ਦਾ ਲਾਲਚ ਹੁਣ ਅਸਾਂ ਨਹੀਂ ਦੇਣਾ, ਸਗੋਂ ਜ਼ਮੀਨ ਨੂੰ ਸਾਂਝਿਆਂ ਕਰਨ ਦਾ ਨਾਅਰਾ ਅੱਗੇ ਲਿਆਉਣਾ ਹੈ।"

"ਇਉਂ ਕਿਸਾਨੀ ਸਾਡੇ ਨਾਲੋਂ ਟੁਟੇਗੀ ਨਹੀਂ ?" ਗੁਲਵੰਤ ਨੇ ਇਕ ਸ਼ੰਕਾ ਖੜੀ ਕਰ ਦਿੱਤੀ।

"ਦੇਖੋ ਕਾਮਰੇਡ ! ਸਟੇਟ ਪਾਵਰ ਬੁਰਜਵਾਜ਼ੀ ਕੋਲ ਹੈ।" ਮਿੰਦਰ ਨੇ ਉੱਤਰ ਮੋੜਿਆ। "ਉਹ ਐਨੀ ਚਲਾਕ ਤੇ ਹੁਸ਼ਿਆਰ ਹੈ ਕਿ ਕਮਿਊਨਿਸਟ ਪਾਰਟੀਆਂ ਦੇ ਅੱਖੀਂ ਘੱਟਾ ਪਾ ਕੇ ਉਹਨਾਂ ਦੇ ਨਾਅਰੇ ਹੀ ਨਹੀਂ ਵਰਤ ਰਹੀ ; ਸਗੋਂ ਉਹਨਾਂ ਦੇ ਪੈਰਾਂ ਦੀ ਮਿੱਟੀ ਭਾਵ ਧਿਰਾਂ ਵੀ ਖਾਰ ਰਹੀ ਹੈ। ਗਿਣਤੀ ਦੇ ਹਰੀਜਨਾਂ ਤੇ ਮੁਜ਼ਾਰਿਆਂ ਨੂੰ ਦੋ ਦੋ ਏਕੜ ਰੱਕੜ ਟੋਟੇ ਦੇ ਕੇ ਉਹਨਾਂ ਦਾ ਇਨਕਲਾਬੀ ਡੰਗ ਹਮੇਸ਼ਾਂ ਲਈ ਖ਼ਤਮ ਕਰ ਰਹੀ ਹੈ। ਕਿੱਥੇ ਉਹਨਾਂ ਜੁਝਾਰੂ 'ਇਨਕਲਾਬੀ ਪ੍ਰੋਲੇਤਾਰੀਏ ਬਣਨਾ ਸੀ ; ਪਰ ਅਸਲੀਅਤ ਵਿਚ 'ਨਾਕਾਬਲੇ ਕਾਸ਼ਤ ਜ਼ਮੀਨ ਨੇ ਉਹਨਾਂ ਨੂੰ ਖੱਸੀ ਬੁਰਜੂਆ ਬਣਾ ਦਿੱਤਾ। ਅਸੀਂ ਆਪਣੇ ਲੜਾਕੂ ਤੱਤ ਮਜ਼ਦੂਰ ਤੇ ਮੁਜ਼ਾਰੇ ਨੂੰ ਸੂਝ ਦੇ ਕੇ ਹੋਰ ਤਿੱਖਾ ਚੰਟ ਕਰਨਾ ਹੈ ! ਜੇ ਅਜ ਬੁਰਜਵਾਜ਼ੀ ਸਮਾਜਵਾਦ ਦੇ ਨਾਅਰੇ ਦੇ ਰਹੀ ਹੈ ਤਾਂ ਸਾਨੂੰ ਇਨਕਲਾਬੀਆਂ ਨੂੰ ਸਮਝਣਾ ਚਾਹੀਦਾ ਹੈ ; ਜ਼ਰੂਰ ਕੋਈ ਗੜਬੜ ਘੁਟਾਲਾ ਹੈ। ਅਸਲ ਗੱਲ ਇਹ ਹੈ ਕਿ ਬੁਰਜਵਾਜ਼ੀ ਦਾ ਸ਼ੇਰ ਬੁੱਢਾ ਪੈ ਗਿਆ ਹੈ। ਸ਼ਿਕਾਰ ਮਾਰਨੋਂ ਅਸਮਰਥ ਹੋ ਗਿਆ ਏ। ਸਮਾਜਵਾਦੀ ਨਾਅਰਿਆਂ ਨਾਲ ਸੁਲਾਹ ਕਰਿਆ ਚਾਹੁੰਦਾ ਹੈ ਅਤੇ ਖੱਬੀਆਂ ਪਾਰਟੀਆਂ ਨੂੰ ਵਾਰੀ ਵਾਰੀ ਆਪਣੇ ਘੁਰਨੇ ਵਾੜ ਕੇ ਲੂਣ ਦੀ ਖਾਣ ਵਿਚ ਲੂਣ ਕਰਿਆ ਚਾਹੁੰਦਾ ਹੈ । ਬੁਰਜਵਾਜ਼ੀ ਕਿਸਾਨ ਨੂੰ ਇਕ ਪਾਸੇ ਲੁਟਦੀ ਹੈ ਤਾਂ ਦੂਜੇ ਪਾਸੇ ਗ਼ਰੀਬੀ ਹਟਾਉਣ ਦੇ ਲਾਰੇ ਦੇਂਦੀ ਹੈ। ਪਰ ਕਿਸਾਨ ਹਰ ਸਾਲ ਕਰਜ਼ੇ ਦੇ ਭਾਰਾਂ ਨਾਲ ਕੁਬਾ ਹੋਈ ਜਾ ਰਿਹਾ ਹੈ। ਬੁਰਜਵਾਜ਼ੀ ਸਮਾਜਵਾਦ ਨੂੰ ਸੱਦਾ ਦੇ ਕੇ ਆਪਣੀ ਮੌਤ ਨਹੀਂ ਖ਼ਰੀਦ ਸਕਦੀ। ਅਸੀਂ ਜਨਤਾ ਨੂੰ ਕੋਈ ਝੂਠਾ ਨਾਅਰਾ ਨਹੀਂ ਦੇਣਾ। ਅਸੀਂ ਸਮੇਂ ਦੇ ਸੱਚ-ਪੁੱਤ ਹਾਂ। ਸੱਚ, ਸੂਝ, ਸਿਦਕ ਤੇ ਕੁਰਬਾਨੀ ਸਦਕਾ ਅਸਾਂ ਆਪਣਾ ਨਾਤਾ ਜਨਤਾ ਨਾਲ ਜੋੜੀ ਰੱਖਣਾ ਹੈ। ਸੋ ਕਾਮਰੇਡ ਇਹ ਭੁਲੇਖਾ ਕਿਸਾਨੀ ਦੇ ਦਿਲੋਂ ਦੂਰ ਕਰਨਾ ਹੈ : ਇਤਿਹਾਸ ਵਿਚ ਕਦੇ ਕਿਸੇ ਬੁਰਜਵਾਜ਼ੀ ਨੇ ਆਪਣੇ ਆਪ ਸਮਾਜਵਾਦ ਨਹੀਂ ਲਿਆਂਦਾ। ਕੋਈ ਲੁਟੇਰਾ ਨਜ਼ਾਮ ਆਪੂੰ ਖ਼ੁਦਕਸ਼ੀ ਨਹੀਂ ਕਰਦਾ। ਹਮੇਸ਼ਾ ਦੁਸ਼ਮਣ ਕੋਲੋਂ ਤਾਕਤ ਖੋਹਣੀ ਪਈ ਹੈ। ਅਸਾਂ ਦੁਸ਼ਮਣ ਤੋਂ ਤਾਕਤ ਖੋਹਣ ਲਈ ਮਧ ਵਰਗ ਦੇ ਕਿਸਾਨ ਨੂੰ ਨਾਲ ਲੈਣਾ ਹੈ ; ਜਿੱਤ ਪਿਛੋਂ ਕਲਚਰਲ ਇਨਕਲਾਬ ਨਾਲ ਕਿਸਾਨ ਨੂੰ ਸ਼ੁਧ ਮਨੁੱਖ ਬਣਾ ਲਿਆ ਜਾਵੇਗਾ : ਜਿਵੇਂ ਚੀਨ ਵਿਚ ਮਾਓ ਨੇ ਗ਼ਲਤ ਰੁਚੀਆਂ ਦੀ ਮੈਲ ਧੋ ਸੁੱਟੀ ਹੈ। ਸੋ ਰੂਸਾਂ ਜਨਤਾ ਵਿਚ ਭੁਲੇਖਾ ਤੇ ਲਾਰਾ ਨਹੀਂ ਸਗੋਂ, ਸੱਚ ਤੇ ਸਪੱਸ਼ਟਤਾ ਦਾ ਝੰਡਾ ਗੱਡਣਾ ਹੈ।" ਮਿੰਦਰ ਨੇ ਸੰਖੇਪ ਵਿਚ ਕਿਸਾਨੀ ਬਾਰੇ ਪਾਰਟੀ ਲਾਈਨ ਦੀ ਵਿਆਖਿਆ ਕੀਤੀ।

"ਕਾਮਰੇਡ ਜ਼ਮੀਨ ਨੂੰ ਸਾਂਝਿਆਂ ਕਰਨ ਦਾ ਸਾਡਾ ਨਾਅਰਾ ਬਹੁਤ ਵਧੀਆ ਹੈ; ਪਰ ਅਸੀਂ

ਇਨਕਲਾਬ ਦੇ ਕਿਹੜੇ ਦੌਰ ਵਿਚੋਂ ਲੰਘ ਰਹੇ ਆਂ ?'' ਪੀਤੂ ਨੇ ਇਕ ਹੋਰ ਮਹੱਤਵ ਪੂਰਨ ਸਵਾਲ ਅੱਗੇ ਲੈ ਆਂਦਾ।

''ਸਾਥੀ ਦੋਸਤੋ, ਇਸ ਗੱਲ ਦਾ ਨਿਰਣਾ ਕਰਨ ਲਈ ਰੂਸ ਤੇ ਚੀਨ ਦੇ ਇਨਕਲਾਬ ਦੀਆਂ ਮਿਸਾਲਾਂ ਸਾਡੇ ਸਾਹਮਣੇ ਹਨ। ਲੈਨਿਨ ਨੇ ਜ਼ਾਰ ਤੋਂ ਤਾਕਤ ਖੋਹਣ ਲਈ ਬੁਰਜਵਾ ਤਾਕਤਾਂ ਨਾਲ ਸਮਝੌਤਾ ਕੀਤਾ, ਪਰ ਆਪਣਾ ਬਾਰੂਦ ਕਾਇਮ ਰੱਖਿਆ। ਰੂਸ ਨੂੰ ਜਾਗੀਰਦਾਰੀ ਦੌਰ ਪਿਛੋਂ ਸਰਮਾਏਦਾਰੀ ਜੁਗ ਵਿਚੋਂ ਵੀ ਲੰਘਣਾ ਪਿਆ। ਜੇ ਲੈਨਿਨ ਜਾਗੀਰਦਾਰੀ ਤੇ ਵੱਡੀ ਸਰਮਾਏਦਾਰੀ ਵਿਰੁਧ ਬੁਰਜਵਾਜ਼ੀ ਦੀ ਹਮਾਇਤ ਕਰਦਾ ਪਾਰਟੀ ਨੂੰ ਨਹੱਥਾ ਕਰ ਲੈਂਦਾ, ਇਹ ਇਤਿਹਾਸ ਵਿਚ ਵੱਡੀ ਭੂਲ ਹੋਣੀ ਸੀ। ਲੈਨਿਨ ਦੀ ਸੂਰਮਤਾਈ ਵਾਲੀ ਮਹਾਨਤਾ ਇਸ ਵਿਚ ਹੈ ਕਿ ਉਸ ਬੁਰਜਵਾਜ਼ੀ ਦੀ ਮਦਦ ਕਰ ਕੇ ਜ਼ਾਰ ਦੀ ਜਾਗੀਰਦਾਰੀ ਤੇ ਵੱਡੀ ਸਰਮਾਏਦਾਰੀ ਨੂੰ ਹਰਾਇਆ ਅਤੇ ਇਨਕਲਾਬੀ ਸ਼ਕਤੀਆਂ ਨੂੰ ਹੋਰ ਤਕੜਿਆਂ ਕਰ ਕੇ ਓਸੇ ਬੁਰਜਵਾਜ਼ੀ ਦੀ ਗੋਡੀ ਲਵਾ ਕੇ ਸਟੇਟ ਪਾਵਰ ਪ੍ਰੋਲੇਤਾਰੀਏ ਦੇ ਹਵਾਲੇ ਕਰ ਦਿੱਤੀ। ਯਾਦ ਰਹੇ, ਪਾਰਟੀ ਸ਼ਕਤੀ ਨੂੰ ਇਨਕਲਾਬੀ ਬਣਾਉਂਦਿਆਂ ਲੈਨਿਨ ਨੇ ਮਧ ਵਰਗ ਦੇ ਕਿਸਾਨ ਉੱਤੇ ਭਰੋਸਾ ਨਹੀਂ ਸੀ ਕੀਤਾ। ਪਰ ਇਸ ਦੇ ਉਲਟ ਮਾਓ ਨੇ ਕਿਸਾਨੀ ਨੂੰ ਇਨਕਲਾਬੀ ਸ਼ਕਤੀ ਦਾ ਮੋਹਰੀ ਦਸਤਾ ਬਣਾਇਆ। ਜਾਪਾਨੀ ਸਾਮਰਾਜ ਨੂੰ ਭਜਾਣ ਲਈ ਚੀਨ ਦੀ ਪਾਰਟੀ ਨੇ ਜਾਗੀਰਦਾਰੀ ਤੇ ਵੱਡੀ ਸਰਮਾਏਦਾਰੀ ਦਾ ਸਾਥ ਦਿੱਤਾ। ਪਰ ਆਪਣੀ ਪਾਰਟੀ ਤੇ ਹਥਿਆਰਾਂ ਨੂੰ ਚਿਆਂਗ ਕਾਈਸ਼ਕ ਦੀ ਫ਼ੌਜ ਦੇ ਅਧੀਨ ਨਹੀਂ ਕੀਤਾ। ਜਾਪਾਨੀ ਸਾਮਰਾਜ ਦੀ ਹਾਰ ਪਿਛੋਂ ਜਾਗੀਰਦਾਰੀ ਦੁਸ਼ਮਣ ਨੰਬਰ ਇਕ ਬਣ ਗਈ ਤੇ ਮਾਓ ਨੇ ਉਹਦੇ ਵਿਰੁਧ ਖੰਡਾ ਖੜਕਾ ਦਿੱਤਾ। ਉਸ ਮੱਧ ਵਰਗ ਦੇ ਕਿਸਾਨ ਨੂੰ ਇਨਕਲਾਬੀ ਸ਼ਕਤੀਆਂ ਵਿਚ ਸ਼ਾਮਲ ਕਰ ਕੇ ਸਿੱਧਾ ਸੋਸ਼ਲਿਸਟ ਇਨਕਲਾਬ ਲੈ ਆਂਦਾ ਅਤੇ ਇਸ ਤਰ੍ਹਾਂ ਚੀਨ ਲੰਮੀ ਛਾਲ ਨਾਲ ਬੁਰਜਵਾ ਦੌਰ ਦੀ ਇਤਿਹਾਸਕ ਖਾਈ ਵੀ ਟੱਪ ਗਿਆ। ਇਸ ਤਰ੍ਹਾਂ ਦੋਹਾਂ ਮਹਾਨ ਲੀਡਰਾਂ ਦੁਸ਼ਮਣ ਦੇ ਦੁਸ਼ਮਣ ਨੂੰ ਸੋਸ਼ਲਿਸਟ ਇਨਕਲਾਬ ਲਈ ਵਰਤਿਆ। ਸਾਡੇ ਦੇਸ਼ ਵਿਚ ਵੀ ਜੇ ਮਹਾਤਮਾ ਗਾਂਧੀ ਦੀ ਥਾਂ ਸਰਦਾਰ ਭਗਤ ਸਿੰਘ ਲੀਡਰ ਹੁੰਦਾ; ਸਟੇਟ ਪਾਵਰ ਟਾਟਿਆਂ ਬਿਰਲਿਆਂ ਕੋਲ ਕਦੇ ਨਾ ਜਾਂਦੀ। ਹਿੰਦੋਸਤਾਨ ਦਾ ਇਤਿਹਾਸ ਤੇ ਨਕਸ਼ਾ ਹੋਰ ਹੀ ਹੋਣਾ ਸੀ। ਅਜ ਹਿੰਦੋਸਤਾਨ ਦੀ ਸਾਰੀ ਮਿਹਨਤੀ ਜਨਤਾ ਬੁਰਜਵਾਜ਼ੀ ਦੀ ਲੁੱਟ ਨਾਲ ਦਰੜੀ ਕੁਚਲੀ ਜਾ ਰਹੀ ਹੈ। ਸਟੇਟ ਪਾਵਰ ਬੁਰਜਵਾਜ਼ੀ ਦੇ ਹੱਥ ਹੈ। ਉਹ ਸਮਾਜਵਾਦ ਦੇ ਝੂਠੇ ਤੇ ਛਲੀਆ ਨਾਅਰੇ ਦੇ ਰਹੀ ਹੈ। ਖੱਬੀਆਂ ਤਾਕਤਾਂ ਨੂੰ ਤਾੜ ਰਹੀ ਹੈ। ਆਪਣੀ ਲੰਮੀ ਉਮਰ ਲਈ ਜਾਗੀਰਦਾਰੀ ਨੂੰ ਤੋੜ ਤੋੜ ਮਧ ਵਰਗ ਵਧਾ ਰਹੀ ਹੈ। ਸਾਮਰਾਜ ਦੀ ਹਮਾਇਤੀ ਸਰਮਾਏਦਾਰੀ ਨੂੰ ਵਿਰਲੇ ਵਿਰਲੇ ਸ਼ਿਕੰਜੇ ਵੀ ਦੇ ਰਹੀ ਹੈ। ਪਰ ਸਭ ਕੁਝ ਆਪਣੀ ਮਜ਼ਬੂਤੀ ਲਈ ਕਰ ਰਹੀ ਹੈ। ਅਸਾਂ ਸੱਟ ਬੁਰਜਵਾਜ਼ੀ ਦੀ ਰੀੜ੍ਹ ਉਤੇ ਮਾਰਨੀ ਹੈ। ਬੁਰਜਵਾ ਇਨਕਲਾਬ ਤੋਂ ਬਾਅਦ ਸਿੱਧਾ ਸੋਸ਼ਲਿਸਟ ਇਨਕਲਾਬ ਨੇ ਆਉਣਾ ਹੈ। ਚਿੱਟਿਆਂ ਪੀਲਿਆਂ ਦੇ ਪੀਪਲ ਤੇ ਨੈਸ਼ਨਲ ਡੈਮੋਕਰੇਟਿਕ ਇਨਕਲਾਬ ਦੀਆਂ ਗੱਲਾਂ ਰੋਲ ਘਚੋਲਾ ਹਨ। ਅਸਾਂ ਸੋਸ਼ਲਿਸਟ ਇਨਕਲਾਬ ਕਰਦਿਆਂ, ਮਧ ਵਰਗ ਦੇ ਖਾੜਕੂ ਤੱਤ ਨੂੰ ਨਾਲ ਲੈਣਾ ਹੈ, ਪਰ ਆਪਣਾ ਬਾਰੂਦ ਵੀ ਗਰਮ ਰਖਣਾ ਹੈ।'' ਮਿੰਦਰ ਨੇ ਇਕ ਪਲ ਸਾਹ ਲੈਂਦਿਆਂ ਮੁੜ ਕਿਹਾ, ''ਸਾਡੇ ਆਪਣੇ ਮਾਰਕਸੀ ਵਿਦਵਾਨ ਜਮਾਤੀ ਨਿਰਣੇ ਪੱਖੋਂ ਥੀਸਿਸ ਤਿਆਰ ਕਰ ਰਹੇ ਹਨ: ਛੇਤੀ ਹੀ ਉਹ ਤੁਹਾਡੇ ਤੱਕ ਪਹੁੰਚਾ ਦਿੱਤਾ ਜਾਵੇਗਾ। ਮਾਲਕੀ ਵਾਲੀਆਂ ਗ਼ੈਰ-ਕੁਦਰਤੀ ਰੁਚੀਆਂ ਮੁਕਾਣ ਲਈ ਹਰ ਸੋਸ਼ਲਿਸਟ ਦੇਸ਼ ਨੂੰ ਕਲਚਰਲ ਇਨਕਲਾਬ ਕਰਨਾ ਹੀ ਪਵੇਗਾ।''

ਗਰਮੀ ਨਾਲ ਘਬਰਾਇਆ ਪੀਤੂ ਅੰਦਰੋਂ ਉਠ ਕੇ ਬਾਹਰ ਆ ਗਿਆ। ਜਿਸ ਕੋਠੇ ਵਿਚ

ਮੀਟਿੰਗ ਚਲ ਰਹੀ ਸੀ, ਉਸ ਨੂੰ ਇਕੋ ਬਾਰ ਸੀ। ਉਸ ਮੋਢੇ ਉਚੀ ਕੰਧ ਦੇ ਪਾਰ ਨੇਕੋ ਨੂੰ ਜੁਆਕ ਖਡਾਉਂਦਿਆਂ ਵੇਖ ਲਿਆ। ਮੁੰਡਾ ਇੰਨ ਬਿੰਨ ਧੀਰੋ ਦੇ ਰੰਗ ਤੇ ਜੁੱਸੇ ਨਾਲ ਮਿਲਦਾ ਜੁਲਦਾ ਸੀ। ਪੀਤੂ ਇਕਦਮ ਨਫ਼ਰਤ ਨਾਲ ਭਰ ਗਿਆ। ਨੇਕੋ ਦਾ ਨਵੇਂ ਥਾਂ ਵਿਆਹ ਹੋ ਜਾਣ ਪਿਛੋਂ ਥੋੜ੍ਹੀ ਜਿੰਨੀ ਬਦਨਾਮੀ ਨਾਲ ਗੱਲ ਦੱਬੀ ਘੁਟੀ ਗਈ ਸੀ।

"ਪੀਤਿਆ ਪੁਲਸ !...।" ਵਾਹੋਦਾਹ ਆਉਂਦੇ ਸੰਤਾ ਸਿੰਘ ਦੀਆਂ ਅੱਖਾਂ ਵਿਚ ਬੱਗਾ ਬੱਗਾ ਡਰ ਉਠ ਪਿਆ ਸੀ। "ਮੋੜ ਉਤੇ ਬੈਠੇ ਬੰਦੇ ਨੇ ਪੱਲਾ ਹਲਾਇਆ ਏ।" ਉਹਦਾ ਸਾਹ ਕਾਹਲਾ ਪਿਆ ਹੋਇਆ ਸੀ।

ਪੀਤੂ ਦੇ ਅੰਦਰ ਖ਼ਬਰ ਦੇਣ ਉਤੇ ਸਾਰਿਆਂ ਦੇ ਝਟ ਝਟ ਹਥਿਆਰ ਲੋਡ ਕਰਨੇ ਸੁਰੂ ਕਰ ਦਿੱਤੇ।

"ਅੱਜ ਹੋਣ ਦਿਓ ਸਿੱਧੀ ਟੱਕਰ।" ਤਾਰੇ ਨੇ ਰਾਈਫ਼ਲ ਦਾ ਬੁਲਟ ਖਿੱਚਦਿਆਂ ਇਕ ਤਰ੍ਹਾਂ ਚੈਲੰਜ ਕੀਤਾ।

"ਨਹੀਂ, ਹਾਲੇ ਸਿੱਧੀਆਂ ਟੱਕਰਾਂ ਇਨਕਲਾਬ ਲਈ ਹਾਨੀਕਾਰਕ ਹਨ।" ਮਿੰਦਰ ਨੇ ਸੈਕਟਰੀ ਦੀ ਹੈਸੀਅਤ ਵਿਚ ਫ਼ੈਸਲਾ ਸੁਣਾਇਆ। "ਹੁਣ ਸਾਡਾ ਬੰਦਾ ਕਿਸੇ ਕੀਮਤ ਤੇ ਨਹੀਂ ਮਰਨਾ ਚਾਹੀਦਾ। ਪਹਿਲਾਂ ਹੀ ਸਾਡਾ ਬਹੁਤ ਨੁਕਸਾਨ ਹੋ ਚੁਕਾ ਹੈ। ਹਾਲੇ ਸਾਡੀ ਲਾਈਨ ਹੈ : ਆਪਾ ਛਪਾਓ, ਕਿਰਤੀ ਲੋਕਾਂ ਨੂੰ ਜੋੜੋ ਅਤੇ ਪਾਰਟੀ ਮਜ਼ਬੂਤ ਕਰੋ। ਹਰ ਜਥੇਬੰਦੀ, ਹਰ ਮਹਿਕਮੇ ਵਿਚ ਆਪਣੀਆਂ ਜੜ੍ਹਾਂ ਕਾਇਮ ਕਰੋ। ਬਸ ਇਕਦਮ ਦੌੜ ਜਾਓ। ਪੋਲੀਸ ਵਾਹ ਲਗਦੀ ਸਾਉਣੀ ਅਤੇ ਕਾਹੀ ਵਿਚ ਤੁਹਾਡੇ ਉਤੇ ਨਹੀਂ ਚੜ੍ਹਨ ਲੱਗੀ।"

ਸਾਰੇ ਕੰਧਾਂ ਉਤੋਂ ਦੀ ਛਾਲਾਂ ਮਾਰ ਗਏ। ਸਾਰਿਆਂ ਦੇ ਆਪਣੇ ਆਪਣੇ ਗਰੁਪ ਸਨ। ਪੀਤੂ ਬਲਵਿੰਦਰ ਨੂੰ ਲੈ ਕੇ ਦਰਿਆ ਦੇ ਮੰਡ ਮੰਡ ਕਾਹੀ ਵਿਚ ਆ ਗਿਆ। ਅਗੇਤਰੀ ਇਤਲਾਹ ਕਾਰਨ ਸਾਰੇ ਬੰਦੇ ਬਚ ਗਏ। ਪੋਲੀਸ ਨੇ ਸੰਘਣੀ ਸਾਉਣੀ ਕਾਰਨ ਪਿੱਛਾ ਕਰਨ ਦੀ ਗ਼ਲਤੀ ਨਾ ਕੀਤੀ।

ਪੀਤੂ ਇਸ ਮੀਟਿੰਗ ਉਤੇ ਬਲਵਿੰਦਰ ਨੂੰ ਵੀ ਲੈ ਆਇਆ ਸੀ। ਉਹਨਾਂ ਦੀ ਇਹ ਖ਼ਾਸ ਮੀਟਿੰਗ ਸੀ, ਜਿਸ ਵਿਚ ਪਾਰਟੀ ਨੇ ਬੁਨਿਆਦੀ ਪਾਲਸੀ ਵਿਚ ਤਬਦੀਲੀ ਕਰਨੀ ਸੀ। ਇਸ ਮੀਟਿੰਗ ਵਿਚ ਪਾਰਟੀ ਦਾ ਹਰ ਮੈਂਬਰ ਵੀ ਸ਼ਾਮਲ ਨਹੀਂ ਹੋ ਸਕਦਾ ਸੀ। ਪਰ ਪੀਤੂ ਨੇ ਬਲਵਿੰਦਰ ਨੂੰ ਉਹਦੀ ਧੁਰ ਆਤਮਾ ਤਕ ਟੋਹ ਲਿਆ ਸੀ। ਦੋ ਮਹੀਨੇ ਤੱਕ ਪੀਤੂ ਭਾਲਦਾ ਰਿਹਾ ਸੀ, ਧੀਰੋ ਨੂੰ ਕੀਹਨੇ ਗੋਲੀ ਮਾਰੀ ਹੈ। ਇਹ ਉਸ ਨੂੰ ਚੰਗੀ ਤਰ੍ਹਾਂ ਸਾਬਤ ਹੋ ਚੁਕਾ ਸੀ, ਧੀਰੋ ਨੂੰ ਪੋਲੀਸ ਨੇ ਨਹੀਂ ਮਾਰਿਆ। ਉਹ ਧੀਰੋ ਦੇ ਅੱਡਿਆਂ ਦੀ ਭਾਲ ਕਰਦਾ, ਪੁਛ ਪੜਤਾਲਦਾ ਬਲਵਿੰਦਰ ਤਕ ਪਹੁੰਚ ਗਿਆ। ਉਸ ਨੂੰ ਦੇਖਦੇ ਸਾਰ ਬਲਵਿੰਦਰ ਦਾ ਰੰਗ ਉਡ ਗਿਆ ਅਤੇ ਪਾਣੀ ਪਾਣੀ ਹੋਏ-ਨੂੰ ਕੋਈ ਗੱਲ ਸਿੱਧੀ ਤੇ ਸਪੱਸ਼ਟ ਨਹੀਂ ਅਹੁੜ ਰਹੀ ਸੀ। ਬਲਵਿੰਦਰ ਸਾਫ਼ ਮੁਕਰੀ ਜਾ ਰਿਹਾ ਸੀ, ਮੈਂ ਧੀਰੋ ਨਾਲ ਰਾਤ ਨੂੰ ਕਦੇ ਤੁਰਿਆ ਹੀ ਨਹੀਂ। ਪਰ ਜਿਥੋਂ ਉਹ ਰਾਤੀਂ ਰੋਟੀ ਖਾ ਕੇ ਤੁਰੇ ਸਨ, ਉਸ ਅੱਡੇ ਦਾ ਬੰਦਾ ਪਾਰਟੀ ਹਮਦਰਦ ਸੀ। ਅਖੀਰ ਪੀਤੂ ਨੇ ਉਸ ਹਮਦਰਦ ਨੂੰ ਬਲਵਿੰਦਰ ਦੇ ਮੱਥੇ ਲਾ ਦਿੱਤਾ। ਹਮਦਰਦ ਬਲਵਿੰਦਰ ਦਾ ਨਾਂ ਨਹੀਂ ਜਾਣਦਾ ਸੀ, ਪਰ ਸ਼ਕਲੋਂ ਉਸ ਪਛਾਣ ਲਿਆ। ਫਿਰ ਪੀਤੂ ਦੇ ਮਨ ਸ਼ਕ ਦੀ ਕੋਈ ਗੁੰਜਾਇਸ਼ ਨਾ ਰਹੀ। ਉਹਦਾ ਮਨ ਆਖਦਾ ਸੀ, ਬਲਵਿੰਦਰ ਦਾ ਕਵੀ ਦਿਲ ਧੀਰੋ ਨੂੰ ਮਾਰ ਨਹੀਂ ਸਕਦਾ। ਦਾਲ ਵਿਚ ਜ਼ਰੂਰ ਕੁਝ ਕਾਲਾ ਏ। ਉਸ ਬਲਵਿੰਦਰ ਨੂੰ ਅੱਡ ਨਖੇੜ ਲਿਆ।

"ਵੇਖ ਬਲੀ, ਧੀਰੋ ਦੀ ਪੈੜ ਤੇਰੇ ਤੇ ਆ ਕੇ ਮੁਕ ਜਾਂਦੀ ਐ; ਅਗਾਂਹ ਉਸ ਦੀ ਕੋਈ ਉੱਗ-ਸੁੱਗ ਨਹੀਂ ਨਿਕਲਦੀ। ਧੀਰੋ ਦਾ ਕਾਤਲ ਪਾਰਟੀ ਫ਼ੈਸਲੇ ਅਨੁਸਾਰ ਲਭਣਾ ਜ਼ਰੂਰੀ ਹੈ। ਅਜਿਹੇ ਖ਼ਤਰਨਾਕ ਮੂਜ਼ੀਆਂ ਤੋਂ ਸਾਡਾ ਹੋਰ ਕੋਈ ਸਿਰਕੱਢ ਬੰਦਾ ਵੀ ਮਾਰਿਆ ਜਾ ਸਕਦਾ ਏ। ਮੈਂ ਤੈਨੂੰ ਤੱਤੀ ਵਾ ਨਹੀਂ ਲਗਣ ਦੇਂਦਾ, ਤੇਰੇ ਨਾਲ ਭਰਾਵਾਂ ਵਾਲਾ ਵਚਨ ਰਿਹਾ।" ਪੀਤੂ ਨੇ ਮੁੰਡੇ ਦਾ ਮੋਢਾ ਘੁਟ ਲਿਆ।

ਬਲਵਿੰਦਰ ਅੰਦਰ ਇਕ ਘੋਲ ਛੱਲਾਂ ਮਾਰ ਰਿਹਾ ਸੀ : ਦੱਸਾਂ ਕਿ ਨਾ ਦੱਸਾਂ। ਧੀਰੋ ਦੇ ਮਾਰੇ ਜਾਣ ਪਿਛੋਂ ਇਕ ਮਹੀਨਾ ਬਿਨਾਂ ਕਿਸੇ ਗੜਬੜ ਦੇ ਲੰਘ ਗਿਆ ਸੀ। ਉਹ ਸਾਰਾ ਮਹੀਨਾ ਘਰ ਨਹੀਂ ਆਇਆ ਸੀ ਅਤੇ ਨਾ ਹੀ ਕਾਲਜ ਗਿਆ ਸੀ। ਉਸ ਇਕ ਮਹੀਨੇ ਵਿਚ ਉਹਦੇ ਤਰਹਿਕ ਤਰਹਿਕ ਜਾਂਦੇ ਮਨ ਨੂੰ ਸ਼ਾਂਤੀ ਆ ਗਈ ਸੀ। ਉਹ ਸੁੱਤਾ ਸੁੱਤਾ ਬਰੜਾਉਣੋਂ ਵੀ ਹਟ ਗਿਆ ਸੀ। ਪਰ ਖੱਜੀ ਕੁੱਤਿਆਂ ਵਾਂਗ ਪੈੜਾਂ ਸੁੰਘਦੇ ਧੀਰੋ ਦੇ ਸਾਥੀ ਉਹਦੇ ਤਕ ਪਹੁੰਚ ਗਏ। ਉਸ ਮਿਥ ਲਿਆ ਸੀ, ਮਾਰ ਤਾਂ ਇਹਨਾਂ ਬੇਦਰਦਾਂ ਦੇਣਾ ਈ ਏ, ਪਰ ਇਕ ਦੋਂਹ ਨੂੰ ਮਾਰ ਕੇ ਜ਼ਰੂਰ ਮਰਾਂਗਾ। ਉਹ ਹਰ ਵੇਲੇ ਡਰ ਕਾਰਨ ਪਸਤੌਲ ਹੱਥਾਂ ਹੇਠ ਰੱਖਦਾ ਸੀ। ਧੀਰੋ ਦੇ ਆਖਣ ਅਨੁਸਾਰ ਇਕ ਕਤਲ ਕਰ ਕੇ ਉਹਦੇ ਕੋਮਲ ਮਨ ਦਾ ਇਕਪਾਸੜ ਇਰਾਦਾ ਸਖ਼ਤ-ਪੱਥਰ ਹੋ ਗਿਆ ਸੀ। ਸਵੈ-ਰੱਖਿਆ ਲਈ ਬੇਰਹਿਮ ਹੋ ਜਾਣਾ ਐਨ ਮਨੁੱਖੀ ਫ਼ਿਤਰਤ ਬਣ ਜਾਂਦਾ ਹੈ। ਪਰ ਮਨੁੱਖੀ ਹਮਦਰਦੀ ਵਾਲੀ ਧਿਰ ਹਾਲੇ ਉਹਦੇ ਅੰਦਰੋਂ ਮਰੀ ਨਹੀਂ ਸੀ। ਵਚਨ ਦਿੱਤੇ ਜਾਣ ਵਾਲੀ ਗੱਲ ਸੁਣ ਕੇ ਬਲਵਿੰਦਰ ਨੇ ਪੀਤੂ ਦੇ ਕਾਲੇ ਇਰਾਦਿਆਂ ਨੂੰ ਜਾਣਨ ਦਾ ਜਤਨ ਕੀਤਾ। ਫਿਰ ਉਸ ਆਰਾਮ ਨਾਲ ਕਹਿ ਦਿੱਤਾ :

"ਧੀਰੋ ਨੂੰ ਮੈਂ ਮਾਰਿਆ ਹੈ।" ਏਨੀ ਆਖ ਕੇ ਬਲਵਿੰਦਰ ਇਕ ਟਕ ਪੀਤੂ ਨੂੰ ਵੇਖਣ ਲੱਗ ਪਿਆ।

"ਗਲਤ, ਝੂਠ। ਬਲਵਿੰਦਰ, ਤੂੰ ਉਸ ਨੂੰ ਮਾਰ ਈ ਨਹੀਂ ਸਕਦਾ। ਅਸਲ ਵਿਚ ਤੂੰ ਮਾਰਨ ਵਾਲੇ ਨੂੰ ਲੁਕਾਉਂਦਾ ਏਂ।" ਪੀਤੂ ਨੇ ਨਾਂਹ ਵਿਚ ਕਈ ਵਾਰ ਸਿਰ ਮਾਰਿਆ। "ਦੱਸ ਨਾ ਦੱਸ, ਧੀਰੋ ਦੇ ਮਾਰੇ ਜਾਣ ਦੀ ਕਹਾਣੀ ਹੋਰ ਐ।"

ਬਲਵਿੰਦਰ ਦੀਆਂ ਅੱਖਾਂ ਸਾਹਮਣੇ ਉਸ ਚਾਨਣੀ ਰਾਤ ਦੀ ਕਹਾਣੀ ਫ਼ਿਲਮ ਦੇ ਬਦਲਦੇ ਸੀਨ ਬਣ ਗਈ। ਉਸ ਦਾ ਮਨ ਦਰਦ ਵਿਚ ਐਨਾ ਪਸੀਜ ਗਿਆ ਕਿ ਅਲਫ਼ ਤੋਂ ਲੈ ਕੇ ਯੇ ਤਕ, ਉਸ ਰਾਤ ਦੀ ਸਾਰੀ ਘਟਨਾ ਸੁਣਾ ਦਿੱਤੀ। ਨਾਲ ਹੀ ਉਸ ਭਾਵਕ ਹੁੰਦਿਆਂ ਆਖਿਆ :

"ਮੈਨੂੰ ਤੁਹਾਡੇ ਨਾਲ ਨਫ਼ਰਤ ਹੈ, ਤੁਸੀਂ ਬੁੱਚੜ ਹੋ; ਇਨਕਲਾਬੀ ਕਦੇ ਵੀ ਨਹੀਂ ਹੋ ਸਕਦੇ।" ਅੱਖਾਂ ਨਾਲ ਮੁੰਡੇ ਦਾ ਮਨ ਵੀ ਭਰ ਆਇਆ ਤੇ ਉਹ ਰੋਣ ਲਗ ਪਿਆ। ਉਸ ਆਪਣਾ ਪਸਤੌਲ ਲੱਕ ਵਿਚੋਂ ਕੱਢ ਕੇ ਪੀਤੂ ਦੇ ਪੈਰਾਂ ਵਿਚ ਵਗਾਹ ਮਾਰਿਆ। "ਲੈ ਮਾਰ ਲਾ ਗੋਲੀ। ਅਗੋਂ ਪਿਛੋਂ ਤੁਸੀਂ ਮੈਨੂੰ ਮਾਰਨਾ ਏਂ। ਏਹੋ ਹੀ ਤੁਹਾਡਾ ਇਨਕਲਾਬ ਐ?" ਉਸ ਅੱਖਾਂ ਮੀਟਦਿਆਂ ਛਾਤੀ ਅਗੇ ਡਾਹ ਦਿੱਤੀ।

ਪੀਤੂ ਨੇ ਮੁੰਡੇ ਦੇ ਵਗਦੇ ਸੁੱਚੇ ਜਜ਼ਬਾਤ ਵਿਚੋਂ ਮਨੁੱਖੀ ਦਰਦ ਵਾਲੀ ਇਨਕਲਾਬੀ ਕਣੀ ਫੜ ਲਈ। ਉਸ ਹਥਿਆਰ ਉਤੇ ਪੈਰ ਰੱਖਦਿਆਂ ਮੁੰਡੇ ਨੂੰ ਜੱਫੀ ਵਿਚ ਲੈ ਲਿਆ।

"ਓਏ ਮੇਰੇ ਛੋਟੇ ਵੀਰਿਆ!" ਉਸ ਲੰਮਾ ਹਾਉਕਾ ਭਰ ਕੇ ਬਲਵਿੰਦਰ ਨੂੰ ਘੁਟ ਲਿਆ। "ਤੂੰ ਠੀਕ ਆਖਦਾ ਏਂ। ਸੁੱਚਾ ਮਨੁੱਖ ਦਰਦਵਾਨ ਹੀ ਨਹੀਂ, ਇਨਕਲਾਬੀ ਵੀ ਹੈ। ਪਰ ਇਨਕਲਾਬ ਦੇ ਸਮੁੱਚੇ ਪੱਖਾਂ ਤੋਂ ਇਕ ਮਨੁੱਖ ਜਾਣੂੰ ਨਹੀਂ ਹੋ ਸਕਦਾ। ਧੀਰੋ ਵਿਚ ਐਬ ਸਨ, ਦੋਸ਼ ਸਨ;

ਪਰ ਉਸ ਵਿਚ ਗੁਣ ਵੀ ਸਨ । ਪਾਰਟੀ ਨੇ ਉਸ ਨੂੰ ਆਪੇ ਵਿਚੋਂ ਕੱਢ ਕੇ ਮੌਕਾ ਦਿੱਤਾ ਸੀ, ਆਪਣੀ ਮੈਲ ਧੋ ਲਵੇ । ਪਰ ਔਗੁਣ ਉਹਦੇ ਗੁਣਾਂ ਉਤੇ ਭਾਰੂ ਆ ਗਏ । ਉਹਦੀ ਹਾਉਮਾ ਆਪੂੰ ਲੀਡਰ ਬਣ ਬੈਠੀ । ਉਹਦੀਆਂ ਗਲਤੀਆਂ ਅਤੇ ਅਣਹੋਂਦ ਕਾਰਨ ਸਾਡੇ ਕਿਲ੍ਹੇ ਦਾ ਇਕ ਬੁਰਜ ਢਹਿ ਗਿਆ । ਪਰ ਵੀਰਿਆ ਸਮਝ ਲੈ, ਪਾਰਟੀ ਸਾਹਮਣੇ ਇਨਕਲਾਬ ਦਾ ਓਹੀ ਸੰਕਲਪ ਐ, ਜੋ ਤੇਰੀ ਦਰਦਮੰਦ ਭਾਵਨਾ ਵਿਚ ਐ । ਮਨੁੱਖੀ ਹਿਤਾਂ ਤੋਂ ਬਾਹਰ, ਜ਼ਿੰਦਗੀ ਦੇ ਵਿਕਾਸ ਤੋਂ ਬਿਨਾਂ ਇਨਕਲਾਬ ਦੀ ਕੋਈ ਕੀਮਤ ਨਹੀਂ । ਇਨਕਲਾਬ ਕਾਮੇ ਮਨੁੱਖ ਦੀ ਸਮਾਜੀ ਸਚਾਈ ਦਾ ਦੂਜਾ ਨਾਂ ਹੈ । ਇਨਕਲਾਬ ਅਜ ਹਰ ਈਮਾਨਦਾਰ ਮਨੁੱਖ ਦੀ ਗੈਰਤ ਨੂੰ ਚੈਲੰਜ ਦੇ ਰਿਹਾ ਏ । ਤੇਰੇ ਵਿਚ ਜੇ ਥੋੜੀ ਜਿੰਨੀ ਵੀ ਈਮਾਨਦਾਰੀ ਹੈ, ਤਦ ਸੁਟਿਆ ਹਥਿਆਰ ਮੁੜ ਚੁਕ ਲੈ । ਅਜ ਦੇ ਕੁਰੱਪਟ ਸਮਾਜ ਦਾ ਗੰਦ ਹਥਿਆਰ ਦੇ ਚੀਰੇ ਬਿਨਾਂ ਸਾਫ਼ ਨਹੀਂ ਹੋਣਾ । ਅਸੀਂ ਪਰਵਾਨੇ ਆਂ । ਸਾਡਾ ਲਹੂ ਤਾਂ ਇਮਾਨਤ ਐ ਇਨਕਲਾਬ ਦੀ ਸ਼ਮਾਂਹ ਦੀ । ਇਹ ਹਥਿਆਰ ਤਾਂ ਗੁਰੂ ਗੋਬਿੰਦ ਸਿੰਘ ਦੀ ਭਗੌਤੀ ਐ ਮਜ਼ਲੂਮ ਦੇ ਹਿਤ ਵਿਚ ਤੇ ਜ਼ਾਲਮ ਦੇ ਵਿਰੁਧ ।'' ਪੀਤੂ ਨੇ ਦਮ ਲੈ ਕੇ ਜਾਚਿਆ ਬੱਲੀ ਅੰਦਰ ਉਥਲ ਪੁਥਲ ਜ਼ੋਰਾਂ ਉਤੇ ਹੈ । ਉਸ ਲੋਹਾ ਗਰਮ ਦੇਖ ਕੇ ਮੁੜ ਵਦਾਣ ਚਲਾਉਣਾ ਸ਼ੁਰੂ ਕਰ ਦਿੱਤਾ । ''ਅਹਿੰਸਾ ਦਾ ਪੱਖ ਹੁਕਮਰਾਨ ਜਮਾਤ ਨੇ ਸਾਡੇ ਵਿਚ ਗਲਤ ਪਰਚਾਰਿਆ ਏ । ਇਸ ਧਾਰਮਕ ਅਸੂਲ ਨੂੰ, ਦੁਸ਼ਮਣਾਂ ਸਾਡੇ ਇਨਕਲਾਬੀ ਜਜ਼ਬਿਆਂ ਨੂੰ ਖੱਸੀ ਕਰਨ ਵਾਸਤੇ ਵਰਤਿਆ ਹੈ । ਜ਼ਾਲਮ ਤੇ ਪਾਪੀ ਨੂੰ ਮਾਰਨਾ ਮਨੁੱਖੀ ਪੁੰਨ ਐ. ਦਇਆ ਦਾ ਪਰਮ ਧਰਮ ਲੁਟੇਰਿਆਂ, ਕਾਤਲਾਂ ਤੇ ਰਾਖਸ਼ਾਂ ਉਤੇ ਲਾਗੂ ਨਹੀਂ ਹੁੰਦਾ । ਉਲਟ ਪਰਚਾਰ ਨਾਲ ਸਦੀਆਂ ਸਾਡੀ ਧੌਣ ਗੁਲਾਮੀ ਦੀ ਜੰਜੀਰ ਵਿਚ ਬੰਨ੍ਹੀ ਰੱਖੀ ਹੈ । ਮਾਰਕਸ ਦੇ ਚਾਨਣ, ਲੈਨਿਨ ਤੇ ਮਾਓ ਦੇ ਅਮਲਾਂ ਵਿਚੋਂ ਕਾਮੇ ਮਨੁੱਖ ਨੇ ਹਥਿਆਰ ਰਾਹੀਂ ਆਪਣੀ ਆਜ਼ਾਦੀ ਦੀ ਰਾਹ ਮੁੜ ਲਭ ਲਈ ਹੈ । ਬੱਲੀ ! ਰਣ ਭੂਮੀ ਵਿਚ ਇਕ ਵਾਰ ਅਰਜਨ ਨੇ ਵੀ ਹਥਿਆਰ ਸੁੱਟੇ ਸਨ । ਆਖਿਆ ਸੀ : ਮੈਂ ਆਪਣੇ ਭਰਾਵਾਂ ਨੂੰ ਨਹੀਂ ਮਾਰ ਸਕਦਾ । ਕ੍ਰਿਸ਼ਨ ਨੇ ਉਸ ਨੂੰ ਹੌਸਲਾ ਦਿੱਤਾ : ਭੋਲਿਆ ਪਾਪੀਆਂ ਨੇ ਤਾਂ ਆਪਣੇ ਪਾਪਾਂ ਦੇ ਭਾਰ ਨਾਲ ਹੀ ਮਰ ਜਾਣਾ ਏਂ, ਤੇਰਾ ਤਾਂ ਨਾਂ ਈ ਹੋਣਾ ਏ । ਇਨਕਲਾਬ ਦੀ ਖ਼ਾਤਰ ਕਈ ਵਾਰ ਪਾਪੀ ਭਰਾਵਾਂ ਨੂੰ ਵੀ ਮਾਰਨਾ ਪੈਂਦਾ ਏ । ਜੇ ਪਰਤੱਗਿਆ ਨਿਭਾਹ ਸਕਦਾ ਏਂ ; ਤਾਂ ਸੁਟਿਆ ਹਥਿਆਰ ਚੁੱਕ ਲੈ ?''

ਬਲਵਿੰਦਰ ਦਾ ਅੰਦਰ ਹੁੰਗਾਰ ਪਿਆ । ਉਹ ਸੋਚ ਈ ਨਹੀਂ ਸਕਦਾ ਸੀ. ਇਕ ਨਕਸਲੀਆ ਐਨੀ ਡੂੰਘਾਈ ਤਕ ਵੀ ਜਾ ਸਕਦਾ ਏ । ਉਹਦੇ ਕਪਾਟ ਖੁੱਲ੍ਹ ਗਏ । ਉਸ ਨੂੰ ਪੀਤੂ ਵਿਚ ਕੋਈ ਕ੍ਰਿਸ਼ਨ ਉਪਦੇਸ਼ ਦੇ ਰਿਹਾ ਲਗਾ । ਉਹਦੀ ਕਿਰਦੀ ਸ਼ਕਤੀ ਬੰਨ੍ਹ ਮਾਰ ਖਲੋਤੀ । ਖੰਡੇ ਦੀ ਪਹੁਲ ਜਿਵੇਂ ਸਿੱਖ ਨੂੰ ਸਿੰਘ ਸਜਾ ਕੇ ਨਵਾਂ ਜਨਮ ਦੇਂਦੀ ਹੈ, ਤਿਵੇਂ ਉਹ ਪੁਰਾਣੀਆਂ ਸ਼ੰਕਾਂ, ਭਰਮਾਂ ਅਤੇ ਡਰਾਂ ਦੀ ਧੁੰਦ ਪਾੜ ਕੇ ਬਲਕਾਰ ਉਠਿਆ । ਉਸ ਨਵੇਂ ਹੌਸਲੇ ਅਤੇ ਨਰੋਏ ਇਰਾਦੇ ਨਾਲ ਮੁੜ ਪਸਤੌਲ ਚੁਕ ਲਿਆ ।

''ਹੁਣ ਹਥਿਆਰ ਦੁਕ ਕੇ ਸਿੱਖੀ ਨੂੰ ਲਾਜ ਨਾ ਲਾਈਂ ?'' ਪੀਤੂ ਉਸ ਨੂੰ ਧੁਰ ਆਤਮਾ ਤਕ ਟਕੋਰ ਗਿਆ ।

''ਕਦੇ ਵੀ ਨਾ ।'' ਬਲਵਿੰਦਰ ਸਾਰੀ ਮੈਲ ਝਾੜ ਕੇ ਕੁਠਾਲੀ ਦੀ ਨਿਰੋਲ ਡਲੀ ਬਣ ਚੁਕਾ ਸੀ । ਉਹ ਪੀਤੂ ਦੀ ਸੰਗਤ ਵਿਚ ਅਜ ਹੋਰ, ਭਲਕ ਹੋਰ ਨਿਖਰਦਾ ਹੀ ਆਇਆ । ਇਸ ਮੀਟਿੰਗ ਨੇ ਉਸ ਨੂੰ ਹਰ ਤਰ੍ਹਾਂ ਪਾਰਟੀ ਦਾ ਵਫ਼ਾਦਾਰ ਤੇ ਨਿਗਰ ਵਿਸ਼ਵਾਸ ਪਾਤਰ ਬਣਾ ਦਿੱਤਾ । ਉਹ ਲੱ[illegible] ਜਾ ਦਰਿਆ ਪਾਰ ਹੋ ਗਏ ।

# 39
## ਪੁਰਜਾ ਪੁਰਜਾ ਕਟਿ ਮਰੈ

ਬਹਾਦਰ ਸਿੰਘ ਤਾਰਾ ਸਿੰਘ ਦਾ ਭਣੋਈਆ ਸੀ। ਤਿੰਨ ਚਾਰ ਏਕੜ ਜ਼ਮੀਨ, ਘਰ ਦਾ ਗੁਜ਼ਾਰਾ ਦੇਣੋਂ ਰਹਿ ਖਲੋਤੀ ਸੀ। ਵਟਾਈ ਉਤੇ ਲੈ ਕੇ ਵਾਹਿਆਂ, ਕੋਆਪ੍ਰੇਟਿਵ ਬੈਂਕ ਦਾ ਕਰਜ਼ਾ ਸਿਰ ਚੜ੍ਹ ਗਿਆ। ਇਕ ਏਕੜ ਗਹਿਣੇ ਪਾ ਕੇ ਤਿੰਨ ਸਾਲ ਦਾ ਸੂਦ ਦਰ ਸੂਦ ਪੈ ਕੇ ਪਹਾੜ ਹੋਇਆ ਕਰਜ਼ਾ ਮਸੀਂ ਲਾਹਿਆ ਅਤੇ ਵਾਹੀ ਦੇ ਘਾਟੇ ਵਾਲੇ ਕਿੱਤੇ ਤੋਂ ਤੋਬਾ ਕਰ ਲਈ। ਅਮਰੀਕਣ ਡੇਅਰੀ ਤੋਂ ਕਰਜ਼ਾ ਲੈ ਕੇ ਚਾਰ ਮੱਝਾਂ ਪਾ ਲਈਆਂ। ਜਿੰਨਾ ਚਿਰ ਡੇਅਰੀ ਦੁੱਧ ਪੈਂਦਾ ਰਿਹਾ, ਘਰ ਵਿਚ ਵਾਹਵਾ ਲਹਿਰ ਬਹਿਰ ਰਹੀ। ਚਾਰਾ ਘਰ ਦਾ ਸੀ। ਪਹਿਲੀਆਂ ਕਿਸ਼ਤਾਂ ਦੁੱਧ ਦੀ ਕਟੌਤੀ ਵਿਚੋਂ ਸੁਖਾਲੀਆਂ ਮੁੜ ਗਈਆਂ। ਡੇਅਰੀ ਵਾਲਿਆਂ ਪੱਚੀ ਫੀ ਸਦੀ ਗਰਾਂਟ ਵਜੋਂ ਛੋਟ ਵੀ ਕਰ ਦਿਤੀ ਸੀ। ਪਰ ਦੁੱਧ ਬਾਜ਼ਾਰ ਦੇ ਭਾਅ ਨਾਲੋਂ ਤੀਹ ਪੈਸੇ ਲਿਟਰ ਘਟ ਲੈਂਦੇ ਸਨ। ਡੇਅਰੀ ਦਾ ਪੇਂਡੂ ਏਜੰਟ ਹਰੇ ਚਾਰੇ ਅਤੇ ਵੜੇਵਿਆਂ ਵਾਲੇ ਦੁੱਧ ਦੀ ਫੈਟ ਵਿਚ ਭੋਰਾ ਫ਼ਰਕ ਨਹੀਂ ਪਾਉਂਦਾ ਸੀ। ਉਸ ਦੋ ਤਿੰਨ ਸਾਲ ਵਿਚ ਹੀ ਨਵਾਂ ਮਕਾਨ ਪਾ ਲਿਆ ਅਤੇ ਸਤ ਏਕੜ ਜ਼ਮੀਨ ਗਹਿਣੇ ਵੀ ਲੈ ਲਈ ਸੀ; ਬਹਾਦਰ ਸਿੰਘ ਦੀ ਇਕ ਮੱਝ ਠੰਡ ਲਗ ਕੇ ਮਰ ਗਈ ਅਤੇ ਦੋ ਦੁੱਧੋਂ ਭਜ ਗਈਆਂ। ਦੋ ਸਾਲ ਗੁਜ਼ਾਰਾ ਤਾਂ ਚੰਗਾ ਹੋ ਗਿਆ, ਪਰ ਹੱਥ ਪੱਲੇ ਕੁਝ ਨਹੀਂ ਪਿਆ ਸੀ। ਤਿੰਨ ਏਕੜ ਖੇਤ ਦਾ ਚਾਰਾ ਵੀ ਡੇਅਰੀ ਵਾਲਿਆਂ ਦੇ ਲੇਖੇ ਲਗ ਪਿਆ। ਮੱਝਾਂ ਦੁੱਧੋਂ ਹੀ ਨਹੀਂ ਗਈਆਂ ਸਨ, ਸਗੋਂ ਉਮਰੋਂ ਵੀ ਪਿਛਾਂਹ ਹਟ ਗਈਆਂ ਸਨ। ਹੋਣੀ ਦੀ ਮਾਰ ਉਸ ਦਾ ਬਿਰਧ ਪਿਤਾ ਪੇਸ਼ਾਬ ਦੀ ਤਕਲੀਫ ਨਾਲ ਬੀਮਾਰ ਪੈ ਗਿਆ। ਅਮਰੀਕਣ ਹਸਪਤਾਲ ਵਾਲਿਆਂ ਅਠਾਰਾਂ ਸੌ ਲੈ ਕੇ ਦਾਖ਼ਲ ਕੀਤਾ। ਐਕਸਰਾ ਹੋਇਆ ਤਾਂ ਡਾਕਟਰਾਂ ਨੇ ਆਖਿਆ, ਵੱਡਾ ਉਪ੍ਰੇਸ਼ਨ ਹੋਵੇਗਾ। ਬਹਾਦਰ ਸਿੰਘ ਡਾਕਟਰ ਨੂੰ ਕਿਵੇਂ ਆਖਦਾ ਨਾ ਕਰੋ। ਇਕ ਕਿੱਲਾ ਬਿਰਧ ਦੀ ਬੀਮਾਰੀ ਖਾ ਗਈ, ਪਰ ਉਹ ਬਚ ਫਿਰ ਵੀ ਨਾ ਸਕਿਆ। ਇਕ ਕਿੱਲਾ ਹੋਰ ਬਜ਼ੁਰਗ ਦੇ ਮਰਨੇ ਉਤੇ ਲਗ ਗਿਆ। ਘਰ ਵਾਲੀ ਆਖਦੀ ਸੀ, ਜੇ ਮਰਨਾ ਨਾ ਕੀਤਾ, ਸ਼ਰੀਕ ਸਾਰੀ ਉਮਰ ਮਿਹਣੇ ਮਾਰਨਗੇ। ਇਕ ਲਵੇਰੀ ਅਤੇ ਦੋ ਹੱਥਲ ਮੱਝਾਂ ਵੇਚੀਆਂ, ਪਰ ਡੇਅਰੀ ਵਾਲਿਆਂ ਦਾ ਕਰਜ਼ਾ ਨਾ ਲੱਥਾ। ਆਖ਼ਰ ਬਾਕੀ ਬਚਦੀ ਜ਼ਮੀਨ ਗਹਿਣੇ ਪਾ ਕੇ ਉਹ ਸਰਕਾਰੀ ਮਾਮਲੇ ਤੋਂ ਸੁਰਖ਼ਰੂ ਹੋ ਗਿਆ। ਅੱਗੋ ਉਹ ਦੁਨੀਆਂ ਭਰ ਦੇ ਕੰਮਾਂ ਹੇਠ ਦਬਿਆ ਰਿਹਾ ਸੀ; ਪਰ ਜ਼ਮੀਨ ਤੇ ਮੱਝਾਂ ਖੁਸ ਜਾਣ ਪਿਛੋਂ ਉਹ ਧੰਦੇ ਲਈ ਤਰਲੇ ਲੈਣ ਲੱਗਾ। ਇਕ ਕਾਰੀਗਰ ਮਿੱਤਰ ਦੀ ਸਹਾਇਤਾ ਨਾਲ ਸਨਅਤੀ ਸ਼ਹਿਰ ਸਾਈਕਲ ਫ਼ੈਕਟਰੀ ਵਿਚ ਮਜ਼ਦੂਰ ਭਰਤੀ ਆ ਹੋਇਆ। ਸਾਲ ਭਰ ਕੰਮ ਕਰਨ ਪਿਛੋਂ ਉਹ ਘਰ ਵਾਲੀ ਨੂੰ ਵੀ ਸ਼ਹਿਰ ਹੀ ਲੈ ਗਿਆ। ਮਹੀਨਾ ਆਉਂਦਾ, ਰੁੱਖਾ ਸੁੱਖਾ ਗੁਜ਼ਾਰਾ ਚਲ ਜਾਂਦਾ; ਪਰ ਉਹ ਕਰਜ਼ੇ ਜਮਦੂਤ ਤੋਂ ਬਰੀ ਸੀ। ਕੰਮ ਕਰਦਿਆਂ ਬਿਨਾਂ ਕਿਸੇ ਵੱਲ ਦੇ ਜ਼ਮੀਨ ਖੁਸ ਜਾਣ ਦਾ ਉਸ ਨੂੰ ਝੋਰਾ ਸੀ। ਉਹਦੇ ਮਨ ਤਾਂਘ ਹੂਕਦੀ, ਕਿਸੇ ਤਰ੍ਹਾਂ ਮੈਂ ਆਪਣੇ ਬਾਪ ਦਾਦਿਆਂ ਦੀ ਜ਼ਮੀਨ ਉਤੇ ਵਾਪਸ ਚਲਿਆ ਜਾਵਾਂ। ਪਰ ਫ਼ੈਕਟਰੀ ਨੇ ਉਸ ਨੂੰ ਆਪਣਾ ਜੁੜਵਾਂ ਸੰਦ ਬਣਾ ਲਿਆ। ਪੰਜ ਸੱਤ ਸਾਲ ਦੀ ਲਗਾਤਾਰ ਮਿਹਨਤ ਨਾਲ ਉਹ ਵਧੀਆ ਫ਼ਿਟਰ ਬਣ ਗਿਆ। ਫ਼ੈਕਟਰੀ ਦੇ ਮਾਲਕਾਂ ਦੀ ਨਜ਼ਰ ਵਿਚ ਬਹਾਦਰ ਸਿੰਘ ਸਾਊ, ਮਿਹਨਤੀ ਅਤੇ ਈਮਾਨਦਾਰ ਵਰਕਰ ਸੀ।

ਤਾਰੇ ਦੇ ਵਾਰੰਟਡ ਹੋਣ ਤੋਂ ਪਿਛੋਂ; ਜਦੋਂ ਆਈ. ਜੀ. ਦੇ ਕਰੜੇ ਹੁਕਮਾਂ ਨਾਲ ਉਸ ਦੇ ਦੋਵੇਂ ਅੰਦਰਲਾ ਅਤੇ ਬਾਹਰਲਾ ਘਰ ਢਾਹ ਦਿਤੇ ਅਤੇ ਫ਼ਸਲਵਾੜੀ ਤਬਾਹ ਕਰ ਦਿਤੀ; ਤਦ

ਸੁਰਜੀਤ ਕੌਰ ਦੋਹਾਂ ਨਿਆਣਿਆਂ ਨੂੰ ਚੁਕ ਕੇ ਨਣਦ ਕੋਲ ਦਸੌਂਟਾ ਕੱਟਣ ਆ ਗਈ। ਅਸਲ ਵਿਚ ਤਾਰੇ ਦੀ ਭੈਣ ਹੀ ਸੁਰਜੀਤ ਕੌਰ ਨੂੰ ਪੁਲੀਸ ਦੀ ਹਬਕ ਦਬਕ ਤੋਂ ਬਚਾਣ ਲਈ ਸ਼ਹਿਰ ਲੈ ਆਈ ਸੀ। ਪਿੰਡ ਵਾਲਿਆਂ ਨੂੰ ਕਿੰਨਾ ਚਿਰ ਹੀ ਪਤਾ ਨਾ ਲੱਗਾ, ਸੁਰਜੀਤ ਕੌਰ ਕਿਥੇ ਚਲੀ ਗਈ। ਪੁਲੀਸ ਦੇ ਪੁੱਛਣ ਤੇ ਡਰਦਾ ਕੋਈ ਦਸਦਾ ਵੀ ਨਹੀਂ ਸੀ। ਫ਼ਸਲਾਂ ਉਜਾੜ ਦੇਣ ਨਾਲ ਪਿੰਡ ਦੇ ਲੋਕ ਪੁਲੀਸ ਦੇ ਢਿੱਡੋਂ ਵਿਰੋਧੀ ਸਨ, ਗਾਲ੍ਹਾਂ ਵੀ ਦੇਂਦੇ ਸਨ ; ਪਰ ਡਰਦੇ ਕੁਸਕਦੇ ਵੀ ਨਹੀਂ ਸਨ। ਸੁਰਜੀਤ ਕੌਰ ਦਾ ਮਨ ਤਾਰੇ ਦੇ ਇਨਕਲਾਬੀ ਲਾਣੇ ਵਿਚ ਰਲ ਜਾਣ ਨਾਲ ਦੁਖੀ ਸੀ। ਪਰ ਉਹ ਕਰਦੀ ਵੀ ਕੀ। ਇਕ ਤਰ੍ਹਾਂ ਸਤਵੰਤ ਸਿਪਾਹੀ ਵਾਲੀ ਗੱਲ ਦਸ ਕੇ ਉਹ ਪਛਤਾ ਰਹੀ ਸੀ। ਉਹ ਸਿਪਾਹੀ ਨੂੰ ਗੋਲੀ ਮਾਰ ਦੇਣ ਵਿਚ ਆਪੇ ਨੂੰ ਵੀ ਦੋਸ਼ੀ ਸਮਝਦੀ ਸੀ। ਬੌਰਿਆਂ ਵਰਗੀ ਹਾਲਤ ਵਿਚ ਉਹ ਕਿਸੇ ਵੀ ਭੈੜੀ ਖ਼ਬਰ ਲਈ ਕੰਨ ਚੁਕ ਲੈਂਦੀ। ਪਰ ਕੁਝ ਮਹੀਨੇ ਸੁਖ ਸਬੀਲੀ ਨਾਲ ਲੰਘ ਗਏ।

ਪਾਰਟੀ ਵਾਲਿਆਂ ਨਵੀਂ ਲਾਈਨ ਅਨੁਸਾਰ ਆਪਣੀ ਮਜ਼ਦੂਰ ਯੂਨੀਅਨ ਦਾ ਵਿੰਗ ਖੜਾ ਕਰਨ ਲਈ ਕਾਮਰੇਡ ਵੇਦ ਦੀ ਡਿਊਟੀ ਲਾ ਦਿਤੀ। ਕਿਉਂਕਿ ਐਕਸ਼ਨ ਸ਼ੁਰੂ ਕਰਨ ਲਗਿਆਂ, ਉਹਨਾਂ ਪ੍ਰੋਲੋਤਾਰੀਏ ਦੇ ਸਭ ਤੋਂ ਤਿੱਖੇ ਤਬਕੇ ਸਨਅਤੀ ਮਜ਼ਦੂਰ ਉਤੇ ਟੇਕ ਨਹੀਂ ਰੱਖੀ ਸੀ ; ਜਿਸ ਦਾ ਪਾਰਟੀ ਨੂੰ ਬਹੁਤ ਨੁਕਸਾਨ ਹੋਇਆ ਸੀ। ਕਿਸਾਨਾਂ ਅਤੇ ਵਿਦਿਆਰਥੀਆਂ ਵਲੋਂ ਉਹਨਾਂ ਦੇ ਹੱਕ ਵਿਚ ਬੜੀਆਂ ਜ਼ਬਰਦਸਤ ਰੈਲੀਆਂ ਹੋਈਆਂ ਸਨ। ਪਰ ਸਾਰੀ ਮਜ਼ਦੂਰ ਜਮਾਤ ਬਰਫ਼ ਵਾਂਗ ਸੁੱਤੀ ਰਹੀ ਸੀ। ਨੌਜਵਾਨਾਂ ਦੀ ਅਥਾਹ ਕੁਰਬਾਨੀ ਨੇ ਲੋਕ ਇਨਕਲਾਬ ਕਰਦਿਆਂ ਜਿਥੇ ਲਹੂ ਦਾ ਨਵਾਂ ਸਤਲੁਜ ਵਗਾ ਦਿੱਤਾ ਸੀ ; ਓਥੇ ਮਜ਼ਦੂਰ ਯੂਨੀਅਨ ਨੇ ਆਪਣੀ ਆਪਣੀ ਪੋਲੀਟੀਕਲ ਪਾਰਟੀ ਦੇ ਪ੍ਰਭਾਵ ਹੇਠਾਂ ਨਕਸਲੀਆਂ ਨੂੰ ਭੁੱਲੜ ਤੇ ਗੁਮਰਾਹ ਹੋਏ ਦੇਸ਼ ਭਗਤਾਂ ਦਾ ਖ਼ਿਤਾਬ ਦੇ ਕੇ ਫ਼ਰਜ਼ ਪੂਰਾ ਕਰ ਛੱਡਿਆ। ਹੁਣ ਪਾਰਟੀ ਇਸ ਮਹਾਜ਼ ਨੂੰ ਜਥੇਬੰਦ ਅਤੇ ਸਰਗਰਮ ਕਰਿਆ ਚਾਹੁੰਦੀ ਸੀ। ਇਕ ਰਾਤ ਤਾਰਾ ਵੇਦ ਦੀ ਬਾਂਹ ਬਹਾਦਰ ਸਿੰਘ ਨੂੰ ਫੜਾ ਗਿਆ। ਬਹਾਦਰ ਸਿੰਘ ਦੀ ਫੈਕਟਰੀ ਮਾਲਕਾਂ ਨਾਲ ਚੰਗੀ ਬਣੀ ਆਈ ਸੀ। ਉਸ ਹੁਣ ਤਕ ਮਜ਼ਦੂਰ ਯੂਨੀਅਨਾਂ ਵਿਚ ਹਿੱਸਾ ਨਹੀਂ ਲਿਆ ਸੀ। ਉਹਦੇ ਰਸੂਖ਼ ਨਾਲ ਵੇਦ ਮਜ਼ਦੂਰ ਭਰਤੀ ਹੋ ਗਿਆ। ਤਾਰੇ ਦੀ ਹਦਾਇਤ ਅਨੁਸਾਰ ਉਸ ਵੇਦ ਬਾਰੇ ਘਰ ਵਾਲੀ ਅਤੇ ਸੁਰਜੀਤ ਕੌਰ ਨੂੰ ਕੁਝ ਵੀ ਨਾ ਦਸਿਆ। ਫ਼ੈਕਟਰੀ ਵਿਚ ਵੇਦ ਦਾ ਨਵਾਂ ਨਾਂ ਚੁਰੰਜੀ ਲਾਲ ਰੱਖਿਆ ਗਿਆ।

ਮਜ਼ਦੂਰਾਂ ਦੀਆਂ ਦੋ ਮੀਟਿੰਗਾਂ ਵਿਚ ਚੁਰੰਜੀ ਲਾਲ ਦੇ ਬੋਲਣ ਨਾਲ, ਇੰਟਕ (ਇੰਡੀਅਨ ਨੈਸ਼ਨਲ ਟਰੇਡ ਯੂਨੀਅਨ ਕਾਂਗਰਸ) ਦੇ ਆਗੂਆਂ ਕੰਨ ਚੁੱਕ ਲਏ। ਭਾਵੇਂ ਉਹ ਹਾਲਾਤ ਨੂੰ ਗਾਖ ਕੇ ਤੱਤਾ ਨਹੀਂ ਬੋਲਿਆ ਸੀ। ਕਿਉਂਕਿ ਉਸ ਫ਼ੈਕਟਰੀ ਵਿਚ ਪੈਰ ਜਮਾਉਣੇ ਸਨ ; ਪਰ ਪੋਲੀਟੀਕਲ ਲਾਈਨ ਅਨੁਸਾਰ ਉਸ ਮਜ਼ਦੂਰਾਂ ਨੂੰ ਬੁਨਿਆਦੀ ਪੱਖੋਂ ਖ਼ਬਰਦਾਰ ਕੀਤਾ :

"ਪਿਆਰੇ ਸਾਥੀਓ ! ਇਹ ਠੀਕ ਐ, ਸਾਡੀਆਂ ਉਜਰਤਾਂ ਵਧਣੀਆਂ ਚਾਹੀਦੀਆਂ ਏ। ਇਸ ਤਰ੍ਹਾਂ ਮਾਲਕ ਸਾਡੀਆਂ ਤਨਖ਼ਾਹਾਂ ਦੇ ਬਹਾਨੇ ਆਪਣੇ ਮੁਨਾਫ਼ੇ ਦੀ ਦਰ ਵੀ ਵਧਾਉਂਦੇ ਹਨ। ਮਾਰਕੀਟ ਵਿਚ ਸਾਡੀ ਵਰਤੋਂ ਦੀਆਂ ਚੀਜ਼ਾਂ ਹੋਰ ਮਹਿੰਗੀਆਂ ਹੁੰਦੀਆਂ ਹਨ। ਬਾਜ਼ਾਰ ਦੀ ਮਹਿੰਗਾਈ ਮੁੜ ਸਾਡਾ ਮਜ਼ਦੂਰਾਂ ਦਾ ਮਾਸ ਖਾਂਦੀ ਹੈ। ਇਹਦਾ ਮਤਲਬ ਐ, ਸਰਮਾਏਦਾਰੀ ਫ਼ੈਕਟਰੀ ਵਿਚ ਦੇਂਦੀ ਹੈ ਤੇ ਬਾਜ਼ਾਰ ਵਿਚ ਉਹ ਖੋਹ ਲੈਂਦੀ ਹੈ। ਸਾਡੀਆਂ ਬੁਨਿਆਦੀ ਲੋੜਾਂ ਨੰਗ ਨਹੀਂ ਢਕ ਸਕਦੀਆਂ। ਚਾਹੀਦਾ ਕੀ ਐ, ਦੇਸ਼ ਦੀ ਲੋੜ ਅਨੁਸਾਰ ਪੈਦਾਵਾਰ ਵਧੇ। ਇਕ ਲੋੜ ਹੁੰਦੀ ਐ, ਇਕ ਖ਼ਾਹਸ਼। ਲੋੜਾਂ ਕਾਮਿਆਂ ਦੀਆਂ ਤੇ ਖ਼ਾਹਸ਼ਾਂ ਅਮੀਰਾਂ ਦੀਆਂ। ਜੀਹਦੇ ਬਿਨਾਂ ਸਰੇ ਨਾ,

ਰੋਟੀ, ਕਪੜਾ, ਮਕਾਨ, ਜੁੱਤੀ, ਦਵਾ ਆਦਿ ਲੋੜਾਂ ਹੁੰਦੀਆਂ ਹਨ। ਅਯਾਸ਼ੀ, ਫ਼ੈਸ਼ਨ ਤੇ ਭਾਂਤ-ਭਾਂਤ ਦੇ ਸੁਆਦ ਆਦਿ ਖ਼ਾਹਸ਼ਾਂ। ਬੁਨਿਆਦੀ ਲੋੜਾਂ ਦੀ ਪੈਦਾਵਾਰ ਛਡ ਕੇ ਖ਼ਾਹਸ਼ਾਂ ਦੀ ਪੈਦਾਵਾਰ ਮਹਿੰਗਾਈ ਲਿਆਉਂਦੀ ਹੈ। ਪਰ ਕਾਰਖ਼ਾਨੇਦਾਰ ਲੋੜ ਦੀਆਂ ਵਸਤਾਂ ਛਡ ਕੇ ਬਹੁਤਾ ਮੁਨਾਫ਼ਾ ਦੇਣ ਵਾਲੀ ਪੈਦਾਵਾਰ ਨੂੰ ਤਰਜੀਹ ਦੇਂਦਾ ਹੈ। ਜ਼ਾਹਰ ਐ, ਇਉਂ ਮਹਿੰਗਾਈ ਆਵੇਗੀ ਤੇ ਕਾਮੇ ਦਾ ਲੱਕ ਤੋੜੇਗੀ। ਲੋਕਾਂ ਦੀ ਲੋੜਾਂ ਮੁਤਾਬਕ ਤੁਸੀਂ ਪੈਦਾਵਾਰ ਵਧਾ ਨਹੀਂ ਸਕਦੇ; ਜਦ ਤਕ ਕਾਰਖ਼ਾਨੇਦਾਰ ਦਾ ਸਮੁੱਚਾ ਕੰਟਰੋਲ ਤੁਹਾਡੇ ਹੱਥ ਨਹੀਂ ਆ ਜਾਂਦਾ। ਫ਼ੈਕਟਰੀ ਦਾ ਸਮੁੱਚਾ ਇੰਤਜ਼ਾਮ ਤੁਹਾਡੇ ਕਾਬੂ ਓਦੋਂ ਆਵੇਗਾ; ਜਦੋਂ ਹਕੂਮਤ ਤੁਹਾਡੇ ਕਾਮਿਆਂ ਕੋਲ ਆਵੇਗੀ। ਹਕੂਮਤ ਤੁਸੀਂ ਦੇਖ ਹੀ ਲਿਆ ਏ, ਵੋਟਾਂ ਨਾਲ ਤੁਹਾਡੇ ਹੱਥ ਆਉਣੋਂ ਰਹੀ। ਸੋ ਪਿਆਰਿਓ! ਅਗੋਂ ਪਿਛੋਂ ਜਦੋਂ ਕਦੋਂ, ਇਨਕਲਾਬ ਹੀ ਤੁਹਾਡੇ ਸਭ ਬੰਧਨ ਕਰ ਸਕਦਾ ਏ। ਨਿਰਾ ਪੁਰਾ ਧੋਣਾਂ ਸੁਟ ਕੇ ਵਗੇ ਜਾਣ ਨਾਲ ਤੁਹਾਡੀ ਕਦੇ ਕਲਿਆਣ ਨਹੀਂ ਹੋਣੀ। ਲੋਕ ਇਨਕਲਾਬ, ਜ਼ਿੰਦਾਬਾਦ! ਦੁਨੀਆਂ ਭਰ ਦੇ ਕਾਮਿਓ, ਇਕ ਹੋ ਜਾਓ!"

ਇੰਟਕ ਦੇ ਆਗੂ ਮਦਨ ਗੁਪਾਲ ਨੂੰ ਉਹਦੀ ਪਹਿਲੀ ਸਪੀਚ ਤੋਂ ਹੀ ਖੁੜਕ ਗਈ; ਜੇ ਇਸ ਖੋਖਰੀ ਵਰਗੇ ਤਿੱਖੇ ਮੁੰਡੇ ਨੂੰ ਅੱਡੇ ਨਾ ਲਾਇਆ, ਲੀਡਰੀ ਖੁਸ ਜਾਵੇਗੀ। ਇਹਦੀਆਂ ਸਿੱਧੀਆਂ ਸਪਾਟ ਗੱਲਾਂ ਮਜ਼ਦੂਰਾਂ ਨੂੰ ਕਾਟ ਕਰਦੀਆਂ ਹਨ। ਉਸ ਚੁਰੰਜੀ ਲਾਲ ਨੂੰ ਚਾਹ ਪਾਣੀ ਦੀ ਸੁਲਾਹ ਮਾਰਨੀ ਸ਼ੁਰੂ ਕਰ ਦਿੱਤੀ। ਚੁਰੰਜੀ ਲਾਲ ਨੇ ਸਾਰੀ ਫ਼ੈਕਟਰੀ ਵਿਚ ਮਿਲਾਪੜਾ ਸੁਭਾ ਰੱਖਿਆ, ਪਰ ਜਦੋਂ ਮਜ਼ਦੂਰ ਜਮਾਤ ਦਾ ਲੋਹਾ ਗਰਮ ਹੁੰਦਾ, ਸੱਟ ਮਾਰਨੋਂ ਕਦੇ ਉਕਾਈ ਨਾ ਕਰਦਾ। ਮਦਨ ਗੋਪਾਲ ਦੀਆਂ ਮੁਸ਼ਕਲਾਂ ਵਿਚ ਵਾਧਾ ਹੁੰਦਾ ਗਿਆ। ਚੁਰੰਜੀ ਨੇ ਕੁਝ ਸਿਆਣੇ ਮਜ਼ਦੂਰਾਂ ਨੂੰ ਸਟੱਡੀ ਸਰਕਲ ਨਾਲ ਆਪਣੇ ਹਮ ਖ਼ਿਆਲ ਬਣਾ ਲਿਆ। ਮਾਰਕਸਿਜ਼ਮ ਸਮਝਾਉਂਦੀ ਹੈ, ਇਨਕਲਾਬ ਬਿਨਾਂ ਮਜ਼ਦੂਰ ਜਮਾਤ ਦੀ ਗਤੀ ਨਹੀਂ। ਮਾਲਕ ਤੇ ਮਜ਼ਦੂਰ ਵਿਚਕਾਰ ਬੁਨਿਆਦੀ ਵਿਰੋਧ ਹੈ। ਸਮਝੌਤਾ ਹਰ ਤਰ੍ਹਾਂ ਮਾਲਕ ਦੇ ਹਿਤ ਪੂਰੇਗਾ ਅਤੇ ਇਸ ਦੇ ਉਲਟ ਇਨਕਲਾਬ ਮਜ਼ਦੂਰਾਂ ਦੀਆਂ ਜ਼ੰਜੀਰਾਂ ਤੋੜੇਗਾ। ਅਸਾਂ ਆਪਣੇ ਦੂਜੇ ਸਾਥੀ ਕਿਸਾਨ ਨੂੰ ਵੀ ਸਮਝਾ ਕੇ ਲੋਕ ਇਨਕਲਾਬ ਲਈ ਤਿਆਰ ਕਰਨਾ ਹੈ। ਇਨਕਲਾਬ ਮਤੇ ਪਾਸ ਕਰਿਆਂ ਨਹੀਂ ਆਉਣਾ; ਵੋਟਾਂ ਨਾਲ ਨਹੀਂ ਆਉਣਾ ਹੈ। ਇਨਕਲਾਬ ਹਥਿਆਰ ਦੀ ਤਾਕਤ ਨਾਲ ਲਿਆਂਦਾ ਜਾਣਾ ਹੈ। ਸੋ ਅਸਾਂ ਸਰਮਾਏਦਾਰੀ ਦੇ ਵਿਰੋਧੀਆਂ ਦਾ ਮੁਹਾਜ਼ ਸਾਂਝਾ ਕਰਨਾ ਹੈ। ਪਰ ਆਪਣੀ ਬੰਦੂਕ ਨੂੰ ਧੂਫ ਦੇ ਕੇ ਤਿਆਰ ਰਖਣਾ ਹੈ। ਤਾਂ ਕਿ ਰਾਜਸੀ ਸੱਤਾ ਕਿਸਾਨ ਮਜ਼ਦੂਰ ਦੇ ਹੱਥ ਆ ਸਕੇ। ਇਨਕਲਾਬ ਬਿਨਾਂ ਸਾਡੀ ਆਰਥਕ ਗ਼ੁਲਾਮੀ ਦੀਆਂ ਜ਼ੰਜੀਰਾਂ ਨਹੀਂ ਕੱਟੀਆਂ ਜਾ ਸਕਦੀਆਂ। ਇਹ ਲੈਨਿਨ ਤੇ ਮਾਓ ਦਾ ਕੱਢਿਆ ਇਤਿਹਾਸਕ ਤੱਤ ਹੈ। ਉਸ ਸਾਥੀਆਂ ਦੀ ਸਹਾਇਤਾ ਨਾਲ ਆਰ. ਐਲ. ਯੂ. (ਰੈਵੋਲੂਸ਼ਨਰੀ ਲੇਬਰ ਯੂਨੀਅਨ) ਬਣਾ ਲਈ। ਜਦੋਂ ਫ਼ੈਕਟਰੀ ਵਿਚ ਮੁਕਾਬਲੇ ਦੀ ਯੂਨੀਅਨ ਖੜੀ ਹੋ ਗਈ, ਘਾਗ ਮਦਨ ਗੋਪਾਲ ਨੂੰ ਸੱਤੀਂ ਕਪੜੀਂ ਅੱਗ ਲਗ ਗਈ। ਹੁਣ ਤਕ ਉਸ ਫ਼ੈਕਟਰੀ ਵਿਚ ਮਜ਼ਦੂਰਾਂ ਦੇ ਸਿਰ ਉਤੇ ਮੌਜਾਂ ਮਾਣੀਆਂ ਸਨ। ਚੁਰੰਜੀ ਲਾਲ ਦੀ ਤਪ ਸਾਧਨਾ ਨਾਲ ਇੰਦਰ ਨੂੰ ਆਪਣੀ ਸੁਰਗਾਪੁਰੀ ਦਾ ਰਾਜ ਖੁਸਦਾ ਪਰਤੀਤ ਹੋਇਆ। ਉਸ ਪਹਿਲੀ ਵਾਰ ਮਾਲਕਾਂ ਦੇ ਕੰਨ ਭਰੇ ਅਤੇ ਜ਼ੋਰ ਪਾਇਆ ਕਿ ਚੁਰੰਜੀ ਨੂੰ ਫ਼ੈਕਟਰੀ ਵਿਚੋਂ ਕੱਢ ਦਿੱਤਾ ਜਾਵੇ। ਇਸ ਈਸ਼ੂ ਉਤੇ ਉਸ ਹੜਤਾਲ ਦਾ ਇਸ਼ਾਰਾ ਵੀ ਦੇ ਦਿੱਤਾ। ਪਰ ਚੁਰੰਜੀ ਨੇ ਹਾਲੇ ਤਕ ਫ਼ੈਕਟਰੀ ਵਿਰੁਧ ਕੋਈ ਗਲਤ ਕਦਮ ਪੁੱਟ ਕੇ ਮਾਲਕਾਂ ਨੂੰ ਗੁੱਸੇ ਨਹੀਂ ਕੀਤਾ ਸੀ। ਸਗੋਂ ਉਹ ਵਧ ਪੈਦਾਵਾਰ ਕਰਨ ਲਈ ਮਜ਼ਦੂਰਾਂ ਨੂੰ ਪ੍ਰੇਰਦਾ ਸੀ। ਦੋ ਯੂਨੀਅਨਾਂ ਮਾਲਕਾਂ ਦੇ ਹਿਤ ਵਿਚ ਜਾਂਦੀਆਂ ਸਨ। ਹੜਤਾਲ ਦੇ ਸੰਕਟ

ਸਮੇਂ ਕਿਸੇ ਇਕ ਨੂੰ ਹੱਥ ਵਿਚ ਲੈਣਾ ਸੌਖਾ ਕੰਮ ਸੀ। ਉਹ ਲਾਲਚੀ ਮਦਨ ਗੋਪਾਲ ਤੋਂ ਤੰਗ ਆਏ ਹੋਏ ਸਨ। ਉਹਨਾਂ ਚੂਰੰਜੀ ਲਾਲ ਨੂੰ ਮਦਨ ਗੋਪਾਲ ਦੇ ਬਾਰ ਬਾਰ ਸ਼ਕਾਇਤਾਂ ਕਰਨ ਤੇ ਵੀ ਕੁਝ ਨਾ ਆਖਿਆ। ਬਹਾਦਰ ਸਿੰਘ ਲੋਹੇ ਦੀ ਲੱਠ ਵਾਂਗ ਚੂਰੰਜੀ ਦੀ ਪਿੱਠ ਪੂਰ ਰਿਹਾ ਸੀ। ਮਦਨ ਗੋਪਾਲ ਨੇ ਮਾਲਕਾਂ ਨੂੰ ਧਮਕੀ ਦਿੱਤੀ ਕਿ ਤੁਸੀਂ ਇਕ ਬੋਗਸ ਫ਼ਰਮ ਦੇ ਨਾਂ ਉਤੇ ਪਿਛਲੇ ਚਾਰ ਸਾਲ ਤੋਂ ਲੋਹੇ ਦਾ ਕੋਟਾ ਲੈ ਕੇ ਖਾ ਰਹੇ ਹੋ। ਉਹ ਫ਼ਰਮ ਕਾਗਜ਼ਾਂ ਵਿਚ ਤਾਂ ਹੈ, ਪਰ ਸਾਈਨ ਬੋਰਡ ਬਿਨਾਂ ਉਸ ਦਾ ਵਜੂਦ ਕੋਈ ਨਹੀਂ। ਉਸ ਦਾ ਡਰਾਵਾ ਸੀ, ਸ਼ਕਾਇਤ ਹੋ ਸਕਦੀ ਹੈ। ਉਹ ਕਿਸੇ ਵੀ ਕੀਮਤ ਉਤੇ ਚੂਰੰਜੀ ਨੂੰ ਫ਼ੈਕਟਰੀ ਵਿਚੋਂ ਕਢਵਾਇਆ ਚਾਹੁੰਦਾ ਸੀ। ਮਾਲਕ ਉਸ ਦੀ ਧਮਕੀ ਉਤੇ ਮੁਸਕਾ ਪਏ। ਇਉਂ ਜਾਪਦਾ ਸੀ, ਜਿਵੇਂ ਇੰਡਸਟਰੀ ਇਨਸਪੈਕਟਰ ਤੋਂ ਲੈ ਕੇ ਸਰਕਾਰ ਦੇ ਤੋੜ ਘਰ ਤਕ ਉਹਨਾਂ ਸਭ ਨੂੰ ਕਾਣੇ ਕੀਤਾ ਹੋਇਆ ਸੀ। ਮਾਲਕਾਂ ਇਨਟਕ ਦੇ ਸਕੱਤਰ ਨੂੰ ਕੁੱਤਾ ਭਉਂਕਦੀ ਸਮਝ ਛਡਿਆ। ਜਦੋਂ ਮਦਨ ਗੋਪਾਲ ਦਾ ਕੋਈ ਹੱਥ-ਕੰਡਾ ਕਾਮਯਾਬ ਨਾ ਹੋਇਆ ; ਉਸ ਕਾਮਰੇਡ ਚੂਰੰਜੀ ਦਾ ਅੱਗਾ ਪਿੱਛਾ ਪੜਤਾਲਣਾ ਸ਼ੁਰੂ ਕਰ ਦਿੱਤਾ। ਆਪਣੇ ਇਕ ਖ਼ਾਸ ਹੱਥ-ਠੋਕੇ ਮਜ਼ਦੂਰ ਨੂੰ ਉਹਦੀ ਯੂਨੀਅਨ ਵਿਚ ਵਾੜ ਦਿੱਤਾ, ਪਰ ਮਦਨ ਦੇ ਫਿਰ ਕੱਖ ਪੱਲੇ ਨਾ ਪਿਆ। ਕੇਵਲ ਚੂਰੰਜੀ ਲਾਲ ਦਾ ਬਹਾਦਰ ਸਿੰਘ ਦੇ ਘਰ ਆਉਣ ਜਾਣ ਹੀ ਸਾਬਤ ਹੋਇਆ ਸੀ। ਮਦਨ ਨੂੰ ਚੰਗੀ ਤਰ੍ਹਾਂ ਪਤਾ ਸੀ, ਬਹਾਦਰ ਸਿੰਘ ਇਨਾਮੀ ਨਕਸਲੀਏ ਤਾਰੇ ਦਾ ਭੈਣੋਈਆ ਹੈ। ਉਸ ਇਹ ਤਾਂ ਲੱਖਣ ਲਾ ਲਿਆ, ਚੂਰੰਜੀ ਨਕਸਲੀਆਂ ਨਾਲ ਸੰਬੰਧ ਰੱਖਦਾ ਹੈ। ਪਰ ਕਿਥੋਂ ਦਾ ਹੈ, ਉਹ ਨਾ ਜਾਣ ਸਕਿਆ। ਚੂਰੰਜੀ ਦੇ ਨਕਸਲੀਆਂ ਹੋਣ ਵਾਲੀ ਗੱਲ ਗੋਪਾਲ ਦੇ ਸਿਰ ਗਿੱਲੇ ਗੋਹੇ ਵਾਂਗ ਧੁਖਦੀ ਰਹੀ। ਉਸ ਦੀ ਸ਼ਕ ਚੂਰੰਜੀ ਲਾਲ ਦੇ ਇਕ ਡੈਪੂਟੇਸ਼ਨ ਵਿਚ ਸ਼ਾਮਲ ਨਾ ਹੋਣ ਤੇ ਹੋਰ ਵੀ ਵਧ ਗਈ। ਪੁਲੀਸ ਵਾਲਿਆਂ ਚੋਰੀ ਦੇ ਸ਼ਕ ਵਿਚ ਇਕ ਭਲਾਮਾਣਸ ਮਜ਼ਦੂਰ ਬੇਗੁਨਾਹ ਹੀ ਕੁਟ ਕਢਿਆ। ਡੈਪੂਟੇਸ਼ਨ ਐਸ. ਪੀ. ਸ਼ਰਮੇ ਕੋਲ ਗਿਆ ਸੀ। ਮਦਨ ਲਈ ਇਹ ਵੀ ਇਕ ਸਿਰਦਰਦੀ ਸੀ ਕਿ ਚੂਰੰਜੀ ਨੇ ਆਰ. ਐਲ. ਯੂ. ਖੜੀ ਕਰ ਕੇ ਉਹਦਾ ਸਕੱਤਰ ਕਿਸੇ ਹੋਰ ਨੂੰ ਕਿਉਂ ਬਣਾ ਦਿੱਤਾ ? ਇਕ ਬੁੜਿਆ ਮਜ਼ਦੂਰ ਐਨਾ ਤਿਆਗੀ ਕਿਵੇਂ ਹੋ ਸਕਦਾ ਏ ? ਚੂਰੰਜੀ ਦਾ ਮਿਲਵਰਤਨੀ ਰਵੱਈਆ ਹੈਰਾਨ ਕਰਨ ਵਾਲਾ ਸੀ। ਉਸ ਮਨ ਵਿਚ ਧਾਰ ਲਈ, ਇਸ ਨੂੰ ਹੁਣ ਫ਼ੈਕਟਰੀ ਵਿਚ ਨਹੀਂ ਰਹਿਣ ਦੇਣਾ। ਜੇ ਇਹ ਪੈਰ ਗੱਡ ਗਿਆ, ਮੈਨੂੰ ਕੱਖੋਂ ਹੌਲਾ ਪਾ ਦੇਵੇਗਾ। ਉਸ ਇਕ ਯਾਰ ਥਾਣੇਦਾਰ ਦੇ ਕੰਨ-ਵਲੇਲ ਪਾ ਛੱਡੀ।

ਤਾਰਾ ਸਿੰਘ ਦਾ ਛੋਟਾ ਮੁੰਡਾ ਅਚਾਨਕ ਨਮੂਨੀਏ ਨਾਲ ਬੀਮਾਰ ਪੈ ਗਿਆ। ਡਾਕਟਰ ਨੇ ਦਵਾਈ ਅਤੇ ਟੀਕੇ ਲਿਖ ਦਿੱਤੇ। ਬਹਾਦਰ ਸਿੰਘ ਘਰ ਨਹੀਂ ਸੀ। ਮੁੰਡਾ ਸਾਹ ਔਖੇ ਲੈ ਰਿਹਾ ਸੀ। ਸੁਰਜੀਤ ਕੌਰ ਨੇ ਚੂਰੰਜੀ ਨੂੰ ਆ ਵਾਸਤਾ ਪਾਇਆ। ਉਹ ਬਾਜ਼ਾਰ ਬਹੁਤ ਘਟ ਜਾਂਦਾ ਸੀ। ਪਰ ਬੱਚੇ ਦੀ ਮਾਂ ਦੀ ਹਾਲਤ ਕਿਸੇ ਦੁਬਧਾ ਵਿਚ ਸੋਚਣ ਦਾ ਸਮਾਂ ਨਹੀਂ ਦੇ ਰਹੀ ਸੀ। ਉਹ ਪਰਚੀ ਲੈ ਕੇ ਪੈਰ ਤੋਂ ਨੱਠ ਪਿਆ। ਐਤਵਾਰ ਹੋਣ ਕਾਰਣ ਨੇੜਿਓਂ ਟੀਕੇ ਮਿਲੇ ਨਾ। ਸਿਆਲ ਦਾ ਆਥਣ ਬਾਂਦਰ ਦੇ ਦਰਖ਼ਤ ਤੋਂ ਉਤਰਨ ਵਾਂਗ ਡਿੱਗਦਾ ਜਾ ਰਿਹਾ ਸੀ। ਦਵਾਈ ਲੈ ਕੇ ਹਾਲੇ ਉਹ ਬਸ ਅੱਡੇ ਦੇ ਬਰਾਬਰ ਹੀ ਆਇਆ ਸੀ ; ਜਦੋਂ ਇਕ ਥਾਣੇਦਾਰ ਤੇ ਚਾਰ ਸਿਪਾਹੀਆਂ ਉਸ ਨੂੰ ਘੇਰ ਲਿਆ। ਪਤਾ ਥਾਣੇਦਾਰ ਨੂੰ ਵੀ ਉਹਦੇ ਬਾਰੇ ਕੁਝ ਨਹੀਂ ਸੀ। ਉਸ ਮਦਨ ਗੋਪਾਲ ਦੀ ਚੁਗਲੀ ਤੇ ਪੁੱਛ-ਪੜਤਾਲ ਲਈ ਫੜ ਲਿਆ। ਫੜਨ ਵਾਲੇ ਸਿਪਾਹੀਆਂ ਵਿਚੋਂ ਸਤਵੰਤ ਨੇ ਚੂਰੰਜੀ ਨੂੰ ਪਛਾਣ ਲਿਆ। ਉਹਨਾਂ ਦੀ ਨਹਿਰ ਵਾਲੀ ਖੋਹ ਪੁਲੀਸ ਦੀ ਬਦਨਾਮੀ ਕਾਰਨ ਅਫ਼ਸਰਾਂ ਦਬਾ ਲਈ ਸੀ। ਕੇਸ ਚਲਾਉਣ ਨਾਲ ਕਈ ਵੱਡੇ ਅਧਿਕਾਰੀ ਵੀ ਫਸਦੇ ਸਨ। ਮਹਿਕਮਾਨਾ ਕਾਰਵਾਈ ਵਿਚ ਤਿੰਨਾਂ ਹੀ ਸਿਪਾਹੀਆਂ ਨੂੰ ਵੱਖ-ਵੱਖ ਥਾਣਿਆਂ ਵਿਚ ਬਦਲ ਦਿੱਤਾ।

''ਜਨਾਬ ਇਹ ਤਾਂ ਵੇਦ ਐ, ਬਾਬਾ ਮਿਰਗਿੰਦ ਕੋਲ ਆਉਂਦਾ ਹੁੰਦਾ ਸੀ।'' ਸਤਵੰਤ ਨੇ ਝਟ ਵੇਦ ਦੇ ਘਸੁੰਨ ਠੋਕ ਦਿੱਤਾ। ਪੁਲ ਦੀ ਕੁੱਟ ਨਾਲ ਹਾਲੇ ਤਕ ਉਹਦੇ ਹੱਡ ਦੁਖ ਰਹੇ ਸਨ। ਉਹ ਨੇਣੇ ਹੋਰਾਂ ਦੀ ਮਾਰ ਦਾ ਬਦਲਾ ਵੇਦ ਤੋਂ ਲਿਆ ਚਾਹੁੰਦਾ ਸੀ।

ਬਿੱਲੀ ਦੇ ਭਾਗੀਂ ਛਿੱਕਾ ਟੁੱਟਾ। ਥਾਣੇਦਾਰ ਨੂੰ ਹੋਰ ਕੀ ਚਾਹੀਦਾ ਸੀ। ਵੇਦ ਲੱਖਾ ਸਿੰਘ ਦੇ ਕਤਲ ਅਤੇ ਹੋਰ ਕਈ ਕੇਸਾਂ ਵਿਚ ਪੰਜ ਹਜ਼ਾਰੀ ਭਗੌੜਾ ਕਰਾਰ ਦਿੱਤਾ ਜਾ ਚੁੱਕਾ ਸੀ। ਵੇਦ ਨੇ ਵੀ ਜਾਣ ਲਿਆ, ਹੁਣ ਮੈਂ ਆਪੇ ਨੂੰ ਕਿਵੇਂ ਵੀ ਲੁਕਾ ਨਹੀਂ ਸਕਾਂਗਾ।

''ਮੈਂ ਤੁਹਾਡੇ ਕਾਬੂ ਵਿਚ ਆਂ। ਪਰ ਮਿਹਰਬਾਨੀ ਕਰ ਕੇ, ਇਕ ਬੱਚਾ ਮਰ ਰਿਹਾ ਹੈ; ਆਹ ਦਵਾਈ ਮੇਰੇ ਨਾਲ ਘਰ ਪੁਜਦੀ ਕਰ ਦਿਓ।'' ਉਸ ਥਾਣੇਦਾਰ ਨੂੰ ਬੇਨਤੀ ਕੀਤੀ।

''ਸਾਲਾ ਦਵਾਈ ਦਾ, ਨੱਠਣ ਨੂੰ ਫਿਰਦਾ ਏ।'' ਥਾਣੇਦਾਰ ਨੇ ਬੈਂਤ ਉਹਦੇ ਅੱਗੇ ਵਧੇ ਹੱਥ ਉੱਤੇ ਖਿੱਚ ਮਾਰੀ। ਦਵਾਈ ਵਾਲੀ ਸ਼ੀਸ਼ੀ ਡਿੱਗ ਕੇ ਟੁੱਟ ਗਈ।

ਵੇਦ ਨੇ ਇਕ ਦਮ ਨਾਅਰੇ ਲਾਉਣੇ ਸ਼ੁਰੂ ਕਰ ਦਿੱਤੇ :

''ਨਕਸਲਵਾੜੀ ਜ਼ਿੰਦਾਬਾਦ ! ਇਨਕਲਾਬ ਜ਼ਿੰਦਾਬਾਦ ! ਮੇਰੇ ਦੇਸ ਦੇ ਮਹਾਨ ਕਾਮੇ ਲੋਕ, ਜ਼ਿੰਦਾਬਾਦ !''

ਉਹਦੇ ਜ਼ੋਰ ਜ਼ੋਰ ਦੀ ਲਾਏ ਨਾਅਰੇ ਸੁਣ ਕੇ, ਬਸਾਂ ਦੇ ਅੱਡੇ ਨੂੰ ਜਾਂਦੇ ਤੇ ਆਉਂਦੇ ਲੋਕ ਪਿੱਪਲ ਹੇਠਾਂ ਇਕੱਠੇ ਹੋ ਗਏ। ਥਾਣੇਦਾਰ ਉਸ ਨੂੰ ਮਾਰ ਕੇ ਚੁੱਪ ਕਰਵਾਇਆ ਚਾਹੁੰਦਾ ਸੀ। ਪਰ ਵੇਦ ਦਾ ਜੋਸ਼ ਉਬਾਲੇ ਖਾਈ ਜਾ ਰਿਹਾ ਸੀ। ਉਸ ਲੈਕਚਰ ਦੇਣਾ ਸ਼ੁਰੂ ਕਰ ਦਿੱਤਾ :

''ਕੰਮ ਕਰਨ ਵਾਲੇ ਈਮਾਨਦਾਰ ਲੋਕੋ ਸੁਣੋ : ਮੈਂ ਨਕਸਲਵਾੜੀਆ ਵੇਦ ਆਂ; ਜੀਹਦੇ ਸਿਰ ਦਾ ਮੁੱਲ ਪੰਜ ਹਜ਼ਾਰ ਰੁਪਏ ਸਰਮਾਏਦਾਰਾਂ ਦੀ ਸਰਕਾਰ ਨੇ ਰੱਖਿਆ ਏ। ਮੈਂ ਤੁਹਾਡੇ ਸਾਹਮਣੇ ਸਾਬਤ ਸਬੂਤ ਫੜਿਆ ਖਲੋਤਾ ਹਾਂ। ਮੇਰੇ ਕੋਲ ਦਵਾਈ ਤੋਂ ਬਿਨਾਂ ਕੁਝ ਨਹੀਂ। ਕਲ੍ਹ ਪਰਸੋਂ ਦੀਆਂ ਅਖ਼ਬਾਰਾਂ ਵਿਚ ਤੁਸੀਂ ਪੜ੍ਹੋਗੇ, ਮਸ਼ਹੂਰ ਨਕਸਲਵਾੜੀਆ ਵੇਦ ਪੁਲੀਸ ਮੁਕਾਬਲੇ ਵਿਚ ਮਾਰਿਆ ਗਿਆ। ਇਹਨਾਂ ਬੁੱਚੜਾਂ ਮੈਨੂੰ ਮਾਰ ਦੇਣਾ ਹੈ। ਕੋਈ ਮੁਕੱਦਮਾ ਨਹੀਂ ਚਲਾਉਣਾ।'' ਥਾਣੇਦਾਰ ਨੇ ਉਸ ਦਾ ਮੂੰਹ ਬੰਦ ਕਰਨਾ ਚਾਹਿਆ; ਪਰ ਉਹ ਬੋਲੀ ਗਿਆ। 'ਇਹਨਾਂ ਬੁਚੜਾਂ ਪਹਿਲਾਂ ਵੀ ਤੁਹਾਡੇ ਬੱਚਿਆਂ ਨੂੰ ਕੋਹ ਕੋਹ ਮਾਰਿਆ ਹੈ......ਸਾਡਾ ਕਸੂਰ ਐਨਾ ਈ ਐ, ਅਸੀਂ ਸਰਮਾਏਦਾਰਾਂ ਦਾ ਰਾਜ ਉਲਟਣਾ ਚਾਹੁੰਦੇ ਆਂ..........ਲੋਕਾਂ ਲਈ ਇਨਕਲਾਬ ਕਰਨਾ ਚਾਹੁੰਦੇ ਆਂ...........।'' ਥਾਣੇਦਾਰ ਨੇ 'ਸਾਅੜ ਸਾਅੜ' ਬੈਂਤ ਵਰ੍ਹਾਉਣੀ ਸ਼ੁਰੂ ਕਰ ਦਿੱਤੀ।

ਸਾਈਕਲ ਰੋਕੀ ਖਲੋਤੇ ਇਕ ਸਟੂਡੈਂਟ ਨੇ ਜ਼ੋਰ ਨਾਲ ਤੜਕ ਕੇ ਆਖਿਆ :

''ਥਾਣੇਦਾਰ ਸਾਹਬ ! ਤੁਸੀਂ ਪਏ ਦੇ ਪਸ਼ੂਆਂ ਵਾਂਗ ਧੋਅ ਧੋਅ ਕਿਉਂ ਮਾਰੀ ਜਾ ਰਹੇ ਓ ?''

''ਤੈਨੂੰ ਬਹੁਤੀ ਹਮਦਰਦੀ ਐ ?'' ਹਵੇ ਥਾਣੇਦਾਰ ਨੇ ਵਿਦਿਆਰਥੀ ਨੂੰ ਅੱਖਾਂ ਵਖਾਈਆਂ। ''ਪਤਾ ਏ ਕਿੰਨਾ ਖ਼ਤਰਨਾਕ ਐ; ਕਿੰਨੇ ਖ਼ੂਨ ਕੀਤੇ ਐ ?''

''ਖ਼ੂਨ ਕੀਤੇ ਐ ਤਾਂ ਆਪੇ ਸਜ਼ਾ ਪਾਵੇਗਾ। ਤੈਨੂੰ ਮਾਰਨ ਦਾ ਅਧਿਕਾਰ ਕੀਹਨੇ ਦਿੱਤਾ ਏ ?''

''ਤੇਰੇ ਪਿਉ ਨੇ। ਜਿਸ ਦਿਨ ਤੁਹਾਡਾ ਕੋਈ ਨਕਸਲਵਾੜੀਆਂ ਮਾਰਿਆ, ਓਦਣ ਪਤਾ ਲਗੂ।''

ਹਮਦਰਦੀ ਦੇਣ ਵਾਲੇ ਪਸੀਜ ਕੇ ਰਹਿ ਗਏ। ਟੈਲੀਫ਼ੋਨ ਕਰਨ ਗਿਆ ਸਿਪਾਹੀ ਵਾਪਸ ਆ ਗਿਆ। ਹੋਰ ਥੋੜੇ ਮਿੰਟਾਂ ਪਿਛੋਂ ਜੀਪ ਵੀ ਆ ਪਹੁੰਚੀ। ਉਹਨਾਂ ਵੇਦ ਨੂੰ ਦੁਪੱਟਿਆਂ ਨਾਲ ਨਰੜ ਕੇ ਜੀਪ ਵਿਚ ਸੁੱਟ ਪਾਇਆ। ਵਿਚ ਵਿਚ ਰੋਹ ਭਰੇ ਲੋਕ ਆਪਾ ਘੁਟ ਕੇ ਰਹਿ ਗਏ। ਪੁਲੀਸ

ਦਹਿਸ਼ਤ ਦੇ ਬਾਵਜੂਦ ਉਹ ਕੁਝ ਕਰਨਾ ਚਾਹੁੰਦੇ ਸਨ ; ਪਰ ਕਰਨਾ ਉਹਨਾਂ ਨੂੰ ਸੁਝ ਨਹੀਂ ਰਿਹਾ ਸੀ। ਜੀਪ ਫਰਾਟੇ ਭਰਦੀ ਸਿਟੀ ਥਾਣੇ ਆ ਰੁਕੀ। ਰਾਜਧਾਨੀ ਦੇ ਹੈੱਡ ਆਫ਼ਿਸ ਤਕ ਫ਼ੋਨ ਖੜਕ ਗਏ। ਐਸ. ਪੀ. ਸ਼ਰਮਾ ਆਪਣੇ ਕੁੜਮ ਸੰਬੰਧੀ ਨਾਲ ਗੱਲ ਕਰ ਰਿਹਾ ਸੀ :

"ਹੈਲੋ ? ਜਨਾਬ ਮੈਂ ਰਘੁਨੰਦਨ ਬੋਲ ਰਿਹਾ ਹਾਂ......ਨਮਸਤੇ......ਜਨਾਬ ਇਕ ਹੋਰ ਸ਼ਿਕਾਰ...... । ਸਰਦਾਰ ਲੱਖਾ ਸਿੰਘ ਐਮ. ਐਲ. ਏ. ਦਾ ਕਾਤਲ ਵੇਦ ਗਰਿਫ਼ਤਾਰ ਕਰ ਲਿਆ ਏ......! ਜਿਵੇਂ ਹੁਕਮ ਹੋਵੇ... ...? ਡੀ. ਐਸ. ਪੀ. ਬਰਾੜ ਨੂੰ ਕਿਉਂ ਬੁਲਾਈਏ ? .... ਜੀ ... । ਉਹਦਾ ਮੁੰਡਾ ਤਾਂ ਬਦਮਾਸ਼ ਸੀ।.........ਉਹ ਤਾਂ ਠੀਕ ਐ ਕਤਲ ਨੈਕਸਲਾਈਟਾਂ ਨੇ ਕੀਤਾ ਸੀ। ਮੈਂ ਤਾਂ ਜਨਾਬ ਚਾਹੁੰਦਾ ਆਂ, ਗੱਲ ਨੂੰ ਫੈਲਾਇਆ ਨਾ ਜਾਵੇ। .........ਤੁਹਾਡੇ ਹੁੰਦਿਆਂ ਮੈਂ ਫ਼ਿਕਰ ਕਰਾਂਗਾ ?.........ਹੱਛਾ ਕੁਲਬੀਰ ਨੂੰ ਵੀ ਸੱਦ ਲੈਂਦੇ ਆਂ।.........ਠੀਕ ਤੁਹਾਡੀਆਂ ਹਦਾਇਤਾਂ ਮੁਤਾਬਕ। .........ਜੈ ਹਿੰਦ।"

ਐਸ. ਪੀ. ਸ਼ਰਮੇ ਨੇ ਵੇਦ ਦਾ ਕੇਸ ਆਪਣੇ ਹੱਥ ਲੈ ਲਿਆ। ਉਹ ਦੁਆਬਿਓਂ ਬਦਲ ਕੇ ਸਨਅਤੀ ਸ਼ਹਿਰ ਆ ਲੱਗਾ ਸੀ। ਉਹਦੇ ਡੀ. ਆਈ. ਜੀ. ਹੋਣ ਦੀ ਅਫ਼ਵਾਹ ਪੋਲੀਸ ਸਰਕਲ ਵਿਚ ਗਸ਼ਤ ਲਾ ਰਹੀ ਸੀ। ਅਗਲੀ ਸਵੇਰ ਡੀ. ਐਸ. ਪੀ. ਬਰਾੜ ਨੂੰ ਫ਼ੋਨ ਕਰ ਦਿੱਤਾ। ਕੁਲਬੀਰ ਨੂੰ ਲੈਣ ਵਾਸਤੇ ਸਿਪਾਹੀ ਪਿੰਡ ਪਹੁੰਚ ਗਿਆ। ਜਦੋਂ ਕੁਲਬੀਰ ਨੇ ਕਾਤਲ ਨੂੰ ਫੜਿਆ ਸੁਣਿਆਂ ; ਉਹ ਥਾਉਂ ਛਾਲ ਮਾਰ ਉਠਿਆ। ਉਸ ਬੌਨੇ ਹਜ਼ਾਰੀ ਨੂੰ ਮੋਟਰ ਸਾਈਕਲ ਪਿਛੇ ਬਹਾਇਆ ਅਤੇ ਵੇਦ ਸਾਹਮਣੇ ਆ ਕੇ ਫੁਕਾਰੇ ਮਾਰਨ ਲੱਗਾ।

"ਕਿਉਂ ਮਾਂ ਦਿਆ ਯਾਰਾ, ਭੈਣ ਦਿਆ ਖਸਮਾ !......।" ਕੁਲਬੀਰ ਨੇ ਗੰਦੀਆਂ ਗਾਲ੍ਹਾਂ ਦੀ ਬੂ ਵਰ੍ਹਾ ਦਿੱਤੀ।

"ਏਸੇ ਢੱਟੂ ਜਿਹੇ ਨੇ ਸਰਦਾਰ ਨੂੰ ਅਰਜ਼ੀ ਫੜਾ ਕੇ ਗੋਲੀ ਮਾਰੀ ਸੀ। ਹੁਣ ਪਤਾ ਲਗੂ ਮੇਰੀ ਬੰਦੂਕ ਖੋਹੀ ਦਾ।" ਹਜ਼ਾਰੀ ਹਵਾਲਾਤ ਤੋਂ ਬਾਹਰ ਖਲੋਤਾ ਟੱਪੀ ਜਾ ਰਿਹਾ ਸੀ।

ਵੇਦ ਨੇ ਦੋਹਾਂ ਨੂੰ ਤਿਉੜੀਆਂ ਪਾ ਕੇ ਵੇਖਿਆ ਅਤੇ ਉਹਨਾਂ ਦੀ ਜ਼ਬਾਨ ਵਿਚ ਮੂੰਹ ਗੰਦਾ ਕਰਨਾ ਠੀਕ ਨਾ ਸਮਝਿਆ।

"ਸਾਲਾ ਮੇਰਾ, ਹੁਣ ਮੂੰਹ ਕਰਦਾ ਏ, ਗਧੇ ਤੇ ਲੱਦਾ ਰੱਖਿਆ ਹੁੰਦਾ ਏ।" ਕੁਲਬੀਰ ਨੇ ਥਾਣੇਦਾਰ ਵਲ ਮੂੰਹ ਭਵਾਇਆ। "ਮੈਨੂੰ ਦੇ ਦਿਓ ਸਾਲੇ ਮੇਰੇ ਨੂੰ ; ਸੀਰਮੇਂ ਪੀਵਾਂ ਪੁੱਤ ਦੇ।"

ਕੁਲਬੀਰ ਨੂੰ ਥਾਣੇਦਾਰ ਨੇ ਹੱਥ ਦੇ ਇਸ਼ਾਰੇ ਨਾਲ ਆਪਣੇ ਕੋਲ ਸੱਦ ਲਿਆ।

"ਸਰਦਾਰ ਕੁਲਬੀਰ ਸਿਆਂ ! ਸਾਹਬ ਦਾ ਐਨਾ ਹੀ ਹੁਕਮ ਸੀ ; ਤੁਹਾਡਾ ਕਾਤਲ ਵਖਾ ਦੇਈਦੇ। ਅਗਾਂਹ ਮੈਨੂੰ ਵੀ ਨਹੀਂ ਪਤਾ, ਕੀ ਕਰਨਾ ਏਂ ; ਕਿਥੇ ਭੇਜਣਾ ਏ ?"

ਸਰਦਾਰ ਬੌਨੇ ਹਜ਼ਾਰੀ ਨਾਲ ਹੱਥਾਂ ਉੱਤੇ ਦੰਦੀਆਂ ਵੱਢਦਾ ਥਾਣਿਓਂ ਚਲਿਆ ਗਿਆ। ਸ਼ਾਮੀ ਡੀ. ਐਸ. ਪੀ. ਬਰਾੜ ਨੇ ਐਸ. ਪੀ. ਰਘੁਨੰਦਨ ਨਾਲ ਮੁਲਾਕਾਤ ਕੀਤੀ। ਉਹ ਚਾਹ ਪੀਂਦੇ, ਗੱਲਾਂ ਕਰਦੇ ਕਿੰਨਾ ਹੀ ਚਿਰ ਵਿਉਂਤਾਂ ਬਣਾਉਂਦੇ ਰਹੇ। ਸ਼ਰਮੇ ਨੇ ਵੇਦ ਨੂੰ ਨਵੇਕਲਿਆਂ ਬੁਲਾ ਕੇ ਹਮਦਰਦੀ ਨਾਲ ਆਖਿਆ :

"ਤੈਨੂੰ ਪਤਾ ਏ, ਤੇਰੇ ਦੂਜੇ ਨੈਕਸਲਾਈਟ ਸਾਥੀਆਂ ਦਾ ਕੀ ਹਸ਼ਰ ਹੋਇਆ ਏ ?"

"ਹਾਂਅ, ਚੰਗੀ ਤਰ੍ਹਾਂ।" ਵੇਦ ਨੇ ਦਰਿੜ੍ਹਤਾ ਤੇ ਸਾਬਤ ਕਦਮੀ ਨਾਲ ਉੱਤਰ ਦਿੱਤਾ। ਕੋਈ ਜਨੂੰਨ ਉਹਦੇ ਸਿਰ ਵਿਚ ਖੋਲ ਰਿਹਾ ਸੀ।

"ਹਿੰਦੂ ਮੁੰਡਾ ਹੋਣ ਕਾਰਨ ਤੇਰੇ ਉਤੇ ਤਰਸ ਹੋ ਸਕਦਾ ਹੈ।"

"ਤਰਸ ਦੇਣਾ ਤੇ ਲੈਣਾ, ਸਾਡੀ ਲਾਲ ਕਿਤਾਬ ਵਿਚ ਕਿਤੇ ਨਹੀਂ ਲਿਖਿਆ।"

"ਤੇਰੀ ਲਾਲ ਕਿਤਾਬ ਵਾਲਾ ਮਾਓ ਭਾਰਤ ਦਾ ਦੁਸ਼ਮਣ ਤੇ ਪਾਕਿਸਤਾਨ ਦਾ ਦੋਸਤ ਐ। ਪਤਾ ਏ, ਉਹਦੇ ਕਾਰਨ ਸਾਨੂੰ ਪਾਕਿਸਤਾਨ ਨਾਲ ਕਿੰਨੀਆਂ ਜੰਗਾਂ ਲੜਨੀਆਂ ਪਈਆਂ ਏ ?" ਐਸ. ਪੀ. ਨੇ ਮੁੰਡੇ ਨੂੰ ਹੱਥਾਂ ਵਿਚ ਲੈਣ ਲਈ ਪਲੱਥਾ ਮਾਰਿਆ।

"ਮਾਓ ਸਰਮਾਏਦਾਰਾਂ ਦਾ ਦੁਸ਼ਮਣ ਤੇ ਕਾਮਿਆਂ ਕਿਸਾਨਾਂ ਦਾ ਦੋਸਤ ਐ। ਭਾਰਤ ਪਾਕ ਆਪਣੀ ਥਾਂ ਹਨ। ਸਰਮਾਏਦਾਰੀ ਦੇ ਏਜੰਟਾਂ ਆਪਣੀਆਂ ਗਦੀਆਂ ਬਚਾਉਣ ਲਈ ਲੋਕਾਂ ਸਿਰ ਜੰਗਾਂ ਮੜ੍ਹੀਆਂ। ਅਗਾਂਹ ਨੂੰ ਵੀ ਲੜ ਸਕਦੇ ਹਨ। ਕਿਉਂਕਿ ਸਰਮਾਏਦਾਰੀ ਦੀ ਖੁਲ੍ਹੀ ਲੁੱਟ ਵਿਚ ਆਰਥਕ ਮਸਲੇ ਹੱਲ ਨਹੀਂ ਹੋਣੇ।" ਵੇਦ ਕੋਲ ਨਾ ਝਿਜਕ ਸੀ ਤੇ ਨਾ ਹੀ ਡਰ; ਉਸ ਸਾਹਬ ਦੇ ਹਰ ਸਵਾਲ ਦਾ ਰਿੜਕ ਰਿੜਕ ਉੱਤਰ ਮੋੜਿਆ।

"ਤੇ ਜਿਹੜਾ ਬੰਗਲਾ ਦੇਸ਼ ਆਜ਼ਾਦ ਕਰਵਾਇਆ ਏ ? ਇਸ ਤਾਰੀਖ਼ੀ ਸਚਾਈ ਨੂੰ ਕਿਥੇ ਲੁਕਾਓਗੇ ?" ਸਾਹਬ ਨੇ ਬੰਬ ਦੇ ਧਮਾਕੇ ਵਰਗਾ ਠੋਸ ਸਬੂਤ ਅੱਗੇ ਲੈ ਆਂਦਾ।

"ਹੂੰਹ." ਮੁੰਡਾ ਕੌੜਾ ਕੁ ਮੁਸਕਾ ਪਿਆ। "ਸਰਮਾਏਦਾਰੀ ਆਪਣੇ ਹੀ ਵਿਰੋਧ ਕਾਰਨ ਦੋਂਹ ਥਾਵਾਂ ਵਿਚ ਵੰਡੀ ਗਈ ਹੈ। ਬੰਗਲਾ ਦਾ ਮਾੜਾ ਦੀਨ ਕਿਸਾਨ ਅਤੇ ਪਾਕਿਸਤਾਨ ਦਾ ਫ਼ਜ਼ਲੂ ਮਜ਼ਦੂਰ ਅੱਜ ਵੀ ਓਥੇ ਈ ਖਲੋਤੇ ਐ, ਜਿਥੇ ਪਹਿਲੋਂ ਸਨ।" ਵੇਦ ਨੇ ਮੂੰਹ ਮੀਚ ਕੇ ਅਫ਼ਸਰਾਂ ਵਾਂਗ ਸਿਰ ਹਲਾਇਆ। "ਜੇ ਤੁਹਾਡੇ ਨਾਲੋਂ ਵੱਡੀ ਤਾਕਤ ਕਸ਼ਮੀਰ ਤੇ ਨਾਗਾਲੈਂਡ ਨੂੰ ਆਜ਼ਾਦ ਕਰਵਾ ਦੇਵੇ ; ਉਹਨਾਂ ਦੀ ਆਜ਼ਾਦੀ ਬਾਰੇ ਕੀ ਕਹੋਗੇ ?"

"ਤੁਹਾਨੂੰ ਅਜਿਹੀਆਂ ਪੁੱਠੀਆਂ ਚਾਬੀਆਂ ਲਗੀਆਂ ਏ ਕਿ ਸਿੱਧਾ ਝਾਕਦੇ ਝਾਕਦੇ ਟੀਰ ਮਾਰਨ ਲਗ ਪੈਂਦੇ ਓ।" ਐਸ. ਪੀ. ਮੋਰਚਾ ਛੱਡ ਖਲੋਤਾ।

"ਐਸ. ਪੀ. ਸਾਹਬ ! ਆਪਣਾ ਟੀਰ ਕਿਸੇ ਨੂੰ ਨਹੀਂ ਦਿਸਦਾ ; ਖ਼ਾਸ ਤੌਰ ਤੇ ਹਕੂਮਤੀ ਪਾਰਟੀ ਨੂੰ। ਲੋਕ ਨਿਰਣਾ ਕਰ ਲੈਣਗੇ, ਤਾਰੀਖ਼ ਖ਼ੁਦ ਫ਼ਤਵੇ ਲਿਖੇਗੀ। ਪਰ ਇਕ ਸੱਚ ਮੈਂ ਤੁਹਾਨੂੰ ਕਹਿ ਦਿੰਦਾ ਹਾਂ ; ਤੁਹਾਡਾ ਟੀਰ ਔਪਰੇਸ਼ਨ ਬਿਨਾਂ ਨਹੀਂ ਨਿਕਲਣਾ।" ਵੇਦ ਦੇ ਮਨੋਂ ਸਾਰੇ ਭੈ ਨਿਕਲ ਚੁਕੇ ਸਨ। ਉਸ ਨੂੰ ਪਤਾ ਸੀ, ਮੇਰੇ ਨਾਲ ਕੀ ਵਾਪਰਨੀ ਹੈ। ਪਰ ਉਸ ਇਕ ਮਰਦ ਆਸ਼ਕ ਵਾਂਗ ਖਿੜੇ ਮੱਥੇ ਝੱਲਣ ਦਾ ਮਨ ਬਣਾਉਂਦਿਆਂ ਅੰਦਰਲਾ ਗ਼ੁਬਾਰ ਕੱਢਿਆ।

"ਹਿੰਦੂ ਹੋਣ ਦੇ ਨਾਤੇ ਤੈਨੂੰ ਮਾਫ਼ ਕੀਤਾ ਜਾ ਸਕਦਾ ਏ। ਇਕ ਸ਼ਰਤ ਐ, ਪੀਤੂ ਵਾਲੀ ?" ਰਘੁਨੰਦਨ ਨੇ ਮਨ ਦੀ ਗੱਲ ਮੁੰਡੇ ਅੱਗੇ ਰਖ ਦਿੱਤੀ। ਉਹ ਇਕ ਸੂਝਵਾਨ ਇਨਕਲਾਬੀ ਤੋਂ ਨਿਰਉੱਤਰ ਹੋਇਆ ਅੱਕੀਂ ਪਲਾਹੀਂ ਹੱਥ ਮਾਰ ਰਿਹਾ ਸੀ।

"ਪੱਜਲ ਹਿੰਦੂ ਹੋਣ ਨਾਲੋਂ ਮਰਦ ਮਨੁੱਖ ਹੋ ਕੇ ਮਰਨ ਨੂੰ ਤਰਜੀਹ ਦੇਵਾਂਗਾ। ਮੇਰੇ ਅੱਗੇ ਕੋਈ ਲਾਲਚ, ਕੋਈ ਸ਼ਰਤ ਲਿਆਉਣ ਦੀ ਲੋੜ ਨਹੀਂ। ਮੇਰੀ ਗੋਲੀ ਮੈਨੂੰ ਬਖ਼ਸ਼ ਦਿਓ।" ਜਾਪਦਾ ਸੀ ਜਿਵੇਂ ਉਹ ਕੁਝ ਪੀ ਕੇ ਸਰੂਰ ਵਿਚ ਆ ਗਿਆ ਹੈ।

"ਤੇਰੀ ਮਰਜ਼ੀ, ਮੈਨੂੰ ਅਫ਼ਸੋਸ ਐ ਤੇ ਕੋਈ ਦੋਸ਼ ਮੈਨੂੰ ਨਾ ਦੇਈਂ।" ਐਸ. ਪੀ. ਨੇ ਹਾਰੇ ਮਨ ਨਾਲ ਆਖਿਆ।

"ਮੈਨੂੰ ਖ਼ੁਸ਼ੀ ਐ। ਤਸੀਹਿਆਂ ਦੀ ਲਾਟ ਬਿਨਾਂ ਚਾਨਣ ਨਹੀਂ ਹੁੰਦਾ ਤੇ ਇਹ ਚਾਨਣ ਸਾਡੇ ਮੁਨਾਖੇ ਲੋਕਾਂ ਨੂੰ ਚਾਹੀਦਾ ਹੈ।"

"ਐਸ. ਪੀ. ਨੇ ਸੋਚਿਆ, ਆਕੜੀ ਗਰਦਨ, ਜੁੜੇ ਮੋਢੇ ਤੇ ਵੱਡੇ ਸਿਰ ਵਾਲਾ ਬੇਢੱਬਾ ਮਨੁਖ ਐਨਾ ਸਾਹਸ ਕਿਵੇਂ ਇਕੱਤਰ ਕਰ ਸਕਦਾ ਏ ? ਪਹਾੜ ਵਰਗੀ ਹਕੂਮਤ ਨਾਲ ਮੱਥਾ ਲਾ,

ਕਿਵੇਂ ਅੜ ਕੇ ਖਲੋ ਸਕਦਾ ਏ ? ਉਹਦਾ ਹੱਥ ਟੱਲੀ ਨੂੰ ਜਾ ਵੱਜਾ । ਉਡੀਕ ਵਿਚ ਖਲੋਤਾ ਸਿਪਾਹੀ ਝਟ ਮਾਸਟਰ ਵੇਦ ਨੂੰ ਲੈ ਕੇ ਬਾਹਰ ਨਿਕਲ ਗਿਆ । ਅਸਲ ਵਿਚ ਉਹ ਵੇਦ ਨੂੰ ਛਡ ਕੇ ਇਕ ਪੁੰਨ ਖੱਟਣਾ ਚਾਹੁੰਦਾ ਸੀ । ਪਹਿਲੋਂ ਮਾਰੇ ਨੇਕਸਲਾਈਟ ਮੁੰਡੇ ਰਾਤ ਨੂੰ ਟੋਕੇ ਲੈ ਕੇ ਉਹਦੇ ਪਲੰਘ ਉਤੇ ਆ ਚੜ੍ਹਦੇ ਸਨ ! ਨਸ਼ੇ ਵਾਲੀਆਂ ਗੋਲੀਆਂ ਉਸ ਨੂੰ ਨੀਂਦ ਤੋਂ ਜਵਾਬ ਦੇ ਰਹੀਆਂ ਸਨ । ਪਲ ਕੁ ਝਪਕਦਿਆਂ ਹੀ ਉਹ ਬਰੜਾ ਪੈਂਦਾ । ਕਿਉਂਕਿ ਰਘੂਨੰਦਨ ਜਨਮਾਂ, ਕਰਮਾਂ ਅਤੇ ਪੁੰਨਾਂ ਪਾਪਾਂ ਦੇ ਸੰਸਕਾਰਾਂ ਵਿਚ ਪਲ ਕੇ ਜਵਾਨ ਹੋਇਆ ਸੀ । ਇਸ ਲਈ ਨੌਜਵਾਨਾਂ ਦੇ ਕਤਲ ਉਸ ਦੇ ਸਿਰ ਵਿਚ ਭੂਤ ਬਣ ਕੇ ਚੜ੍ਹ ਗਏ। ਉਸ ਦਾ ਮਨ ਸ਼ਾਹਦੀ ਭਰਦਾ ਸੀ । ਇਹ ਗਲਤ ਹੈ, ਗੁਨਾਹ । ਪਰ ਉਹ ਚਲਦੇ ਖਰਾਸ ਦਾ ਪੁੜ ਹੋ ਕੇ ਦਾਣੇ ਪੀਹਣ ਲਈ ਮਜਬੂਰ ਸੀ ।

ਵੇਦ ਦੇ ਜਾਣ ਪਿਛੋਂ, ਡੀ. ਐਸ. ਪੀ. ਬਰਾੜ, ਸਾਹਬ ਕੋਲ ਆ ਗਿਆ । ਜਦੋਂ ਦਾ ਉਸਦਾ ਮੁੰਡਾ ਨੇਕਸਲਾਈਟਾਂ ਮਾਰਿਆ ਸੀ; ਉਹਦੀ ਹਾਲਤ ਪਾਗ਼ਲਾਂ ਵਰਗੀ ਹੋ ਗਈ ਸੀ । ਵੇਦ ਨੂੰ ਦੇਖਦੇ ਸਾਰ ਉਹਦੇ ਅੰਦਰ ਬਦਲੇ ਦੀ ਅੱਗ ਭਾਂਬੜ ਬਣ ਖਲੋਤੀ । ਜੀ ਕਰਦਾ ਏ,'ਇਹਨੂੰ ਕੁੱਤੀ ਦੇ ਪੁੱਤ ਨੂੰ ਸਾਰੀ ਉਮਰ ਫਾਹੇ ਲਾਈ ਰੱਖਾਂ । ਸਭ ਨੇਕਸਲਾਈਟ ਸੂਰੀ ਦੇ ਬੱਚੇ ਇਕੋ ਤਰ੍ਹਾਂ ਦੇ ਹਨ । ਜਿਸ ਸਿਟੀ ਥਾਣੇ ਵੇਦ ਕੜੱਕੇ ਵਿਚ ਨਰੜਿਆ ਹੋਇਆ ਸੀ; ਉਹ ਲੋਕਾਂ ਦੇ ਠਾਠਾਂ ਮਾਰਦੇ ਬਜ਼ਾਰ ਦੇ ਐਨ ਵਿਚਕਾਰ ਸੀ । ਲੋਕ ਆਪਣੀ ਲੋੜ ਅਤੇ ਐਸ਼ ਦੀਆਂ ਚੀਜ਼ਾਂ ਧੜਾ ਧੜ ਖ਼ਰੀਦ ਰਹੇ ਸਨ । ਕਿਸੇ ਨੂੰ ਨਹੀਂ ਸੀ ਪਤਾ, ਉਹਨਾਂ ਦੀ ਖ਼ਾਤਰ ਏਸ ਰੌਣਕੀਲੇ ਬਾਜ਼ਾਰ, ਵੇਦ ਨਾਂ ਦਾ ਮਾਸਟਰ ਕੜੱਕੇ ਚੜ੍ਹਿਆ ਹਲਾਲ ਹੋ ਰਿਹਾ ਹੈ । ਰੋਹ ਵਿਚ ਆਏ ਬਰਾੜ ਦੀਆਂ ਬਿੱਛੂ ਮੁੱਛਾਂ ਨੇ ਆਪਣੇ ਸਾਰੇ ਵਲ ਖੋਲ੍ਹ ਲਏ । ਮੱਥਾ ਰੱਕੜ ਭੋਏਂ ਦੇ ਸਿਆੜਾਂ ਵਿਚ ਬਦਲ ਗਿਆ । ਉਸ ਰਘੂਨੰਦਨ ਤੋਂ ਆਗਿਆ ਚਾਹੀ ।

"ਸਾਹਬ ਬਹਾਦਰ ! ਇਹਨਾਂ ਮੇਰਾ ਜਿਗਰ ਦਾ ਟੋਟਾ ਮਾਰਿਆ ਏ । ਮੇਰੇ ਅੰਦਰ ਲਾਟਾਂ ਮੱਚ ਰਹੀਆਂ ਹਨ । ਇਹਨੂੰ ਮੇਰੇ ਹਵਾਲੇ ਕਰ ਦਿਓ; ਜਿਵੇਂ ਮਰਜ਼ੀ ਧੰਦਾ ਭੁਗਤਾਵਾਂ ।"

ਐਸ. ਪੀ. ਹਿੰਦੂ ਮੁੰਡਾ ਹੋਣ ਕਾਰਨ ਰਿਤਣਾ ਚਾਹੁੰਦਾ ਸੀ । ਪਰ ਉਹ ਨਾਂਹ ਵੀ ਨਾ ਆਖ ਸਕਿਆ ।

"ਠੀਕ ਐ, ਰਾਤੀਂ ਤੁਸੀ ਨਾਲ ਚਲੇ ਜਾਣਾ ।" ਉਹਦਾ ਕੰਬਣੀ ਵਿਚ ਆਇਆ ਮਨ ਕਹਿ ਰਿਹਾ ਸੀ : ਮੈਨੂੰ ਹੱਥੀਂ ਪਾਪ ਨਹੀਂ ਕਰਨਾ ਪਏਗਾ । ਹਰ ਬੰਦਾ ਆਪਣੇ ਕਰਮਾਂ ਦਾ ਫਲ ਭੋਗਦਾ ਏ । ਗੀਤਾ ਵਿਚ ਭਗਵਾਨ ਕ੍ਰਿਸ਼ਨ ਆਖਦੇ ਐ, ਸੰਸਾਰ ਦਾ ਸਾਰਾ ਜੀਵ ਪਸਾਰਾ, ਮੈਂ ਆਪ ਹਾਂ । ਮੈਂ ਸਭ ਨੂੰ ਮਾਰੀ ਬੈਠਾ ਆਂ ! ਜਨਮ ਮਰਨ ਸੁਪਨਾ ਹੈ, ਗੁਣ ਦੋਸ਼ ਨਿਰਮੂਲ । ਉਸ ਵਖ ਵਖ ਪਖਾਂ ਤੋਂ ਆਪਣੀ ਪਲ ਪਲ ਖੁਰਦੀ ਜ਼ਮੀਰ ਨੂੰ ਬੰਨ੍ਹ ਮਾਰਨਾ ਚਾਹਿਆ । ਉਸ ਨੂੰ ਇਕ ਮਿਥਿਹਾਸਕ ਕਹਾਣੀ ਯਾਦ ਆ ਗਈ ।

ਇਕ ਜੱਲਾਦ ਧਰਮਰਾਜ ਦੇ ਪੇਸ਼ ਹੋਇਆ । ਉਹਦੇ ਕਰਮਾਂ ਦਾ ਵਹੀ ਖਾਤਾ ਫਰੋਲਿਆ ਗਿਆ । ਧਰਮਰਾਜ ਨੇ ਉਸ ਨੂੰ ਡੰਨ ਸੁਣਾਇਆ ।

"ਇਕ ਹਜ਼ਾਰ ਸਾਲ ਨਰਕਾਂ ਵਿਚ ਤਸੀਹੇ ।"

"ਰਹਿਮ ਧਰਮਰਾਜ ! ਮੇਰਾ ਕੋਈ ਦੋਸ਼ ਨਹੀਂ । ਮੈਂ ਤਾਂ ਆਪਣੇ ਰਾਜੇ ਦਾ ਵਫ਼ਾਦਾਰ ਰਹਿ ਕੇ ਹੁਕਮ ਮੰਨਿਆ ਏ । ਕਿਸੇ ਬੇਗੁਨਾਹ ਦੇ ਖ਼ੂਨ ਦੀ ਸਜ਼ਾ ਰਾਜੇ ਨੂੰ ਮਿਲਣੀ ਚਾਹੀਦੀ ਏ, ਨਾ ਕਿ ਮੈਨੂੰ ?"

ਜੱਲਾਦ ਦੀ ਦਲੀਲ ਠੀਕ ਸੀ । ਉਸ ਵਫ਼ਾਦਾਰੀ ਨਾਲ ਆਗਿਆ ਪਾਲੀ ਸੀ । ਧਰਮਰਾ-

ਨੇ ਯਮਰਾਜ ਨੂੰ ਭੇਜ ਕੇ ਰਾਜਾ ਵੀ ਆਪਣੇ ਦਰਬਾਰ ਤਲਬ ਕਰ ਲਿਆ। ਚਿਤਰ ਗੁਪਤ ਨੇ ਉਹਦੇ ਲੇਖੇ ਵਿਚ ਵੀ ਪਾਪ ਹੀ ਪਾਪ ਲਿਖੇ ਵਖਾਏ; ਪੁੰਨ, ਕਰਮ ਕੋਈ ਨਹੀ ਸੀ। ਧਰਮਰਾਜ ਨੇ ਰਾਜੇ ਨੂੰ ਸੁਣਾਇਆ।

"ਰਾਜਾ ਸਾਹਬ! ਜੱਲਾਦ ਭਾਈ ਸਾਰੇ ਕਤਲ ਤੇਰੇ ਜ਼ੁੰਮੇਂ ਪਾਉਂਦਾ ਏ ਅਤੇ ਤੇਰੇ ਹੁਕਮ ਦੀ ਵਫ਼ਾਦਾਰੀ ਮੰਨ ਕੇ ਬਰੀ ਹੁੰਦਾ ਏ। ਤੂੰ ਆਪਣੀ ਸਫ਼ਾਈ ਦੇ ਸਕਦਾ ਏਂ। ਨਹੀਂ ਤਾਂ ਹਜ਼ਾਰ ਵਰ੍ਹੇ ਨਰਕਾਂ ਵਿਚ ਗੁਰਜ਼ਾਂ ਦੀ ਮਾਰ ਹੇਠਾਂ ਸਜ਼ਾ ਭੁਗਤਣੀ ਪਵੇਗੀ।"

ਰਾਜਾ ਰੇਸ਼ਮੀ ਰੁਮਾਲ ਨਾਲ ਮੁੜ੍ਹਕਾ ਸਾਫ਼ ਕਰਦਿਆਂ ਬੋਲਿਆ;

"ਧਰਮਰਾਜ ਜੀ! ਮੈਂ ਆਪਣੇ ਤਪ ਅਤੇ ਪੁੰਨਾਂ ਦੇ ਆਸਰੇ ਰਾਜਾ ਬਣਿਆ ਹਾਂ। ਲੰਮੇ ਚੌੜੇ ਰਾਜ ਵਿਚ ਨਿਆਂ ਕਰਦਿਆਂ ਇਕ ਅੱਧ ਭੁੱਲ ਵੀ ਹੋ ਸਕਦੀ ਹੈ। ਮੇਰੇ ਸਾਰੇ ਮੁਕੱਦਮੇ ਸਰਕਾਰੀ ਵਕੀਲ ਲੜਦਾ ਏ।"

ਮੁਕੱਦਮਾ ਗੁੰਝਲਦਾਰ ਹੋ ਜਾਣ ਤੇ ਸਰਕਾਰੀ ਵਕੀਲ ਨੂੰ ਵੀ ਸੰਮਣ ਕਰ ਕੇ ਬੁਲਾਉਣਾ ਪਿਆ। ਉਸ ਨੂੰ ਸਾਰੀ ਤਫ਼ਸੀਲ ਦੱਸੀ ਗਈ। ਵਕੀਲ ਨੇ ਜੱਲਾਦ ਉਤੇ ਜਿਰਾਹ ਸ਼ੁਰੂ ਕਰ ਦਿੱਤੀ।

"ਭਾਈ ਜੱਲਾਦ! ਤੂੰ ਰਾਜੇ ਦਾ ਵਫ਼ਾਦਾਰ ਰਹਿਣ ਲਈ ਸੌਂਹ ਖਾਧੀ?"

"ਖਾਧੀ ਵਕੀਲ ਸਾਹਬ!"

"ਭੇਤ ਲੁਕਾ ਕੇ ਰਖਣ ਦਾ ਹਲਫ਼ ਲਿਆ? ਰਾਜੇ ਦੀ ਔਖ ਸੌਖ ਵਿਚ ਮਰਨ ਦੀ ਪਰਤੱਗਿਆ ਕੀਤੀ?"

"ਹਾਂਅ ਜੀ, ਸੱਲਾਂ ਆਨੇ ਕੀਤੀ।"

"ਹੁਣ ਰਾਜਾ ਸਾਹਬ ਦੀ ਥਾਂ ਡੰਨ ਭਰਨੋਂ ਕਿਉਂ ਮੁੱਕਰਦਾ ਏਂ।" ਵਕੀਲ ਨੇ ਧਰਮਰਾਜ ਨੂੰ ਸੰਬੋਧਨ ਕਰਦਿਆਂ ਜਿਰਾਹ ਜਾਰੀ ਰਖੀ: "ਜੱਲਾਦ ਨੂੰ ਜੇ ਕਿਸੇ ਕੇਸ ਵਿਚ ਮੁਲਜ਼ਮ ਦੇ ਬੇਗੁਨਾਹ ਹੋਣ ਦਾ ਪਤਾ ਸੀ; ਇਹ ਆਪਣੀ ਜ਼ਮੀਰ ਦੀ ਆਵਾਜ਼ ਦੇ ਆਸਰੇ ਵਿਚਾਰੇ ਦੀ ਧੌਣ ਉਤੇ ਤਲਵਾਰ ਚਲਾਉਣੋਂ ਨਾਂਹ ਕਰ ਸਕਦਾ ਸੀ। ਇਸ ਕੋਲ ਪਰਮਾਤਮਾ ਦਾ ਦਿੱਤਾ ਇਕ ਮੌਕਾ ਸੀ; ਜਿਹੜਾ ਇਸ ਇਕ ਵਾਰ ਵੀ ਨਹੀਂ ਵਰਤਿਆ। ਸੋ ਮਾਈ ਲਾਰਡ! ਰਾਜਾ ਸਾਹਬ ਉਤੇ ਕੋਈ ਵੀ ਦੋਸ਼ ਨਹੀਂ ਆਉਂਦਾ।"

ਐਸ. ਪੀ. ਰਘੁਨੰਦਨ ਦੀ ਚੇਤਨਾ ਹੋਰ ਵੀ ਤੜਪ ਉਠੀ। ਮੈਂ ਜੱਲਾਦ ਵੀ ਬਣਿਆ; ਰਾਜਾ ਵੀ ਬਣਿਆ। ਮੇਰੇ ਬਚਾਅ ਵਾਸਤੇ ਕੋਈ ਵੀ ਦਲੀਲ ਕਾਟ ਨਹੀਂ ਕਰ ਸਕਦੀ। ਉਹ ਡਿੱਗਦਾ ਸਿਰ ਹੱਥ ਉਤੇ ਥੰਮੀ, ਸੋਚਾਂ ਵਿਚ ਡੁੱਬਾ ਹੋਇਆ ਸੀ; ਜਦੋਂ ਉਸ ਨੂੰ ਇਕ ਹਵਾਲਦਾਰ ਨੇ ਇਤਲਾਹ ਆ ਦਿੱਤੀ।

"ਜਨਾਅਬ!" ਆਉਣ ਵਾਲੇ ਦੀ ਆਵਾਜ਼ ਥਥਲਾਈ ਹੋਈ ਸੀ। "ਡੀ. ਐਸ. ਪੀ. ਸਾਹਬ ਨੇ ਮੁਲਜ਼ਮ ਦੀਆਂ ਅੱਖਾਂ ਚਾਕੂ ਨਾਲ ਕੱਢ ਦਿੱਤੀਆਂ।"

"ਜੀਉਂਦੇ ਦੀਆਂ ਅੱਖਾਂ ਕੱਢ ਦਿੱਤੀਆਂ?" ਐਸ. ਪੀ. ਹੋਰ ਵੀ ਘਬਰਾ ਗਿਆ। "ਕਿਉਂ?" ਉਸ ਆਪੇ ਤੋਂ ਪੁੱਛਿਆ। ਉਸ ਨੂੰ ਕੋਈ ਜਵਾਬ ਨਾ ਅਹੁੜਿਆ। ਸਗੋਂ ਉਹਦੇ ਕੰਨਾਂ ਨੇ ਪਰਸਰਾਮ ਦਾ ਫ਼ੋਨ 'ਟਣਾ ਟਣ' ਕਰਦਾ ਸੁਣਿਆਂ। "ਮੰਗਲ, ਤੂੰ ਜਾਹ, ਉਹਨਾਂ ਉਹਦੇ ਪੁੱਤ ਨੂੰ ਗੋਲੀ ਮਾਰੀ ਸੀ।" ਰਘੁਨੰਦਨ ਨੂੰ ਝਟ ਖ਼ਿਆਲ ਆ ਗਿਆ; ਜੇ ਮੈਂ ਡੀ ਆਈ. ਜੀ. ਹੋ ਕੇ ਪੈਨਸ਼ਨ ਜਾਣਾ ਏਂ; ਤਦ ਸਭ ਕੁਝ ਵਫ਼ਾਦਾਰੀ ਨਾਲ ਜਰਨਾ ਪਵੇਗਾ। ਜ਼ਮੀਰ ਦੀ ਸੰਘੀ

ਘੁਟਣੀ ਹੋਏਗੀ। ਪਰ ਜੇ ਉਹਨਾਂ ਮੇਰੇ ਬਿਨੇਪਾਲ ਨੂੰ ਗੋਲੀ ਮਾਰ ਦਿੱਤੀ ? ਉਹ ਕੁਰਸੀ ਹੇਠਲੇ ਲਾਲ ਨੀਲੇ ਫ਼ਰਸ਼ ਤਕ ਕੰਬ ਗਿਆ। ਪੁੱਤਰ ਦੇ ਮੋਹ ਵਿਚ ਉਸ ਦੀਆਂ ਆਂਦਰਾਂ ਨੂੰ ਕੁੜੱਲ ਪੈ ਗਏ। ਰਘੁਨੰਦਨ ! ਅਸੀਂ ਹੁਕਮ ਦੇ ਗੁਲਾਮ ਆਂ, ਬੇਜ਼ਮੀਰੇ ਮਨੁੱਖ ! ਉਸ ਆਪੇ ਨੂੰ ਫ਼ਤਵਾ ਦਿੱਤਾ।

ਹਵਾਲਦਾਰ ਮੰਗਲ ਬਰਾੜ ਦੀ ਸ਼ਕਾਇਤ ਕਰਨ ਆਇਆ ਸੀ। ਉਹਦੀ ਰੂਹ, ਭੈ ਭੀਤ ਕਰ ਦੇਣ ਵਾਲਾ ਨੰਗਾ ਜ਼ੁਲਮ ਸਹਿ ਨਹੀਂ ਸਕੀ ਸੀ। ਕਮਾਨੀ ਵਾਲੀ ਪਠਾਣੀ ਚਾਕੂ ਦੋਵੇਂ ਵਾਰ ਵੇਦ ਦੀਆਂ ਅੱਖਾਂ ਦੀ ਥਾਂ ਉਹਦੇ ਸੀਨੇ ਖੁਭ ਕੇ ਰਹਿ ਗਿਆ ਸੀ। ਉਹਦੀ ਆਤਮਾ ਬਾਵਲੀ ਹੋਈ ਚੀਕ ਪਈ ਸੀ। ਉਹ ਭੱਜ ਕੇ ਹੈੱਡ ਕੋਲ ਹੀ ਆ ਸਕਦਾ ਸੀ। ਜਦੋਂ ਉਸ ਨੂੰ ਸਾਰੀ ਅਫ਼ਸਰਸ਼ਾਹੀ ਇਕੋ ਥੈਲੀ ਦੇ ਚਿੱਟੇ ਵੱਟੇ ਸਾਬਤ ਹੋਈ; ਉਸ ਦਿਲ ਦਾ ਜ਼ਖ਼ਮ ਘੁਟ ਲਿਆ। ਉਸ ਦੌੜ ਕੇ ਮੁੜ ਵੇਦ ਨੂੰ ਤੱਕਿਆ; ਲਹੂ ਦੇ ਵਗ ਰਹੇ ਚਸ਼ਮਿਆਂ ਵਿਰਕਾਰ ਸੂਰਮਾ ਮੁਸਕਾਈ ਜਾ ਰਿਹਾ ਸੀ। ਉਹਦੀਆਂ ਅੱਖਾਂ ਵਿਚੋਂ ਸੂਹਾ ਨੂਰ ਫੁੱਟ ਪਿਆ। ਸੂਰਜ ਨੇ ਲੰਮਾ ਹਾਉਕਾ ਭਰ ਕੇ ਆਪਣਾ ਮੂੰਹ ਕੱਜ ਲਿਆ। ਅੰਨ੍ਹੇਰੇ ਨੇ ਬਚਦਾ ਚਾਨਣ ਸਮੇਟਣਾ ਸ਼ੁਰੂ ਕਰ ਦਿੱਤਾ। ਬਾਹਰ ਭਰੇ ਬਾਜ਼ਾਰ ਬਿਜਲੀ ਦੀ ਲਾਈਟ ਲੱਛਾਂ ਮਾਰ ਰਹੀ ਸੀ। ਮੰਗਲ ਆਪਣੇ ਘਰੋਂ ਵੇਦ ਲਈ ਰੋਟੀ ਲੈ ਆਇਆ। ਹੁਣ ਤਕ ਕਰੜੇ ਹੁਕਮਾਂ ਕਾਰਣ ਉਸ ਨੂੰ ਪਾਣੀ ਦੀ ਬੂੰਦ ਤਕ ਨਹੀਂ ਦਿੱਤੀ ਗਈ ਸੀ। ਬਰਾੜ ਸਾਹਬ ਬਾਹਰਲੀ ਬੈਠਕ ਵਿਚ ਮੇਜ਼ ਲਾਈ ਵਿਸਕੀ ਪੀ ਪੀ ਜੰਗ ਲਈ ਤਿਆਰ ਹੋ ਰਿਹਾ ਸੀ।

"ਨਹੀਂ ਭਰਾਵਾ, ਰੋਟੀ ਹੁਣ ਕਾਹਦੇ ਲਈ ਖਾਣੀ ਏਂ। ਜੇ ਤੂੰ ਮਿਹਰਬਾਨੀ ਕਰ ਸਕਦਾ ਏਂ ਤਾਂ ਬੁੱਕ ਪਾਣੀ ਲਿਆ ਦੇ। ਮੇਰਾ ਸੰਘ.........।" ਪਿਆਸ ਨੇ ਉਸ ਦਾ ਸੰਘ ਫੜ ਲਿਆ ਸੀ।

ਮੰਗਲ ਸਿੰਘ ਵੇਦ ਕੋਲ ਆਉਣਾ ਨਹੀਂ ਚਾਹੁੰਦਾ ਸੀ। ਉਸ ਨੂੰ ਦੇਖਦੇ ਸਾਰ ਦਰਦ ਦੀਆਂ ਕਾਤੀਆਂ ਉਹਦੇ ਅੰਦਰ ਭੰਗੜਾ ਪਾਉਣ ਲਗ ਜਾਂਦੀਆਂ ਸਨ। ਉਸ ਪਾਣੀ ਦਾ ਗਲਾਸ ਉਹਦੇ ਮੂੰਹ ਨੂੰ ਆ ਲਾਇਆ। ਵੇਦ ਦਾ ਅੰਦਰ ਪਿਆਸ ਨਾਲ ਸੱਸੀ ਦਾ ਰੇਗਸਤਾਨ ਬਣਿਆ ਪਿਆ ਸੀ। ਪਾਣੀ ਦਾ ਗਲਾਸ ਪੀ ਕੇ ਵੇਦ ਦੀ ਧੌਣ ਪਾਸੇ ਨੂੰ ਲੁਟਕ ਗਈ। ਮੰਗਲ ਘਬਰਾ ਕੇ ਓਥੋਂ ਪਰ੍ਹੇ ਹੋ ਗਿਆ। ਉਹਦੇ ਭਾਣੇ ਮੁਲਜ਼ਮ ਆਖ਼ਰੀ ਸਾਹ ਲੈ ਰਿਹਾ ਸੀ।

ਅੱਧੀ ਰਾਤ ਹੋਣ ਤੇ ਵੇਦ ਨੂੰ ਟਰੱਕ ਵਿਚ ਸੁੱਟ ਲਿਆ। ਦਸ ਪੰਦਰਾਂ ਮੀਲ ਟਰੱਕ ਨੂੰ ਜੀ. ਟੀ. ਰੋਡ ਉਤੇ ਹਉਂਕਣੀ ਚਾੜ੍ਹੀਂ ਰਖੀ। ਫਿਰ ਉਸ ਨੂੰ ਇਕ ਅਪਰੋਚ ਰੋਡ ਤਿੰਨ ਚਾਰ ਮੀਲ ਭਜਾਇਆ ਗਿਆ। ਇਕ ਸੇਮ ਨਾਲੇ ਦੇ ਪੁਲ ਤੋਂ ਟਰੱਕ ਕੱਚੇ ਲਾਹ ਲਿਆ। ਖਲੋਤੇ ਟਰੱਕ ਤੋਂ ਵੇਦ ਨੂੰ ਸ਼ਤੀਰੀ ਵਾਂਗ ਭੁੰਞੇ ਭੁਆ ਮਾਰਿਆ।

"ਬੱਚੂ ਹੁਣ ਦਸ, ਕਾਕੇ ਮਨਦੀਪ ਨੂੰ ਕਿਵੇਂ ਮਾਰਿਆ ਸੀ ?" ਡੀ. ਐਸ. ਪੀ. ਨੇ ਕਿਸੇ ਬਦਮਾਸ਼ ਤੋਂ ਖੋਹੀ ਟੋਕੀ ਹੱਥ ਫੜ ਲਈ। ਵੇਦ ਨੇ ਕੋਈ ਉੱਤਰ ਨਾ ਦਿੱਤਾ। ਉਸ ਨੂੰ ਦਿਸਦਾ ਤਾਂ ਕੁਝ ਹੈ ਈ ਨਹੀਂ ਸੀ। ਇਸ ਲਈ ਉਹਦੇ ਮਨ ਦਾ ਅੱਧਾ ਭੈ ਕੁਦਰਤੀ ਗਵਾਚ ਗਿਆ। ਨੰਗੇ ਹਥਿਆਰ ਦਾ ਵਾਰ ਵਧੇਰੇ ਜਾਨ ਕੱਢਦਾ ਹੈ। "ਚਾਨਣ ?" ਡਿਪਟੀ ਨੇ ਬੈਟਰੀ ਫੜੀ ਖਲੋਤੇ ਥਾਣੇਦਾਰ ਨੂੰ ਪੁਕਾਰਿਆ। ਚਾਨਣ ਦੀ ਧਾਰ ਫੁਟਣ ਸਾਰ ਹੀ ਬਰਾੜ ਨੇ ਟੋਕੀ ਦਾ ਭਰਵਾਂ ਵਾਰ ਵੇਦ ਦੇ ਗਿੱਟੇ ਉਤੇ ਕੀਤਾ।

"ਓਹ !" ਮੁੰਡਾ ਲੱਤ ਖਿੱਚ ਕੇ ਰਹਿ ਗਿਆ। ਉਹਦੇ ਬੱਝੇ ਹੱਥ ਗਿੱਟੇ ਤਕ ਨਾ ਪਹੁੰਚ

ਸਕੇ। ਇਕ ਦਿਲ ਚੀਰਵੀਂ ਵਿਲਕਣੀ ਉਹਦੇ ਮੋਟੇ ਬੁੱਲ੍ਹਾਂ ਨਾਲ ਟਕਰਾ ਕੇ ਵਾਪਸ ਮੁੜ ਗਈ। ਉਸ ਜੀ ਹੌਰ ਕਰੜਾ ਕਰ ਲਿਆ : ਹੁਣ ਸੂਰਮੇ ਇਨਕਲਾਬੀਆਂ ਵਾਂਗ ਮਰਨ ਦਾ ਵੇਲਾ ਆ ਗਿਆ। ਵਗਦੀਆਂ ਅੱਖਾਂ ਦਾ ਲਹੂ ਕਦੋਂ ਦਾ ਸੁਕ ਚੁੱਕਾ ਸੀ। ਪਰ ਹੁਣ ਦਿਲ ਦਾ ਸਾਰਾ ਲਹੂ ਗਿੱਟੇ ਵਿਚਦੀ ਦੌੜ ਤੁਰਿਆ ਸੀ।

ਡੀ. ਐਸ. ਪੀ. ਬਰਾੜ ਨੇ ਤਿੱਖੀ ਟੋਕੀ ਦੇ ਤਿੰਨ ਚਾਰ ਵਾਰਾਂ ਨਾਲ ਗਿੱਟਾ ਲੱਤ ਨਾਲੋਂ ਅੱਡ ਕਰ ਦਿੱਤਾ। ਉਸ ਚਾਹਿਆ, ਧਾਰ ਵਗਦੇ ਲਹੂ ਦੀ ਚੂਲ਼ੀ ਪੀ ਕੇ ਆਪਣੀ ਸੜਦੀ ਹਿੱਕ ਨੂੰ ਸ਼ਾਂਤ ਕਰ ਲਵਾ। ਪਰ ਉਹ ਦਰਦ ਭਰੇ ਰੋਹ ਵਿਚ ਭਵਕਾਰਿਆ :

"ਕੁੱਤੇ ਦੇ ਪੁੱਤ ! ਤੁਹਾਨੂੰ ਮੈਂ ਮਾਰਿਆ ਸੀ। ਉਹਦੀ ਸਜ਼ਾ ਮਨਦੀਪ ਨੂੰ ਕਿਉਂ ਦਿੱਤੀ ? ਮੈਨੂੰ ਕਿਉਂ ਨਾ ਮਾਰਿਆ ?" ਬਾਪ ਦਾ ਮੋਹ ਪੁੱਤਰ ਦੀ ਆਈ ਮਰਨ ਲਈ ਤਿਆਰ ਸੀ।

"ਹਰਾਮੀਆਂ ! ਜਿਹਨਾਂ ਦੇ ਲਾਲ ਤੂੰ ਮਾਰੇ ਐ; ਉਹਨਾਂ ਦਾ ਨਹੀਂ ਸੀ ਕੋਈ ਬਾਪ ? ਤੈਨੂੰ ਸਜ਼ਾ ਨਿੱਤ ਮਰਦੇ ਰਹਿਣ ਦੀ ਮਿਲਣੀ ਚਾਹੀਦੀ ਸੀ।" ਕੋਈ ਆਦਮੀ ਸੋਚ ਈ ਨਹੀਂ ਸਕਦਾ ਸੀ; ਜਿਸ ਬੰਦੇ ਅੰਦਰੋਂ ਪਰਨਾਲੇ ਵਾਂਗ ਲਹੂ ਵਗ ਰਿਹਾ ਹੋਵੇ, ਉਹ ਐਨੇ ਜਜ਼ਬੇ ਨਾਲ ਉੱਤਰ ਦੇਵੇਗਾ। ਪਰ ਜਨੂੰਨ ਹੌਸਲੇ ਦੇ ਘੋੜੇ ਚੜ੍ਹ ਕੇ ਕੁੱਦ ਪਿਆ ਸੀ।

"ਤੇਰੀ ਕੁੱਤੇ ਦੀ ਇਹ ਮਜਾਲ।" ਬਰਾੜ ਨੇ ਲਗਾਤਾਰ ਵਾਰਾਂ ਨਾਲ ਵੇਦ ਦਾ ਦੂਜਾ ਗਿੱਟਾ ਵੀ ਵੱਢ ਸੁੱਟਿਆ।

ਵੇਦ ਨੂੰ ਕਰਾਹੁੰਦਿਆਂ, ਤੜਪਦਿਆਂ ਤੇ ਲੋਟਪੋਟਣੀਆਂ ਖਾਂਦੇ ਨੂੰ ਸਾਰੇ ਸਿਪਾਹੀ ਬੁੱਤ ਬਣੇ ਵੇਖ ਰਹੇ ਸਨ। ਕਈ ਸੋਚ ਰਹੇ ਸਨ, ਮਨੁੱਖ ਐਨਾ ਬੇਰਹਿਮ ਵੀ ਹੋ ਸਕਦਾ ਏ ? ਭਾਈ ਮਨੀ ਸਿੰਘ ਦਾ ਬੰਦ ਬੰਦ ਕੱਟਣਾ; ਉਹਨਾਂ ਸਾਹਮਣੇ ਨਵਾਂ ਇਤਿਹਾਸ ਬਣ ਰਿਹਾ ਸੀ। ਔਰੰਗਜ਼ੇਬ ਨੇ ਆਪਣੇ ਸਕੇ ਭਰਾ ਦਾਰਾ ਸ਼ਕੋਹ ਦੀਆਂ ਅੱਖਾਂ ਕਢਵਾ ਦਿੱਤੀਆਂ ਸਨ। ਜ਼ੁਲਮ ਦੀ ਇੰਤਹਾ ਕਿੱਥੋਂ ਤਕ ਜਾ ਸਕਦੀ ਹੈ ? ਉਹਨਾਂ ਦੀਆਂ ਡਿੱਗ ਡਿੱਗ ਉਠਦੀਆਂ ਧੜਕਣਾਂ ਨੇ ਸਾਹ ਰੋਕ ਲਏ। ਵੇਦ ਦੇ ਪੈਰ ਉਹਦੇ ਜਿਸਮ ਨਾਲੋਂ ਦੋ ਕਦਮਾਂ ਦੀ ਵਿੱਥ ਉੱਤੇ ਪਏ ਸਨ। ਜਿਨ੍ਹਾਂ ਪੈਰਾਂ ਨਾਲ ਉਹਦੀ ਜ਼ਿੰਦਗੀ ਲਹੂਧਾਰਾ ਵਿਚੋਂ ਦੀ ਤੁਰਦਿਆਂ ਇਕ ਮੰਜ਼ਲ ਮਾਰ ਆਈ ਸੀ।

"ਕਿਉਂ, ਹੁਣ ਦਸ ਮਾਂ ਦਿਆ ਖਸਮਾ !" ਬਰਾੜ ਦੀ ਵਹਿਸ਼ਤ ਕਈ ਜੰਗਲੀ ਹੱਦਾਂ ਟਪ ਗਈ।

"ਮੇਰੇ ਲਹੂ ਦੀ ਬੂੰਦ ਬੂੰਦ !" ਮੁੰਡੇ ਦਾ ਬੋਲ ਟੁਟਦਾ ਜਾ ਰਿਹਾ ਸੀ। "ਤੇਰੀ ਹੋਣੀ ਖ਼...ਸਹੀ ਈ ਨਹੀਂ ਪਾ ਰਹੀ......ਨਵੇਂ ਨਜ਼ਾਮ ਦੇ ਲੇਖ ਵੀ ਵਾਹ ਰਹੀ ਹੈ !......ਤਾਰੀਖ਼ ਜ਼ਾਲਮ ਮਜ਼ਲੂਮ ਦਾ ਫ਼ੈਸਲਾ......ਲੋਕਾਂ ਲਈ ਕੌਣ ਜੀਵਿਆ......ਕੌਣ ਮਰਿਆ।"

"ਸਾਲਾ ਮੇਰਾ ਹਾਲੇ ਵੀ ਸਾਡੀਆਂ ਹੋਣੀਆਂ ਪਰਖਦਾ ਏ। ਲੋਕਾਂ ਦਾ ਵਾਸਤਾ ਦਿੰਦਾ ਏ। ਮਾਰ ਲੈ ਆਪਣੇ ਪਿਓ ਲੋਕਾਂ ਨੂੰ ਹਾਕ ?" ਬਰਾੜ ਨੇ ਮੁੜ ਮੁੱਠਾਂ ਵਿਚ ਥੁਕ ਕੇ ਟੋਕੀ ਵਾਹੁਣੀ ਸ਼ੁਰੂ ਕਰ ਦਿੱਤੀ ਅਤੇ ਵੇਦ ਦੇ ਗੋਡਿਆਂ ਨੂੰ ਟੱਕ ਧਰ ਲਿਆ।

"ਲੋਕ ਜ਼ਿੰਦਾਬਾਦ !......ਇਨਕਲਾਬ......।" ਮਾਸਟਰ ਨਾਅਰੇ ਮਾਰਦਾ ਮਾਰਦਾ ਬੇਹੋਸ਼ ਹੋ ਗਿਆ।

ਟਾਰਚ ਦਾ ਚਾਨਣ ਬੁਝ ਬੁਝ ਵੇਦ ਦੇ ਗੋਡਿਆਂ ਉੱਤੇ ਪੈ ਰਿਹਾ ਸੀ। ਲਹੂ ਵਗ ਵਗ ਕੇ ਉਹਦੇ ਦੁਆਲੇ ਛੱਪੜ ਬਣ ਗਏ ਸਨ। ਟੋਕੀ ਦੇ ਲੰਮੇ ਵਾਰਾਂ ਨਾਲ ਹੁਣ ਲਹੂ ਘਟ, ਸਗੋਂ

ਮਾਸ ਦੀਆਂ ਬੁਰਕੀਆਂ ਬਹੁਤੀਆਂ ਉਡ ਰਹੀਆਂ ਸਨ। ਭਾਵੇਂ ਡੀ. ਐਸ. ਪੀ. ਦਾ ਟੋਕੀ ਵਾਹੁੰਦੇ ਦਾ ਸਾਹ ਫੁਲ ਗਿਆ ਸੀ; ਪਰ ਉਸ ਦੋਵੇਂ ਗੋਡੇ ਅੱਡ ਕਰੇ ਬਿਨਾਂ ਹਥਿਆਰ ਨਹੀਂ ਰੋਕਿਆ। ਫਿਰ ਉਸ ਲਗਦੇ ਹੱਥ ਵੇਦ ਦਾ ਗਲ ਵੀ ਮੋਢਿਆਂ ਤੋਂ ਲਾਹ ਸੁਟਿਆ। ਟੋਕੀ ਵਗਾਹ ਕੇ ਉਸ ਵਿਸਕੀ ਦੀ ਬੋਤਲ ਚੁੱਕ ਲਈ। ਵੇਦ ਦੀ ਹਿੱਕ ਉਤੇ ਬੂਟ ਰਖ ਕੇ ਉਸ ਬੋਤਲ ਮੂੰਹ ਨੂੰ ਲਾ ਲਈ।

"ਪੁੱਤ ਮਨਦੀਪ ਸਿਆਂ! ਮੈਂ ਤੇਰਾ ਬਦਲਾ ਲੈ ਲਿਆ।" ਮੂੜ ਮੂੰਹ ਦੀ ਬੋਤਲ ਸੁਟ ਕੇ ਉਸ ਧਾਹਾਂ ਮਾਰਨੀਆਂ ਸ਼ੁਰੂ ਕਰ ਦਿੱਤੀਆਂ।

ਥਾਣੇਦਾਰ ਨੇ ਉਸ ਨੂੰ ਬਾਹੋਂ ਫੜ ਕੇ ਜੀਪ ਵਿਚ ਲਿਆ ਬਹਾਇਆ। ਸਿਪਾਹੀਆਂ ਵੇਦ ਦੇ ਵੱਡੇ ਵੱਡੇ ਟੁਕੜੇ ਇਕੱਠੇ ਕੀਤੇ ਅਤੇ ਮਿੱਟੀ ਦੇ ਤੇਲ ਦੀ ਟੀਨ ਡੋਲ੍ਹ ਕੇ ਅੱਗ ਲਾ ਕੇ ਉਹਨਾਂ ਚੋਰਾਂ ਵਾਂਗ ਉਥੋਂ ਨੱਠਣ ਦੀ ਕੀਤੀ। ਟਰੱਕ ਅਤੇ ਜੀਪ ਬੈਕ ਹੋ ਕੇ ਅਪਰੋਚ ਰੋਡ ਚੜ੍ਹ ਗਏ।

ਅਗਲੇ ਦਿਨ ਟਿਊਬਵੈਲਾਂ ਦੇ ਕਿਸਾਨਾਂ ਨੇ ਆ ਕੇ ਕਾਰਾ ਵੇਖਿਆ। ਰਾਤੀਂ ਉਹਨਾਂ ਕੋਲੋਂ ਇਕ ਮਰਦੇ ਮਨੁੱਖ ਦੀਆਂ ਚੀਕਾਂ ਸੁਣੀਆਂ ਨਹੀਂ ਗਈਆਂ ਸਨ। ਡਰਦੇ ਮਾਰੇ ਉਹ ਆਪਣੀਆਂ ਕੋਠੜੀਆਂ ਵਿਚ ਦੜੇ ਰਹੇ ਸਨ। ਸ਼ਾਮ ਤਕ ਅੱਧ-ਸੜੀ ਲਾਸ਼ ਉਤੇ ਕੁਝ ਸਟੂਡੈਂਟ ਵੀ ਆ ਗਏ। ਕਿਸਾਨਾਂ ਦਸਿਆ, ਮਰਨ ਵਾਲਾ ਇਨਕਲਾਬ ਜ਼ਿੰਦਾਬਾਦ ਦੇ ਨਾਅਰੇ ਮਾਰ ਰਿਹਾ ਸੀ। ਵੇਦ ਨੂੰ ਫੜਨ ਵੇਲੇ ਜਿਹੜਾ ਸਟੂਡੈਂਟ ਥਾਣੇਦਾਰ ਨਾਲ ਝਗੜਿਆ ਸੀ ਆਖਣ ਲੱਗਾ:

"ਇਹ ਤਾਂ ਪਰਸੋਂ ਵਾਲੇ ਮਾਸਟਰ ਵੇਦ ਨੂੰ ਪੋਲੀਸ ਨੇ ਮਾਰਿਆ ਹੈ।"

ਲੋਕਾਂ ਵਿਚ ਆਇਆ ਡਰ ਆਪਣੇ ਆਪ ਰੋਹ ਵਿਚ ਬਦਲਣ ਲੱਗਾ। ਇਕ ਸਟੂਡੈਂਟ ਨੇ ਮੁੱਕਾ ਵੱਟ ਕੇ ਪੁਕਾਰਿਆ:

"ਮਾਸਟਰ ਵੇਦ, ਜ਼ਿੰਦਾਬਾਦ! ਇਨਕਲਾਬ ਜ਼ਿੰਦਾਬਾਦ!! ਸਾਥੀਓ, ਇਸ ਸ਼ਹੀਦ ਦੀ ਅਧ-ਸੜੀ ਲਾਸ਼ ਉਤ ਸੌਂਹ ਖਾਓ, ਇਸ ਜ਼ਾਲਮ ਸਰਕਾਰ ਨੂੰ ਰਹਿਣ ਨਹੀ ਦੇਣਾ।"

ਸਾਰਿਆਂ ਮੁੱਕੇ ਲਹਿਰਾ ਕੇ ਪਰਤਿੱਗਿਆ ਕੀਤੀ। ਫਿਰ ਉਹਨਾਂ ਕਿਸਾਨਾਂ ਦੀ ਮਦਦ ਨਾਲ ਸ਼ਹੀਦ ਦੇ ਸਸਕਾਰ ਦਾ ਓੜ੍ਹ ਪੋੜ ਕਰਨਾ ਸ਼ੁਰੂ ਕਰ ਦਿੱਤਾ।

## 40

## ਗੂੰਹੇਂ ਵਾਲਾ ਸਿੰਘ

ਡੀ. ਐਸ. ਪੀ. ਬਰਾੜ ਦਾ ਦਫ਼ਤਰ ਅਤੇ ਘਰ ਇਕੋ ਥਾਂ ਸਨ, ਅਗੇ ਦਫ਼ਤਰ ਅਤੇ ਪਿਛੇ ਰਿਹਾਇਸ਼। ਲੰਮੀ ਚੌੜੀ ਕੋਠੀ ਵਰਗਾ ਮਕਾਨ ਸੀ, ਜਿਸ ਵਿਚ ਡਰਾਇੰਗ ਰੂਮ ਤੋਂ ਲੈ ਕੇ ਟੁੱਟੇ ਸਿੰਗ ਵਾਲੀ ਮੱਝ ਦੇ ਸ਼ੈੱਡ ਤਕ ਲੋੜ ਗੌਚਰਾ ਸਭ ਕੁਝ ਸੀ। ਬਾਹਰੋਂ ਆਏ ਇਕ ਅਣਿਥੜ ਮੁੰਡੇ ਨੇ ਸਾਹਬ ਦੇ ਰੀਡਰ ਤੋਂ ਅੰਦਰ ਜਾਣ ਦੀ ਆਗਿਆ ਮੰਗੀ।

"ਕੰਮ ਕੀ ਐ?" ਰੀਡਰ ਨੇ ਸ਼ੱਕੀ ਨਜ਼ਰਾਂ ਨਾਲ ਆਉਣ ਵਾਲੇ ਨੂੰ ਤਾੜਿਆ।

"ਮੈਂ ਉਹਨਾ ਦੇ ਨਾਂ ਇਕ ਰੁੱਕਾ ਲੈ ਕੇ ਆਇਆ ਆਂ, ਅਰਜੈਂਟ।" ਮੁੰਡੇ ਨੇ ਭਰੋਸੇ ਵਾਲੀ ਭਾਵਨਾ ਨਾਲ ਉੱਤਰ ਦਿੱਤਾ।

"ਠਹਿਰੋ ਦੋ ਮਿੰਟ।" ਰੀਡਰ ਦੇ ਮੋਢੇ ਦੀਆਂ ਤਿੰਨ ਲਾਲ ਫੀਤੀਆਂ ਮੁਸਕਰਾਉਂਦੀਆਂ, ਕਦੇ ਘੂਰਨ ਲਗ ਪੈਂਦੀਆਂ।

ਆਉਣ ਵਾਲੇ ਮੁੰਡੇ ਦਾ ਮਨ ਬੁਰੀ ਤਰ੍ਹਾਂ ਧੜਕ ਰਿਹਾ ਸੀ। ਉਹ ਆਪਣੇ ਚਿਹਰੇ ਦੇ ਬਦਲਦੇ ਭਾਵਾਂ ਨੂੰ ਲੁਕਾਣ ਲਈ ਬੈਂਚ ਤੇ ਬੈਠਾ ਬੈਠਾ ਬਾਹਰ ਵੇਖਣ ਲਗ ਪਿਆ। ਛਿਪਦੇ ਸੂਰਜ

ਦੀ ਪੀਲੀ ਧੁੱਪ ਸਾਹਬ ਦੀ ਮਹਿੰ ਦੇ ਲਿਬੜੇ ਪਿੰਡੇ ਉੱਤੇ ਬੀਮਾਰ ਬੀਮਾਰ ਜਾਪਦੀ ਸੀ। ਮੱਝ ਉੱਚੀ ਮੂੰਨੀ ਨਾਲ ਆਪਣਾ ਇਕੋ ਇਕ ਖੱਬਾ ਦਾਤਰੀ ਸਿੰਙ ਬਾਰ ਬਾਰ ਠਕੋਰ ਰਹੀ ਸੀ। ਸ਼ਾਇਦ ਸਿੰਙ ਨੂੰ ਅੰਦਰੋਂ ਗੂਹੇਂ ਵਾਲਾ ਕੀੜਾ ਖਾ ਰਿਹਾ ਸੀ। ਅੱਧ ਜਨਵਰੀ ਦੇ ਜਵਾਨ ਪਾਲੇ ਦਾ ਠਰਿਆ ਬੁੱਲ੍ਹਾ ਧੱਕਾ ਦੇ ਕੇ ਰੀਡੱਰ ਦੀ ਕੋਠੜੀ ਵਿਚ ਆ ਵੜਿਆ; ਜਿਥੇ ਬਰਾਂਡੇ ਕੋਟ ਵਿਚ ਕੱਸਿਆ ਸੰਤਰੀ ਮੁੰਡੇ ਨੂੰ ਛੱਡ ਗਿਆ ਸੀ। ਮੁੰਡੇ ਦੇ ਗਲ ਜਰਸੀ ਜ਼ਰੂਰ ਮੋਟੀ ਸੀ; ਪਰ ਠਾਰੀ ਦੀਆਂ ਲਹਿਰਾਂ ਨਾਲ ਉਹਦੇ ਲੂੰ ਕੰਬ ਕੇ ਸੂਈਆਂ ਵਾਂਗ ਖਲੋ ਗਏ। ਉਸ ਨੇ ਕੌੜੀ ਨਜ਼ਰ ਨਾਲ ਰੀਡਰ ਦੀ ਲਾਪਰਵਾਹੀ ਨੂੰ ਘੂਰਿਆ :

"ਜਨਾਬ ਮੈਨੂੰ ਵਾਪਸ ਜਾਣ ਲਈ ਫਿਰ ਬਸ ਨਹੀਂ ਮਿਲਣੀ।"

"ਬਸ ਆਇਆ।" ਰੀਡਰ ਨੇ ਦਸਖ਼ਤ ਕਰਵਾਉਣ ਵਾਲੇ ਕਾਗਜ਼ਾਂ ਦੀ ਥਹੀ ਚੁਕ ਲਈ ਅਤੇ ਕੋਠੜੀ ਤੋਂ ਬਾਹਰ ਹੋ ਗਿਆ।

ਮੁੰਡੇ ਦੇ ਜੀ ਵਿਚ ਆਈ, ਕੋਠੜੀ ਵਿਚ ਪਏ ਕਾਗਜ਼ਾਂ ਅਤੇ ਰਜਿਸਟਰਾਂ ਨੂੰ ਅੱਗ ਲਾ ਕੇ ਦੌੜ ਜਾਵਾਂ। ਇਹ ਮੈਨੂੰ ਫੜ ਨਹੀਂ ਸਕਣਗੇ। ਇਕ ਵਾਰ ਤਾਂ ਸਾਥੀਆਂ ਵਿਚ ਮੇਰੀ ਬੱਲੇ ਬੱਲੇ ਹੋ ਜਾਵੇਗੀ। ਉਸ ਬਾਹਰ ਦੇਖਿਆ, ਮੱਝ ਨੇ ਹਾਲੇ ਵੀ ਠੱਕ ਠੱਕ ਲਾਈ ਹੋਈ ਸੀ। ਧੁਪ ਤਪਦਿਕ ਦੇ ਰੋਗੀ ਵਾਂਗ ਸਾਹ ਤੋੜ ਰਹੀ ਸੀ। ਉਹ ਡੀ. ਐਸ. ਪੀ. ਵਲੋਂ ਪੁਛੇ ਜਾਣ ਵਾਲੇ ਸਵਾਲਾਂ ਦੇ ਜਵਾਬ ਸੋਚਣ ਲਗ ਪਿਆ। ਇੱਟਾਂ ਦੇ ਫ਼ਰਸ਼ ਉੱਤੇ ਬੂਟ ਖੜਕਣ ਨਾਲ ਉਹ ਚੇਤੰਨ ਹੋ ਗਿਆ। ਰੀਡਰ ਨੇ ਉਸ ਨੂੰ ਜਾਣ ਲਈ ਅੱਖ ਮਾਰ ਦਿਤੀ। ਉਹ ਉਠਦੇ ਸਾਰ ਲਰਜ਼ਾ ਖਾ ਗਿਆ। ਬਾਹਰ ਨਿਕਲਦਿਆਂ ਹੀ ਠੰਢੀ ਨੇ ਉਹਦੇ ਨੰਗੇ ਮੱਥੇ ਛਾਂਟ ਕਢ ਮਾਰੀ। ਦੋ ਦੋ ਉਂਗਲ ਚੋਪੜੇ ਵਾਲ ਤਾਰਾਂ ਦੇ ਬੁਰਸ਼ ਵਾਂਗ ਆਕੜੇ ਤੇ ਖਿਲਰੇ ਪਏ ਸਨ।

ਸਾਲਾ ਬਰਾੜ ਦੀ ਥਾਂ ਕਿਤੇ ਸੱਚੀਂ ਬਘਿਆੜ ਨਾ ਸਾਬਤ ਹੋਵੇ। ਉਹਦੀ ਸੂਖਮ ਕੰਬਣੀ ਵਿਚ ਸੋਚ ਦੀਆਂ ਸੂਈਆਂ ਚੋਭਾਂ ਮਾਰ ਰਹੀਆਂ ਸਨ। ਇੱਟਾਂ ਦਾ ਗਿੱਲਾ ਤੇ ਠਰਿਆ ਫ਼ਰਸ਼ ਜੁੱਤੀ ਵਿਚ ਦੀ ਵੀ ਸੁੰਨ੍ਹ ਚਾੜ੍ਹੀ ਜਾ ਰਿਹਾ ਸੀ। ਬੂਹੇ ਅੱਗੇ ਪੱਤਿਆਂ ਤੋਂ ਸਖਣੀ ਗਲੋ ਸਰ੍ਹਾਲ ਸੱਪ ਵਾਂਗ ਸੁਤੀ ਪਈ ਸੀ। ਦਰਵਾਜ਼ਾ ਵੜਨ ਤੋਂ ਪਹਿਲਾਂ ਉਸ ਆਪੇ ਨੂੰ ਧੁਰ ਜ਼ਮੀਰ ਦੀਆਂ ਦਿਲਬਰੀਆਂ ਤਕ ਹਲੂਣਿਆਂ। ਫਿਰ ਉਸ ਨੀਵੀਂ ਸੁਟ ਕੇ ਬਾਰ ਵਿਚ ਖਲੋਂਦਿਆਂ ਆਗਿਆ ਮੰਗੀ;

"ਸਰ ਅੰਦਰ ਆ ਜਾਵਾਂ ?"

"ਹਾਂ, ਆ ਜਾਹ।" ਡੀ. ਐਸ. ਪੀ. ਨੇ ਨਾਲ ਹੀ ਤਿੱਖੀਆਂ ਤੱਤੀਆਂ ਨਜ਼ਰਾਂ ਨਾਲ ਘੋਖਦਿਆਂ ਸਿਰ ਹਲਾਇਆ। ਉਸ ਮੁੰਡੇ ਦੀ ਹਰ ਹਰਕਤ ਨੋਟ ਕਰਨ ਤੋਂ ਪਹਿਲਾਂ ਇਕ ਰੀਵਾਲਵਰ ਕਾਗਜ਼ਾਂ ਦੀ ਫ਼ਾਈਲ ਉੱਤੇ ਸੱਜੇ ਹੱਥ ਰਖ ਲਿਆ ਸੀ। ਉਹ ਅਜ ਕਲ੍ਹ ਦੇ ਨੌਜਵਾਨਾਂ ਉੱਤੇ ਕਿਸੇ ਤਰ੍ਹਾਂ ਦਾ ਇਤਬਾਰ ਕਰਨ ਨੂੰ ਤਿਆਰ ਨਹੀਂ ਸੀ।

ਰੀਵਾਲਵਰ ਮੇਜ਼ ਉੱਤੇ ਪਿਆ ਵੇਖ ਕੇ ਮੁੰਡੇ ਦੀਆਂ ਔਸਾਨਓ ਗਵਾਚ ਗਈਆਂ। ਉਸ ਲਫ਼ਾਫ਼ਾ ਕੰਬਦੇ ਹੱਥਾਂ ਨਾਲ ਸਾਹਬ ਦੀ ਮੇਜ਼ ਉੱਤੇ ਰੱਖ ਦਿਤਾ। ਡੀ. ਐਸ. ਪੀ. ਮੁੰਡੇ ਦੀ ਕੰਬਣੀ ਤੋਂ ਉਹਦੇ ਅੰਦਰਲਾ ਜੇਰਾ ਭਾਂਪ ਗਿਆ।

"ਤੂੰ ਬਾਹਰ ਬੈਠ।" ਸਾਹਬ ਨੇ ਚਿੱਠੀ ਪੜ੍ਹਨ ਤੋਂ ਪਹਿਲਾਂ ਮੁੰਡੇ ਨੂੰ ਉਂਗਲ ਹਲਾ ਕੇ ਬਾਹਰ ਕਰ ਦਿਤਾ। ਉਹ ਪਿਛਲੇ ਪੈਰੀਂ ਕੰਧ ਨਾਲ ਸੁੱਤੀ ਪਈ ਗਲੋ ਕੋਲ ਖਲੋ ਗਿਆ। ਬਰਾੜ ਨੇ ਕਾਗਜ਼ ਦੀਆਂ ਤਹਿਆਂ ਖੋਲ੍ਹਦਿਆਂ ਪੜ੍ਹਿਆ :

ਪਿਆਰੇ ਬਰਾੜ ਸਾਹਿਬ,

ਸਤਿ ਸ੍ਰੀ ਅਕਾਲ ! ਚਿੱਠੀ ਲੈ ਕੇ ਆਉਣ ਵਾਲਾ ਮਘਰ ਸਿੰਘ ਮੇਰੇ ਮਾਮੇ ਦਾ ਪੁੱਤ ਹੈ। ਬਦਕਿਸਮਤੀ ਨਾਲ ਨਕਸਲੀਆਂ ਦੇ ਵਹੇ ਚੜ੍ਹ ਗਿਆ। ਆਪਣੇ ਬਚਾਅ ਵਾਸਤੇ ਇਹ ਮੇਰੇ ਪੇਸ਼ ਹੋਣ ਆਇਆ ਸੀ। ਮੈਂ ਇਸ ਨੂੰ ਸਲਾਹ ਦਿਤੀ, ਤੂੰ ਸਿੱਧਾ ਹੀ ਬਰਾੜ ਸਾਹਬ ਦੇ ਪੇਸ਼ ਜਾ ਹੋ। ਮੈਂ ਉਹਨਾਂ ਹੇਠ ਚਾਰ ਸਾਲ ਸਬ ਇੰਨਸਪੈਕਟਰ ਰਿਹਾ ਹਾਂ। ਤੇਰੀ ਜ਼ਰੂਰ ਮਦਦ ਕਰਨਗੇ। ਇਹ ਆਉਣਾ ਨਹੀਂ ਚਾਹੁੰਦਾ ਸੀ। ਪਰ ਮੈਂ ਸਾਰੀ ਜ਼ੁੰਮੇਵਾਰੀ ਓਟ ਕੇ ਤੁਹਾਡੇ ਵਲ ਤੋਰ ਦਿਤਾ ਹੈ। ਮੇਰੀ ਸਰਵਿਸ ਤੇ ਸਾਡੇ ਸਾਂਝੇ ਪਿਆਰ ਨੂੰ ਮੁੱਖ ਰਖਦਿਆਂ, ਮਘਰ ਸਿੰਘ ਦੀ ਹਰ ਸੂਰਤ ਬੱਚਤ ਕਰਨੀ ਹੈ। ਮੈਂ ਆਪ ਇਸ ਨੂੰ ਲੈ ਕੇ ਆਉਣਾ ਚਾਹੁੰਦਾ ਸੀ, ਪਰ ਛੁੱਟੀ ਨਹੀਂ ਮਿਲ ਸਕੀ। ਮੁੰਡੇ ਨੇ ਮੇਰੇ ਕੋਲ ਕਸਮ ਖਾਧੀ ਹੈ, ਕਿ ਉਸ ਹਾਲੇ ਤਕ ਕੋਈ ਜੁਰਮ ਨਹੀਂ ਕੀਤਾ। ਪਰ ਵਾਰੰਟ ਨਿਕਲ ਗਏ ਹਨ। ਮੈਨੂੰ ਤੁਹਾਡੇ ਉਤੇ ਭਰੋਸਾ ਹੈ। ਤੇ ਇਸ ਭਰੋਸੇ ਕਾਰਨ ਹੀ ਮੈਂ ਮਘਰ ਸਿੰਘ ਨੂੰ ਤੁਹਾਡੇ ਕੋਲ ਭੇਜ ਰਿਹਾ ਹਾਂ। ਸਾਰੀ ਉਮਰ ਤੁਹਾਡਾ ਅਹਿਸਾਨਮੰਦ ਰਹਾਂਗਾ।

ਤੁਹਾਡਾ ਖ਼ਾਦਮ,<br>ਬਲਬੀਰ ਸਿੰਘ ਬੁੱਟਰ

ਚਿੱਠੀ ਪੜ੍ਹ ਕੇ ਡੀ. ਐਸ. ਪੀ. ਸਾਹਬ ਦੀਆਂ ਬਿੱਛੂ-ਮੁੱਛਾਂ ਦੇ ਡੰਗ ਉਠ ਖਲੋਤੇ। ਉਸ ਖੁਸ਼ ਹੋ ਕੇ ਟੱਲੀ ਖੜਕਾਉਂਦਿਆਂ ਆਵਾਜ਼ ਮਾਰ ਦਿਤੀ।

"ਮਘਰ ਸਿੰਘ ?"

"ਆਇਆ ਸ਼ਰ।" ਮਘਰ ਡੀ. ਐਸ. ਪੀ. ਦੀ ਸੁਰ ਤੋਂ ਅਨੁਮਾਨ ਲਾ ਕੇ ਹੌਸਲੇ ਵਿਚ ਆ ਗਿਆ। ਉਸ ਆ ਕੇ ਤੱਕਿਆ, ਰੀਵਾਲਵਰ ਉਹਦੀ ਚਿੱਠੀ ਉਤੇ ਮੁੱਕਾ ਮਾਰੀ ਬੈਠਾ ਹੈ।

"ਤੂੰ ਬੜਾ ਚੰਗਾ ਕੀਤਾ, ਰੀਅਲੀ ; ਸਿੱਧਾ ਮੇਰੇ ਕੋਲ ਆ ਗਿਆ। ਕੁਰਸੀ ਲੈ ਕੇ ਤਸੱਲੀ ਨਾਲ ਬਹਿ ਜਾਹ।"

ਮੁੰਡਾ ਚਿੱਟੀ ਕੁਰਸੀ ਪਿਛਾਂਹ ਹਟਾ ਕੇ ਬਹਿ ਗਿਆ। ਸਾਹਬ ਨੇ ਬੁਲ੍ਹ ਅੰਦਰ ਨੂੰ ਭਚੀੜ ਲਏ। ਉਹਦੀਆਂ ਮੁੱਛਾਂ ਪਤਲੇ ਬੁਲ੍ਹਾਂ ਨੂੰ ਹਰ ਤਰ੍ਹਾਂ ਢਕ ਲਿਆ। ਉਹਦੇ ਲੰਮੇ ਭਰਵੱਟੇ ਨਿੱਕੀਆਂ ਅੱਖਾਂ ਉਤੇ ਛਾ ਗਏ। ਮੱਘਰ ਸਿੰਘ ਨੇ ਬਾਰੀ ਦਾ ਬਿਸਕੁਟੀ ਪਰਦਾ ਹਿਲਦਿਆਂ, ਪੱਛਮ ਵਿਚ ਲੰਪ ਤ੍ਰ ਖਿਲਰੀ ਲਾਲੀ ਨੂੰ ਸੁੰਗੜਦਿਆਂ ਤਕਿਆ। ਮੁੜ ਪੀਲੇ ਪਰਦੇ ਨੇ ਥਾਂ ਸਿਰ ਆਉਂਦਿਆਂ ਚਾਨਣ ਵੀ ਰੋਕ ਲਿਆ।

"ਤੇਰਾ ਪਿੰਡ ?" ਸਾਹਬ ਨੇ ਸਿਰ ਹੇਠਾਂ ਉਤੇ ਕਰਦਿਆਂ ਪੁਛਿਆ।

"ਸਰ ਨਥੋ ਖੁਰਦ।"

"ਹਨੀਫ ਦਾ ਪਿੰਡ ?"

"ਹਾਂ ਜੀ।" ਮੁੰਡਾ ਥੋੜਾ ਝਿਜਕ ਗਿਆ।

"ਤੂੰ ਗੁਲਵੰਤ ਦੇ ਗਰੁਪ ਵਿਚ ਸੀ ?"

"ਜੀ।" ਮੱਘਰ ਦੇ ਅੰਦਰ ਮੁੜ ਹਿਲਜੁਲ ਸ਼ੁਰੂ ਹੋ ਗਈ।

ਡੀ. ਐਸ. ਪੀ. ਆਪਣੀ ਤਰ੍ਹਾਂ ਦੀਆਂ ਚੁਸਤੀਆਂ ਦੀ ਘੋੜ ਦੌੜ ਵਿਚ ਆ ਗਿਆ।

"ਤੇਰੇ ਜ਼ੁੰਮੇ ਦੋ ਕਤਲ ਤੇ ਇਕ ਡਕੈਤੀ ਐ।" ਬਰਾੜ ਨੇ ਮੁੰਡੇ ਦੀ ਮਾਨਸਕਤਾ ਦੀ ਹਾਥ ਲੈਣ ਲਈ ਇਕਦਮ ਮਣਾਂ ਮੂੰਹ ਭਾਰ ਸੁਟ ਦਿਤਾ।

"ਨਾਅਈ ਸਰ !" ਮੁੰਡਾ ਡਰੇ ਅਸਚਰਜ ਵਿਚ ਕੁਰਸੀ ਤੋਂ ਉਠ ਕੇ ਖਲੋ ਗਿਆ। "ਮੈਂ

ਗੁਰਾਂ ਦੀ ਸੌਂਹ ਖਾ ਕੇ ਆਖਦਾ ਹਾਂ ; ਮੈਂ ਕੋਈ ਜੁਰਮ ਨਹੀਂ ਕੀਤਾ। ਮੈਨੂੰ ਜਿਥੇ ਮਰਜ਼ੀ ਚਾੜ੍ਹ ਲਵੋ।" ਉਹ ਗੁਰਦਵਾਰੇ ਚੜ੍ਹਨ ਨੂੰ ਤਿਆਰ ਸੀ।

"ਸਾਡੇ ਕਾਗ਼ਜ਼ਾਂ ਵਿਚ ਤੇਰੇ ਜੁਮੇ ਐਨਾ ਕੁਝ ਹੈ।" ਡੀ. ਐਸ. ਪੀ. ਨੇ 'ਹੈ' ਉਤੇ ਪੂਰਾ ਜ਼ੋਰ ਪਾ ਦਿੱਤਾ।

"ਮੈਂ ਤੁਹਾਡਾ ਆਸਰਾ ਤੱਕ ਕੇ ਆਇਆ ਹਾਂ; ਮਾਰ ਲਓ, ਚਾਹੇ ਰਖ ਲਓ।" ਮੁੰਡਾ ਇਕਦਮ ਮਿੱਟੀ ਹੋ ਗਿਆ।

"ਮੈਂ ਆਪਣੀ ਸਾਰੀ ਵਾਹ ਬਲਬੀਰ ਦੀ ਖ਼ਾਤਰ ਲਾਵਾਂਗਾ। ਉਹ ਮੇਰਾ ਅਜ਼ੀਜ਼ ਰਿਹਾ ਏ।"

"ਸਰ ਤੁਸੀਂ ਉਹਦੀ ਖ਼ਾਤਰ ਹੀ ਮੇਰੇ ਕਾਗ਼ਜ਼ ਪਾੜ ਦਿਓ। ਮੈਂ ਬਿਲਕੁਲ ਬੇਗੁਨਾਹ ਹਾਂ। ਭੋਰਾ, ਵਾਲ ਜਿੰਨਾ ਵੀ ਮੇਰਾ ਕਸੂਰ ਨਿਕਲ ਆਵੇ, ਬਾਏਂ ਗੋਲੀ ਨਾਲ ਉਡਾ ਦੇਣਾ। ਹੁਣ ਤਾਂ ਤੁਹਾਡੇ ਪੈਰ ਆ ਫੜੇ ਐ ਸਰ। ਤੁਹਾਡਾ ਬੱਚਾ ਹਾਂ, ਜੋ ਮਰਜ਼ੀ ਕਰ ਲਓ।" ਮੱਘਰ ਹਰ ਤਰ੍ਹਾਂ ਹਥਿਆਰ ਸੁਟੀ ਖਲੋਤਾ ਸੀ। ਡੀ. ਐਸ. ਪੀ. ਦੇ ਹੱਥ ਦਾ ਇਸ਼ਾਰਾ ਪਾ ਕੇ ਉਹ ਮੁੜ ਕੁਰਸੀ ਵਿਚ ਡਿਗ ਪਿਆ।

"ਜਿਹੜੇ ਜੁਰਮ ਡੀ. ਆਈ. ਜੀ. ਤੇ ਆਈ. ਜੀ. ਸਾਹਬ ਦੇ ਵੀ ਨੋਟਿਸ ਵਿਚ ਆ ਚੁਕੇ ਹਨ, ਮੈਂ ਉਹਨਾਂ ਨੂੰ ਰਫ਼ਾ ਦਫ਼ਾ ਕਿਵੇਂ ਕਰਾਂਗਾ?" ਸਾਹਬ ਸੋਚੀਂ ਪੈ ਗਿਆ। ਮੱਘਰ ਆਪਣੀ ਥਾ ਨੱਠਣ ਬਾਰੇ ਸੋਚਣ ਲੱਗਾ। "ਖ਼ੈਰ.........ਬਲਬੀਰ ਦੀ ਖ਼ਾਤਰ ਕੁਝ ਨਾ ਕੁਝ ਕਰਾਂਗਾ।"

"ਸਰ, ਬਾਈ ਜੀ ਨੇ ਏਸੇ ਲਈ ਤੁਹਾਡੇ ਉਤੇ ਵਿਸ਼ਵਾਸ ਕਰ ਕੇ ਭੇਜਿਆ ਏ ; ਤੁਸੀਂ ਸਭ ਕੁਝ ਕਰ ਸਕਦੇ ਓ।" ਮੁੰਡਾ ਡੁਬਕੀਆਂ ਵਿਚੋਂ ਨਿਕਲ ਕੇ ਕਿਨਾਰੇ ਨੂੰ ਹੱਥ ਪਾ ਖਲੋਤਾ।

"ਤੇਰੀ ਉਮਰ?"

"ਸਰ ਇਕੀ ਸਾਲ।"

"ਇਸ ਉਮਰ ਨੂੰ ਹੀ ਦੌਰਾ ਪੈਂਦਾ ਏ ਇਨਕਲਾਬ ਦਾ। ਆਖ਼ਰ ਤੈਨੂੰ ਕੀ ਲੋੜ ਪਈ ਸੀ ਹਰਾਮਜ਼ਾਦਿਆਂ ਨਾਲ ਰਲਣ ਦੀ?"

"ਸਮਝੋ ਬੇਰੁਜ਼ਗਾਰੀ।" ਉਹ ਪਛਤਾਵੇ ਦੀ ਸੁਰ ਵਿਚੋਂ ਫਿਰ ਬੋਲਿਆ। "ਸਰ ਇਕ ਗ਼ਲਤੀ ਤਾਂ ਰੱਬ ਵੀ ਮਾਫ਼ ਕਰ ਦੇਂਦਾ ਏ।"

"ਰੱਬ ਤਾਂ ਰੱਬ ਹੁੰਦਾ ਏ। ਕਾਨੂੰਨ ਸਾਲਾ ਸਾਨੂੰ ਈ ਨਹੀਂ, ਰੱਬ ਨੂੰ ਵੀ ਮਾਫ਼ ਨਹੀਂ ਕਰਦਾ। ਪਰ ਮੈਂ ਤੇਰੇ ਲਈ ਕੋਈ ਢੋਅ-ਬੇਲਾ ਲਾਵਾਂਗਾ। ਪੋਲੀਸ ਵਿਚ ਆਉਣਾ ਚਾਹੁੰਦਾ ਏਂ?"

"ਜਨਾਬ ਤੁਸੀਂ ਏਥੋਂ ਖਹਿੜਾ ਛੁਟਦਾ ਕਰੋ; ਮੈਂ ਤਾਂ ਦੇਸ ਈ ਛਡ ਜਾਣਾ ਏਂ।" ਮੁੰਡੇ ਨੇ ਤੌਬਾ ਕਰਦਿਆਂ ਹੱਥ ਜੋੜ ਦਿੱਤੇ।

"ਨਹੀਂ, ਤੇਰੀ ਪੜ੍ਹਾਈ?"

"ਸਰ ਬੀ. ਏ. 'ਚੋਂ ਰਹਿ ਗਿਆ ਸਾਂ।"

"ਠੀਕ ਐ।" ਡੀ. ਐਸ. ਪੀ. ਰੀਵਾਲਵਰ ਚੁਕ ਕੇ ਉਠ ਖਲੋਤਾ। ਉਸ ਟੱਲੀ ਉਤੇ ਦੋ ਤਿੰਨ ਵਾਰ ਉਂਗਲ ਮਾਰੀ। ਸੰਤਰੀ ਨੱਠਾ ਨੱਠਾ ਆਇਆ ਅਤੇ ਸੈਲੂਟ ਮਾਰ ਕੇ ਖਲੋ ਗਿਆ। "ਦੋ ਪਿਆਲੇ ਚਾਹ, ਗਰਮ ਗਰਮ?" ਉਸ ਮੁੰਡੇ ਨੂੰ ਠਾਰੀ ਕਾਰਨ ਕੁਰਸੀ ਵਿਚ ਇਕੱਠਾ ਹੁੰਦਿਆਂ ਵੇਖ ਲਿਆ ਸੀ। ਸੰਤਰੀ ਪਿਛਾਂਹ ਮੁੜ ਗਿਆ। ਡੀ. ਐਸ. ਪੀ. ਛੋਟੇ ਜਿੰਨੇ ਦਫ਼ਤਰ ਵਿਚ ਟਹਿਲਣ ਲਗ ਪਿਆ। ਅਸਲ ਵਿਚ ਉਹ ਗੱਲ ਅਗਾਂਹ ਵਧਾਣ ਲਈ ਰਾਹ ਲਭ ਰਿਹਾ ਸੀ। ਉਹ

ਮੇਜ਼ ਦੇ ਲਾਗੇ ਲੋਹੇ ਦੇ ਬੁਤ ਵਾਂਗ ਆਕੜ ਕੇ ਖਲੋ ਗਿਆ। "ਮੱਘਰ ਸਿੰਘ ! ਸਵਾਏ ਇਕ ਸਬੀਲ ਦੇ, ਤੇਰੀ ਬਚਤ ਹੋਰ ਕਿਸੇ ਤਰ੍ਹਾਂ ਨਹੀਂ ਹੋ ਸਕਦੀ। ਮੁੰਡੇ ਨੇ ਸਬੀਲ ਸੁਣਨ ਲਈ ਮੂੰਹ ਨਾਲ ਕੰਨ ਵੀ ਚੁਕ ਲਏ। "ਡਕੈਤੀ ਤੇ ਕਤਲ ਵਰਗਾ ਖ਼ਤਰਨਾਕ ਜੁਰਮ ਹੋਰ ਕੋਈ ਨਹੀਂ, ਰੀਅਲੀ। ਮੈਂ ਆਈ. ਜੀ. ਸਾਹਬ ਨਾਲ ਗੱਲ ਕਰ ਲੈਂਦਾ ਆਂ। ਪਰ ਤੈਨੂੰ ਗੁਲਵੰਤ, ਤਾਰੇ ਤੇ ਹਨੀਫ਼ ਨੂੰ ਫੜਾਉਣਾ ਹੋਵੇਗਾ।"

"ਸਰ, ਇਹ ਤਾਂ ਖੂਹ ਵਿਚੋਂ ਨਿਕਲ ਕੇ ਖਾਤੇ ਵਿਚ ਡਿੱਗਣ ਵਾਲੀ ਗੱਲ ਐ। ਨਹੀਂ, ਮੈਂ ਅਜਿਹਾ ਨਹੀਂ ਕਰ ਸਕਦਾ। ਨਸ਼ੰਗ ਮੈਨੂੰ ਜੇਲ੍ਹ ਭੇਜ ਦੇਵੋ।" ਮੱਘਰ ਸਿੰਘ ਆਪਣੇ ਹੀ ਹਉਕੇ ਵਿਚ ਤਹਿ ਖਾ ਗਿਆ।

"ਭੋਲਿਆ, ਤੈਨੂੰ ਜੇਲ੍ਹ ਕੀਹਨੇ ਭੇਜਣਾ ਏਂ। ਤੈਨੂੰ ਕਰੜੀਆਂ ਹਦਾਇਤਾਂ ਦਾ ਨਹੀਂ ਪਤਾ। ਮੈਂ ਤਾਂ ਬਲਬੀਰ ਦੀ ਖ਼ਾਤਰ ਤੇਰੀ ਬਚਤ ਸੋਚ ਰਿਹਾ ਆਂ।" ਡੀ. ਐਸ. ਪੀ. ਨੂੰ ਆਪਣੀ ਘੜੀ ਸਕੀਮ ਫ਼ਿਹਲ ਹੁੰਦੀ ਜਾਪੀ :

"ਤੁਹਾਡੀ ਬੱਚਤ ਕੀ ਤਾਰੂ ; ਜਨਤਾ ਦੇ ਬੰਦਿਆਂ ਮੇਰੀ ਗ਼ਦਾਰੀ ਝਟ ਪਛਾਣ ਲੈਣੀ ਹੈ।"

"ਤੂੰ ਮੂਰਖ ਏਂ। ਤੇਰੀ ਨੈਕਸਲਾਈਟ ਮੂਵਮੈਂਟ ਰੀਅਲੀ ਫ਼ਿਹਲ ਹੋ ਚੁਕੀ ਐ। ਪਾਰਟੀ ਨੇ ਆਪ ਨਹੀਂ ਮੰਨਿਆ, ਸਾਡਾ ਰਾਹ ਗ਼ਲਤ ਹੈ ?"

"ਮੰਨਿਆ ਤਾਂ ਹੈ ਸਰ। ਰਾਹ ਹੀ ਗਲਤ ਐ, ਨਿਸ਼ਾਨਾ ਤਾਂ ਠੀਕ ਹੈ।" ਮੁੰਡੇ ਨੇ ਅੰਦਰਲੇ ਸੱਚ ਦੀ ਪੁਸ਼ਟੀ ਵਿਚ ਉਤਰ ਮੋੜਿਆ।

"ਤੈਨੂੰ ਭੋਲਿਆ ਭੰਡਾਰਿਆ ਕਿਵੇਂ ਸਮਝਾਵਾਂ। ਪਹਿਲਾਂ ਇਹ ਦੱਸ, ਤੇਰੀ ਪਾਰਟੀ ਕਿੰਨੇ ਥਾਈਂ ਵੰਡੀ ਗਈ ? ਇਹ ਸਰਕਾਰੀ ਬੰਦਿਆਂ ਦੇ ਵਿਚ ਵੜੇ ਬਿਨਾਂ ਪਾਟ ਗਈ ? ਕਾਨੂੰਨ ਦੇ ਹੱਥ ਤੇ ਸਰਕਾਰ ਦੀਆਂ ਬਾਹਾਂ ਲੰਮੇ ਦੀ ਲੰਮੇ ਹੁੰਦੇ ਐ। ਸਾਡੇ ਇਲਾਕੇ ਵਿਚ ਉਂਗਲਾ ਤੇ ਗਿਣੇ ਜਾਣ ਜੋਗੇ ਹੀ ਨੈਕਸਲਾਈਟ ਰਹਿ ਗਏ ਹਨ।" ਉਸ ਦਫ਼ਤਰ ਦੇ ਵਿਚਾਲੇ ਖਲੋ ਕੇ ਆਪਣੀ ਗੱਲ ਉਤੇ ਜ਼ੋਰ ਪਾਇਆ। "ਬੰਦੇ ਸਾਡੇ ਛੱਡੇ ਐ। ਦੋ ਚਾਰ ਦਿਨਾਂ ਤਕ ਸਭ ਦਾ ਸਫ਼ਾਇਆ ਹੋਣ ਵਾਲਾ ਹੈ। ਗੁਲਵੰਤ ਤੇ ਪੀਤੂ ਦੇ ਗਰੁਪਾਂ ਨੂੰ ਕੋਈ ਤਾਕਤ ਨਹੀਂ ਬਚਾ ਸਕਦੀ। ਇਸ ਲਹਿਰ ਨੂੰ ਦਬਾਣ ਲਈ ਅੰਦਰੋਂ ਬਾਹਰੋਂ ਹਰ ਤਰ੍ਹਾਂ ਦਬਾ ਪਾਇਆ ਜਾ ਰਿਹਾ ਏ। ਇਹਨਾਂ ਬੰਦੂਕ ਦੀ ਨਾਲੀ ਵਿਚੋਂ ਇਨਕਲਾਬ ਕਢਣਾ ਏਂ ਤੇ ਅਸਾਂ ਬੰਦੂਕ ਦੀ ਨਾਲੀ ਨਾਲ ਹੀ ਜਿਥੋਂ ਨਿਕਲਿਆ, ਓਥੇ ਵਾੜਨਾ ਏਂ। ਤੂੰ ਦੋ ਮਿੰਟ ਵਿਚ ਫ਼ੈਸਲਾ ਕਰ ਲੈ, ਉਹਨਾਂ ਨੂੰ ਫੜਾਉਣਾ ਏਂ ਜਾਂ ਗਡੀ ਚੜ੍ਹਨਾ ਏਂ ?" ਉਸ ਬੁੱਲ੍ਹ ਭਚੀੜਦਿਆਂ ਰੀਵਾਲਵਰ ਚੈਸਟਰ ਦੀ ਜੇਬ ਵਿਚ ਘੁਟ ਕੇ ਫੜ ਲਿਆ।

ਸ਼ਿਕੰਜੇ ਵਿਚ ਆਈ ਲੱਕੜ ਵਾਂਗ ਮਘਰ ਸਿੰਘ ਅੰਦਰੋਂ ਬਾਹਰੋਂ ਘੁਟਿਆ ਜਾ ਰਿਹਾ ਸੀ। ਸ਼ਾਬਾ ਉਹਦੇ ਸਿਰ ਦੇ ਵਾਲਾਂ ਤਕ ਚੜ੍ਹ ਗਿਆ। ਉਹ ਕੀ ਕਰੇ ? ਸਾਥੀਆਂ ਨੂੰ ਫੜਾਵੇ ? ਗ਼ਦਾਰੀ। ਗ਼ਦਾਰੀ ਦੀ ਸਜ਼ਾ ਨਾਅਹ ! ਲੋਕਾਂ ਦੀ ਲਾਹਨਤ ਵਾਧੂ। ਪਰ ਇਹ ਕੰਜਰ ਦਾ ਪੁੱਤ, ਜਿਵੇਂ ਸੁਣਿਆ ਸੀ, ਓਵੇਂ ਭੁੱਖੇ ਬਘਿਆੜ ਵਾਂਗ ਮੂੰਹ ਅੱਡੀ ਖਲੋਤਾ ਏ। ਮੇਰੀ ਬੱਚਤ ਕਿਵੇਂ ਵੀ ਨਹੀਂ। ਜੇ ਮੈਂ ਦੇਸ ਛੱਡ ਜਾਵਾਂ ? ਪਰ ਮੇਰੀ ਜ਼ਮੀਰ ਤਾਂ ਨਾਲ ਜਾਵੇਗੀ। ਮਨਾਂ ਲਾਹਨਤ ਹੈ ਸਾਥੀਆਂ ਨਾਲ ਧਰੋਹ। ਜੇ ਇਸ ਕੰਜਰ ਨੇ ਹੁਣੇ ਗੋਲੀ ਮਾਰ ਦਿੱਤੀ ? ਅਖ਼ਬਾਰਾਂ ਵਿਚ ਛਪਵਾ ਦੇਵੇਗਾ, ਡੀ. ਐਸ. ਪੀ. ਨੂੰ ਮਾਰਨ ਆਇਆ ਸੀ। ਹਾਇ, ਮੈਂ ਕਿਉਂ ਆ ਗਿਆ ਜਮਦੂਤ ਕੋਲ। ਇਸ ਵੇਦ ਨੂੰ ਬੁਰੀ ਤਰ੍ਹਾਂ ਥਾਂ ਥਾਂ ਤੋਂ ਵੱਢਿਆ ਸੀ।

"ਕਿਉਂ ਬਈ ਫ਼ੈਸਲਾ ? ਰੀਅਲੀ ਮੈਂ ਤੇਰੀ ਬਚਤ ਸੋਚੀ ਐ। ਆਈ. ਜੀ. ਨੂੰ ਖ਼ਬਰੇ ਮੈਂ

ਕਿਵੇਂ ਮਨਾਉਣਾ ਏਂ। ਉਹ ਵੀ ਕੱਟੜ ਬਾਹਮਣ ਹੈ।" ਡੀ.ਐਸ.ਪੀ. ਪੁਲੀਸ ਵਾਲੀ ਚਤੁਰ ਵਿਚ ਆ ਗਿਆ।

"ਜਨਾਬ, ਮੈਨੂੰ ਮੁਆਫ਼ ਕਰ ਦਿਓ, ਜੇਲ੍ਹ ਭੇਜ ਦਿਓ।" ਮੱਘਰ ਹੱਥ ਜੋੜ ਕੇ ਖਲੋ ਗਿਆ।

"ਕਮਲਿਆ, ਜੇਲ੍ਹ ਭੇਜਣ ਵਾਲੀ ਗੱਲ ਕਦੋਂ ਦੀ ਮਰ ਮੁਕ ਚੁਕੀ ਐ ; ਤੇਰੇ ਦਿਮਾਗ਼ ਵਿਚ ਲਿੱਦ ਭਰੀ ਐ, ਤੂੰ ਕਿਉਂ ਨਹੀਂ ਸਮਝਦਾ।" ਅਫ਼ਸਰ ਨੇ ਉਹਦਾ ਮੋਢਾ ਫੜ ਕੇ ਹਲੂਣਿਆ।

ਸੰਤਰੀ ਨੇ ਬਾਹਰੋਂ ਅੰਦਰ ਆਉਣ ਲਈ ਆਗਿਆ ਮੰਗੀ। ਫਿਰ ਉਹ ਚਾਹ ਵਾਲੀ ਟਰੇਅ ਮੇਜ਼ ਉਤੇ ਰਖ ਕੇ ਜਾਣ ਲੱਗਾ, ਤਾਂ ਸਾਹਬ ਨੇ ਪੁਛ ਲਿਆ।

"ਰੀਡਰ ਹੈ ?"

"ਨਹੀਂ ਜਨਾਬ, ਉਹ ਤਾਂ ਓਦੋਂ ਹੀ ਛੁੱਟੀ ਕਰ ਗਿਆ ਸੀ।" ਸਾਹਬ ਦਾ ਇਸ਼ਾਰਾ ਪਾ ਕੇ ਸਿਪਾਹੀ ਬਾਹਰ ਜਾਂਦਾ ਰਿਹਾ।

ਡੀ. ਐਸ. ਪੀ. ਨੇ ਬਿਜਲੀ ਬਾਲ ਲਈ।" ਮੱਘਰ ਦਾ ਪੀਲਾ ਚਿਹਰਾ ਹੱਡੀਆਂ ਨਾਲੋਂ ਮਾਸ ਛੱਡ ਗਿਆ ਲਗਦਾ ਸੀ।

"ਲੈ ਫੜ ਚਾਹ ਦੀ ਘੁਟ ਪੀ। ਮੈਂ ਤੈਨੂੰ ਯਕੀਨ ਦੁਆਉਂਦਾ ਆਂ, ਤੈਨੂੰ ਭੌਰੀ ਵਾ ਨਹੀਂ ਲਗਣ ਦੇਂਦਾ।"

"ਸਰ ਤੁਸੀਂ ਹੀ ਗੋਲੀ ਮਾਰ ਕੇ ਕੰਮ ਮੁਕਦਾ ਕਰੋ।" ਗਲ ਦੇ ਮੈਲੇ ਮਫਲਰ ਨਾਲ ਉਸ ਮੱਥਾ ਪੂੰਝਿਆ। "ਮੈਂ ਤਾਂ ਬਾਈ ਰਾਹੀਂ ਓਟ ਤਕ ਕੇ ਆਇਆ ਸੀ। ਸਿਧੇ ਪਏ ਨੂੰ ਤਾਂ ਸ਼ੇਰ ਵੀ ਨਹੀਂ ਖਾਂਦਾ।"

"ਦਿਲ ਨਾ ਛਡ, ਚਾਹ ਪੀ ?"

"ਲੰਘਦਾ ਤਾਂ ਥੁਕ ਨਹੀਂ, ਤੁਸੀਂ ਚਾਹ ਆਖਦੇ ਓ।"

"ਹਥਿਆਰ ਇਕ ਛੱਡ ਦੋ ਲੈ ਜਾਹ : ਲਾਈਸੈਂਸ ਲੈ ਦਿਆਂ ? ਪੁਲੀਸ ਵਿਚ ਆ ਜਾਹ। ਹੋਰ ਦੱਸ ਤੇਰੀ ਕੀ ਮਦਦ ਕਰਾਂ ? ਲੇਕਨ ਕੰਮ ਤੈਨੂੰ ਜ਼ਰੂਰ ਦੇਣਾ ਪਏਗਾ। ਇਸ ਤੋਂ ਬਿਨਾਂ ਮੱਘਰ ਸਿਆਂ ਤੇਰੀ ਕੋਈ ਬਚਤ ਨਹੀਂ। ਮੇਰੀ ਤੇ ਬਲਬੀਰ ਸਿਹੁੰ ਦੀ ਰਖ।" ਚਾਹ ਦੀ ਘੁਟ ਭਰ ਕੇ ਉਸ ਲਿਬੜੀਆਂ ਮੁੱਛਾਂ ਚੂਸਣੀਆਂ ਸ਼ੁਰੂ ਕਰ ਦਿੱਤੀਆਂ। "ਰੀਅਲੀ ਤੂੰ ਯਕੀਨ ਕਰ; ਮੈਂ ਹਫ਼ਤਾ ਦਸ ਦਿਨ ਵਿਚ ਇਹ ਚਾਰੇ ਪੰਜੇ ਧੂਹ ਕਢਣੇ ਐ। ਮੇਰੇ ਬੰਦਿਆਂ ਉਹਨਾਂ ਤਕ ਰਸਾਈ ਕਰ ਲਈ ਹੈ। ਤੂੰ ਅਗੋਂ ਚੁਸਤੀ ਤੋਂ ਕੰਮ ਲੈ ਕੇ ਆਪਣਾ ਛੁਟਕਾਰਾ ਪਾ ਲੈ।" ਸਾਹਬ ਨੇ ਚੁਟਕੀ ਦਾ ਜਾਦੂ ਮੁੰਡੇ ਅਗੇ ਖਿਲਾਰ ਦਿੱਤਾ। "ਮੈਂ ਆਈ. ਜੀ. ਵਲੋਂ ਸੱਚਾ ਰਹਿ ਜਾਊਂਗਾ।"

"ਇਕ ਸੂਰਤ ਉਤੇ। ਮੈਨੂੰ ਛੇਤੀ ਦੇਸੋਂ ਬਾਹਰ ਕੱਢ ਦਿਓ ਪਾਸਪੋਰਟ ਬਣਵਾ ਕੇ।" ਮੱਘਰ ਨੇ ਮਨ ਵਿਚ ਮਿਥੀ ਗੱਲ ਕਹਿ ਕੇ ਲੰਮਾ ਹਾਉਕਾ ਭਰ ਲਿਆ।

"ਮਨਜ਼ੂਰ, ਪਾਸਪੋਰਟ ਇਕ ਹਫ਼ਤੇ ਦੇ ਅੰਦਰ।" ਬਰਾੜ ਨੇ ਚੈਸਟਰ ਦੀ ਰੀਵਾਲਵਰ ਵਾਲੀ ਜੇਬ ਵਿਚੋਂ ਗਰਮ ਗਰਮ ਹੱਥ ਕੱਢ ਕੇ ਮੱਘਰ ਵਲ ਵਧਾ ਦਿੱਤਾ।

ਠੰਢੀ ਚਾਹ ਨੇ ਮੁੰਡੇ ਦਾ ਗਲ ਫੜ ਲਿਆ। ਪਹਿਲੀ ਘੁਟ ਨਾਲ ਹੀ ਉਸ ਨੂੰ ਗਲਹੱਥੂ ਆ ਰਿਗਆ।

## 41

## ਈਮਾਨ ਛੱਡ ਜਾਂ ਸੂਲੀ ਚੜ੍ਹ

ਪੁਲੀਸ ਦੀ ਜੀਪ ਅਤੇ ਟਰੱਕ ਗਿਣੇ ਮਿਥੇ ਪ੍ਰੋਗਰਾਮ ਅਨੁਸਾਰ ਪਿੰਡੋਂ ਇਕ ਮੀਲ ਉਤੇ ਹੀ

ਰੁਕ ਗਏ। ਸਿਆਲ ਦਾ ਠੱਕਾ ਧੱਕੇ ਮਾਰ ਰਿਹਾ ਸੀ। ਬਿਜਲੀ ਚਾਨਣ ਕਰ ਕਰ ਧਰਤੀ ਦੀ ਨਿੱਕੀ ਮੋਟੀ ਸ਼ੈ ਟੋਹ ਰਹੀ ਸੀ। ਸਿਪਾਹੀ ਭੱਠੇ ਦੇ ਲੱਦੇ ਗਧਿਆਂ ਵਾਂਗ ਸਹਿਜ ਸਹਿਜ ਪੈਰ ਚੁਕ ਰਹੇ ਸਨ। ਉਹਨਾਂ ਨੂੰ ਕਰੜੀ ਹਦਾਇਤ ਸੀ, ਬੂਟਾਂ ਦੀਆਂ ਅੱਡੀਆਂ ਇਕ ਦੂਜੇ ਨਾਲ ਰਗੜ ਨਾ ਖਾਣ। ਕਾਲੀ ਰਾਤ ਦੋਂਹ ਦੋਂਹ ਪਹਿਰਾਂ ਵਿਚ ਵੰਡੀ ਸੂਕ ਰਹੀ ਸੀ। ਪੋਲੀਸ ਵਾਲਿਆਂ ਵੇਖਿਆ, ਟਾਰਚ ਦਾ ਚਾਨਣ ਦੋ ਵਾਰ ਹੋ ਕੇ ਬੁਝ ਗਿਆ ਹੈ। ਦੋ ਵਾਰ ਜਗੀ ਲਾਈਟ ਦਾ ਸੰਕੇਤ ਸੀ, ਬਿਨਾਂ ਭੈ ਚਲੇ ਆਓ।

"ਤੁਸੀਂ ਦੋ ਜਵਾਨ ਟਾਰਚ ਵਾਲੇ ਨੂੰ ਅਗੋਂ ਹੋ ਕੇ ਮਿਲੋ," ਡੀ. ਐਸ. ਪੀ ਨੇ ਸਿਪਾਹੀਆਂ ਨੂੰ ਹੁਕਮ ਦਿੱਤਾ। ਉਸ ਮੱਘਰ ਉਤੇ ਇਤਬਾਰ ਨਾ ਕੀਤਾ। ਉਸ ਨੂੰ ਤੇਖਲਾ ਸੀ, ਹੋ ਸਕਦਾ ਏ, ਸਾਡੀ ਥਾਂ ਉਹ ਗੁਲਵੰਤ ਹੋਰਾਂ ਦਾ ਬਣ ਕੇ ਬਹਿ ਜਾਵੇ। ਇਕ ਵਾਰ ਤਿਲਕਿਆ ਆਦਮੀ ਹੋਰ ਕਿਤੇ ਵੀ ਡਿੱਗ ਸਕਦਾ ਏ। "ਸਾਰੇ ਪੋਜ਼ੀਸ਼ਨਾਂ ਲੈ ਲਓ ?" ਸਾਰੀ ਫੋਰਸ ਰੇਤਲੀ ਝੜੀ ਦੀ ਆੜ ਵਿਚ ਲੰਮੀ ਪੈ ਗਈ। ਬਰਾੜ ਸਾਹਬ ਤੇ ਥਾਣੇਦਾਰ ਲਾਲ ਸਿੰਘ ਲਗਾਤਾਰ ਧੜਕਦੇ, ਤ੍ਰਭਕ ਤ੍ਰਭਕ ਜਾਂਦੇ ਸਨ।

ਪੰਜਾਂ ਕੁ ਮਿੰਟਾਂ ਪਿਛੋਂ ਐਡਵਾਨਸ ਪਾਰਟੀ ਮੱਘਰ ਸਮੇਤ ਵਾਪਸ ਆ ਗਈ।

"ਸਰ, ਸਭ ਠੀਕ ਐ ; ਘੁਰਾੜੇ ਮਾਰ ਰਹੇ ਐ।" ਮੱਘਰ ਨੇ ਆਉਣ ਸਾਰ ਦੱਸਿਆ। ਉਹਦੇ ਬੋਲਾਂ ਵਿਚ ਭੈ ਕੰਬ ਰਿਹਾ ਸੀ।

"ਰੀਅਲੀ ?" ਡੀ. ਐਸ. ਪੀ. ਨੇ ਅਸਮਾਨੋਂ ਡਿੱਗੇ ਸਿਆਰੇ ਵਾਂਗ ਅਸਚਰਜ ਪ੍ਰਗਟਾਇਆ। "ਸ਼ਾਬਾਸ਼ ਬੱਚੂ ! ਤੇਰੀਆਂ ਪੰਜੇ ਘਿਉ ਵਿਚ।"

ਉਹ ਸਾਰੇ ਆਪਣੇ ਫ਼ਰਜ਼ਾਂ ਲਈ ਚੇਤੰਨ ਤੇ ਖ਼ਬਰਦਾਰ ਸਨ। ਪਰ ਨਿਧੜਕ ਤੁਰਨੋਂ ਝਿਜਕਦੇ ਸਨ। ਜਿਵੇਂ ਬਿੱਲੀ ਚੂਹੇ ਨੂੰ ਫੜਨ ਵੇਲੇ ਪੰਜਿਆਂ ਉਤੇ ਮਸਾਂ ਭਾਰ ਪਾਉਂਦੀ ਏ ; ਬਿਲਕੁਲ ਉਸ ਤਰ੍ਹਾਂ ਹੀ ਸ਼ਹਿ ਲਾਈ ਉਹ ਵਧੇ ਜਾ ਰਹੇ ਸਨ।

"ਮੱਘਰ ਸਿੰਘ !" ਡੀ. ਐਸ. ਪੀ. ਨੇ ਨਾਲ ਜਾ ਰਹੇ ਮੁੰਡੇ ਦੇ ਕੰਨ ਵਿਚ ਕਿਹਾ। "ਵੇਖ, ਬੰਦੇ ਦਾ ਕੀ ਵਸਾਹ ਐ, ਸੁੱਤਾ ਸੁੱਤਾ ਕਦੇ ਵੀ ਜਾਗ ਸਕਦਾ ਏ। ਤੇ ਅਗਾਂਹ ਉਹਨਾਂ ਕੋਲ ਥਿਰੀ ਨਾਅਟ ਥਿਰੀ ਦੀਆਂ ਤਿੰਨ ਰਾਈਫਲਾਂ ਏ। ਉਹ ਨਾ ਹੋਵੇ, ਸਿੱਧੀ ਟੱਕਰ ਵਿਚ ਜਵਾਨ ਈ ਨੁਕਸਾਨੇ ਜਾਣ। ਅਸੀਂ ਘਰੋਂ ਬਾਹਰ ਖਲੋਵਾਂਗੇ ; ਤੂੰ ਉਹਨਾਂ ਦੇ ਹਥਿਆਰ ਸਾਨੂੰ ਲਿਆ ਕੇ ਫੜਾ ਦੇ।"

"ਸਰ......।" ਮੁੰਡਾ ਇਕਦਮ ਘਬਰਾ ਗਿਆ। "ਜੇ ਰਾਈਫਲਾਂ ਚੁਕਦਿਆਂ ਉਹ ਜਾਗ ਪਏ ?"

"ਕੋਈ ਨਹੀਂ ਸਰਦਾਰ ਸਾਹਬ ਚਲਣ ਦਿਓ।" ਲਾਲ ਸਿੰਘ ਨੇ ਜਿਗਰੇ ਨਾਲ ਆਖਿਆ। "ਅਸੀਂ ਸੁੱਤਿਆਂ ਨੂੰ ਹੀ ਜਾ ਦੱਬਾਂਗੇ।" ਉਹ ਧਰਮੇ ਹੋਰਾਂ ਨੂੰ ਫੜ ਕੇ ਹੌਸਲੇ ਵਿਚ ਆ ਚੁਕਾ ਸੀ।

"ਨਹੀਂ ਲਾਲ ਸਿੰਘ, ਇਹ ਮੂਰਖਤਾ ਹੈ। ਉਹ ਸਾਡੇ ਲਹੂ ਦੇ ਤਿਹਾਏ ਐ। ਮੈਂ ਇਸ ਤਰ੍ਹਾਂ ਨਹੀਂ ਹੋਣ ਦਿਆਂਗਾ।" ਡੀ. ਐਸ. ਪੀ. ਬਰਾੜ ਬਘਿਆੜ ਤੋਂ ਗਿੱਦੜ ਹੋਇਆ ਪਿਆ ਸੀ। "ਤੂੰ ਮੱਘਰ ਬੱਚੂ ! ਉਹਨਾਂ ਦੇ ਹਥਿਆਰ ਕਾਬੂ ਕਰ ?"

ਮੱਘਰ ਅੰਦਰ ਜਾਣਾ ਨਹੀਂ ਚਾਹੁੰਦਾ ਸੀ। ਬਾਰ ਬਾਰ ਜਾਣ ਨਾਲ ਸ਼ਕ ਪੈਣੀ ਕੁਦਰਤੀ ਸੀ। ਪਰ ਹੁਣ ਉਹ ਅਸਲ ਟਿਕਾਣਿਓਂ ਇਕ ਵਾਰ ਤਿਲਕ ਚੁਕਾ ਸੀ, ਤੇ ਦੂਜੀ ਵਾਰ ਮਜਬੂਰੀ ਦੇ ਮੂੰਹ ਅੱਕ ਚੱਬਣ ਵਾਸਤੇ ਮੁੜ ਤਿਆਰ ਹੋ ਗਿਆ। ਉਸ ਕੰਧ ਨਾਲ ਖਲੋ ਕੇ ਬਿੜਕ ਲਈ।

ਸੂਕਦੇ ਸਾਹ ਬਾਹਰਲੀ ਹਨੇਰੀ ਲਾਲ ਲਾਲ਼ੀ ਸਾਗਰ ਮੇਲ ਖਾ ਰਹੇ ਸਨ। ਉਸ ਅੱਧਾ ਕੁ ਤਖਤਾ ਖੋਲ੍ਹ ਕੇ ਅਲਸੇਸ਼ਨ ਕੁੱਤੇ ਵਾਂਗ ਕੰਨ ਚੁੱਕੇ। ਉਸ ਨੂੰ ਸਭ ਅੱਛਾ ਹੀ ਪਰਤੀਤ ਹੋਇਆ। ਉਹ ਖ਼ਾਕੀ ਖੇਸ ਦੀ ਬੁੱਕਲ ਕਸ ਕੇ ਅੰਦਰ ਲੰਘ ਗਿਆ। ਉਸ ਤੂੜੀ ਵਾਲੇ ਪਾਸੇ ਨੂੰ ਟਾਰਚ ਜਗਾਈ। ਉਸ ਮੋੜਵੇਂ ਅੱਧੇ ਕੁ ਚਾਨਣ ਵਿਚ ਤੱਕਿਆ, ਉਹ ਰਜ਼ਾਈਆਂ ਵਿਚ ਮੂੰਹ ਦੇਈਂ ਬੇਪਰਵਾਹ ਸੁੱਤੇ ਪਏ ਸਨ। ਗੁਲਵੰਤ ਤਾਂ ਘੁਰਾੜੇ ਵੀ ਖਿੱਚ ਰਿਹਾ ਸੀ। ਮੱਘਰ ਦੇ ਧੜਕਦੇ ਦਿਲ ਵਿਚ ਇਕਦਮ ਦਲੇਰੀ ਆ ਗਈ। ਸੁੱਤਾ ਤੇ ਮੋਇਆ ਬੰਦਾ ਇਕ ਬਰਾਬਰ ਹੁੰਦਾ ਏ। ਉਸ ਗੁਲਵੰਤ ਦੀ ਬਾਹੀ ਨਾਲੋਂ ਰਾਈਫਲ ਚੁਕਦਿਆਂ ਝਟਕਾ ਖਾਧਾ, ਜਿਵੇਂ ਕਿਧਰੋਂ ਬਿਜਲੀ ਦਾ ਕਰੰਟ ਆ ਲਗਾ ਸੀ। ਜ਼ਮੀਰ ਉਹਦੇ ਕਿਰਦਾਰ ਉਤੇ ਹੱਸ ਪਈ। 'ਲਾਹਨਤ......... ਗ਼ਦਾਰੀ ?.........ਯਾਰਾਂ ਨਾਲ ਦਗ਼ਾ .........ਸਾਥੀਆਂ ਨੂੰ ਧੋਖਾ ?' ਮੱਘਰ ਨੇ ਲੰਮੇ ਹਾਉਕੇ ਵਿਚ ਲੁਟਕਦਿਆਂ ਕੁਝ ਇਸ ਤਰ੍ਹਾਂ ਦੀਆਂ ਆਵਾਜ਼ਾਂ ਸੁਣੀਆਂ। ਇਹਨਾਂ ਹੋਰ ਦੋ ਚਾਰ ਦਿਨਾਂ ਨੂੰ ਵੀ ਫੜੇ ਈ ਜਾਣਾ ਏ। ਪਰ ਬਾਹਰ ਖਲੋਤੇ ਕਸਾਈਆਂ ਇਹਨਾਂ ਨੂੰ ਹਲਾਲ ਕਰ ਦੇਣਾ ਏ ? ਤਹਿਰੀਕ ਢਿਹਲ ਹੋ ਚੁਕੀ ਐ, ਹੁਣ ਤਾਂ ਜਾਨ ਬਚਾਉਣ ਵਿਚ ਹੀ ਭਲਾ ਏ। ਜਾਨ ਸਿਰਫ ਤੈਨੂੰ ਹੀ ਪਿਆਰੀ ਐ ? ਆਹ ਜਿਹੜੇ ਜੰਗਲ ਦੇ ਸ਼ੇਰ, ਲੋਕਾਂ ਦੇ ਜਾਏ ਸੁੱਤੇ ਪਏ ਐ, ਇਹਨਾਂ ਵਿਚ ਤੈਨੂੰ ਦਿਲ ਧੜਕਦਾ ਨਹੀਂ ਦਿਸਦਾ ? ਕਾਸ਼, ਮੈਂ ਇਹਨਾਂ ਸੂਰਮਿਆਂ ਨੂੰ ਬਚਾ ਸਕਦਾ ; ਆਪੂੰ ਖ਼ੁਦਗਰਜ਼ ਨਾ ਬਣਦਾ। ਪਰ ਇਹਨਾਂ ਕਿਵੇਂ ਵੀ ਨਹੀਂ ਬਚਣਾ।

ਹਰ ਗ਼ਦਾਰ ਅਥਵਾ ਖ਼ੁਦਗਰਜ਼ ; ਅਣਮਨੁੱਖ ਹੁੰਦਾ ਜਦੋਂ ਦਲੀਲ ਤੋਂ ਵੀ ਹਾਰ ਜਾਂਦਾ ਹੈ ; ਤਦ ਗੱਲ ਨੂੰ ਹਾਲਾਤ ਅਥਵਾ ਕਿਸਮਤ ਦੇ ਹਵਾਲੇ ਕਰ ਦੇਂਦਾ ਹੈ। ਮਨੁੱਖ ਮਾਨਸਕ ਤੌਰ ਤੇ ਐਵਰੈਸਟ ਜੇਤੂ ਹੋ ਜਾਂਦਾ ਹੈ ; ਪਰ ਜਦੋਂ ਤਿਲਕਣ ਤੇ ਆਉਂਦਾ ਏ, ਪਤਾਲ ਤਕ ਨਿੱਘਰ ਜਾਂਦਾ ਹੈ। ਮੱਘਰ ਤਿੰਨੇ ਰਾਈਫਲਾਂ ਡੀ. ਐਸ. ਪੀ. ਅੱਗੇ ਰਖਦਾ ਡਿੱਗ ਪਿਆ। ਉਹਦੀ ਰੂਹ ਲਿਲਕਣੀਆਂ ਲੈ ਰਹੀ ਸੀ ; "ਜ਼ਾਲਮੋ ! ਜਾਣ ਤੋਂ ਪਹਿਲਾਂ ਮੈਨੂੰ ਵੀ ਗੋਲੀ ਮਾਰਦੇ ਜਾਓ ; ਮੈਂ ਗ਼ਦਾਰੀ ਦੀ ਕਬਰ ਵਿਚ ਨਹੀਂ ਪੈਣਾ ਚਾਹੁੰਦਾ।"

ਡੀ. ਐਸ. ਪੀ. ਦਾ ਡਰਾਕਲ ਮਨ ਗੁਰੂਆਂ ਦੀ ਬਾਣੀ ਦਾ ਆਸਰਾ ਲੈ ਕੇ ਦਲੇਰ ਹੋ ਰਿਹਾ ਸੀ। ਜਦ ਤਕ ਮੱਘਰ ਹਥਿਆਰ ਲੈ ਕੇ ਬਾਹਰ ਨਹੀਂ ਆ ਗਿਆ, ਉਸ 'ਸਤਿਨਾਮ ਵਾਹਿਗੁਰੂ' ਦਾ ਜਾਪ ਨਹੀਂ ਛੱਡਿਆ।

"ਉਹ ਕਿਥੇ ਤੇ ਕਿਵੇਂ ਪਏ ਐ ?" ਸਾਹਬ ਨੇ ਹੋਰ ਪੁੱਛ ਕੀਤੀ।

"ਇਹ ਮੇਰੇ ਚਾਚੇ ਦਾ ਬਾਹਰਲਾ ਘਰ ਐ ? ਦੱਖਣ ਵਾਲਾ ਬੂਹਾ ਡੰਗਰਾਂ ਦਾ ਹੈ ਤੇ ਚੜ੍ਹਦੀ ਵਲ ਦੇ ਬਾਰ ਤੁਸਾਂ ਜਾਣਾ। ਸੱਜੇ ਦੇ ਹੱਥ ਉਹਨਾਂ ਦੇ ਦੋ ਮੰਜੇ ਐ। ਗੁਲਵੰਤ ਤੇ ਹਨੀਫ਼ ਇਕੱਠੇ ਪਏ ਐ, ਤਾਰਾ ਕੱਲਾ। ਹੁਣ ਦੇਰ ਨਾ ਕਰੋ।" ਉਹਦਾ ਮਨ ਕਾਹਲਾ ਪੈ ਚੁਕਾ ਸੀ। ਉਹ ਚਾਹੁੰਦਾ ਸੀ ਭਾਣਾ ਮੇਰੀਆਂ ਅੱਖਾਂ ਤੋਂ ਪਰਾਂਹ ਪਰਾਂਹ ਵਰਤ ਜਾਵੇ : ਮੈਂ ਦੇਖ ਨਹੀਂ ਸਕਾਂਗਾ, ਸਹਾਰ ਨਹੀਂ ਸਕਾਂਗਾ। ਉਹਦਾ ਚੋਰ ਮਨ ਨੱਸ ਜਾਣਾ ਚਾਹੁੰਦਾ ਵੀ ਨਿੰਮ ਦੇ ਛਿੱਦਰੇ ਅਨ੍ਹੇਰੇ ਹੇਠਾਂ ਤਣੇ ਨਾਲ ਢੋਹ ਲਾ ਕੇ ਖਲੋ ਗਿਆ।

ਬਘਿਆੜਾਂ ਸ਼ਹਿ ਸ਼ਹਿ ਪੈਰ ਪੁੱਟਣੇ ਸ਼ੁਰੂ ਕਰ ਦਿੱਤੇ। ਬਾਹਰਲਾ ਬਾਰ ਤਾਂ ਖੁਲ੍ਹਾ ਹੀ ਸੀ। ਮਲਕ ਮਲਕ ਕੰਧਾਂ ਨਾਲ ਘਸੜਦਿਆਂ ਉਹਨਾਂ ਵਿਹੜਾ ਵੀ ਪਾਰ ਕਰ ਲਿਆ। ਬਾਰ ਦੇ ਦੋਹੀਂ ਪਾਸੀਂ ਚਾਰ ਚਾਰ ਜਵਾਨ ਤਿਆਰ ਹੋ ਕੇ ਖਲੋ ਗਏ। ਫਿਰ ਉਹਨਾਂ ਹਦਾਇਤਾਂ ਅਨੁਸਾਰ ਤਾਅ ਤੇ ਆਏ ਲੁਹਾਰ ਵਾਂਗ ਐਕਸ਼ਨ ਸ਼ੁਰੂ ਕਰ ਦਿੱਤਾ। ਇਕ ਵਾਰ ਹੀ ਦੋਵੇਂ ਤਖ਼ਤੇ ਕੰਧਾਂ ਨਾਲ ਆ

ਵੱਜੇ ਅਤੇ ਅੱਠੇ ਸਿਪਾਹੀ ਟਾਰਚਾਂ ਦੇ ਚਾਨਣ ਵਿਚ ਮੰਜਿਆਂ ਨੂੰ ਜਾ ਪਏ। ਸਿਪਾਹੀਆਂ ਸੁੱਤਿਆਂ ਉਤੋਂ ਰਜਾਈਆਂ ਖਿੱਚ ਸੁੱਟੀਆਂ ਅਤੇ ਬਾਹਾਂ ਤੋਂ ਫੜ ਕੇ ਬੁੰਜੇ ਸੁਟ ਲਏ। ਗੁਲਵੰਤ ਤੇ ਤਾਰਾ ਹਥਿਆਰਾਂ ਨੂੰ ਹੱਥ ਮਾਰ ਕੇ ਹੀ ਰਹਿ ਗਏ ਸਨ। ਹਨੀਫ਼ ਦੋਹਾਂ ਦੇ ਵਿਚਕਾਰ ਪਿਆ ਸੀ। ਉਹ ਸਿਪਾਹੀ ਨੂੰ ਆਪਣੇ ਉਤੋਂ ਦੀ ਉਲਟਾ ਕੇ ਹੇਠੋਂ ਦੀ ਨਿਕਲ ਗਿਆ। ਪਰ ਬਾਰ ਵਿਚ ਦੋਹੀਂ ਪਾਸੀਂ ਲਗੇ ਖਲੋਤੇ ਸਿਪਾਹੀਆਂ ਨੇ ਉਸ ਆਉਂਦੇ ਨੂੰ ਖਿੱਦੋ ਵਾਂਗ ਜੱਫ ਲਿਆ।

ਜਦੋਂ ਉਹ ਤਿੰਨੇ ਕਾਬੂ ਕਰ ਲਏ; ਬਰਾੜ ਸਾਹਬ ਪੰਜ ਸੈੱਲ ਦੀ ਬੈਟਰੀ ਲਿਸ਼ਕਾਂਦਾ ਅੰਦਰ ਆ ਗਿਆ। ਉਸ ਚਾਨਣ ਏਧਰ ਓਧਰ ਘੁਮਾਇਆ। ਡੇਢ ਇੱਟ ਦੇ ਪੱਤੇ ਥਮਲੇ ਦੀ ਇਕ ਲਟੈਣ ਹੇਠਾਂ ਦੋ ਕੁ ਗੱਡੇ ਤੂੜੀ ਪਈ ਸੀ। ਦੂਜੀ ਲਟੈਣ ਨਾਲ ਬੰਨ੍ਹੀਆਂ ਛੱਲੀਆਂ ਦੀਆਂ ਬੋਰੀਆਂ ਲਟਕ ਰਹੀਆਂ ਸਨ। ਚੂਹਿਆਂ ਲਟੈਣ ਉਤੇ ਚੜ੍ਹ ਕੇ ਵੀ ਬੋਰੀਆਂ ਨੂੰ ਜਾ ਪਾੜਿਆ ਸੀ। ਟਾਰਚ ਦਾ ਤੇਜ਼ ਚਾਨਣ ਗੁਲਵੰਤ, ਤਾਰੇ ਤੇ ਹਨੀਫ਼ ਦੀਆਂ ਅੱਖਾਂ ਚੁੰਧਿਆ ਰਿਹਾ ਸੀ।

"ਕਿਉਂ ਓਏ ਸੂਰੋ! ਪੋਲੀਸ ਦਾ ਗਰੀਬ ਸਿਪਾਹੀ ਮਾਰਿਆ ਸੀ; ਹੁਣ ਦੱਸੋ? ਤੁਹਾਨੂੰ ਕਾਨੂੰਨ ਦਾ ਡਰ ਨਹੀਂ ਸੀ?" ਬਰਾੜ ਨੇ ਆਪਣਾ ਰੋਹਬ ਛਾਂਟਿਆ।

"ਅੰਦਰ ਆਉਣ ਤੋਂ ਪਹਿਲਾਂ ਤੇਰੀ ਬਹਾਦਰ ਦੀ ਪੈਂਟ ਗਿੱਲੀ ਹੋਈ ਪਈ ਸੀ।" ਤਾਰੇ ਨੇ ਥੋੜਾ ਚਿੜ੍ਹ ਕੇ ਠੋਕਵਾਂ ਉੱਤਰ ਦੇ ਮਾਰਿਆ। "ਤੇਰੇ ਗਰੀਬ ਸਿਪਾਹੀ ਦੀਆਂ ਕਰਤੂਤਾਂ ਦਾ ਪਤਾ ਏ?"

ਡੀ. ਐਸ. ਪੀ. ਨੇ ਸਿਰ ਤੋਂ ਘੁਮਾ ਘੁਮਾ ਕੇ ਦੋ ਤਿੰਨ ਬੈਂਤਾਂ ਤਾਰੇ ਦੇ ਜੜ ਦਿੱਤੀਆਂ। ਗੁਲਵੰਤ ਨੇ ਧੀਰਜ ਨਾਲ ਆਖਿਆ:

"ਬਰਾੜ ਸਾਹਬ! ਹੁਣ ਔਖੇ ਭਾਰੇ ਹੋਣ ਦੀ ਲੋੜ ਨਹੀਂ! ਸਾਡੇ ਨਾਲ ਵਿਸ਼ਵਾਸਘਾਤ ਹੋ ਗਿਆ। ਭਰਾਵਾਂ ਲਈ ਮਰਨਾ ਮਿਥਿਆ ਏ; ਪਰ ਸਾਡੇ ਹੀ ਕਿਸੇ ਭਰਾ ਨੇ ਸਾਨੂੰ ਫੜਾ ਦਿੱਤਾ। ਹੁਣ ਸਾਨੂੰ ਕੋਈ ਅਫ਼ਸੋਸ ਨਹੀਂ। ਸਾਨੂੰ ਆਪਣੇ ਅੰਤ ਦਾ ਪਤਾ ਏ। ਸਾਡੀ ਘਰੋਂ ਨਿਕਲਣ ਤੋਂ ਹੀ ਤਲੀ ਉਤੇ ਧਰੀ ਏ। ਹੋਰ ਦੱਸ?"

ਡੀ. ਐਸ. ਪੀ. ਕੁਝ ਵੀ ਆਖਣ ਜੋਗਾ ਨਾ ਰਿਹਾ। ਉਸ ਹੌਲਾ ਪੈਂਦਿਆਂ ਆਖਿਆ:

"ਇਹਨਾਂ ਨੂੰ ਲੈ ਚਲੋ।"

ਮੱਘਰ ਦੇ ਚਾਚੇ ਦੇ ਘਰ ਹੋਰ ਕੋਈ ਨਹੀਂ ਪਿਆ ਸੀ। ਜਿਨ੍ਹਾਂ ਬਿਸਤਰਿਆਂ ਵਿਚ ਡੰਗਰਾਂ ਦੀ ਰਾਖੀ ਵਾਸਤੇ ਘਰ ਵਾਲੇ ਪੈਂਦੇ ਸਨ; ਉਹਨਾਂ ਵਿਚ ਹੀ ਗੁਲਵੰਤ ਹੋਰੀਂ ਆ ਸੁੱਤੇ ਸਨ। ਉਹ ਪਹਿਲੀ ਵਾਰ ਇਸ ਘਰ ਨਹੀਂ ਸੁੱਤੇ ਸਨ। ਪੋਲੀਸ ਨੇ ਪਿੰਡ ਦੇ ਸਰਪੰਚ ਅਥਵਾ ਕਿਸੇ ਨੰਬਰਦਾਰ ਨੂੰ ਵੀ ਨਹੀਂ ਜਗਾਇਆ ਸੀ। ਹਨੀਫ਼ ਦਾ ਅੱਬਾ ਉਥੋਂ ਪੰਜ ਛੇ ਘਰਾਂ ਦੀ ਵਿੱਥ ਨਾਲ ਖੰਘ ਰਿਹਾ ਸੀ। ਹਨੀਫ਼ ਸੋਚਦਾ ਸੀ, ਮੇਰੇ ਘਰਦਿਆਂ ਨੂੰ ਸਾਡੇ ਫੜੇ ਜਾਣ ਬਾਰੇ ਸ਼ਾਇਦ ਕਲ੍ਹ ਨੂੰ ਹੀ ਪਤਾ ਲਗੇ। ਸ਼ਾਇਦ ਓਦੋਂ ਤਾਈਂ ਬਿਸਮਿੱਲਾ ਹੀ ਪੜ੍ਹ ਦੇਣ।

"ਹੋਰ ਕੀਹਨੂੰ ਕੀਹਨੂੰ ਮਾਰਨ ਦਾ ਇਰਾਦਾ ਸੀ?" ਤੁਰੇ ਜਾਂਦੇ ਡੀ. ਐਸ. ਪੀ. ਨੇ ਮੁੜ ਪੁਛ ਲਿਆ।

"ਮਾਰਨਾ ਤੁਹਾਨੂੰ ਸੀ, ਪਰ ਸ਼ਹਿਰ ਕਿਸੇ ਨੇ ਪਨਾਹ ਨਹੀਂ ਦਿੱਤੀ।" ਗੁਲਵੰਤ ਨੇ ਏਨੀ ਆਖ ਕੇ ਆਪਣੇ ਦੋਸਤ ਮੱਖਣ ਨੂੰ ਲੁਕਾ ਲਿਆ, ਜਿਸ ਕੋਲ ਧਾਅ ਕੇ ਉਹ ਦੋ ਵਾਰ ਬੈਠ ਚੁਕਾ ਸੀ; ਪਰ ਦੋਵੇਂ ਵਾਰ ਬਰਾੜ ਦੀ ਕਿਸਮਤ ਤੇਜ਼ ਨਿਕਲੀ ਸੀ। ਗੁਲਵੰਤ ਨੂੰ ਇਨਕਲਾਬੀ ਬਣਾਉਣ ਵਿਚ ਮੱਖਣ ਦਾ ਬਹੁਤਾ ਹੱਥ ਸੀ। ਉਹ ਆਪਣੀ ਤਨਖ਼ਾਹ ਵਿਚੋਂ ਬਝਵਾਂ ਛੰਡ ਹੁਣ

ਤਕ ਪਾਰਟੀ ਨੂੰ ਦੇਈ ਆ ਰਿਹਾ ਸੀ। ਪਰ ਉਸ ਦਾ ਪਤਾ ਗੁਲਵੰਤ ਤੇ ਪੀਤੂ ਤੋਂ ਬਿਨਾਂ ਕਿਸੇ ਨੂੰ ਨਹੀਂ ਸੀ। ਪਾਰਟੀ ਦੇ ਪਰਚੇ ਲਈ ਬਹੁਤੇ ਲੇਖ ਓਹੀ ਅਨੁਵਾਦਿ ਕਰਦਾ ਸੀ। ਇਨਕਲਾਬ ਦੀਆਂ ਚੜ੍ਹਾਈਆਂ ਲੁਹਾਈਆਂ ਬਾਰੇ ਉਹ ਇਤਿਹਾਸਕ ਪੱਖੋਂ ਸੁਚੇਤ ਸੀ।

ਡੀ. ਐਸ. ਪੀ. ਆਪਣਾ ਮਰਨਾ ਸੁਣ ਕੇ ਲਰਜ਼ਾ ਖਾ ਗਿਆ। ਪੱਧਰੇ ਥਾਂ ਉਸ ਦੇ ਪੈਰ ਲੜਖੜਾ ਗਏ। ਇਕ ਪਲ ਲਈ ਉਸ ਡੀ. ਐਸ. ਪੀ. ਹਰਿੰਦਰ ਸਿੰਘ ਵਾਂਗ ਆਪੇ ਨੂੰ ਬੰਬ ਨਾਲ ਉਡਦਿਆਂ ਤਕਿਆ। ਉਹਦੀ ਸੁਰਤ ਗ਼ੋਤੇ ਖਾਣ ਲਗ ਪਈ। ਇਹ ਕਦੇ ਵੀ ਮਾਰ ਸਕਦੇ ਸੀ। ਮੈਂ ਕਿਸਮਤ ਦਾ ਜ਼ੋਰਾਵਰ ਆਂ। "ਜਾ ਤੂ ਮੇਰੇ ਵਲਿ ਹੈ........." ਉਸ ਗੁਰਬਾਣੀ ਦਾ ਆਸਰਾ ਲੈ ਕੇ ਆਪੇ ਨੂੰ ਸੰਭਾਲਾ ਦਿੱਤਾ। ਫਿਰ ਉਸ ਟਾਪਕ ਹੀ ਬਦਲ ਲਿਆ :

"ਹੁਣ ਤੁਹਾਡਾ ਚਾਰੂ ਚੀਨ ਤੋਂ ਕੀ ਸੁਨੇਹਾ ਲਿਆਇਆ ਏ ?"

"ਉਹ ਤੁਹਾਡੇ ਨਾਲ ਸਲਾਹ ਕਰ ਕੇ ਗਿਆ ਸੀ, ਤੁਹਾਨੂੰ ਉਸ ਰਿਪੋਰਟ ਨਹੀਂ ਦਿੱਤੀ ?"

ਡੀ. ਐਸ. ਪੀ. ਨੂੰ ਗੁਲਵੰਤ ਦੀ ਹਿਚਕਰ ਉਤੇ ਗੁੱਸਾ ਆ ਗਿਆ। ਆਪਣੇ ਮਾਰੇ ਜਾਣ ਦੀ ਗੱਲ ਸੁਣ ਕੇ ਹੀ ਉਹ ਭਰਿਆ ਪੀਤਾ ਪਿਆ ਸੀ। ਉਸ ਬੈਂਤਾਂ ਨਾਲ ਮੁੰਡੇ ਨੂੰ ਭੰਬਣਾ ਸ਼ੁਰੂ ਕਰ ਦਿੱਤਾ ! ਬਾਕੀ ਸਾਰਾ ਲਾਣਾ ਬੋਲਿਆਂ ਤੇ ਗੁੰਗਿਆਂ ਵਾਂਗ ਵਰਤਦਾ ਕੌਤਕ ਵੇਖਦਾ ਰਿਹਾ। ਗੁਲਵੰਤ ਜਾਣ ਕੇ ਮਾਰ ਖਾਂਦਾ ਪਿਛਾਂਹ ਹਟਦਾ ਗਿਆ। ਰਾਤ ਅਨ੍ਹੇਰੀ ਸ਼ੂਕ ਰਹੀ ਸੀ। ਉਹ ਪਿੱਠ ਭੁਆ ਕੇ ਬਾਹਾਂ ਤੋਂ ਨਰੜਿਆ ਵੀ ਨੱਸ ਪਿਆ। ਟਾਰਚ ਦਾ ਚਾਨਣ ਪੈਣ ਤੋਂ ਪਹਿਲਾਂ ਇਕ ਸਿਪਾਹੀ ਨੇ ਉਹਦੀ ਵੱਖੀ ਵਿਚ ਸੰਗੀਨ ਖੋਭ ਦਿੱਤੀ। ਉਸ ਸਿਪਾਹੀ ਨੂੰ ਗੁਲਵੰਤ ਨੇ ਵੀ ਨਹੀਂ ਵੇਖਿਆ ਸੀ। ਬੱਧੇ ਹੱਥਾਂ ਨਾਲ ਉਹ ਵੱਟ ਵਿਚ ਔਖੜ ਕੇ ਡਿਗ ਪਿਆ। ਬਰਾੜ ਸਾਹਬ ਤੇ ਥਾਣੇਦਾਰ ਨੇ ਉਸ ਨੂੰ ਡਿਗੇ ਪਏ ਨੂੰ ਹੀ ਭੰਨਣਾ ਸ਼ੁਰੂ ਕਰ ਦਿੱਤਾ। ਲਹੂ ਦੀ ਵਗਦੀ ਤਤੀਰੀ ਉਤੇ ਪੁੱਠੇ ਹੱਥ ਰਖ ਕੇ ਉਹ ਉਠ ਖਲੋਤਾ। ਪੀੜਾਂ ਦੇ ਬੇਪਰਵਾਹ ਝੱਖੜਾਂ ਵਿਚੋਂ ਗੁਲਵੰਤ ਨੇ ਮਨਸੂਰ ਨੂੰ ਸੰਗਸਾਰੀ ਵਿਚ ਮੁਸਕਰਾਉਂਦਿਆਂ ਤੱਕਿਆ। ਆਰੇ ਦੇ ਖਰਬੇ-ਤਿੱਖੇ ਦੰਦਿਆਂ ਹੇਠਾਂ ਵਿਸਮਾਦ ਵਿਚ ਆਇਆ ਮਤੀ ਦਾਸ 'ਤੇਰਾ ਭਾਣਾ ਮੀਠਾ ਲਾਗੈ' ਗਾਈ ਜਾ ਰਿਹਾ ਸੀ। ਗੁਲਵੰਤ ! ਇਹ ਵੱਢ ਟੁਕ ਤਾਂ ਹੁਣ ਹੋਣੀ ਈ ਏ ਪਰ 'ਸੀ' ਨਾ ਆਖੀਂ, ਸਿਦਕੀਆਂ ਵਾਂਗ। ਕੋਈ ਦਾਗ਼ ਲੈ ਕੇ ਨਹੀਂ ਮਰਨਾ। ਹਨੀਫ਼ ਤੇ ਤਾਰਾ ਸਿਰਾਂ ਤੋਂ ਨੰਗੇ, ਪੱਗਾਂ ਨਾਲ ਬੱਧੇ ਕਚੀਚੀਆਂ ਵੱਟ ਰਹੇ ਸਨ।

ਜਦੋਂ ਉਹ ਕੁਟਦੇ ਹਫ਼ ਗਏ ; ਟਾਰਚ ਦੇ ਚਾਨਣ ਵਿਚ ਉਹਨਾਂ ਗੁਲਵੰਤ ਦੀ ਵੱਖੀਓਂ ਲਹੂ ਦੀ ਤਤੀਰੀ ਵੇਖੀ। ਟੂਟੀ ਦੇ ਪਾਣੀ ਵਾਂਗ ਵਗਦਾ ਲਹੂ ਦੇਖ ਕੇ ਉਹਨਾਂ ਦੇ ਹੱਥ ਆਪਣੇ ਆਪ ਰੁਕ ਗਏ। ਇਕ ਦੁਪੱਟੇ ਨਾਲ ਕੱਸ ਕੇ ਉਹਦੀ ਵੱਖੀ ਬੰਨ੍ਹ ਦਿੱਤੀ। ਉਹ ਰੇਤਲੇ ਪਹੇ ਤੁਰੇ ਗਏ। ਹਵਾ ਪਹਿਲਾਂ ਵਾਂਗ ਹੀ ਧੱਕੇ ਮਾਰ ਮਾਰ ਲੰਘ ਰਹੀ ਸੀ। ਬਿਜਲੀ ਅਨ੍ਹੇਰੇ ਵਿਚ ਫੱਟ ਪਾਉਂਦੀ ਅਤੇ ਝਟ ਪਿਛੋਂ ਬੱਦਲ ਗੜ੍ਹਕ ਪੈਂਦਾ। ਗਿੱਠ ਗਿੱਠ ਉਠੀਆਂ ਪੀਲੀਆਂ ਕਣਕਾਂ ਮਿਹਰ ਦੀ ਕਣੀ ਨੂੰ ਤਰਸ ਰਹੀਆਂ ਸਨ। ਰਾਹ ਦੇ ਲਾਗੋਂ ਇਕ ਕੁੱਤਾ ਭਉਂਕ ਪਿਆ। ਪੰਜ ਸੈੱਲ ਦੀ ਬੈਟਰੀ ਨੇ ਜਦ ਉਧਰ ਮੂੰਹ ਭਵਾਇਆ, ਕੁੱਤਾ ਪਿਛਲ ਖੁਰੀ ਭਉਂਕਦਾ ਛਾਲਾਂ ਮਾਰ ਗਿਆ।

"ਅਹੁ ਕੀ ਐ ?" ਡੀ. ਐਸ. ਪੀ. ਨੇ ਥਾਣੇਦਾਰ ਤੋਂ ਪੁੱਛਿਆ।

"ਜਨਾਬ ਏਥੇ ਕੁਲ੍ਹਾੜੀ ਵਾਲਾ ਕੱਠਾ ਏ। ਕੁੱਤੇ ਮੈਲ ਚਟਣ ਆ ਜਾਂਦੇ ਹੋਣਗੇ।" ਲਾਲ ਸਿੰਘ ਆਪਣੇ ਹਲਕੇ ਵਿਚ ਛਾਪੇ ਮਾਰਦਾ ਗੁਠ ਗੁਠ ਤੋਂ ਜਾਣੂ ਹੋ ਚੁਕਾ ਸੀ।

"ਕੁਲ੍ਹਾੜੀ ?" ਬਰਾੜ ਦੇ ਘੁੰਤਰੀ ਦਮਾਗ਼ ਵਿਚੋਂ ਇਕ ਸਕੀਮ ਲਿਸ਼ਕ ਪਈ।

"ਹਾਂ ਜਨਾਬ !"

"ਚਲੋ ਓਥੇ।"

ਸਾਰੀ ਫ਼ੋਰਸ ਮੁਲਜ਼ਮਾਂ ਸਮੇਤ ਰਾਹੋਂ ਖੇਤ ਕੁ ਦੀ ਵਿਥ ਨਾਲ ਕੁਲ੍ਹਾੜੀ ਉਤੇ ਪਹੁੰਚ ਗਈ। ਕੋਠੇ ਨੂੰ ਜਿੰਦਾ ਲੱਗਾ ਹੋਇਆ ਸੀ। ਜਾਪਦਾ ਸੀ, ਕੁਲ੍ਹਾੜੀ ਇਕ ਅੱਧ ਦਿਨ ਦੀ ਹੀ ਖਲੋਤੀ ਹੈ। ਸੱਜਰੀਆਂ ਪੱਛੀਆਂ ਵਿਚੋਂ ਹਾਲੇ ਰੌਹ ਮਹਿਕ ਰਿਹਾ ਸੀ। ਲਾਲ ਸਿੰਘ ਨੂੰ ਸ਼ੱਕ ਪੈ ਗਈ, ਡੀ. ਐਸ. ਪੀ. ਇਸ ਕੋਠੇ ਦਾ ਹੀ ਮੁਕਾਬਲਾ ਬਣਾਏਗਾ। ਉਸ ਪਹਿਲਾਂ ਹੀ ਸਲਾਹ ਦਿੱਤੀ :

"ਇਹਨਾਂ ਤੋਂ ਡਰਾ ਧਮਕਾ ਕੇ ਪੁੱਛ-ਪੜਤਾਲ ਕਰ ਲਈਏ।"

"ਠੀਕ ਐ, ਤਿੰਨਾਂ ਨੂੰ ਹੀ ਅੱਡ-ਅੱਡ ਕਰ ਲਓ?" ਡੀ. ਐਸ. ਪੀ. ਲਾਲ ਸਿੰਘ ਨੂੰ ਹੁਕਮ ਕਰ ਕੇ ਗੁਲਵੰਤ ਦੇ ਲਾਗੇ ਆ ਗਿਆ। "ਜਾਪਦਾ ਏ ਤੂੰ ਸਿੱਧੀ ਨੀਅਤ ਨਾਲ ਨਹੀਂ ਮੰਨਣ ਲਗਾ?"

"ਕੀ?" ਦਰਦ ਤੇ ਪੀੜ ਦੀ ਹਉਂਕਣੀ ਵਿਚੋਂ ਮੁੰਡੇ ਨੇ ਪੁੱਛਿਆ।

"ਪੀਤੇ ਤੇ ਮਿੰਦਰ ਬਾਰੇ?"

"ਹਾਂ ਉਹ ਪਾਰਟੀ ਦੇ ਲੋਹੇ ਵਰਗੇ ਥੰਮ ਐ।"

"ਰੀਅਲੀ ਮੈਂ ਤੇਰੀ ਬੱਚਤ ਕਰ ਸਕਦਾ ਹਾਂ, ਤੂੰ...।"

"ਬਸ ਬਸ ਢਕਿਆ ਰਹਿ!" ਗੁਲਵੰਤ ਨੇ ਸਾਹਬ ਦੀ ਗੰਦੀ ਹਵਾੜ੍ਹ ਨਿਕਲਣ ਤੋਂ ਪਹਿਲਾਂ ਹੀ ਉਸ ਦਾ ਮੂੰਹ ਬੰਦ ਕਰ ਦਿੱਤਾ। "ਐਮ. ਏ. ਦਾ ਆਖ਼ਰੀ ਸਾਲ ਵਿਚੇ ਛੱਡਿਆ ਏ। ਕਿਤਾਬ ਠੱਪ ਕੇ ਹਥਿਆਰ ਚੁਕਿਆ ਏ। ਤੇਰੇ ਵਰਗਾ ਬੌਂਗਾ ਅਫ਼ਸਰ ਮੈਂ ਕਦੇ ਨਹੀਂ ਵੇਖਿਆ। ਅਸੀਂ ਬੱਚਤਾਂ ਵਾਸਤੇ ਹਥਿਆਰ ਚੁਕੇ ਐ? ਅਸੀਂ ਤਾਂ ਲੋਕਾਂ ਨੂੰ ਇਹ ਦਸਣਾ ਏਂ, ਨੌਂ ਗੁਰੂ ਉਪਦੇਸ਼ ਦੇਂਦੇ ਰਹੇ : 'ਰਾਜੇ ਸ਼ੀਂਹ ਮੁਕੱਦਮ ਕੁੱਤੇ' ਨਹੀਂ ਬਦਲੇ। ਇਹਨਾਂ ਨੂੰ ਬਦਲਣ ਅਤੇ ਸੱਚ ਦੇ ਰਾਹ ਉਤੇ ਲਿਆਉਣ ਲਈ ਦਸਵੇਂ ਗੁਰੂ ਨੂੰ ਤਲਵਾਰ ਚੁਕਣੀ ਪਈ। ਗੁਰੂ ਦਾ ਫ਼ਰਮਾਨ ਐ, ਜਦੋਂ ਕੋਈ ਵਾਹ ਨਾ ਜਾਵੇ, ਹਥਿਆਰ ਚੁਕਣਾ ਧਰਮ ਐ। ਸਾਡੇ ਦੋਹਾਂ ਵਿਚਕਾਰ ਪਾੜਾ ਜ਼ਿੰਦਗੀ ਮੌਤ ਜਿੰਨਾ ਏ। ਚੂਹਾ ਸ਼ੇਰ ਨੂੰ ਉਪਦੇਸ਼ ਦੇਵੇ, ਖ਼ਲਕ ਨੂੰ ਹਾਸਾ ਨਹੀਂ ਆਵੇਗਾ?"

ਚੂਹੇ ਦੀ ਤਸ਼ਬੀਹ ਨਾਲ ਡੀ. ਐਸ. ਪੀ. ਨੂੰ ਅੰਦਰ ਕੜਵੱਲ ਪੈ ਗਏ। ਆਪਣੇ ਆਪ ਨੂੰ ਉਹ ਸ਼ੇਰ ਦਾ ਵੀ ਪਿਉ ਸਮਝਦਾ ਸੀ। ਪਰ ਗੁਲਵੰਤ ਉਸ ਦੇ ਪੈਰ ਨਹੀਂ ਲਗਣ ਦੇ ਰਿਹਾ ਸੀ।

"ਇਹਨੂੰ ਕੁਲ੍ਹਾੜੀ ਦੇ ਨੇੜੇ ਲਿਆਓ?" ਬਰਾੜ ਦੇ ਹੁਕਮ ਨਾਲ ਸਿਪਾਹੀ ਉਸ ਨੂੰ ਕੁਲ੍ਹਾੜੀ ਕੋਲ ਲੈ ਆਏ। "ਇਹਦਾ ਹੱਥ ਖੋਲ੍ਹ ਕੇ ਵੇਲਣੇ ਵਿਚ ਦੇ ਦਿਓ?"

ਗੁਲਵੰਤ ਅੜ ਕੇ ਖਲੋ ਗਿਆ। ਉਹ ਸਿਪਾਹੀਆਂ ਦੇ ਖਿੱਚਿਆਂ ਵੀ ਨਹੀਂ ਤੁਰ ਰਿਹਾ ਸੀ। ਬਰਾੜ ਦਾ ਵਿਸ਼ਵਾਸ ਸੀ, ਜੇ ਇਸ ਨੂੰ ਜਰਕਾ ਲਿਆ ਜਾਵੇ; ਦੂਜੇ ਬਿਨਾਂ ਤਸ਼ਦਦ ਹੀ ਪਾਣੀ ਹੋ ਜਾਣਗੇ। ਪਰ ਗੁਲਵੰਤ ਇਰਾਦੇ ਦਾ ਸਟੀਲ ਸੀ। ਡੀ. ਐਸ. ਪੀ. ਨੇ ਇਕੋ ਬਾਂਹ ਉਤੇ ਬੈਂਤ ਮਾਰ ਮਾਰ ਉਸ ਨੂੰ ਗੁੱਟ ਕੋਲੋਂ ਤੋੜ ਸੁੱਟਿਆ : ਜਿਵੇਂ ਵਿੰਗਾ ਗੰਨਾ ਭੰਨ ਕੇ ਕੁਲ੍ਹਾੜੀ ਵਿਚ ਦੇ ਲਈਦਾ ਹੈ। ਹਰ ਸੱਟ ਨਾਲ ਮੁੰਡਾ ਆਪਣੀ ਸਹਿਣ ਸ਼ਕਤੀ ਨੂੰ ਵੰਗਾਰਦਾ ਰਿਹਾ। ਗੁਲਵੰਤ ਤੇਰੇ ਬਜ਼ੁਰਗ ਭਾਈ ਤਾਰੂ ਸਿੰਘ ਨੂੰ ਕਦੇ ਚਰਖੜੀ ਚਾੜ੍ਹਿਆ ਸੀ; ਤਾਰੀਖ਼ ਇਮਤਿਹਾਨ ਹੀ ਨਹੀਂ, ਕਈ ਵਾਰ ਬਦਲੇ ਵੀ ਲੈਂਦੀ ਹੈ। ਸਮਾਜੀ ਤਬਦੀਲੀ ਤਵੇ ਦੀ ਰੋਟੀ ਨਹੀਂ; ਜਿਸ ਨੂੰ ਪੋਟਿਆਂ ਦੇ ਭੋਰਾ ਜਿੰਨੇ ਸੇਕ ਨਾਲ ਪਲਟ ਲਿਆ ਜਾਵੇ। ਤੇਰੇ ਅੰਦਰਲੇ ਇਕ ਇਕ ਸੈੱਲ ਨੂੰ ਸੂਲੀ ਚੜ੍ਹਨਾ ਹੋਵੇਗਾ। ਤੇ ਸੂਲੀਆਂ ਦੀ ਕਤਾਰ ਫ਼ਰਾਂਸ ਦੇ ਇਨਕਲਾਬ ਦੀ ਗਿਲੋਟੀਨ ਵਾਂਗ ਲੰਮੀ ਹੀ ਲੰਮੀ ਜਮਾਤ। ਜੇ ਡੋਲਣਾ ਸੀ, ਸਮਾਜੀ ਇਸ਼ਕ ਦੇ ਰਾਹ ਨਹੀਂ ਪੈਣਾ ਸੀ। ਜ਼ੁਲਮ ਦਾ ਚੱਕਰ ਫ਼ਰਖ਼ਸੀਅਰ

ਵੇਲੇ ਵੀ ਵਰਤਮਾਨ ਵਰਗਾ ਹੀ ਸ. ਈਮਾਨ ਛੱਡ, ਜਾਂ ਸੂਲੀ ਚੜ੍ਹ। ਇਸ਼ਕ ਦੀ ਕਿਤਾਬ ਵਿਚ ਦੋ ਰਾਹ ਨਹੀਂ ਲਿਖੇ। ਨਹੀਂ, ਮੈਂ ਹਰ ਆਫਤ ਨੂੰ ਮਰਦੋ ਮੁਜਾਹਦ ਵਾਂਗ ਲਲਕਾਰਾਂਗਾ।

ਡੀ. ਐਸ. ਪੀ. ਦੀ ਮੂਰਖਤਾ ਉਤੇ ਲਾਹਨਤ ਪਾ ਰਿਹਾ ਲਾਲ ਸਿੰਘ ਤਾਰੇ ਨੂੰ ਲਈ ਖਲੋਤਾ ਸੀ।

"ਤੁਸੀਂ ਸਾਨੂੰ ਕਸਾਈ ਨਾ ਬਣਾਓ ?" ਉਸ ਤਾਰੇ ਦੇ ਮੋਢੇ ਉਤੇ ਹੱਥ ਰਖ ਦਿਤਾ ; ਜਿਸ ਵਿਚ ਨਾਂ ਮਾਤ੍ਰ ਹਮਦਰਦੀ ਸੀ।

"ਸਰਦਾਰ ਜੀ, ਤੁਸੀਂ ਖਲੋਤੇ ਈ ਅਜਿਹੀ ਥਾਂ ਓ।" ਮੁੰਡਾ ਨਿਧੜਕ ਕਹਿ ਗਿਆ। "ਤੁਸੀਂ ਸਾਨੂੰ ਮਾਰਨਾ ਏਂ ਤੇ ਅਸੀਂ ਮਰਨ ਲਈ ਤਿਆਰ ਹਾਂ।"

"ਜੇ ਅਸੀਂ ਤੁਹਾਨੂੰ ਨਾ ਮਾਰੀਏ ?"

"ਫੇਰ ਤੁਹਾਨੂੰ ਕਸਾਈ ਨਹੀਂ ਕਿਸੇ ਆਖਣਾ। ਤੁਸੀਂ ਪੋਲੀਸ ਅਫ਼ਸਰ ਨਹੀਂ ਰਹਿਣਾ। ਜੁਗਤਿਆਂ ਤੇ ਰਾਜ ਵਿਚ ਜੱਲਾਦ ਦੀ ਮਰਜ਼ੀ ਨਹੀਂ ਹੁੰਦੀ ਸੀ ਕਿ ਉਹ ਬਾਗੀ ਨੂੰ ਕਤਲ ਕਰੇ। ਪਰ ਉਸ ਨੂੰ ਸਿਰ ਵੱਢਣਾ ਹੀ ਪੈਂਦਾ ਸੀ। ਉਸ ਨੂੰ ਤਨਖ਼ਾਹ ਹੀ ਜੱਲਾਦੀ ਦੀ ਦਿਤੀ ਜਾਂਦੀ ਸੀ। ਸ਼ਾਹੀ ਹੁਕਮ ਦੀ ਤਲਵਾਰ ਤੁਹਾਡੇ ਸਿਰ ਉਤੇ ਵੀ ਓਵੇਂ ਲਟਕ ਰਹੀ ਐ।" ਤਾਰੇ ਨੇ ਥਾਣੇਦਾਰ ਦੀ ਉਧ ਮਧੋਲੀ ਜ਼ਮੀਰ ਨੂੰ ਕੰਨੋਂ ਫੜ ਕੇ ਖੜੀ ਕਰ ਲਿਆ।

"ਸਾਡੇ ਸਿਰ ਤਾਂ ਦੋਸ਼ ਕੋਈ ਨਹੀਂ ?" ਥਾਣੇਦਾਰ ਲਾਲ ਸਿੰਘ ਦਾ ਅੰਦਰ ਹਲੂਣਿਆ ਗਿਆ।

"ਤੁਸੀਂ ਬਰਾਬਰ ਦੇ ਗੁਨਾਹਗਾਰ ਹੋ।" ਤਾਰਾ ਤਸੱਲੀ ਨਾਲ ਬੋਲੀ ਗਿਆ। "ਤੁਸਾਂ ਪਾਪ ਦਾ ਰਾਹ ਚੁਣਿਆਂ ; ਲੋਕਾਂ ਨਾਲ ਗ਼ਦਾਰੀ ਤੇ ਨਿੱਜੀ ਖ਼ੁਦਗਰਜ਼ੀ ਦਾ। ਪੁਰਾਣੇ ਜ਼ਮਾਨੇ ਵਿਚ ਅਫ਼ਸਰ ਬਾਦਸ਼ਾਹ ਦੀ ਸੌਂਹ ਖਾਂਦੇ ਸਨ। ਅਜ ਜਮਹੂਰੀਅੱਤ ਦੇ ਜੁਗ ਵਿਚ ਲੋਕਾਂ ਦੀ ਵਫ਼ਾਦਾਰੀ ਦੀ ਕਸਮ ਚੁਕੀ ਜਾਂਦੀ ਹੈ। ਸੌਂਹ ਲੋਕਾਂ ਦੀ ਸੇਵਾ ਕਰਨ ਦੀ ਚੁਕੋ, ਰਾਖੀ ਸਰਮਾਏਦਾਰੀ ਦੀ ਕਰੋ ਤੇ ਕਿਸਾਨਾਂ ਦੇ ਪੁੱਤਰਾਂ ਨੂੰ ਗੋਲੀਆਂ ਮਾਰੋ ; ਤੁਹਾਡਾ ਹਾਲੇ ਦੋਸ਼ ਈ ਕੋਈ ਨਹੀਂ ?"

ਲਾਲ ਸਿੰਘ ਨੂੰ ਅੰਦਰੋਂ ਕਾਂਬਾ ਛਿੜ ਪਿਆ ਅਤੇ ਬਾਹਰੋਂ ਪੀਲਾ ਪੈ ਗਿਆ। ਉਸ ਜਾਣ ਲਿਆ, ਹੋਰ ਬਹਿਸਿਆ ਤਾਂ ਸਿਪਾਹੀਆਂ ਸਾਹਮਣੇ ਛਿੱਥਾ ਪਵਾਂਗਾ। ਇਹ ਨੇਕਸਲਾਈਟ ਤਾਂ ਇਕੋ ਭਠੇ ਦੀਆਂ ਪੱਕੀਆਂ ਇੱਟਾਂ ਏ ; ਹੱਥ ਲਾਇਆਂ ਟੱਲੀ ਵਾਂਗ ਖੜਕਦੀਆਂ ਏ।

"ਸਾਡੇ ਵਸ ਨਹੀਂ ਭਰਾਵਾ, ਜਿਸ ਥਾਂ ਖਲੋਤੇ ਆਂ, ਛੱਡ ਨਹੀਂ ਸਕਦੇ ; ਬਾਲ ਬੱਚੇਦਾਰ ਆਂ।" ਉਸ ਆਪਣੀ ਵਲੋਂ ਹਥਿਆਰ ਸੁੱਟ ਦਿਤੇ।

"ਜਿਨ੍ਹਾਂ ਨੂੰ ਮਾਰਦੇ ਓ, ਉਹਨਾਂ ਦੇ ਬੱਚੇ ਨਹੀਂ ? ਮੇਰੇ ਆਪਣੇ ਹੰਸਾਂ ਵਰਗੇ ਦੋ ਲਾਲ ਐ। ਸੱਚ ਜਾਣੋਂ ਜਿਸ ਦਿਨ ਦੇ ਹਥਿਆਰ ਚੁਕੇ ਐ : ਉਹਨਾਂ ਦਾ ਮੂੰਹ ਨਹੀਂ ਵੇਖਿਆ। ਹੁਣ ਹਮੇਸ਼ਾਂ ਲਈ ਹੀ ਨਹੀਂ ਵੇਖਣਾ।" ਤਾਰੇ ਦਾ ਮਨ ਇਕਦਮ ਬੱਚਿਆਂ ਦੇ ਮੋਹ ਨਾਲ ਭਰ ਆਇਆ। "ਪਰ ਸਰਦਾਰ ਸਾਹਬ ! ਅਸੀਂ ਸੱਚ ਲਈ ਲੜ ਰਹੇ ਆਂ। ਅਸੀਂ ਆਪਣੇ ਤੇ ਲੋਕਾਂ ਦੇ ਬੱਚਿਆਂ ਲਈ ਜੂਝ ਰਹੇ ਆਂ। ਸਾਨੂੰ ਕਤਲ ਕਰ ਕੇ ਆਪਣੇ ਬੱਚਿਆਂ ਵਿਚ ਬਹਿ ਕੇ ਸੋਚਣਾ, ਅਸੀਂ ਕੀ ਆਂ ਤੇ ਤੁਸੀਂ ਕੀ ਓ ?" ਤਾਰਾ ਜਜ਼ਬਾਤ ਵਿਚ ਆਇਆ ਆਪੇ ਨੂੰ ਘੁਟ ਗਿਆ।

ਓਧਰ ਹਵਾਲਦਾਰ ਨੇ ਹਨੀਫ ਤੋਂ ਕੁਝ ਨਾ ਪੁੱਛਿਆ। ਉਹ ਡੀ. ਐਸ. ਪੀ. ਤੋਂ ਡਰਕ ਨਾਲ ਸੀ। ਸਾਹਬ ਕਹਿ ਰਿਹਾ ਸੀ :

"ਇਹਦਾ ਹੱਥ ਗੰਨੇ ਵਾਂਗ ਪੀੜ ਦਿਓ ? ਜਦੋਂ ਬਾਹੁੜੀਆਂ ਪਾਵੇ ਤੇ ਪੀਤੇ ਹੋਗਾਂ ਬਾਰੇ ਦੱਸੇ, ਓਦੋਂ ਰੋਕੋ।"

ਗੁਲਵੰਤ ਨੇ ਆਪਣਾ ਆਪ ਸਿਲ ਪਥਰ ਬਣਾ ਲਿਆ ਅਤੇ ਵਰੋਧਤਾ ਛੱਡ ਦਿਤੀ। ਸਿਪਾਹੀਆਂ ਉਹਦਾ ਹੱਥ ਵੇਲਣੇ ਵਿਚ ਅੜਾ ਕੇ ਗਾਧੀ ਫੇਰ ਦਿਤੀ। ਗਾਧੀ ਫੇਰਨ ਵਾਲੇ ਸਹਿਜ ਤੋਂ ਕੰਮ ਲੈ ਰਹੇ ਸਨ। ਅਵੱਲੀ ਪੀੜ ਨਾਲ ਉਹਨਾਂ ਦੇ ਰੌਂਗਟੇ ਖਲੋ ਗਏ ਸਨ। ਉਹ ਚਾਹੁੰਦੇ ਸਨ : ਚਾਲਮਾ, ਕਹਿ ਦੇ, ਸਾਨੂੰ ਬਲਦੀ ਦੇ ਬੂਥੇ ਕਿਉਂ ਦਿੰਦਾ ਏਂ। ਸਾਡੇ ਕੋਲੋਂ ਇਹ ਪਾਪ ਨਹੀਂ ਧੋ ਹੋਣਾ। ਉਹ ਗਾਧੀ ਫੇਰਨ ਤੋਂ ਛੁਟਕਾਰਾ ਪਾਇਆ ਚਾਹੁੰਦੇ ਸਨ। ਪਰ ਸਿਦਕੀ ਸੂਰਮੇ ਨੇ ਲੰਮੇ ਦੁਖਾਂ ਨੂੰ ਗੰਢ ਦੇ ਲਈ। ਠੱਕੇ ਵਾਲੀ ਰਾਤ ਵਿਚ ਉਹਦਾ ਮੱਥਾ ਮੁੜ੍ਹਕੇ ਵਿਚ ਚੋ ਪਿਆ। ਵੇਲਣੇ ਦੇ ਪਰਨਾਲੇ ਵਿਚੋਂ ਲਹੂ ਦੀ ਧਾਰ ਤੁਰ ਪਈ। ਗੁਲਵੰਤ ਦੇ ਸਾਰੇ ਰੋਮਾਂ ਰਾਹ ਬਾਹੁੜੀ ਦੇ ਫੁਵਾਰੇ ਫੁਟ ਨਿਕਲੇ। ਉਹਦਾ ਕਿੱਲ ਵਰਗਾ ਸ਼ਰੀਰ ਵੱਟਣੇ ਖਾਣ ਲੱਗਾ। ਸਾਰਾ ਹੱਥ ਤਲੀ ਤੱਕ ਪੀੜਿਆ ਗਿਆ। ਪਰਨਾਲੇ ਵਿਚ ਲਹੂ ਮਿੱਝ ਦੀ ਧਾਰ ਹੋਰ ਸੰਘਣੀ ਹੋ ਗਈ। ਡੀ. ਐਸ. ਪੀ. ਬਰਾੜ ਦੀ ਪੰਜ ਸੈੱਲ ਦੀ ਬੈਟਰੀ ਬੇਚੈਨੀ ਵਿਚ ਏਧਰ ਓਧਰ ਘੁੰਮ ਰਹੀ ਸੀ। ਮੁੰਡੇ ਦੇ ਮੁੜ੍ਹਕੇ ਭਰੇ ਮੂੰਹ ਨੂੰ ਵੇਖ ਕੇ ਉਸ ਫੁੰਕਾਰਿਆ :

"ਕਿਉਂ ਨੈਕਸਲਾਈਟ ਬਣਨਾ ਏਂ ?"

ਬਰਾੜ ਦੀ ਲੂਣ ਦੀ ਲਪ ਗੁਲਵੰਤ ਦੇ ਫੱਟਾਂ ਵਿਚ ਪੀੜੋ ਪੀੜ ਉਤਰ ਗਈ। ਤਾਅ ਖਾਧਾ ਮਨ ਝਟ ਉੱਤਰ ਮੋੜਨਾ ਚਾਹੁੰਦਾ ਸੀ, ਪਰ ਦਰਦਾਂ ਮਾਰੀ ਜ਼ਬਾਨ ਨੇ ਉਸ ਦਾ ਸਾਥ ਨਾ ਦਿਤਾ। ਪਰ ਉਹਦੀਆਂ ਮੱਚਦੀਆਂ ਅੱਖਾਂ ਫ਼ਾਇਰ ਕਰ ਚੁਕੀ ਦੁਨਾਲੀ ਵਾਂਗ ਧੂੰਆਂ ਛੱਡ ਰਹੀਆਂ ਸਨ। ਉਹ ਇਕ ਕਸਾਈ ਤੇ ਕੁਰੱਪਟ ਅਫ਼ਸਰ ਅਗੇ ਬੇਵਸ ਨਹੀਂ ਹੋਣਾ ਚਾਹੁੰਦਾ ਸੀ। ਪਰ ਉਸ ਦਾ ਸਾਰਾ ਸ਼ਰੀਰ ਝੂਠਾ ਪੈ ਚੁਕਾ ਸੀ। ਨਢਾਲ ਹੋਇਆ ਉਹ ਇਕ ਪਾਸੇ ਨੂੰ ਲੁਟਕ ਗਿਆ। ਸਿਪਾਹੀਆਂ ਭੋਮਾਨ ਹੋ ਕੇ ਗਾਧੀ ਥਾਏਂ ਰੋਕ ਲਈ। ਇਕ ਪਲ ਦੀ ਖ਼ਾਮੋਸ਼ੀ ਪਿਛੋਂ ਉਹਨਾਂ ਸਾਹਿਬ ਦੇ ਹੁਕਮ ਦੀ ਇੰਤਜ਼ਾਰ ਕਰੇ ਬਿਨਾਂ, ਪੁੱਠਾ ਗੇੜਾ ਦੇ ਕੇ ਚੀਥਲਿਆ ਹੱਥ ਬਾਹਰ ਕਢ ਲਿਆ। ਸਾਰਾ ਹੱਥ ਇਕੋ ਪੱਤਾ ਬਣਿਆ ਕੰਬੀ ਤੇ ਨੁੱਚੜੀ ਜਾ ਰਿਹਾ ਸੀ। ਹਵਾਲਦਾਰ ਦਾ ਪਸੀਜਿਆ ਮਨ ਚਾਹੁੰਦਾ ਸੀ, ਵਿਚਾਰੇ ਨੂੰ ਛੇਤੀ ਗੋਲੀ ਮਾਰ ਦਿਤੀ ਜਾਵੇ। ਉਸ ਆਪਣੀ ਨੌਕਰੀ ਵਿਚ ਦੋਸ਼ੀਆਂ ਨੂੰ ਬੁਰੀ ਤਰ੍ਹਾਂ ਫਾਟ ਚਾੜ੍ਹੀ ਸੀ ; ਪਰ ਇਸ ਤਰ੍ਹਾਂ ਦਾ ਗ਼ੈਰ ਕਾਨੂੰਨੀ ਤੇ ਅਣਮਨੁੱਖੀ ਵਰਤਾਅ ਉਸ ਕਦੇ ਸੁਣਿਆਂ ਨਹੀਂ ਸੀ ਅਤੇ ਤਾਰੀਖ਼ ਵਿਚ ਕਦੇ ਪੜ੍ਹਿਆ ਨਹੀਂ ਸੀ।

ਡੀ. ਐਸ. ਪੀ. ਨਢਾਲ ਪਏ ਗੁਲਵੰਤ ਨੂੰ ਛੱਡ ਕੇ ਲਾਲ ਸਿੰਘ ਵਲ ਔਹਲਿਆ। ਉਹਦੇ ਕੰਨ ਵਿਚ ਆਖਣ ਲੱਗਾ :

"ਕੁਲ੍ਹਾੜੀ ਵਾਲੇ ਕੋਠੇ ਦਾ ਜਿੰਦਾ ਤੋੜ ਦਿਓ ਤੇ ਮੁਕਾਬਲਾ ਬਣਾ ਕੇ ਕੰਮ ਮੁਕਦਾ ਕਰੋ।" ਉਹਦੀ ਚੁਸਤੀ ਸਿਪਾਹੀਆਂ ਦੇ ਰਵੱਈਏ ਨੂੰ ਤਾੜ ਗਈ ਸੀ।

"ਨਹੀਂ ਸਾਹਬ ! ਐਨੀ ਕਾਹਲੀ ਨਾ ਕਰੋ। ਇਹ ਦੋਵੇਂ ਮੁੰਡੇ ਦਿਲ ਦੇ ਨਰਮ ਹਨ, ਜ਼ਰੂਰ ਕੁਝ ਪੱਲੇ ਪਾਉਣਗੇ।" ਲਾਲ ਸਿੰਘ ਨੇ ਤਾਰੇ ਤੇ ਹਨੀਫ਼ ਬਾਰੇ ਇਕ ਝੂਠੀ ਤਸੱਲੀ ਖੜੀ ਕਰ ਲਈ।

"ਅਜ ਦੀ ਰਾਤ ਵਰਗਾ ਮੌਕਾ ਹੱਥ ਨਹੀਂ ਆਉਣਾ।"

"ਜਨਾਬ ਮੇਰੇ ਤੇ ਭਰੋਸਾ ਕਰੋ।" ਉਹ ਮੁੰਡਿਆਂ ਦਾ ਮਰਨਾ ਟਾਲਿਆ ਚਾਹੁੰਦਾ ਸੀ।

"ਸਿਰਫ਼ ਇਕ ਦਿਨ ਦੀ ਮੋਹਲਤ।" ਡੀ. ਐਸ. ਪੀ. ਸਮਝਦਾ ਸੀ, ਬਹੁਤੇ ਦਿਨ ਦੋਸ਼ੀਆਂ ਨੂੰ ਹਰਾਸਤ ਵਿਚ ਰਖਣਾ ਠੀਕ ਨਹੀਂ।

"ਖ਼ਿਆਲ ਹੈ ਇਕ ਦਿਨ ਵਿਚ ਹੀ ਸਭ ਕੁਝ ਬਕ ਦੇਣਗੇ।" ਥਾਣੇਦਾਰ ਲੰਮਾ ਸਾਹ ਖਿੱਚ

ਕੇ ਸ਼ਾਂਤ ਹੋ ਗਿਆ। ਉਸ ਮਨ ਬਣਾ ਲਿਆ, ਮੈਂ ਇਸ ਕਤਲਾਮ ਵਿਚ ਸ਼ਾਮਲ ਨਹੀਂ ਹੋਣਾ; ਭਾਵੇਂ ਕੋਈ ਬਹਾਨਾ ਲਾਉਣਾ ਪਵੇ।

ਗੁਲਵੰਤ ਤੁਰਨ ਦੀ ਹਾਲਤ ਵਿਚ ਨਹੀਂ ਰਿਹਾ ਸੀ। ਧੂਹਿਆਂ ਲੀਕ ਨਾਲ ਲਹੂ ਵੀ ਚੋਂਦਾ ਸੀ। ਪੱਤਾ ਥਣਿਆਂ ਹੱਥ ਬੰਨ੍ਹਣ ਦੇ ਬਾਵਜੂਦ ਵਗੀ ਜਾ ਰਿਹਾ ਸੀ। ਸਿਪਾਹੀ ਭੇਜ ਕੇ ਟਰੱਕ ਮੌਕੇ ਉਤੇ ਲਿਆਂਦਾ ਗਿਆ। ਟਰੱਕ ਤੇ ਜੀਪ ਦੇ ਸਟਾਰਟ ਹੋਣ ਨਾਲ ਕਾਲੀ ਸ਼ੂਕਦੀ ਰਾਤ ਹੋਰ ਭਿਆਨਕ ਹੋ ਗਈ। ਕੜਕੜਾਂਦੀ ਬਿਜਲੀ ਨੇ ਅੱਧਾ ਅਸਮਾਨ ਧੁੰਨੀ ਤੱਕ ਲੰਗਾਰ ਕੇ ਰਖ ਦਿਤਾ।

## 42

## ਕੋਈ ਸਬਰ ਕਿੰਨਾ ਕੁ ਚਿਰ ਕਰੇਗਾ

ਗੁਲਵੰਤ ਦੇ ਵਡੇ ਭਰਾ ਕੁਲਵੰਤ ਦੇ ਬਾਰ ਅਗੇ ਤੜਕਸਾਰ ਇਕ ਸਾਈਕਲ ਵਾਲਾ ਸਿਪਾਹੀ ਹਾਕਾਂ ਮਾਰ ਰਿਹਾ ਸੀ। ਸਿਪਾਹੀ ਦੇ ਨਾਲ ਪਿੰਡ ਦਾ ਨੰਬਰਦਾਰ ਭੂਰੇ ਦੀ ਬੁੱਕਲ ਵਿਚ ਸੂਨੀ ਵੱਟੀ ਅੱਧ-ਸੁੱਤਾ ਸੂਕ ਰਿਹਾ ਸੀ।

"ਕੁਲਵੰਤ ਸਿਆਂ! ਓ ਕੁਲਵੰਤ ਸਿਆਂ!!" ਸਿਪਾਹੀ ਨੇ ਨਾਲ ਹੀ ਸਾਈਕਲ ਦੀ ਘੱਗੀ ਆਵਾਜ਼ ਵਿਚ ਟੱਲੀ ਖੜਕਾਈ। ਉਸ ਠੰਢ ਤੋਂ ਬਚਣ ਲਈ ਨੱਕ ਤੇ ਕੰਨ ਮਫ਼ਲਰ ਨਾਲ ਘੁਟ ਕੇ ਲਪੇਟੇ ਹੋਏ ਸਨ। ਫਿਰ ਵੀ ਸਾਈਕਲ ਨੂੰ ਸਾਹਮਣੀ ਵਜਦੀ 'ਵਾ ਨੇ ਉਸ ਦੇ ਹੱਥ ਪੈਰ ਸੁੰਨ ਕਰ ਦਿਤੇ ਸਨ।

ਰਜਾਈ ਹੇਠਾਂ ਕੁਲਵੰਤ ਨੇ ਪਹਿਲੀ ਆਵਾਜ਼ ਹੀ ਸੁਣ ਲਈ ਸੀ। ਉਸ ਬਾਹਰੋਂ ਆਈ ਆਵਾਜ਼ ਨੂੰ ਸਿਰ ਵਿਚ ਲੈ ਕੇ ਜਾਣੀਆਂ ਪਛਾਣੀਆਂ ਆਵਾਜ਼ਾਂ ਨਾਲ ਮਿਲਾਉਣਾ ਸ਼ੁਰੂ ਕਰ ਦਿਤਾ। ਇਹ ਓਪਰੀ ਆਵਾਜ਼ ਸੀ। ਕੌਣ ਹੋ ਸਕਦਾ ਏ ਇਸ ਵੇਲੇ? ਉਸ ਦੀ ਖੱਬੀ ਅੱਖ ਰਾਤ ਦੀ 'ਫੜੱਕ ਫੜੱਕ' ਵੱਜੀ ਜਾ ਰਹੀ ਸੀ। ਕਣਕ ਦੀ ਗੁਡਾਈ ਦਾ ਥਕੇਵਾਂ ਹੋਣ ਕਰ ਕੇ ਵੀ ਉਹ ਰਾਤੀਂ ਪੂਰੀ ਨੀਂਦ ਨਹੀਂ ਲੈ ਸਕਿਆ ਸੀ। ਜਦੋਂ ਦਾ ਗੁਲਵੰਤ ਉਸ ਨੂੰ ਫ਼ਤਹਿ ਬੁਲਾ ਕੇ ਘਰੋਂ ਗਿਆ ਸੀ; ਉਸ ਨੂੰ ਚੰਦਰੇ ਸੁਪਨਿਆਂ ਨੇ ਹੀ ਘੇਰੀ ਰਖਿਆ ਸੀ। ਦਰਮਿਆਨੇ ਕੱਦ ਦੇ ਚੌੜੇ ਚੌਗਾਠੇ ਵਾਲੇ ਕੁਲਵੰਤ ਦਾ ਗੁਲਵੰਤ ਨਾਲ ਆਖ਼ਰਾਂ ਦਾ ਮੋਹ ਸੀ। ਉਸ ਦੇਹ ਤੋੜ ਕੇ ਕਮਾਈ ਕੀਤੀ ਸੀ। ਛੋਟੀ ਉਮਰ ਵਿਚ ਮਰ ਗਏ ਬਾਪ ਦੀ ਗਹਿਣੇ ਪਈ ਪੈਲੀ ਛੁਡਵਾਈ। ਗੁਲਵੰਤ ਨੂੰ ਐਮ. ਏ. ਤਕ ਪੜ੍ਹਾਇਆ। ਉਹ ਆਪ ਪੰਜਾਬੀ ਦੇ ਭੁਲਾਵੇਂ ਅੱਖਰ ਵੀ ਸੰਤਾਂ ਦੇ ਡੇਰਿਓਂ ਨਹੀਂ ਸਿਖ ਸਕਿਆ ਸੀ। ਉਹ ਚਾਹੁੰਦਾ ਸੀ, ਗੁਲਵੰਤ ਪੜ੍ਹ ਕੇ ਕਿਤੇ ਚੰਗੀ ਨੌਕਰੀ ਤੇ ਲਗ ਜਾਵੇ; ਆਪਣੀ ਜੂਨ ਸੁਧਾਰ ਲਵੇ। ਆਪਣੇ ਆਪ ਨੂੰ ਤਾਂ ਉਹ ਮਿੱਟੀ ਨਾਲ ਘੁਲਣ ਵਾਲਾ ਸੰਦ ਸਮਝਦਾ ਸੀ। ਕੰਮ ਕਰ ਕੇ ਮੰਡੀ ਵਿਚ ਲੁਟਾਈ ਖਾਂਦਿਆਂ, ਬਾਪ ਦੀਆਂ ਅਕਾਲੀ ਮੋਰਚਿਆਂ ਵਿਚ ਕੱਟੀਆਂ ਕੈਦਾਂ ਅਤੇ ਗੁਲਵੰਤ ਦੇ ਪਿੰਡਾਂ ਵਿਚ ਦਿਤੇ ਤੱਤੇ ਲੈਕਚਰਾਂ ਨਾਲ ਉਹਦੀ ਸੂਝ ਮੋਟਾ ਮੋਟਾ ਜੰਗ ਲਾਹ ਚੁੱਕੀ ਸੀ। ਪਰ ਗੁਲਵੰਤ ਦੇ ਤੱਤੇ ਅਮੋੜ ਸੁਭਾ ਵਲੋਂ ਉਹ ਹਮੇਸ਼ਾ ਫ਼ਿਕਰਮੰਦ ਹੀ ਰਿਹਾ ਸੀ। ਬਾਹਰਲੀ ਮੁੜ ਹੋਕਰੇ ਵਾਲੀ ਆਈ ਆਵਾਜ਼ ਨੇ ਉਸ ਦੀ ਚਿੰਤਾ ਨੂੰ ਚੂੰਢੀ ਵਢ ਖਾਧੀ। ਉਸ ਬੁੱਕਲ ਸਵਾਰ ਕੇ ਬਾਰ ਖੋਲ੍ਹਣ ਤੋਂ ਪਹਿਲਾ ਕੰਧ ਉਤੋਂ ਦੀ ਸਿਰ ਉਡਕ ਕੇ ਵੇਖਿਆ।

"ਕਿਹੜੇ ਐ?" ਕੁਲਵੰਤ ਦੇ ਬੋਲ ਸ਼ੱਕ ਦੇ ਪਲੇਥਣ ਵਿਚ ਲਿਬੜੇ ਹੋਏ ਸਨ।

"ਮੈਂ ਮਾਹਣਾ ਸਿਹੁੰ ਨੰਬਰਦਾਰ।" ਨੰਬਰਦਾਰ ਨੇ ਖੰਘੂਰਾ ਮਾਰਿਆ। "ਸਿਪਾਹੀ ਠਾਣਿਓਂ ਆਇਆ ਏ, ਤੂੰ ਬਾਰ ਖੋਲ੍ਹ।"

"ਕਿਉਂ ਸੁਖ ਐ ?" ਕੁਲਵੰਤ ਹਲ ਦੇ ਬੇਲ ਉਤੇ ਖਲੋਤਾ ਅੱਡੀਆਂ ਤਕ ਕੰਬ ਗਿਆ।

"ਵਾਹਗੁਰੂ ਸੁਖ ਈ ਰਖੇ। ਊਂ ਪੁੱਤਰਾ, ਇਸ ਵੇਲੇ ਠਾਣਿਓਂ ਖ਼ੈਰ-ਮਿਹਰ ਨਾਲ ਕੌਣ ਆਉਂਦਾ ਏ।"

ਨੰਬਰਦਾਰ ਨੇ ਕੁਲਵੰਤ ਦੇ ਧੀਰਜ ਵਾਲੇ ਸਾਰੇ ਤਰਾਣ ਤੋੜ ਸੁਟੇ। ਉਸ ਕਿੰਨੀ ਹੀ ਵਾਰ ਪੋਲੀਸ ਤੋਂ ਛਿੱਲ ਲੁਹਾਈ ਸੀ। ਕਈ ਕਈ ਦਿਨ ਥਾਣੇ ਖਲੋਤਾ ਰਿਹਾ ਸੀ, ਕਿਲ੍ਹੇ ਦਾ ਕਸਾਈ-ਪੁਣਾ ਵੀ ਉਸ ਜਰ ਲਿਆ ਸੀ, ਡੋਲਿਆ ਨਹੀਂ ਸੀ; ਪਰ ਮਾਹਣੇ ਦੇ ਬੋਲਾਂ ਨਾਲ ਹਲ ਦੇ ਬੇਲ ਤੋਂ ਲੜਖੜਾ ਗਿਆ। ਉਸ ਚੁੱਪ ਚਾਪ ਬਾਰ ਆ ਖੋਲ੍ਹਿਆ। ਨੰਬਰਦਾਰ ਅਤੇ ਸਿਪਾਹੀ ਬੁੱਤ ਬਣੇ ਖਲੋਤੇ ਸਨ। ਸ਼ਾਇਦ ਗੱਲ ਕਰਨ ਦੀ ਕਿਸੇ ਵਿਚ ਵੀ ਹਿੰਮਤ ਨਹੀਂ ਸੀ। ਅੰਤ ਵਿਚ ਸਿਪਾਹੀ ਨੇ ਸਿਰ ਝੰਜਕਿਆ:

"ਕੁਲਵੰਤ ਸਿਆਂ!" ਸਿਪਾਹੀ ਨੇ ਗਲ ਦਾ ਥੁਕ ਅੰਦਰ ਲੰਘਾਇਆ। "ਸਿਆੜ ਦੀ ਪੁਲ਼ੀ ਉਤੇ ਪੋਲੀਸ ਮੁਕਾਬਲੇ ਵਿਚ ਤਿੰਨ ਮੁੰਡੇ ਮਾਰੇ ਗਏ ਐ।" ਉਸ ਜੇਰਾ ਕਰ ਕੇ ਕਹਿ ਦਿਤਾ, ਪਰ ਅਸਲ ਨੂੰ ਲੁਕਾ ਲਿਆ। "ਤੁਸੀਂ ਪਛਾਣ......।" ਬਾਕੀ ਗੱਲ ਉਸ ਸਮਝੇ ਜਾਣ ਲਈ ਸਮੇਟ ਲਈ। ਸਿਪਾਹੀ ਦਾ ਮਨ ਆਪੇ ਨੂੰ ਲਾਹਨਤਾਂ ਪਾ ਰਿਹਾ ਸੀ। 'ਹੇ ਭਗਵਾਨ, ਅਸੀਂ ਕਿਹੋ ਜਿਹੇ ਕੋਦਰੇ ਥਾਂ ਲਿਆ ਖਲ੍ਹਾਰੇ ਆਂ, ਪਹਿਲਾਂ ਮਾਰੋ, ਫਿਰ ਸੁਣੌਨੀਆਂ ਵੀ ਦੇਣ ਜਾਓ।'

ਕੁਲਵੰਤ ਦੀ ਸੁਣਦੇ ਸਾਰ ਧਾਹ ਨਿਕਲ ਗਈ:

"ਹਾਇ ਓਏ ਡਾਹਢਿਆ ਰੱਬਾ! ਓਏ ਭਰਾਵਾ!!"

"ਕੁਲਵੰਤ ਹੌਸਲਾ ਕਰ। ਖ਼ਬਰੇ ਕੌਣ ਏ।" ਨੰਬਰਦਾਰ ਨੇ ਹਮਦਰਦੀ ਨਾਲ ਮੁੰਡੇ ਦਾ ਮੋਢਾ ਘੁਟ ਲਿਆ। "ਰੱਬ ਭਲੀ ਕਰੇਗਾ। ਤਿਆਰ ਹੋ, ਚਲ ਕੇ ਦੇਖਦੇ ਆਂ। ਸਿਪਾਹੀ ਨੇ ਮੁਕਾਬਲੇ ਬਿਨਾਂ ਮਾਹਣੇ ਨੂੰ ਕੁਝ ਨਹੀਂ ਦਸਿਆ ਸੀ।

"ਨਹੀਂ ਤਾਇਆ, ਤਿੰਨੇ ਤਾਂ ਓਹੀ ਐ।" ਕੁਲਵੰਤ ਕੂਕਾਂ ਮਾਰ ਰਿਹਾ ਸੀ "ਓਏ ਭਰਾਵਾ ਮੇਰੀ ਤਾਂ ਸਾਰੀ ਰਾਤ ਦੀ ਅੱਖ ਫਰਕੀ ਜਾਂਦੀ ਸੀ। ਮੈਨੂੰ ਮਾਰ ਕੇ ਸੁਟ ਗਿਆ ਓਏ! ਉਹਨੂੰ ਕਾਲ ਕੂਕੀ ਫਿਰਦਾ ਸੀ। ਓਏ ਡਾਢਿਆ ਰੱਬਾ, ਤੂੰ ਕਿਥੇ ਸੌਂ ਗਿਆ ਓਏ।" ਕੁਲਵੰਤ ਨੇ ਕੰਧ ਦਾ ਆਸਰਾ ਲੈ ਲਿਆ।

"ਤੂੰ ਢੇਰੀ ਨਾ ਢਾਹ; ਅੱਖੀਂ ਵੇਖੇ ਤੇ ਸੁਣੇ ਦਾ ਬੜਾ ਫ਼ਰਕ ਹੁੰਦਾ ਏ।" ਮਾਹਣਾ ਸਿੰਘ ਕੁਲਵੰਤ ਨੂੰ ਬਾਹੋਂ ਫੜ ਕੇ ਹੌਸਲਾ ਦੇ ਰਿਹਾ ਸੀ।

ਇਕ ਪੇਲ ਲਈ ਕੁਲਵੰਤ ਦੇ ਮਨ ਵੱਜੀ, ਹੋ ਸਕਦਾ ਏ ਗ਼ਲਤ ਹੋਵੇ। ਖ਼ਬਰੇ ਉਹ ਡਾਕੂ ਚੋਰ ਈ ਹੋਣ ਜਾਂ ਬਦਮਾਸ਼। ਪਰ ਪੋਲੀਸ ਵਾਲੇ ਡਾਕੂਆਂ, ਚੋਰਾਂ ਤੇ ਗੁੰਡਿਆਂ ਨੂੰ ਗੋਲੀ ਨਹੀਂ ਮਾਰਦੇ। ਇਹ ਹੋ ਈ ਨਹੀਂ ਸਕਦਾ, ਉਹ ਤਿੰਨੇ ਨਾ ਮਾਰੇ ਗਏ ਹੋਣ। ਉਸ ਟੁਟੇ ਮਨ ਨਾਲ ਅੰਦਰ ਮਾਂ ਕੋਲ ਜਾ ਭੁੱਬ ਮਾਰੀ:

"ਬੇਬੇ! ਗੁਲਵੰਤ ਹੈ ਨਹੀਂ!!" ਉਹ ਮਾਂ ਦੇ ਮੰਜੇ ਉਤੇ ਢੇਰੀ ਹੋ ਗਿਆ।

"ਕੁਲਵੰਤਿਆ ਵਾਹਗੁਰੂ ਆਖ। ਮੇਰੇ ਪੁੱਤ ਨੂੰ ਕੁਝ ਨਹੀਂ ਹੋ ਸਕਦਾ। ਉਹ ਦਸਮੇ ਪਾਤਸ਼ਾਹ ਦਾ ਲਾਡਲਾ ਸਿੰਘ ਐ।" ਭਾਵੇਂ ਮਾਂ ਦਾ ਗੁਰੂ ਉਤੇ ਅਟੁਟ ਭਰੋਸਾ ਸੀ; ਪਰ ਕੁਲਵੰਤ ਦੀ ਧਾਹ ਨਾਲ ਉਹਦੇ ਮਗਜ਼ ਵਿਚ ਭੁਚਾਲ ਚੜ੍ਹ ਆਇਆ। ਉਸ ਉਠ ਕੇ ਜਪੁਜੀ ਸਾਹਿਬ ਦਾ ਪਾਠ ਸ਼ੁਰੂ ਕਰ ਦਿੱਤਾ। ਅਕਾਲੀ ਮੋਰਚਿਆਂ ਸਮੇਂ ਤੋਂ ਹੀ ਬੇਬੇ ਦਾ ਸਿਦਕ ਅਡੋਲ ਹੋ ਚੁਕਾ ਸੀ। ਪਤੀ ਦੀ ਮੌਤ ਪਿਛੋਂ ਉਸ ਦੀ ਬਾਣੀ ਵਿਚ ਸਰਧਾ ਵਧਦੀ ਹੀ ਗਈ ਸੀ।

ਕੁਲਵੰਤ ਦੀ ਘਰਵਾਲੀ ਨੇ ਤ੍ਰਭਕ ਕੇ ਆਪਣੇ ਬੱਚੇ ਦੀ ਛਾਤੀ ਉਤੇ ਹੱਥ ਰੱਖ ਲਿਆ। ਸਤਿਨਾਮ ਵਾਹਿਗੁਰੂ ! ਬਲਾਵਾਂ ਦੂਰ ਰਖੀਂ। ਕੁਲਵੰਤ ਦੇ ਭਰਾ ਦਾ ਦਿਲ ਖਲੋਂ ਨਹੀਂ ਰਿਹਾ ਸੀ। ਉਹ ਖੇਸ ਦੀ ਬੁੱਕਲ ਮਾਰ ਕੇ ਮਾਹਣੇ ਕੋਲ ਬਾਹਰ ਆ ਗਿਆ। ਸਿਪਾਹੀ ਸੁਨੇਹਾ ਦੇ ਕੇ ਓਦੋਂ ਹੀ ਤੁਰ ਗਿਆਂ ਸੀ।

"ਆਪਾਂ ਸਰਪੰਚ ਤੇ ਦੋ ਚਾਰ ਬੰਦਿਆਂ ਨੂੰ ਨਾਲ ਲੈ ਚਲੀਏ।" ਨੰਬਰਦਾਰ ਨੇ ਹਮਦਰਦੀ ਨਾਲ ਪੁੱਛਿਆ।

"ਤਾਇਆ ਕਿਸੇ ਨੂੰ ਨਾਲ ਲੈ, ਨਾ ਲੈ ; ਹੋਣੀ ਤਾਂ ਘੋੜੀਆਂ ਭਜਾ ਕੇ ਆ ਗਈ।"

"ਤੂੰ ਦਿਲ ਕਿਉਂ ਛਡਦਾ ਏਂ। ਤੇਰੇ ਵਰਗੇ ਧਰਮੀ ਬੰਦੇ ਨਾਲ ਰੱਬ ਮਾੜੀ ਨਹੀਂ ਕਰ ਸਕਦਾ।" ਮਾਹਣਾ ਸਿੰਘ ਨੇ ਪੋਲੀਸ ਦੇ ਸਾਹਮਣੇ ਉਸ ਦੀ ਭਲਮਾਣਸੀ ਦੀ ਸੌਂਹ ਖਾਧੀ ਸੀ।

ਸਰਪੰਚ ਸਮੇਤ ਨੰਬਰਦਾਰ ਨੇ ਉਸ ਦੇ ਤਾਏ ਚਾਚੇ ਚਾਰ ਪੰਜ ਆਦਮੀ ਹਾਕਾਂ ਮਾਰ ਕੇ ਉਠਾ ਲਏ। ਜਿਵੇਂ ਜਿਵੇਂ ਕਿਸੇ ਸੁਣਿਆਂ, ਮਸੋਸੀ ਵੱਟ ਲਈ। ਗਾਲੜੀ ਬੰਦਿਆਂ ਤੋਂ ਵੀ ਕੁਇਆ ਨਹੀਂ ਜਾ ਰਿਹਾ ਸੀ। ਉਹ ਰਲੇ ਰਲਾਏ ਖੇਤਾਂ ਵਿਚੋਂ ਲੰਘਦੇ ਸੂਏ ਦੀ ਕੱਚੀ ਪਟੜੀ ਆ ਚੜ੍ਹੇ। ਲਹਿੰਦੀ ਬਾਹੀ ਉਤਰਦਿਆਂ ਉਹਨਾਂ ਦੀਆਂ ਜੁੱਤੀਆਂ ਹੇਠਾਂ ਰੋੜ ਖੜਕਣ ਨਾਲ ਚੁਭ ਵੀ ਰਹੇ ਸਨ। ਕੁਲਵੰਤ ਉਡ ਕੇ ਵਕੂਅਏ ਵਾਲੀ ਥਾਂ ਪਹੁੰਚਿਆ ਚਾਹੁੰਦਾ ਸੀ। ਜਿੰਨਾ ਰੋਣ ਥੰਮਦਾ ਸੀ ; ਓਨੀਆਂ ਹਿੱਕ ਵਿਚ ਦਦਾਲਾਂ ਬਹੁੱਤੀਆਂ ਵੱਜਦੀਆਂ ਸਨ। ਛਲਕਦੀਆਂ ਅੱਖਾਂ ਨੂੰ ਵਾਹੋਦਾਹ ਬਿਨਾਂ ਕੁਝ ਨਹੀਂ ਦਿਸਦਾ ਸੀ। ਬੰਦੀ ਕਾਰਨ ਸੂਏ ਵਿਚ ਬਰਬਰ ਉਡ ਰਹੀ ਸੀ। ਸੂਏ ਦੀਆਂ ਉਚੀਆਂ ਪਾਧੀਆਂ ਰੇਤ ਕਾਰਨ ਫਿਸਦੀਆਂ ਪਰਤੀਤ ਹੋ ਰਹੀਆਂ ਸਨ। ਕੰਢਿਆਲੀਆਂ ਕਿੱਕਰਾਂ ਪਿਛਵਾੜੇ ਪਰਭਾਤ ਦਾ ਸਾਲੂ ਤਹਿਆਂ ਖੋਲ੍ਹ ਰਿਹਾ ਸੀ। ਮਾਹਣਾ ਸਿੰਘ ਤੇ ਉਸ ਦੇ ਸਾਥੀ ਕਦਮਾਂ ਲੰਮੇਆਂ ਕਰ ਕੇ ਕੁਲਵੰਤ ਨਾਲ ਰਲਣ ਦਾ ਜਤਨ ਕਰ ਰਹੇ ਸਨ। ਦੋ ਘੰਟਿਆਂ ਵਿਚ ਪੰਜ ਕੋਹ ਵਾਟ ਦਾ ਪੰਧ ਮਾਰ ਕੇ ਉਹ ਸਿਆੜ ਦੀ ਪੁਲ੍ਹੀ ਦੇ ਨੇੜੇ ਢੁਕ ਪਏ।

ਸਿਪਾਹੀਆਂ ਦਾ ਪਹਿਰਾ ਵੇਖ ਕੇ ਕੁਲਵੰਤ ਘਬਰਾ ਗਿਆ। ਉਹਦੇ ਕਦਮਾਂ ਨੂੰ ਬੇੜ ਆ ਪਈ। ਖਬਰੇ ਅਗਾਂਹ ਕੀ ਭਾਣਾ ਵਰਤਿਆ ਏ। ਸੱਚੇ ਪਾਤਸ਼ਾਹ ਤੂੰ ਹੀ ਗ਼ਰੀਬ ਦੀ ਲਾਜ ਰੱਖਣ ਵਾਲਾ ਏਂ। ਤੇਰੇ ਹੁਕਮ ਬਿਨਾਂ ਪੱਤਾ ਨਹੀਂ ਝੂਲ ਸਕਦਾ। ਬੰਦਾ ਅਰਜ਼ ਈ ਕਰ ਸਕਦਾ ਏ। ਪੈਰ ਧਰੀਕਦਾ ਉਹ ਆਪਣੇ ਸਾਥੀਆਂ ਨਾਲ ਰਲਣ ਲੱਗਾ।

ਸਿਆੜ ਦੀ ਪੁਲ੍ਹੀ ਅਣਮੁੰਨੇ ਬੋਤੇ ਦੀ ਕੁਆਂਟ ਨਾਲੋਂ ਕਿਤੇ ਉੱਚੀ ਸੀ। ਖੱਬੇ ਹੱਥ ਜਿਸ ਪਾਸੇ ਲਾਸ਼ਾਂ ਪਈਆਂ ਸਨ, ਰਾਹ ਦੇ ਨਾਲ ਨਾਲ ਟੋਏ ਸਨ। ਖੇਤਾਂ ਦੇ ਕਿਸਾਨਾਂ ਜਦ ਰਾਹ ਭਰਿਆ ਸੀ, ਮਿੱਟੀ ਚੁਕਣ ਨਾਲ ਡੂੰਘੇ ਟੋਏ ਪੈ ਗਏ ਸਨ ; ਜਿਹੜੇ ਪਿਛਲੀਆਂ ਭਾਰੀ ਬਰਸਾਤਾਂ ਵਿਚ ਅੱਧ ਪਚੱਧ ਮੁੜ ਪੂਰੇ ਗਏ। ਇਕ ਲਾਸ਼ ਰਾਹ ਦੇ ਸੱਜੇ ਪਾਸੇ ਮੂਧੀ ਪਈ ਸੀ। ਦੂਜੀਆਂ ਦੋ ਲਾਸ਼ਾਂ ਦੋ ਕਦਮਾਂ ਦੇ ਫਰਕ ਨਾਲ ਦੂਜੇ ਪਾਸੇ ਪੁਠੀਆਂ ਸਿੱਧੀਆਂ ਡੰਡੌਤ ਬਣੀਆਂ ਹੋਈਆਂ ਸਨ। ਸਭ ਤੋਂ ਪਹਿਲਾਂ ਕੁਲਵੰਤ ਦੀ ਨਿਗਾਹ ਨਸਵਾਰੀ ਜਰਸੀ ਨੇ ਖਿੱਚ ਲਈ। ਇਹ ਸੱਜੇ ਪਾਸੇ ਵਾਲੀ ਪਹਿਲੀ ਲਾਸ਼ ਸੀ : ਉਹਦੀਆਂ ਅੱਖਾਂ ਅੱਗ ਵਿਚ ਸੜਦੀ ਗਿੱਲੀ ਲੱਕੜ ਵਾਂਗ ਉਬਲ ਪਈਆਂ।

"ਚੋਪੜਾ ਸਾਹਿਬ ! ਅਸੀਂ ਤਲਵੰਡੀ ਤੋਂ ਆਏ ਆਂ, ਲਾਸ਼ਾਂ ਦੀ ਸ਼ਨਾਖ਼ਤ ਵਾਸਤੇ। ਤੁਹਾਡਾ ਸਿਪਾਹੀ ਗਿਆ ਸੀ।" ਮਾਹਣਾ ਸਿੰਘ ਨੇ ਮੌਕੇ ਦੇ ਥਾਣੇਦਾਰ ਨੂੰ ਦਸਿਆ। ਲਾਸ਼ਾਂ ਨੂੰ ਵੇਖਣ ਆਉਣ ਵਾਲਾ ਇਹ ਪਹਿਲਾ ਹੀ ਜੱਥਾ ਸੀ, ਜਿਹੜਾ ਵਕੂਏ ਵਾਲੀ ਥਾਂ ਪੁਜਿਆ ਸੀ।

"ਪਛਾਣ ਲਵੋ ਚੰਗੀ ਤਰ੍ਹਾਂ, ਤੁਹਾਡਾ ਬੰਦਾ ਤਾਂ ਨਹੀਂ ਕੋਈ ?" ਚੋਪੜੇ ਨੇ ਆਮ ਲਹਿਜੇ ਵਿਚ ਉਦਾਸ ਜਿਹਾ ਮੂੰਹ ਬਣਾਉਂਦਿਆਂ ਆਗਿਆ ਦੇ ਦਿੱਤੀ।

ਮਾਹਣਾ ਸਿੰਘ ਤੋਂ ਅਗੇ ਕੁਲਵੰਤ ਢਲਕ ਉਤਰਨ ਲੱਗਾ। ਉਸ ਦੀ ਜੁੱਤੀ ਵਿਚ ਲਪ ਲਪ ਰੇਤ ਭਰ ਗਈ। ਪਰ ਉਸ ਨੂੰ ਕੋਈ ਸੁਰਤ ਸਾਰ ਨਹੀਂ ਸੀ। ਇਕ ਕਦਮ ਉਤੇ ਪੱਗ ਖੁਲ੍ਹੀ ਪਈ ਸੀ। ਲੀਹਾਂ ਵਾਲੀ ਪੈਂਟ ਤੇ ਬੂਟ ਉਸ ਨੂੰ ਓਪਰੇ ਜਾਪੇ। ਨਸਵਾਰੀ ਜਰਸੀ ਉਹਦੇ ਅੰਦਰ ਬਾਹਰ ਭਾਂਬੜ ਬਾਲ ਰਹੀ ਸੀ। ਉਸ ਕੰਬਦੇ ਹੱਥਾਂ ਨਾਲ ਲਾਅਸ਼ ਸਿੱਧਿਆਂ ਕਰਨ ਦਾ ਜੇਰਾ ਕੀਤਾ। ਆਕੜੀ ਲਾਅਸ਼ ਸਿੱਧੀ ਹੋਣ ਵਿਚ ਨਹੀਂ ਆ ਰਹੀ ਸੀ। ਜਿਵੇਂ ਉਹ ਨਿੱਜ ਦੇ ਜਹਾਨ ਨਾਲ ਵੀ ਰੁਸ ਗਈ .ੀ। ਪੀਲੀ ਗਲ੍ਹ ਉਤੇ ਕਾਲਾ ਤਿਲ ਵੇਖਦੇ ਸਾਰ ਕੁਲਵੰਤ ਪਿੱਠ ਪਰਨੇ ਜਾ ਪਿਆ। ਉਹ ਧਾਹ ਮਾਰ ਕੇ ਗੁਲਵੰਤ ਉਤੇ ਡਿੱਗ ਪਿਆ।

"ਮਰ ਗਿਆ ਓਏ ਰੱਬਾ ਡਾਢਿਆ !! ਤੂੰ ਮੇਰਾ ਲਛਮਣ ਲੁਟ ਲਿਆ ਓਏ। ਇਹ ਤਾਂ ਓਹੀ ਐ। ਓਏ ਭਰਾਵਾ, ਸਟੇਜਾਂ ਤੋਂ ਤੈਨੂੰ ਹਾਕਾਂ ਮਾਰਦੀਆਂ। ਤੂੰ ਕਿਹੜੇ ਲੰਮੇ ਦੇਸਾਂ ਨੂੰ ਤੁਰ ਗਿਆ ਓਏ।"

ਗੁਲਵੰਤ ਦਾ ਮੂੰਹ ਰੇਤ ਨਾਲ ਭਰਿਆ ਹੋਇਆ ਸੀ। ਆਕੜੀਆਂ ਉਂਗਲਾਂ ਤਲੀਆਂ ਵਿਚ ਖੁਭੀਆਂ ਹੋਈਆਂ ਸਨ।

"ਇਹ ਤਾਂ ਰਾਤ ਦੇ ਮਰੇ ਨਹੀਂ।" ਮਾਹਣਾ ਸਿੰਘ ਨੇ ਅਸਚਰਜ ਵਿਚ ਹਾਉਕਾ ਰੋਕਿਆ ਹੋਇਆ ਸੀ। "ਸਿਆਲ ਦੀ ਰੁੱਤ ਵਿਚ ਮਰੇ ਜਵਾਨ ਮੁੰਡੇ ਦਾ ਚਿਹਰਾ ਦਗ ਦਗ ਕਰਨਾ ਸੀ। ਇਹ ਤਾਂ ਕੋਈ ਹੋਰ ਕਾਰਾ ਐ।" ਉਸ ਆਪ ਮੁਹਾਰੇ ਵਗਦੇ ਅੱਥਰੂ ਪੂੰਝਦਿਆਂ 'ਹਾਅ' ਦਾ ਨਾਅਰਾ ਮਾਰਿਆ ਅਤੇ ਹਤਿਆਰਿਆਂ ਉਤੇ ਸਿਰ ਧੁਣਿਆਂ।

"ਓਏ ਭਰਾਵਾ ਸੋਨਾ ਰੇਤ ਰਲ ਗਿਆ ਓਏ।" ਕੁਲਵੰਤ ਨੇ ਰੋਂਦਿਆਂ ਖੇਸ ਦੇ ਲੜ ਨਾਲ ਗੁਲਵੰਤ ਦਾ ਮੂੰਹ ਸਾਫ਼ ਕੀਤਾ। "ਮੇਰੀ ਕਮਾਈ ਨਿਹਫਲ ਹੋ ਗਈ ਓ ਭਰਾਵਾ" ਉਸ ਛੋਟੇ ਵੀਰ ਨੂੰ ਚੁਕ ਕੇ ਹਿੱਕ ਨਾਲ ਲਾ ਲਿਆ। "ਓਏ ਭਰਾਵਾ ਬਲਦੇ ਭਾਂਬੜ ਕਿਵੇਂ ਬੁਝਾਵਾਂ ਓਏ।"

ਥਾਣੇਦਾਰ ਨੇ ਦੂਰੋਂ ਹੱਥ ਮਾਰਦਿਆਂ ਪੁਕਾਰਿਆ।

"ਭਾਈ ਸਾਹਿਬ ! ਜੇ ਪਛਾਣ ਲਿਆ ਏ ਤਾਂ ਪਾਸੇ ਹਟ ਜਾਓ।"

ਸਰਪੰਚ ਨੇ ਕੁਲਵੰਤ ਨੂੰ ਬਾਹੋਂ ਫੜ ਕੇ ਉਠਾ ਲਿਆ। ਉਹ ਭਰਾ ਨਾਲ ਬਾਹਲੋਂ ਓਹਰੀ ਹੋਇਆ ਚਾਹੁੰਦਾ ਸੀ। ਉਸ ਆਪਣਾ ਖੇਸ ਲਾਹ ਕੇ ਉਹਦੇ ਉਪਰ ਪਾ ਦਿੱਤਾ। ਫਿਰ ਉਹ ਸਿੱਧੇ ਪਏ ਹਨੀਫ ਦੇ ਸਿਰਹਾਣੇ ਜਾ ਖਲੋਤਾ। ਹਨੀਫ ਪੜ੍ਹਾਈ ਦੇ ਦਿਨਾਂ ਵਿਚ ਗੁਲਵੰਤ ਨਾਲ ਕਿੰਨੀ ਵਾਰ ਹੀ ਤਲਵੰਡੀ ਆਇਆ ਸੀ।

"ਤੂੰ ਵੀ ਯਾਰੀ ਤੋਂ ਕੁਰਬਾਨ ਹੋ ਗਿਆ ਓਏ !" ਕੁਲਵੰਤ ਹਨੀਫ ਦੇ ਸੋਲੇ ਤੇ ਸੁੱਕੇ ਮੂੰਹ ਤੇ ਹੱਥ ਫੇਰ ਰਿਹਾ ਸੀ। "ਇਕੋ ਪੁੱਤ ਦੀ ਮਾਂ ਕਿਵੇਂ ਜੀਊ ਓਏ ! ਦੁਸ਼ਮਣੋਂ ਤੁਸੀਂ ਡਾਢਿਆਂ ਨਾਲ ਮੱਥਾ ਕਾਹਨੂੰ ਲਾਉਣਾ ਸੀ। ਕਿਉਂ ਸਿਰਾਂ ਤੇ ਖੱਫਣ ਬੰਨ੍ਹੇ ਓਏ। ਕੀ ਜੱਗ ਦਾ ਵੇਖਿਆ।" ਫਿਰ ਉਹ ਉਠ ਕੇ ਤਾਰ ਦੀ ਲੱਥ ਉਤੇ ਜਾ ਡਿੱਗਾ। "ਓਏ ਭਰਾਵਾ ਤੇਰੇ ਬੱਚੇ ਮਸੂਮ ਓਏ !!" ਉਹਦੀਆਂ ਇਕ ਵਾਰ ਹੀ ਭੁੱਬਾਂ ਨਿਕਲ ਗਈਆਂ।

ਸਿਪਾਹੀਆਂ ਉਹਨਾਂ ਨੂੰ ਫੜ ਕੇ ਪਾਸੇ ਕਰ ਦਿੱਤਾ। ਕੁਲਵੰਤ ਆਪਣੇ ਸਾਥੀਆਂ ਨਾਲ ਵੱਟ ਉਤੇ ਆ ਡਿੱਗਾ। ਉਹਦੀ ਕਾਲੀ ਪੱਗ ਦਾ ਲੜ ਭਿੱਜ ਗਿਆ ਸੀ। ਉਹਨੂੰ ਪੁਲੀਸ ਉਤੇ ਗੁੱਸਾ ਭੜਕ ਪਿਆ। ਇਹ ਮੋਇਆਂ ਨੂੰ ਵੀ ਕਿਉਂ ਨਹੀਂ ਮਿਲਣ ਦਿੰਦੇ ? ਉਹਦਾ ਅੰਦਰ ਹੰਗਾਰ ਪਿਆ।

ਮੈਂ ਹੋਰ ਵਾਹੀ ਕਰ ਕੇ ਕੀ ਲੈਣਾ ਏ ? ਕਿਉਂ ਨਾ ਭਰਾਵਾਂ ਵਾਲੇ ਹਥਿਆਰ ਚੁਕ ਕੇ ਇਹਨਾਂ ਬੁੱਚੜਾਂ ਨੂੰ ਮੁਕਾਵਾਂ ? ਉਹਦਾ ਰੋਣ ਰੁਕ ਗਿਆ । ਉਸ ਨੂੰ ਗੁਲਵੰਤ ਦੀਆਂ ਆਖੀਆਂ ਗੱਲਾਂ ਯਾਦ ਆ ਰਹੀਆਂ ਸਨ । ਇਹ ਰਾਜ ਤਾਂ ਮਿਟਾ ਦੇਣ ਵਾਲਾ ਹੈ, ਲੁਟੇਰਾ, ਨਿਰਦਈ । ਉਹਦੀ ਹਿੱਕ ਵਿਚ ਉਥੱਲ ਪੁਥੱਲ ਹੋਈ ਜਾ ਰਹੀ ਸੀ ।

ਇਕ ਘੰਟੇ ਪਿੱਛੋਂ ਨੱਥੋ ਖ਼ੁਰਦ ਤੋਂ ਵੀ ਪੰਚਾਇਤ ਆ ਗਈ । ਹਨੀਫ਼ ਦਾ ਅੱਬਾ ਛਾਤੀ ਪਿੱਟਦਾ ਮੁੰਡੇ ਉਤੇ ਢੇਰੀ ਆ ਹੋਇਆ ।

"ਅੱਲਾਹ ! ਮੈਂ ਤੇਰਾ ਕੀ ਵਿਗਾੜਿਆ ਸੀ । ਮੇਰਾ ਇਕੋ ਇਕ ਲਾਲ ਖੋਹ ਲਿਆ । ਦੁਸ਼ਮਣੋਂ ਮੈਨੂੰ ਵੀ ਗੋਲੀ ਮਾਰ ਦਿਓ । ਮੈਂ ਜਿਊ ਕੇ ਕੀ ਲੈਣਾ ਏ । ਰੱਬਾ ਤੇਰੇ ਘਰ ਨਿਆਂ ਨਹੀਂ, ਤੂੰ ਬੁੱਢੇ ਵਾਰੇ ਸਾਡੇ ਹੱਡ ਰੋਲਦਾ ਏਂ ! ਮਾਪਿਆਂ ਦੇ ਜੀਊਂਦਿਆਂ ਜਵਾਨ ਪੁੱਤਰ ਮਰ ਜਾਣ, ਕਹਿਰ ਨਹੀਂ । ਰੱਬਾ ਤੂੰ ਨਿਆਈਂ ਨਹੀਂ । ਸਾਨੂੰ ਹੱਕ ਤਾਂ ਮਿਲਣਾ ਏ ; ਦੁਸ਼ਮਣਾਂ ਦੇ ਸੀਨੇ ਏਵੇਂ ਸੱਲ ਪੈਣ । ਜ਼ਾਲਮੋਂ ਰਸੂਲ ਸਭ ਕੁਝ ਵੇਖਦਾ ਏ ।" ਉਸ ਹਨੀਫ਼ ਦਾ ਆਕੜਿਆ ਸਖ਼ਤ ਮੂੰਹ ਦੋਹਾਂ ਹੱਥਾਂ ਵਿਚ ਲੈ ਲਿਆ । ਮੱਥੇ ਨੂੰ ਚੁੰਮਿਆ । ਦੁਆ ਪੜ੍ਹੀ ਅਤੇ ਪਾਟੀ ਕੰਬਲੀ ਲਾਸ਼ ਉਤੇ ਪਾ ਦਿੱਤੀ । "ਤੁਹਾਡਾ ਕੱਖ ਨਾ ਰਹੇ, ਮੇਰੇ ਬੱਚੇ ਨੂੰ ਕੋਹਣ ਵਾਲਿਓ ! ਹਸ਼ਰ ਵਿਚ ਲੇਖੇ ਹੋਣਗੇ ।" ਉਹ ਬੇਟੇ ਦੀ ਲੋਥ ਉਤੇ ਗੋਡਿਆਂ ਭਾਰ ਹੋ ਗਿਆ । ਅੱਖਾਂ ਦੀ ਜਲ ਧਾਰਾ ਸੱਤਲੁਜ ਬਿਆਸ ਦਾ ਹੜ੍ਹ ਬਣੀ ਹੋਈ ਸੀ ।

ਪਿੰਡ ਦੇ ਲੋਕਾਂ ਉਸ ਨੂੰ ਹਨੀਫ਼ ਦੇ ਮੁੱਢੋਂ ਫੜ ਕੇ ਉਠਾਇਆ ।

"ਮਹੰਮਦਿਆ ! ਤਕਦੀਰਾਂ ਨਹੀਂ ਮਿਟਦੀਆਂ । ਡਾਢੇ ਅੱਗੇ ਜ਼ੋਰ ਨਹੀਂ ਚਲਦਾ । ਦਿਲ ਨੂੰ ਤਕੜਾ ਕਰ ।" ਲੋਕਾਂ ਹਨੀਫ਼ ਦੇ ਅੱਬਾ ਨੂੰ ਤਸੱਲੀਆਂ ਦੇਣੀਆਂ ਸ਼ੁਰੂ ਕਰ ਦਿੱਤੀਆਂ ।

"ਓਏ ਭਰਾਓ, ਮੈਨੂੰ ਨਾਲ ਈ ਮਰ ਜਾਣ ਦਿਓ । ਹੁਣ ਏਥੇ ਮੇਰਾ ਕੀ ਰਹਿ ਗਿਆ ਏ ।" ਮਹੰਮਦਾ ਇਕ ਹੱਥ ਨਾਲ ਹੀ ਛਾਤੀ ਕੁਟੀ ਜਾ ਰਿਹਾ ਸੀ :

"ਮਹੰਮਦਿਆ ! ਰੱਬ ਵਖਤ ਪਾਉਂਦਾ ਏ । ਸਬਰ ਨਾਲ ਰਚਾ ਮੰਨ । ਮੋਇਆਂ ਨਾਲ ਕਦੋਂ ਜਾ ਹੁੰਦਾ ਏ ।"

"ਇਹ ਲੋਕਾਂ ਲਈ ਸ਼ਹੀਦ ਹੋਇਆ ਏ ; ਆਪੇ ਲੋਕ ਮੁਲ ਪਾਉਣਗੇ । ਤੇਰਾ ਹਨੀਫ਼ ਚੋਰ ਯਾਰ ਨਹੀਂ ਸੀ । ਸੂਰਮਿਆਂ ਦੀ ਮੌਤ ਮਰਿਆ ਏ ।" ਨੱਥੋ ਖ਼ੁਰਦ ਦੇ ਇਕ ਅੱਧਖੜ ਕਿਸਾਨ ਨੇ ਅਫ਼ਸੋਸ ਨੂੰ ਨਵੇਂ ਤੇ ਪਰਚੰਡ ਰੁਖ ਮੋੜਾ ਦੇ ਦਿੱਤਾ । ਲੋਕਾਂ ਉਹਨਾਂ ਦੀ ਬਹਾਦਰੀ ਤੇ ਸੂਰਮਤਾਈ ਦੀਆਂ ਗੱਲਾਂ ਛੋਹ ਦਿੱਤੀਆਂ ।

"ਉਹਨਾਂ ਜ਼ਾਲਮ ਸਰਕਾਰ ਨਾਲ ਮੱਥਾ ਲਾਇਆ ਏ । ਕਿਸੇ ਗਰੀਬ ਨੂੰ ਤੰਗ ਨਹੀਂ ਕੀਤਾ । ਹੱਸ ਕੇ ਗੋਲੀਆਂ ਖਾਧੀਆਂ ਏਂ । ਗੁਰੂ ਨੇ ਆਪਣੇ ਲਾਲਾਂ ਦੀ ਜ਼ੁਲਮ ਦੇ ਵਿਰੁਧ ਅਹੂਤੀ ਦੇ ਦਿੱਤੀ ਸੀ । ਇਹ ਵੀ ਲੋਕਾਂ ਦੇ ਲਾਲ ਸੀ । ਮਹੰਮਦਿਆ ਜੇਰਾ ਕਰ । ਬਦਲੇ ਮਿਲਣਗੇ ਕਰਨੀਆਂ ਭਰ-ਨੀਆਂ ਦੇ ।" ਹਰ ਬੰਦੇ ਨੇ ਆਪਣੀ ਵਿਚਾਰ ਤੇ ਵਿਤ ਅਨੁਸਾਰ ਤਸੱਲੀ ਵਿਚ ਹਿੱਸਾ ਪਾਇਆ । ਕਈਆਂ ਵਹਿਸ਼ੀ ਕਤਲਾਮ ਉਤੇ ਹਾਉਕਾ ਭਰ ਕੇ ਚੁਪ ਵੱਟ ਲਈ ਅਤੇ ਧਰਤੀ ਉਤੇ ਸੁੱਕੇ ਡੱਕੇ ਨਾਲ ਲੀਕਾਂ ਵਾਹੁਣ ਲੱਗੇ ।

ਦੁਪਹਿਰਾ ਹੋ ਗਿਆ । ਪੋਲੀਸ ਨੂੰ ਕਿਸੇ ਵੱਡੇ ਹਾਕਮ ਦੇ ਆਉਣ ਦੀ ਉਡੀਕ ਸੀ । ਜਿਵੇਂ ਜਿਵੇਂ ਮੁੰਡਿਆਂ ਦੇ ਮਾਰੇ ਜਾਣ ਦੀਆਂ ਖ਼ਬਰਾਂ ਲਾਗਲੇ ਪਿੰਡਾਂ ਵਿਚ ਰਾਹੀਆਂ ਪਾਧੀਆਂ ਰਾਹੀਂ ਪਹੁੰਚੀਆਂ, ਲੋਕਾਂ ਦੇ ਵਹੀਰ ਵੇਖਣ ਲਈ ਤੁਰ ਪਏ । ਪੜ੍ਹੇ ਲਿਖੇ ਨੌਜਵਾਨ ਮੁੰਡਿਆਂ ਦੀ ਗਿਣਤੀ

ਬਹੁਤੀ ਸੀ । ਉਹ ਸਕੂਲਾਂ ਦੇ ਪੀਰਡ ਵਿਚਾਲੇ ਛੱਡ ਕੇ ਨੱਸ ਆਏ ਸਨ । ਤਾਰੇ ਦਾ ਪਿੰਡ ਦੂਰ ਸੀ । ਓਥੋਂ ਡਰਦਾ ਮਾਰਿਆ ਕੋਈ ਨਾ ਆਇਆ । ਲੋਕਾਂ ਨੂੰ ਕਿਲ੍ਹੇ ਦੀ ਮਾਰ ਅਤੇ ਆਈ. ਜੀ. ਦਾ ਉਜਾੜਾ ਯਾਦ ਆ ਗਿਆ ਸੀ । ਭੀੜ ਜੁੜਦੀ ਗਈ । ਲੋਕ ਦੋਹਾਂ ਧਿਰਾਂ ਨੂੰ ਕੋਸ ਰਹੇ ਸਨ ।

"ਮੁੰਡਿਆਂ ਵੀ ਅੱਤ ਚੁਕ ਰਖੀ ਸੀ । ਅੱਤ ਤੇ ਰੱਬ ਦਾ ਵੈਰ ਐ । ਹੋਣੀ ਨੂੰ ਇੱਟਾਂ ਮਾਰੋ, ਆਖ਼ਰ ਫਣ ਚੁਕ ਈ ਲੈਂਦੀ ਐ ।" ਕਿਸੇ ਡਰਦਿਆਂ ਡਰਦਿਆਂ ਆਪਣੇ ਮੇਲ ਜੋਲ ਵਾਲੇ ਆੜੀ ਨੂੰ ਆਖਿਆ । ਪਰ ਬਾਬਰ ਕੇ ਨੌਜਵਾਨਾਂ ਨੂੰ ਮਾੜਾ ਆਖਣ ਦੀ ਕਿਸੇ ਨੂੰ ਹਿੰਮਤ ਨਹੀਂ ਪੈ ਰਹੀ ਸੀ ।

ਪਿੰਡ ਵਲੋਂ ਆਉਂਦੀ ਜੀਪ ਤੇ ਟਰੱਕ ਦੀ ਆਵਾਜ਼ ਨੇ ਲੋਕਾਂ ਦੇ ਧਿਆਨ ਆਪਣੀ ਵਲ ਖਿੱਚ ਲਏ !

"ਕੌਣ ਆ ਰਿਹਾ ਏ ?" ਲੋਕ ਇਕ ਦੂਜੇ ਦੇ ਮੂੰਹ ਤੋਂ ਪੁਛ ਰਹੇ ਸਨ ।

ਥਾਣੇਦਾਰ ਚੋਪੜਾ ਅਗੇ ਵਧ ਆਇਆ । ਉਸ ਜੀਪ ਵਿਚੋਂ ਉਤਰਦੇ ਡੀ. ਐਸ. ਪੀ. ਬਰਾੜ ਅਤੇ ਆਈ. ਜੀ. ਨੂੰ ਪੈਰ ਜੋੜ ਕੇ ਸੈਲੂਟ ਮਾਰਿਆ । ਆਈ. ਜੀ. ਸ਼ਰਮੇ ਨੇ ਟੋਪੀ ਲਾਹ ਕੇ ਕੱਛ ਵਿਚ ਦੇ ਲਈ । ਦੋ ਫੁਟ ਧਾਰੀਦਾਰ ਬੈਂਤ ਦੀ ਛਿਟੀ ਨੂੰ ਆਪਣੇ ਹੀ ਖੱਬੇ ਹੱਥ ਉਤੇ ਮਾਰਦਿਆਂ ਉਹ ਮੁਕਾਬਲੇ ਦਾ ਮੁਆਇਨਾ ਕਰਨ ਲਗਾ । ਉਸ ਪੁਲ੍ਹੀ ਦੇ ਸਿਰ ਉਤੇ ਖਲੋ ਕੇ , ਦੋਹਾਂ ਪਾਸਿਆਂ ਦੀ ਢਲਵਾਨ ਤਾੜੀ ।

"ਸ਼ਾਬਾਸ਼ ਬਰਾੜ ਸਾਹਿਬ ! ਆਪ ਨੇ ਪੋਲੀਸ ਕੀ ਡਿਊਟੀ ਜਾਂਬਾਜ਼ੋਂ ਕੀ ਤਰ੍ਹਾਂ ਨਿਬਾਹੀ ਐ ।" ਉਸ ਬੁਲ੍ਹ ਮੀਟਦਿਆਂ ਚਮਕਦੀਆਂ ਬਾਜ਼ ਅੱਖਾਂ ਨਾਲ ਡੀ. ਐਸ. ਪੀ. ਦੀ ਪ੍ਰਸ਼ੰਸਾ ਕੀਤੀ ।

ਪੋਲੀਸ ਦੇ ਰੋਕਦਿਆਂ ਰੋਕਦਿਆਂ ਕੁਲਵੰਤ ਅਗੋਂ ਵੱਧ ਆਇਆ ।

"ਸਾਹਬ ! ਸਾਡੇ ਮੁੰਡੇ ਫੜ ਕੇ ਮਾਰੇ ਐ, ਮੁਕਾਬਲਾ ਕੋਰਾ ਝੂਠ ਐ ।" ਉਸ ਬਿਨਾਂ ਡਰ ਮਨ ਦੀ ਗੱਲ ਆਈ. ਜੀ. ਅੱਗੇ ਰੱਖ ਦਿੱਤੀ ।

"ਜੋ ਕਹਿਣਾ ਏ, ਨਹਿਰ ਦੀ ਕੋਠੀ ਆ ਕੇ ਕਹੋ । ਸਾਹਿਬ ਏਥੇ ਨਹੀਂ ਰੁਕ ਸਕਦੇ ।" ਡੀ. ਐਸ. ਪੀ. ਨੇ ਆਪ ਬੈਂਤ ਅੱਗੇ ਡਾਹ ਕੇ ਕੁਲਵੰਤ ਦਾ ਰਾਹ ਰੋਕ ਲਿਆ । "ਚੋਪੜਾ ਸਾਹਿਬ ! ਲਾਸ਼ਾਂ ਪੋਸਟ ਮਾਰਟਮ ਲਈ ਲੈ ਜਾਓ ?" ਦੋਵੇਂ ਅਫ਼ਸਰ ਬਿਨਾਂ ਕਿਸੇ ਦੀ ਫ਼ਰਿਆਦ ਸੁਣੇ ਜੀਪ ਵਲ ਤੁਰ ਪਏ । ਪੰਜਾਂ ਮਿੰਟਾਂ ਵਿਚ ਹੀ ਸਾਹਿਬ ਨੇ ਮੌਕਾ ਵੇਖ ਲਿਆ । ਫਿਰ ਉਹਨਾਂ ਦੀ ਜੀਪ ਸੂਏ ਦੀ ਕੱਚੀ ਪੱਟੜੀ ਧੂੜਾਂ ਪੁਟਦੀ ਕੋਠੀ ਨੂੰ ਤੁਰ ਗਈ ।

ਲੋਕਾਂ ਦਾ ਧਿਆਨ ਆਈ. ਜੀ. ਦੀ ਜਾਂਦੀ ਜੀਪ ਵਲ ਹੀ ਸੀ ; ਜਦੋਂ ਇਕ ਜਵਾਨ ਕੁੜੀ ਦੀ ਲੰਮੀ ਚੀਕ ਉਹਨਾਂ ਦੇ ਕੰਨ ਪਈ । ਉਹ ਹਨੀਫ਼ ਦੀ ਲੋਥ ਉਤੇ ਦੋਹੱਥੜ ਪਿੱਟ ਰਹੀ ਸੀ ।

"ਮੇਰਿਆ ਸੋਨਿਆ ਬੀਰਾ ! ਮੈਂ ਸੁਣਦਿਆਂ ਮੱਚ ਗਈ ਵੇ ! ਤੂੰ ਕਿਹੜੇ ਰਾਹੀਂ ਤੁਰ ਗਿਆ ਵੇ !"

ਮਹੰਮਦੇ ਨੇ ਮਰੀਆਂ ਨੂੰ ਮਸਾਂ ਖਿੱਚ ਕੇ ਹਨੀਫ਼ ਦੀ ਲੋਥ ਤੋਂ ਵੱਖ ਕੀਤਾ ।

"ਬਾਬਲਾ ਤੂੰ ਧੱਕੇ ਖਾਣ ਲਈ ਰਹਿ ਗਿਆ ਵੇ ।" ਮਰੀਆਂ ਦੇ ਦਿਲਚੀਰਵੇਂ ਕੀਰਨੇ ਸੁਣ ਕੇ ਮਹੰਮਦਾ ਮੁੜ ਧਾਹਾਂ ਮਾਰਨ ਲਗ ਪਿਆ । "ਬਾਬਲਾ ਮੁੜ ਕੇ ਨਹੀਂ ਥਿਆਉਣਾ ਬੀਰਾ ਵੇ । ਬਾਬਲਾ ਤੇਰਾ ਬੁਰਜ ਢਹਿ ਗਿਆ ਵੇ !......"

ਕੁੜੀ ਦੀ ਲੰਮੀ ਬਾਹੁੜੀ ਹੂਕਦੀ ਹੀ ਰਹੀ। ਪੋਲੀਸ ਵਾਲਿਆਂ ਕਾਹਲੀ ਨਾਲ ਲੋਥਾਂ ਚੁਕ ਕੇ ਟਰੱਕ ਵਿਚ ਰਖ ਲਈਆਂ। ਮਰੀਆਂ ਦੇ ਘਰ ਵਾਲਾ ਜਾਗਰ ਆਪਣੇ ਪਗਵੱਟ ਯਾਰ ਧੁੱਤੇ ਕੋਲ ਆਣ ਖਲੋਤਾ। ਸਿਆੜ ਪਿੰਡ ਪੁਲ੍ਹੀ ਤੋਂ ਸਾਰਾ ਮੀਲ ਕੁ ਭਰ ਸੀ। ਜਾਗਰ ਨੇ ਉਡਦੀ ਉਡਦੀ ਗੱਲ ਮਰੀਆਂ ਨੂੰ ਘਰ ਜਾ ਦੱਸੀ। ਉਹ ਸੁਣਦਿਆਂ ਸਾਰ ਕਾਲਜਾ ਫੜ ਕੇ ਬਹਿ ਗਈ। ਦੱਸੀਆਂ ਨਿਸ਼ਾਨੀਆਂ ਨੇ ਉਹਦੇ ਅੰਦਰੋਂ ਰੁਗ ਭਰ ਲਏ। ਫਿਰ ਉਹ ਪਾਗਲਾਂ ਵਾਂਗ ਬਾਹਰ ਨੂੰ ਭੱਜ ਤੁਰੀ।

"ਉਹ ਤਾਂ ਮੇਰੇ ਬੀਰੇ ਐ, ਮੈਂ ਨਹੀਂ ਰੁਕਣਾ......।"

"ਤੂੰ ਕਮਲੀ ਤਾਂ ਨਹੀਂ ਹੋ ਗਈ?" ਜਾਗਰ ਨੇ ਨੱਠ ਕੇ ਉਸ ਨੂੰ ਬਾਹੋਂ ਆ ਫੜਿਆ। "ਓਥੇ ਪੁਲਸ, ਲੋਥਾਂ ਦਾ ਕੱਠ...।"

"ਅੱਗ ਲਗੇ ਚੰਦਰੀ ਪੁਲਸ ਨੂੰ।" ਉਸ ਭਰ ਭਰ ਡੁਲ੍ਹ ਰਹੀਆਂ ਕਹਿਰਵਾਨ ਨਜ਼ਰਾਂ ਨਾਲ ਆਪਣੇ ਖ਼ਾਵੰਦ ਨੂੰ ਦੇਖਿਆ। "ਜਾਗਰਾ! ਮੈਨੂੰ ਛੱਡ ਦੇ, ਹੁਣ ਤਾਂ ਮੈਂ ਬੱਧੀ ਨਹੀਂ ਰਹਿਣਾ। ਹੈ ਵੇ ਮੇਰੇ ਸੋਨਿਓਂ...!"

ਜਾਗਰ ਤੋਂ ਮਰੀਆਂ ਦਾ ਦੁਖ ਦੇਖ ਨਾ ਹੋਇਆ। ਉਸ ਬਾਂਹ ਛੱਡ ਦਿੱਤੀ ਅਤੇ ਉਹਦੇ ਪਿਛੇ ਨੀਵੀਂ ਪਾ ਕੇ ਤੁਰ ਪਿਆ। ਮਰੀਆਂ ਸਾਰੇ ਰਾਹ ਵਰਲਾਪ ਕਰਦੀ ਆਈ ਸੀ। ਜਦ ਆ ਕੇ ਲਾਸ਼ਾਂ ਤੱਕੀਆਂ, ਉਸ ਦੀ ਸੱਤਿਆ ਹੀ ਨਿਕਲ ਗਈ ਅਤੇ ਗ਼ਸ਼ ਖਾ ਕੇ ਪਾਟੀ ਕੰਬਲੀ ਉਤੇ ਡਿਗ ਪਈ।

ਨਹਿਰ ਦੀ ਕੋਠੀ ਪੁਲ੍ਹੀ ਤੋਂ ਬਹੁਤੀ ਦੂਰ ਨਹੀਂ ਸੀ। ਲੋਥਾਂ ਟਰੱਕ ਵਿਚ ਪਾ ਕੇ ਲੈ ਜਾਣ ਪਿਛੋਂ, ਲੋਕ ਇਹ ਪਤਾ ਕਰਨ ਕੋਠੀ ਨੂੰ ਤੁਰ ਪਏ, ਲਾਸ਼ਾਂ ਵਾਰਸਾਂ ਨੂੰ ਦਿੱਤੀਆਂ ਜਾਣਗੀਆਂ ਕਿ ਨਹੀਂ।

"ਬਹੁਤ ਜ਼ੁਲਮ ਹੋਇਆਂ ਯਾਰ!" ਧੁੱਤੇ ਨੇ ਦਿਲੀ ਦੁਖ ਨਾਲ ਜਾਗਰ ਦੇ ਬਰਾਬਰ ਤੁਰਦਿਆਂ ਆਖਿਆ।

"ਭਾਣਾ, ਭਾਣਾ ਨਹੀਂ ਮਿੱਟਦਾ।" ਜਾਗਰ ਨੇ ਹਉਕਾ ਭਰਿਆ। ਉਸ ਹਨੀਫ਼ ਨੂੰ ਦਿਲੋਂ ਆਪਣਾ ਰਿਸ਼ਤੇਦਾਰ ਮੰਨ ਲਿਆ ਸੀ। ਉਸ ਅੰਦਰੋ ਅੰਦਰ ਪੀੜ ਦੀ ਬੁੱਕਲ ਮਾਰ ਲਈ।

"ਪਰ ਜਾਗਰਾ! ਸਾਰੇ 'ਥਾਂ ਥਾਂ' ਕਰ ਰਹੇ ਐ। ਮੁੰਡੇ ਕਈ ਦਿਨਾਂ ਦੇ ਫੜੇ ਐ। ਦੋ ਦਿਨ ਆਂਹਦੇ ਇਹਨਾਂ ਦੇ ਥਾਣੇ ਹੱਡ ਤੋੜਦੇ ਰਹੇ। ਜਦੋਂ ਪੁਲਸੀਆਂ ਦੇ ਹੱਥਾਂ ਉਤੇ ਨਾ ਚੜ੍ਹੇ, ਮਾਰ ਕੇ ਮੁਕਾਬਲਾ ਲਿਆ ਬਣਾਇਆ।"

"ਏਵੇਂ ਹੋਣੀ ਸੀ।" ਜਾਗਰ ਨੇ ਪਾਸੇ ਨੱਕ ਸੁਣਕਿਆ। "ਭਲਾ ਮੁਖ਼ਬਰ ਦਾ ਤਾਂ ਪਤਾ ਕਰੀ ਕਿਸੇ ਤਰ੍ਹਾਂ।" ਦੁਖ ਅਤੇ ਗੁੱਸੇ ਦੀ ਮਿੱਸ ਵਿਚੋਂ ਬਦਲੇ ਦੀ ਭਾਵਨਾ ਨੇ ਪਲਸੇਟਾ ਮਾਰਿਆ।

"ਕਤਲ ਵਾਂਗ ਮੁਖ਼ਬਰ ਵੀ ਕਿਤੇ ਗੁੱਝਾ ਰਿਹਾ ਏ।" ਧੁੱਤੇ ਨੇ ਕੈਂਚੀ ਕਾਟਵੀਂ ਦਾਅੜੀ ਉਤੋਂ ਦੀ ਹੱਥ ਫੇਰਿਆ। ਉਹ ਵੀ ਰੋਹ ਭਰ ਆਇਆ ਸੀ।

ਸਾਰੇ ਲੋਕ ਕੋਠੀ ਦੇ ਲਾਅਨ ਵਿਚ ਜੁੜ ਗਏ। ਬੜੇ ਉਤੇ ਦੁਪਹਿਰ ਦੀ ਧੁੱਪ ਚਮਕ ਰਹੀ ਸੀ। ਆਈ. ਜੀ. ਓਥੇ ਈ ਦਰਬਾਰ ਲਾ ਕੇ ਬਹਿ ਗਿਆ। ਉਸ ਲੋਕਾਂ ਦੇ ਕੁਝ ਆਖਣ ਤੋਂ ਪਹਿਲਾਂ ਹੀ ਲੈਕਚਰ ਸੁਰੂ ਕਰ ਦਿਤਾ।

"ਤੁਮ ਸਭ ਲੋਗ ਸ਼ਰੀਫ਼ ਹੋ। ਤੁਮਾਰੇ ਚਿਹਰੇ ਹੀ ਬਤਾ ਰਹੇ ਹੈਂ; ਦਿਹਾਤ ਮੇਂ ਕਾਮ ਕਰਨੇ ਵਾਲੇ। ਦਿਹਾਤ ਭਾਰਤ ਕੀ ਰੀੜ੍ਹ ਹੈ। ਮੈਂ ਨੇ ਆਪ ਕੇ ਗੰਦਮ ਕੇ ਸ਼ਾਨਦਾਰ ਖੇਤ ਦੇਖੇ ਹੈਂ। ਯਕੀਨਨ ਆਪ ਲੋਗ ਇਤਨੇ ਹੀ ਸ਼ਾਨਦਾਰ ਹੈਂ। ਦੇਸ ਕੋ ਆਪ ਕੀ ਮਿਹਨਤ ਔਰ ਪੈਦਾ-

ਵਾਰ ਪਰ ਨਾਜ਼ ਹੈ। ਆਪ ਦੇਸ਼ ਭਗਤ ਹੈਂ। ਤੁਮ ਹੀ ਲੋਗੋਂ ਨੇ ਦੇਸ਼ ਕੋ ਆਜ਼ਾਦ ਕਰਵਾਇਆ। ਅਬ ਆਪ ਲੋਗੋਂ ਨੇ ਹੀ ਆਜ਼ਾਦੀ ਕੀ ਰਖਸ਼ਾ ਕਟਨੀ ਹੈ। ਆਜ ਹਮ ਸਭ ਕੋ ਦੇਸ਼ ਕੇ ਭੁੱਲੇ ਭਟਕੇ ਨੌਜਵਾਨੋਂ ਕੀ ਮੌਤ ਪਰ ਬੇਹੱਦ ਅਫ਼ਸੋਸ ਹੈ; ਜੋ ਪੋਲੀਸ ਕੇ ਮੁਕਾਬਲੇ ਮੇਂ ਮਾਰੇ ਗਏ। ਨੌਜਵਾਨ ਹੀ ਦੇਸ਼ ਕੀ ਅਸਲ ਦੌਲਤ ਹੈਂ। ਮਾਂ ਬਾਪ ਕੋ, ਤੁਮਹੇ ਔਰ ਹਮੇਂ ਇਸ ਹਾਦਸੇ ਪਰ ਬਹੁਤ ਦੁਖ ਹੈ। ਦੇਖੋ, ਹਮਾਰੇ ਵਿਧਾਨ ਮੇਂ ਸਰਕਾਰ ਬਦਲਨੇ ਕੀ ਵਿਧੀ ਰਖੀ ਗਈ ਹੈ। ਜਮਹੂਰੀਅਤ ਹੈ, ਲੋਕਾਂ ਦਾ ਆਪਣਾ ਰਾਜ। ਲੋਕ ਆਪ ਵੋਟ ਸੇ ਸਰਕਾਰ ਚੁਣਤੇ ਹੈਂ। ਲੋਕ ਆਪਣੀ ਵੋਟ ਸੇ ਸਰਕਾਰ ਬਦਲ ਵੀ ਸਕਤੇ ਹੈਂ। ਭਾਈਓ! ਹਮ ਤੋ ਤੁਮਹਾਰੇ ਔਰ ਸਰਕਾਰ ਕੇ ਪਹਿਰੇਦਾਰ ਹੈਂ। ਕਾਨੂੰਨ ਤੋੜਨਾ ਜੁਰਮ ਹੈ। ਫਿਰ ਕਾਨੂੰਨ ਕਿਸੀ ਕੋ ਮਾਫ਼ ਨਹੀਂ ਕਰਤਾ। ਹਮੇਂ ਵੀ ਜੇਲ੍ਹ ਮੇਂ ਬੰਦ ਕਰ ਦੇਤਾ ਹੈ।

"ਇਨ ਨੌਜਵਾਨੋ ਨੇ ਦੁਸ਼ਮਨ ਕੇ ਲੀਏ ਦੇਸ ਮੇਂ ਗੜਬੜ ਫੈਲਾਦੀ। ਕਤਲ ਕੀਏ, ਡਕੈਤੀਆਂ ਕੀਂ। ਪੋਲੀਸ ਚੌਕੀ ਪਰ ਅਚਾਨਕ ਹਮਲਾ ਕੀਆ। ਏਕ ਸਿਪਾਹੀ ਕੋ ਗੋਲੀ ਮਾਰ ਦੀ। ਪੋਲੀਸ ਕਾ ਅਸਲਾਹ ਉਠਾ ਕਰ ਲੇ ਗਏ। ਏਕ ਡੀ. ਐਸ. ਪੀ. ਕੋ ਬੰਬ ਸੇ ਉਡਾ ਦੀਆ। ਥਾਣੇਦਾਰ ਸਵਰਨ ਸਿੰਘ ਕੋ ਗੋਲੀ ਦਾਗ਼ ਦੀ। ਮੈਂ ਪੂਛਤਾ ਹੂੰ ਕਿਆ ਪੋਲੀਸ ਵਾਲੇ ਆਪ ਕੇ ਬੱਚੇ ਨਹੀਂ? ਕਿਆ ਅੱਛਾ ਹੋਤਾ, ਯਹੀ ਨੌਜਵਾਨ ਦੇਸ਼ ਕੀ ਖ਼ਾਤਰ ਮਾਰੇ ਜਾਤੇ; ਆਜ ਸਾਰੀ ਕੌਮ ਉਨ ਕੀ ਸ਼ਹਾਦਤ ਪਰ ਨਾਜ਼......।"

ਕੁਲਵੰਤ ਤੋਂ ਰਹਿ ਨਾ ਹੋਇਆ। ਉਹ ਚਲਦੀ ਸਪੀਚ ਵਿਚੋਂ ਉਠ ਕੇ ਖਲੋ ਗਿਆ।

"ਮਾਅਰਾਜ ਸਾਡੀ ਵੀ ਸੁਣ ਲਓ। ਇਹ ਮੁੰਡੇ ਦੇਸ ਦੀ ਖ਼ਾਤਰ ਹੀ ਸ਼ਹੀਦ ਹੋਏ ਐ। ਥੋਡਾ ਦੇਸ ਕੋਈ ਹੋਰ ਹੋਵੇਗਾ।"

"ਯਿਹ ਕੌਣ ਐ?" ਆਈ. ਜੀ. ਨੇ ਇਕਦਮ ਤਮਕ ਕੇ ਪੁਛਿਆ। ਉਹਦੀ ਓਪਰੀ ਹਿੰਦੀ ਉਤੇ ਪੰਜਾਬੀ ਲਹਿਜਾ ਭਾਰੂ ਸੀ।

"ਜੀ ਮਰਨ ਵਾਲੇ ਗੁਲਵੰਤ ਦਾ ਵੱਡਾ ਭਾਈ ਐ।" ਨੰਬਰਦਾਰ ਮਾਹਣਾ ਸਿੰਘ ਨੇ ਨਿਧੜਕ ਉੱਤਰ ਦਿਤਾ।

"ਇਹਨਾਂ ਮੁੰਡਿਆਂ ਨੂੰ ਫੜ ਕੇ ਮਾਰਿਆ ਏ; ਸਰੀਂਹਦ ਕਤਲ ਕੀਤੇ ਐ। ਮੁਕਾਬਲੇ ਵਾਲੀ ਗੱਲ ਝੂਠ, ਕੋਰਾ ਝੂਠ ਐ।" ਕੁਲਵੰਤ ਦੇ ਅੰਦਰੋਂ ਸੱਚ, ਦਰਦਾਂ ਦੀ ਮੋਟੀ ਤਹਿ ਪਾੜ ਕੇ ਆਪਣੇ ਆਪ ਫੁਟ ਪਿਆ।

"ਯਿਹ ਕੈਸੇ ਹੋ ਸਕਤਾ ਹੈ?" ਆਈ. ਜੀ. ਨੇ ਬਨੌਟੀ ਹੈਰਾਨੀ ਪਰਗਟ ਕੀਤੀ।

"ਜਨਾਬ, ਜੇ ਮੁਕਾਬਲਾ ਹੋਇਆ ਏ, ਤਾਂ ਲਹੂ ਕਿਥੇ ਗਿਆ। ਨੌਜਵਾਨ ਮੁੰਡਿਆਂ ਦੇ ਲਹੂ ਨਾਲ ਤਾਂ ਛੱਪੜ ਲੱਗ ਜਾਣਾ ਸੀ। ਤਿੰਨਾਂ ਲੋਥਾਂ ਹੇਠਾਂ ਇਕ ਬੂੰਦ ਵੀ ਨਹੀਂ ਸੀ।"

ਕੁਲਵੰਤ ਦੀ ਗੱਲ ਸੁਣ ਕੇ ਆਈ. ਜੀ., ਡੀ. ਐਸ. ਪੀ. ਵਲ ਝਾਕਣ ਲੱਗ ਪਿਆ। ਦੋਹਾਂ ਕੋਲ ਸੱਚ ਦਾ ਕੋਈ ਜਵਾਬ ਨਹੀਂ ਸੀ। ਕੁਲਵੰਤ ਮੁੜ ਬੋਲ ਪਿਆ:

"ਲੋਹੜਾ ਸਾਈਂ ਦਾ! ਦਿਨ ਦਿਹਾੜੇ ਕਤਲ। ਦਸਮੇਂ ਗੁਰੂ ਦੇ ਬੱਚਿਆਂ ਨੂੰ ਕੰਧ ਵਿਚ ਚਿਣਨ ਤੋਂ ਪਹਿਲਾਂ ਆਂਹਦੇ ਕਾਜ਼ੀ ਫ਼ਤਵਾ ਦਿਤਾ ਸੀ। ਮੁੰਡਿਆਂ ਦਾ ਕਸੂਰ ਸੀ ਤਾਂ ਨਸ਼ੰਗ ਫਾਹੇ ਲਾਉਂਦੇ। ਅਸੀਂ ਕਿਵੇਂ ਮੰਨੀਏ, ਰਾਜ ਸਾਡਾ ਏ। ਰਾਜ ਤਾਂ ਮਾਰਨ ਵਾਲਿਆਂ ਦਾ ਏ।"

"ਭਈ ਇਸ ਤਰ੍ਹਾਂ ਕੈਸੇ ਹੋ ਸਕਦਾ ਐ? ਹਮਾਰਾ ਪ੍ਰਧਾਨ ਵੀ ਕਿਸੀ ਕੋ ਨਹੀਂ ਮਾਰ ਸਕਤਾ। ਮੈਂ ਆਪ ਕੋ ਯਕੀਨ ਦਲਾਤਾ ਹੂੰ।" ਸ਼ਰਮੇ ਨੇ ਕੁਲਵੰਤ ਦੀ ਬੁਨਿਆਦੀ ਗੱਲ ਉਤੇ ਮਿੱਟੀ ਪਾਉਣ ਦੀ ਕੋਸ਼ਿਸ਼ ਕੀਤੀ।

"ਜਨਾਬ ! ਮੇਰੇ ਦੋ ਬੱਚੇ ਐ, ਗੁਰਦਵਾਰੇ ਚਾੜ੍ਹ ਲਓ । ਮੈਨੂੰ ਬਾਏਂ ਗੋਲੀ ਨਾਲ ਉਡਾ ਦੇਣਾ, ਜੇ ਤਿਨ੍ਹਾਂ ਹੇਠੋਂ ਇਕ ਤੁਪਕਾ ਲਹੂ ਦਾ ਕੱਢ ਦਿਉ ।" ਕੁਲਵੰਤ ਨੇ ਲੋਕਾਂ ਸਾਹਮਣੇ ਸਿਰ ਦਾ ਚੈਲੰਜ ਰਖ ਦਿੱਤਾਂ ।

"ਇਸ ਮੁਕਾਬਲੇ ਮੇਂ ਹਮਾਰੇ ਡੀ. ਐਸ. ਪੀ. ਸਾਹਬ ਖ਼ੁਦ ਮੌਜੂਦ ਸੀ । ਪੋਲੀਸ ਮੇਂ ਇਨ ਕੋ ਮੈਂ ਵਾਹਦ ਈਮਾਨਦਾਰ ਅਫ਼ਸਰ ਸਮਝਦਾ ਹੂੰ ।" ਆਈ. ਜੀ. ਨੇ ਮੁੜ ਆਪਣੀ ਟੌਅਰ ਵਾਲਾ ਜਲਾਲ ਫੜ ਲਿਆ । ਪਰ ਬਰਾੜ ਸਾਹਬ ਦੇ ਮੂੰਹ ਤੋਂ ਮੱਖੀ ਨਹੀਂ ਉਡਦੀ ਸੀ ।

"ਇਹਨੂੰ ਤੁਸੀਂ ਈਮਾਨਦਾਰ ਆਖਦੇ ਓ ? ਹਾਲੇ ਦਸ ਦਿਨ ਹੋਏ ਮੇਰੇ ਕੋਲੋਂ ਦੇਸੀ ਘਿਓ ਦੀ ਪੀਪੀ ਲਈ ਐ ।" ਉਸ ਅੰਦਰੋਂ ਕੋਈ ਸੁੱਤਾ ਰੋਹ ਜਾਗ ਪਿਆ । ਉਸ ਨੂੰ ਆਪ ਨਹੀਂ ਪਤਾ ਸੀ, ਅਫ਼ਸਰਾਂ ਸਾਹਮਣੇ ਉਹ ਕਿਵੇਂ ਬੋਲੀ ਜਾ ਰਿਹਾ ਹੈ । "ਸਾਹਬ, ਸਾਡੇ ਮਾਰੇ ਗਏ ਘੱਟੇ ਰੁਲ ਗਏ । ਸਾਨੂੰ ਨਿਆਂ ਕੀਹਨੇ ਦੇਣਾ ਏਂ । ਪਰ ਮੈਂ ਧਰਮੀ ਬੰਦਾ ਆਂ । ਗੁਰੂ ਦੀ ਸੌਂਹ ਖਾ ਕੇ ਆਖਦਾ ਆਂ, ਕਿਸੇ ਦੀ ਪੈਲੀ ਦਾ ਪੱਤਾ ਵੀ ਆਪਣੀ ਕਮਾਈ ਵਿਚ ਰਲਣ ਨਹੀਂ ਦਿਤਾ । ਤੁਹਾਡੀ ਪੋਲੀਸ ਨੇ ਮੇਰਾ ਘਰ ਢਾਹਿਆ ਦਾਣੇ ਚੁਕ ਕੇ ਲੈ ਗਏ । ਮੈਂ ਸਬਰ ਕਰ ਲਿਆ । ਪਰ ਕੋਈ ਸਬਰ ਕਿੰਨਾ ਕੁ ਚਿਰ ਕਰੂਗਾ । ਸਾਡਾ ਭਰੋਸਾ ਗੁਰੂ ਤੇ ਐ । ਜੇ ਉਸ ਦਸੌਂਟੇ ਕਟੇ ਐ ਤਾਂ ਅਸੀਂ ਵੀ ਕਟ ਲਾਂ ਗੇ ।" ਧਰਮੀ ਨੇ ਆਪਣੇ ਮਨ ਦਾ ਗੁਬਾਰ ਕੱਢ ਕੇ ਹੱਥ ਹਿੱਕ ਉਤੇ ਧਰ ਲਏ ।

ਡੀ. ਐਸ. ਪੀ. ਬਰਾੜ ਕੁਰਸੀ ਵਿਚ ਪਾਣੀ ਪਾਣੀ ਹੋਇਆ ਸਹਿਮਿਆ ਬੈਠਾ ਸੀ । ਆਈ. ਜੀ. ਨੇ ਲੋਕਾਂ ਨੂੰ ਗਲੋਂ ਲਾਹੁਣ ਲਈ ਇਕ ਤਰ੍ਹਾਂ ਤਾੜਿਆ ।

"ਦੇਖੋ ਬਈ, ਫ਼ਜ਼ੂਲ ਅਲਜ਼ਾਮ ਸੁਣਨੇ ਕਾ ਮੈਂ ਆਦੀ ਨਹੀਂ । ਤੁਮ ਲੋਗ ਰਿਸ਼ਵਤ ਦੇ ਕਰ ਖ਼ੁਦ ਜੁਰਮ ਕਰਤੇ ਹੋ । ਕਿਸੀ ਨੇ ਔਰ ਕੋਈ ਬਾਤ ਕਹਿਣੀ ਹੈ ਤੋ ਕਹੋ, ਵਰਨਾ ਲਾਅਨ ਖ਼ਾਲੀ ਕਰ ਦੋ । ਇਨ ਸਭ ਕੋ ਪੀਛੇ ਹਟਾ ਦੋ ।" ਸ਼ਰਮਾ ਸਾਹਬ ਨੇ ਸਿਪਾਹੀਆਂ ਨੂੰ ਕਰੜਿਆਂ ਕੀਤਾ ।

"ਜਨਾਬ, ਮੇਰੀ ਇਕ ਬੇਨਤੀ ਐ ?" ਇਕ ਬਰਾਂਡ ਕੋਟ ਵਾਲਾ ਭਾਈ ਉਠ ਕੇ ਖਲੋ ਗਿਆ ।

"ਕਹੋ ਕਿਆ ਬਾਤ ਹੈ ?"

"ਹਜ਼ੂਰ ! ਮੁੰਡਿਆਂ ਦੀਆਂ ਲਾਸ਼ਾਂ ਸਸਕਾਰ ਲਈ ਵਾਰਸਾਂ ਨੂੰ ਦੇ ਦਿਤੀਆਂ ਜਾਣ ।" ਉਹਦੀ ਐਨਕ ਦਾ ਲਾਲ ਫ਼ਰੇਮ ਧੁੱਪ ਵਿਚ ਚੰਗਿਆੜੇ ਵਾਂਗ ਲਗਦਾ ਸੀ ।

"ਤੁਮ ਕੌਨ ਹੋ ? ਕਿਆ ਕਾਮ ਕਰਤੇ ਹੋ ?"

"ਜੀ ਮੈਂ ਤਾਰਾ ਸਿੰਘ ਦਾ ਭਣੋਈਆ ਹਾਂ, ਸਾਈਕਲ ਇੰਡਸਟਰੀ ਵਿਚ ਫ਼ਿਟਰ ਆਂ । ਅਚਾਨਕ ਪਿੰਡ ਆਇਆ ਸਾਂ ਕਿ......।" ਬਹਾਦਰ ਸਿੰਘ ਦੇ ਮੂੰਹੋਂ ਗੱਲ ਆਪਣੇ ਆਪ ਮੁਕ ਗਈ । ਆਈ. ਜੀ. ਉਸ ਦੀ ਗੱਲ ਸੁਣ ਕੇ ਸੋਚੀਂ ਪੈ ਗਿਆ । "ਸਾਹਬ ਹੁਣ ਤਾਂ ਉਹ ਮਿੱਟੀ ਐ । ਵਾਰਸਾਂ ਦੇ ਮਨ ਨੂੰ ਸ਼ਾਂਤੀ ਆ ਜਾਵੇਗੀ ।"

"ਵਾਅਦਾ ਦੋ, ਜਲੂਸ ਵਗੈਰਾ ਨਹੀਂ ਨਿਕਾਲੋਗੇ ।" ਸਾਹਬ ਨੇ ਇਕ ਸ਼ਰਤ ਅਗੇ ਡਾਹ ਦਿਤੀ ।

"ਨਹੀਂ ਕਢਦੇ ਜਨਾਬ !"

"ਠੀਕ ਐ ।" ਆਈ. ਜੀ. ਨੇ ਡੀ. ਐਸ. ਪੀ. ਵਲ ਮੂੰਹ ਫੇਰ ਲਿਆ । "ਲਾਅਸ਼ੇਂ ਇਨਹੇਂ ਦੇ ਦੇਣਾ ।" ਦੋਵੇਂ ਅਫ਼ਸਰ ਲੋਕਾਂ ਵਲੋਂ ਬੇਧਿਆਨ ਹੋ ਗਏ ।

ਡੀ. ਐਸ. ਪੀ. ਨੇ ਥਾਣੇਦਾਰ ਨੂੰ ਇਸ਼ਾਰਾ ਦੇ ਦਿਤਾ। ਉਸ ਲੋਕਾਂ ਦੀ ਜੁੜੀ ਭੀੜ ਨੂੰ ਸਿਪਾਹੀਆਂ ਦੀ ਮਦਦ ਨਾਲ ਧੱਕੇ ਮਾਰ ਕੇ ਲਾਅਨ ਖ਼ਾਲੀ ਕਰਵਾ ਲਿਆ। ਗੁੱਸੇ ਅਤੇ ਰੋਹ ਵਿਚ ਆਏ ਲੋਕ ਆਪਣੇ ਹੱਥਾਂ ਉਤੇ ਦੰਦੀਆਂ ਵੱਢ ਰਹੇ ਸਨ।

## 43

## ਭਲਕ ਦੇ ਭਗਤ ਸਿੰਘ

ਪ੍ਰੋਫੈਸਰ ਸੰਤੋਖ ਸੁਰਮੇਲ ਨੂੰ ਦਸ ਗਿਆ : ਤੇਰਾ ਦਾ ਯਾਰ ਪ੍ਰੀਤਮ ਸਿੰਘ ਪੋਲੀਸ ਨੇ ਝੂਠਾ ਮੁਕਾਬਲਾ ਬਣਾ ਕੇ ਮਾਰ ਦਿਤਾ ਹੈ। ਸੁਰਮੇਲ ਨੇ ਸਿਰ ਫੜ ਲਿਆ; ਦੁਨੀਆਂ ਵਿਚ ਲੱਖਾਂ ਹਜ਼ਾਰਾਂ ਦੁਖ ਹਨ; ਉਹਨਾਂ ਲਈ ਕੌਣ ਪਸੀਜਦਾ ਹੈ ? ਨਿੱਜ ਦੇ ਜ਼ਖ਼ਮ ਹੀ ਧੜਕਣਾਂ ਨੂੰ ਤਾਪ ਚਾੜ੍ਹੀ ਰਖਦੇ ਹਨ, ਦਰਦ ਦੀਆਂ ਸੁਲਾਟਾਂ ਛੋੜਦੇ ਹਨ। ਪਰ ਲੋਕਾਂ ਦੇ ਸੂਰਮੇ ਫਿਰ ਵੀ ਹਿੱਕ ਡਾਹ ਕੇ ਜ਼ੁਲਮ ਦਾ ਨੱਕ ਮੋੜਦੇ ਹਨ। ਸੁਰਮੇਲ ਬਿਰਧ ਹੀਰਾ ਸਿੰਘ ਦੇ ਗਲ ਜਾ ਲੱਗਾ। ਉਹ ਅੱਗੋਂ ਗੁੰਮ ਸੁੰਮ। ਸਾਰੀ ਉਮਰ ਈਮਾਨਦਾਰੀ ਨਾਲ ਕਮਿਊਨਿਸਟ ਪਾਰਟੀ ਦਾ ਕੰਮ ਕਰਨ ਵਾਲਾ ਤੇ ਦਸਾਂ ਨਹੁੰਆਂ ਦੀ ਕਮਾਈ ਕਰਨ ਵਾਲਾ ਕਿਸਾਨ ਅੰਦਰੋਂ ਬਾਹਰੋਂ ਟੁਟ ਖਲੋਤਾ ਸੀ। ਉਹਦੀ ਅਣਵਾਹੀ ਦਾਅੜੀ ਦਸਦੀ ਸੀ, ਉਸ ਨੂੰ ਆਪੇ ਦੀ ਸੰਭਾਲ ਭੁੱਲ ਗਈ ਹੈ। ਹਮਦਰਦੀ ਦੇ ਦੋ ਬੋਲ ਨਪੁੱਤਾ ਹੋ ਗਏ ਬੁੱਢੇ ਬਾਪ ਨੂੰ ਕੀ ਢਾਰਸ ਦੇ ਸਕਦੇ ਸਨ। ਸੁਰਮੇਲ ਨੇ ਖ਼ਾਮੋਸ਼ ਰਹਿਣਾ ਹੀ ਚੰਗਾ ਸਮਝਿਆ। ਉਹ ਸੋਚਦਾ ਰਿਹਾ, ਜ਼ਿੰਦਗੀ ਵਰਗਾ ਹੋਰ ਸਰਮਾਇਆ ਕੋਈ ਨਹੀਂ। ਜਿਹੜਾ ਸਾਰੇ ਸੁਖ ਸੁਆਦ ਤਿਆਗ ਕੇ ਲੋਕਾਂ ਉਤੋਂ ਆਪਣੀ ਜਿੰਦ ਵਾਰ ਦੇਵੇ; ਧਾਰਮਕ ਗ੍ਰੰਥਾਂ ਤੋਂ ਲੈ ਕੇ ਮਾਰਕਸਿਜ਼ਮ ਤੱਕ, ਉਸ ਵਰਗਾ ਮਹਾਨ ਹੀਰੋ ਕਿਸੇ ਕਿਤਾਬ ਵਿਚ ਨਹੀਂ ਲਿਖਿਆ। ਨਿਰੀ ਜਿੰਦ ਹੀ ਨਹੀਂ, ਇਹ ਆਪਣਾ ਸਾਰਾ ਜਹਾਨ ਢੋਣ ਵਰਗੀ ਗੱਲ ਹੈ।

ਕਾਮਰੇਡ ਹੀਰਾ ਸਿੰਘ ਦਾ ਗ਼ਮ ਆਪਣੇ ਆਪ ਪਾਟ ਪਿਆ।

"ਪਾਰਟੀ ਦੇ ਅਖ਼ਬਾਰ ਨੇ ਦੋ ਲਾਈਨਾਂ ਛਾਪ ਦਿਤੀਆਂ। ਪੀਤੂ ਨੂੰ ਮੁਕਾਬਲੇ ਵਿਚ ਨਹੀਂ, ਫੜ ਕੇ ਮਾਰਿਆ ਹੈ। ਕੋਈ ਪਾਰਟੀ ਲੀਡਰ ਮੇਰੇ ਨਾਲ ਉਠ ਕੇ ਨਹੀਂ ਤੁਰਿਆ। ਸਾਡੇ ਮੁੰਡੇ ਲੋਕਾਂ ਲਈ, ਇਨਕਲਾਬ ਲਈ ਕਾਨੂੰਨ ਤੋੜਦੇ ਸੀ। ਪਰ ਪੁਲਸ ਵਾਲਿਆਂ ਸਰਮਾਏਦਾਰੀ ਨਜ਼ਾਮ ਕਾਇਮ ਰਖਣ ਵਾਸਤੇ ਆਪਣੇ ਬਣਾਏ ਕਾਨੂੰਨ ਦਿਨੇ ਦੁਪਹਿਰੇ ਤੋੜੇ। ਮੈਨੂੰ ਦੁਸ਼ਮਣਾਂ ਉਤੇ ਕੋਈ ਰੋਸ ਨਹੀਂ। ਗੋਲੀਆਂ ਮਾਰਨ ਦੀ ਥਾਂ ਭਾਵੇਂ ਕੁਤਰਾ ਕੁਤਰਾ ਕਰ ਦੇਂਦੇ; ਪਰ ਪਾਰਟੀ ਵਾਲੇ ਮੇਰੇ ਨਾਲ ਕਿਉਂ ਨਾ ਗਏ ? ਯਾਰੋ ਸਾਡੀ ਵੀ ਕੀ ਜ਼ਿੰਦਗੀ ਐ।" ਟੁਟੇ ਤੇ ਹਾਰੇ ਮਨੁੱਖ ਨੇ ਆਪੇ ਨੂੰ ਹੀ ਲਾਹਨਤ ਪਾਈ।

"ਚਾਚਾ ! ਕਿਸਾਨ ਢੱਗਿਆਂ ਨੂੰ ਵਾਹੁੰਦਾ ਏ ਤੇ ਪੋਲੀਟੀਕਲ ਲੀਡਰ ਵਰਕਰਾਂ ਨੂੰ। ਸਰਮਾਏਦਾਰ ਕਾਮੇ ਨੂੰ ਲੁਟਦਾ ਐ ਤੇ ਸਿਆਣਾ ਸਾਧਾਰਨ ਬੰਦਿਆਂ ਨੂੰ ਮੂਰਖ ਬਣਾਉਂਦਾ ਏ। ਆਪਣੀ ਨੇਕ ਕਮਾਈ ਕਰਨਾ, ਲੋਕਾਂ ਵਿਚ ਰਹਿਣਾ ਤੇ ਉਹਨਾਂ ਦੀ ਸੇਵਾ ਕਰਨ ਵਰਗਾ ਮਹਾਨ ਯਗ ਕੋਈ ਨਹੀਂ। ਤੇਰੀ ਹੱਡ ਰਗੜਵੀਂ ਤਪੱਸਿਆ ਉਤੇ ਤੇਰਾ ਪੀਤੂ ਮੁਸਕਾ ਰਿਹਾ ਹੈ। ਲੋਕਾਂ ਲਈ ਕੁਰਬਾਨੀ ਕਰ ਕੇ ਉਹਦਾ ਕੱਦ ਤੇਰੇ ਨਾਲੋਂ ਕਿਤੇ ਵੱਡਾ ਹੋ ਗਿਆ ਏ। ਜੇ ਪੀਤੂ ਦਾ ਰਾਹ ਠੀਕ ਸੀ, ਤੂੰ ਆਪਣੇ ਆਖ਼ਰੀ ਦਿਨ ਉਸ ਨੂੰ ਦੇ ਦੇ। ਉਹਦੀ ਕੁਰਬਾਨੀ ਨੇ ਤਾਂ ਧਰਮ ਦੀ ਵੀ ਨੁਹਾਰ ਬਦਲ ਦਿਤੀ ਹੈ। ਜੇ ਮੇਰੇ ਦਿਲ ਤੋਂ ਪੁੱਛੇਂ; ਇਹਨਾਂ ਸੂਰਮਿਆਂ ਗੁਰੂ ਗੋਬਿੰਦ ਸਿੰਘ ਦੀ

ਰੱਖ ਵਖਾਈ। ਗ਼ਦਰੀ ਬਾਬਿਆਂ, ਕਰਤਾਰ ਸਿੰਘ ਸਰਾਭੇ ਤੇ ਸਰਦਾਰ ਭਗਤ ਸਿੰਘ ਦਾ ਸਿਰ ਉੱਚਾ ਕੀਤਾ ਹੈ। ਤਾਰੀਖ਼ ਨੂੰ ਇਕ ਵਾਰ ਫਿਰ ਦਸਿਆ ਹੈ, ਪੰਜਾਬ ਦੀ ਗੈਰਤ ਲਹੂ ਤੋਂ ਇਨ-ਕਲਾਬ ਸਸਤਾ ਸਮਝਦੀ ਹੈ। ਇਨਕਲਾਬ ਨੂੰ ਹਥਿਆਰ ਨਹੀਂ ਰੋਕ ਸਕਣਗੇ ਤੇ ਹਥਿਆਰ ਹੀ ਇਨ-ਕਲਾਬ ਨੂੰ ਲਿਆਉਣਗੇ। ਚਾਚਾ! 'ਤੂੰ ਝੁਰੀਂ ਨਾ। ਤੂੰ ਨਸੰਗ ਮਰ ਜਾਵੇਂ; ਪਰ ਤੇਰੇ ਪੀੜ੍ਹੂ ਦੀਆਂ ਤਸਵੀਰਾਂ ਲੋਕ ਗਲਾਂ ਵਿਚ ਪਾ ਕੇ ਰਖਣਗੇ। ਚਾਚਾ! ਇਹਨਾਂ ਜੋਧਿਆਂ ਦੀ ਇਕ ਦਿਨ ਵਾਰ ਛਿੜੇਗੀ।" ਏਨੀ ਆਖਦਾ ਸੁਰਮੇਲ ਧਾਰੋ ਧਾਰ ਰੋ ਪਿਆ।

"ਤੂੰ ਠੀਕ ਆਖਦਾ ਏਂ ਪੁੱਤਰਾ!" ਹੀਰਾ ਸਿੰਘ ਸੁਰਮੇਲ ਦੀ ਪਿੱਠ ਉਤੇ ਆਪਣਾ ਕੰਬਦਾ ਹੱਥ ਫੇਰਨ ਲਗ ਪਿਆ।

"ਚਾਚਾ ਮੈਨੂੰ ਛੁਟੀ ਚਾਹੀਦੀ ਐ। ਮੈਂ ਉਹਨਾਂ ਥਾਵਾਂ ਦੀ ਜ਼ਿਆਰਤ ਕਰਨੀ ਹੈ ਜਿਥੇ ਅਹਿੰਸਾਵਾਦੀ ਸਰਕਾਰ ਨੇ ਨੌਜਵਾਨਾਂ ਨੂੰ ਕੋਹ ਕੋਹ ਕੇ ਮਾਰਿਆ ਹੈ।"

"ਕੀ ਹਾਸਲ, ਮਨ ਨੂੰ ਦੁਖੀ ਹੀ ਕਰੇਂਗਾ?"

"ਨਹੀਂ ਚਾਚਾ, ਜਿਥੇ ਸ਼ਹੀਦਾਂ ਦਾ ਲਹੂ ਡੁੱਲ੍ਹਿਆ ਹੈ; ਉਹ ਸਾਰੇ ਥਾਂ ਅੱਗ ਵਿਚ ਬਦਲ ਗਏ ਐ। ਮੈਂ ਉਸ ਅੱਗ ਨੂੰ ਘਰ ਘਰ ਵੰਡਣਾ ਹੈ। ਮੈਂ ਕੁਝ ਕਰੇ ਬਿਨਾਂ ਆਪਣੀ ਜ਼ਮੀਰ ਦੀ ਲਾਹਨਤ ਤੋਂ ਛੁਟਕਾਰਾ ਨਹੀਂ ਪਾ ਸਕਦਾ। ਚਾਚਾ ਤੂੰ ਘਬਰਾਈਂ ਨਾ, ਮੈਂ ਸਮੇਂ ਸਮੇਂ ਤੇਰੀ ਖ਼ਬਰਸਾਰ ਲੈਂਦਾ ਰਹਾਂਗਾ। ਚੰਗਾ ਸਤਿ ਸ੍ਰੀ ਅਕਾਲ!" ਸੁਰਮੇਲ ਇਕ ਨਵਾਂ ਜੋਸ਼ ਤੇ ਉਤਸ਼ਾਹ ਲੈ ਕੇ ਸੱਥਰ ਤੋਂ ਉਠ ਖਲੋਤਾ।

ਸਾਈਕਲ, ਬਸ, ਤੇ ਮੋਟਰ ਸਾਈਕਲ ਮਹੀਨਿਆਂ ਬੱਧੀ ਉਹਦੇ ਹੇਠਾਂ ਚੀਕਦੇ ਰਹੇ। ਕੁਰਾਹ ਉਸ ਪੈਦਲ ਵੀ ਮਾਰਚ ਕੀਤਾ। ਸ਼ਹੀਦਾਂ ਦੀ ਮਿੱਟੀ ਮੱਥੇ ਲਾਉਂਦਾ ਰਿਹਾ। ਲੋਕਾਂ ਤੋਂ ਪੁਛ ਪੁਛ ਨੋਟ ਲੈਂਦਾ ਰਿਹਾ। ਸਾਥੀਆਂ ਕੋਲੋਂ ਹਾਲਤ ਜਾਣ ਕੇ ਪੁਣਛਾਣ ਕੀਤੀ। ਜਿਉਂ ਜਿਉਂ ਉਹ ਮੰਜ਼ਲ ਮਾਰ ਰਿਹਾ ਸੀ, ਹੌਸਲਾ ਉਸ ਨੂੰ ਅਗਵਾਈ ਦੇਂਦਾ। ਕੁਝ ਸਬੰਧਤ ਅਧਿਕਾਰੀਆਂ ਤੋਂ ਇੰਟਰਵੀਊ ਲਏ ਤੇ ਕਈਆਂ ਉਹਦੇ ਨਾਲ ਗੱਲ ਵੀ ਨਾ ਕੀਤੀ।

ਸੁਰਮੇਲ ਅਤੇ ਪ੍ਰੋ: ਮੱਖਣ ਇਕ ਦਿਨ ਨੈਕਸਲਾਈਟ ਮੁੰਡਿਆਂ ਦੀ ਮੁਲਾਕਾਤ ਲਈ ਸੈਂਟਰਲ ਜੇਲ੍ਹ ਚਲੇ ਗਏ; ਜਿਨ੍ਹਾਂ ਉਤੇ ਕਤਲ ਅਤੇ ਡਕੈਤੀਆਂ ਪਾਈਆਂ ਗਈਆਂ ਸਨ। ਜੇਲ੍ਹ ਸੁਪਰਡੰਟ ਭਲਾ ਲੋਕ ਸੀ। ਕੈਦੀਆਂ ਦੇ ਨਾਵਾਂ ਦੀ ਲਿਸਟ ਪੜ੍ਹ ਕੇ ਉਸ ਸੁਰਮੇਲ ਨੂੰ ਸਿਰ ਤੋਂ ਪੈਰਾਂ ਤਕ ਵੇਖਿਆ।

"ਸਰਦਾਰ ਸਾਹਬ! ਮੈਂ ਤੁਹਾਨੂੰ ਜਾਣਦਾ ਹਾਂ। ਤੁਹਾਡੀਆਂ ਕੁਝ ਕਿਤਾਬਾਂ ਪੜ੍ਹੀਆਂ ਹਨ।"

"ਤੁਹਾਡੀ ਬੜੀ ਮਿਹਰਬਾਨੀ।" ਸੁਰਮੇਲ ਨੇ ਆਪਣੀ ਵਲੋਂ ਨਿਰਮਾਣਤਾ ਵਿਖਾਈ।

"ਤੁਹਾਡਾ ਮਾਮਲਾ ਰਿਸਕੀ ਐ।" ਉਸ ਬੇਚੈਨ ਤਸੱਲੀ ਨਾਲ ਆਖਿਆ। "ਅਸੀਂ ਨੈਕਸਲਾਈਟ ਮੁੰਡਿਆਂ ਦੀ ਮੁਲਾਕਾਤ ਨਹੀਂ ਕਰਵਾ ਸਕਦੇ। ਉਹ ਐਸ.ਪੀ. ਜਾਂ ਡੀ.ਐਸ.ਪੀ. ਦੀ ਆਗਿਆ ਨਾਲ ਉਹਨਾਂ ਦੇ ਬੰਦੇ ਦੀ ਹਾਜ਼ਰੀ ਵਿਚ ਹੀ ਹੋ ਸਕੇਗੀ।"

"ਠੀਕ ਐ, ਤੁਸੀਂ ਉਹਨਾਂ ਨੂੰ ਇਨਫਾਰਮ ਕਰ ਦਿਓ।" ਸੁਰਮੇਲ ਨੇ ਭਰੋਸੇ ਨਾਲ ਉੱਤਰ ਦਿਤਾ। ਉਹ ਮੱਖਣ ਨੂੰ ਨਾਲ ਲੈ ਕੇ ਬਾਹਰ ਘਾਹ ਉਤੇ ਆ ਬੈਠਾ। "ਗੱਲ ਇਕ ਵਾਰੀ ਖੜੋਤ ਵਿਚ ਆ ਗਈ ਲਗਦੀ ਹੈ?" ਲੇਖਕ ਨੇ ਪ੍ਰੋਫ਼ੈਸਰ ਨੂੰ ਹਲੂਣਿਆ।

"ਸਰਕਾਰ ਦੇ ਅੰਨ੍ਹੇ ਤੇ ਬੇਰਹਿਮ ਤਸ਼ੱਦਦ ਦੀ ਸਾਡੇ ਲੀਡਰਾਂ ਨੂੰ ਆਸ ਨਹੀਂ ਸੀ। ਵਕਤੀ ਦਹਿਸ਼ਤ ਨੇ ਲੋਕਾਂ ਨੂੰ ਘਬਰਾ ਦਿਤਾ ਏ। ਅਸਾਂ ਕੱਚੇ ਮੁੰਡਿਆਂ ਕਾਰਨ ਵੀ ਮਾਰ ਖਾਧੀ ਐ। ਸਾਡਾ ਜਮਾਤੀ ਨਿਰਣਾ ਆਪਣਾ ਕੋਈ ਨਹੀਂ ਸੀ। ਤੇਰਾ ਕੀ ਖ਼ਿਆਲ ਐ ਮੁੰਡਿਆਂ ਦਾ ਡੁਲ੍ਹਿਆ ਲਹੂ ਥਾਂ ਪਰ ਥਾਂ ਭਾਂਬੜ ਨਹੀਂ ਬਾਲ ਦੇਵੇਗਾ?" ਦੋਹਾਂ ਚੁੱਪ ਸਾਧ ਲਈ।

ਅੱਧੇ ਪੌਣੇ ਘੰਟੇ ਪਿਛੋਂ ਸੀ. ਆਈ. ਡੀ. ਦਾ ਇਕ ਹਵਾਲਦਾਰ ਆ ਗਿਆ। ਉਹ ਸਿੱਧਾ ਜੇਲ ਸੁਪਰਡੰਟ ਦੇ ਦਫ਼ਤਰ ਵਿਚ ਜਾ ਬੈਠਾ। ਉਸ ਸੁਰਮੇਲ ਦੀ ਅਰਜ਼ੀ ਵੇਖ ਕੇ ਪੁਛਿਆ।

"ਤੁਸੀਂ ਨਕਸਲਵਾੜੀਆਂ ਨਾਲ ਕਿਉਂ ਮੁਲਾਕਾਤ ਕਰਨਾ ਚਾਹੁੰਦੇ ਓ ?" ਉਸ ਵਕੀਲਾਂ ਵਾਂਗ ਜਿਰਾਹ ਸ਼ੁਰੂ ਕਰ ਦਿਤੀ।

"ਮੈਂ ਉਹਨਾਂ ਬਾਰੇ ਇਕ ਲੇਖ ਲਿਖਣਾ ਏ।"

"ਕਿਉਂ ਕੀ ਲੋੜ ਪੈ ਗਈ ?"

"ਇਹ ਇਕ ਤਹਿਰੀਕ ਸੀ, ਆਪਣੀ ਕਿਸਮ ਦੀ। ਕਿਉਂ ਉਠੀ ? ਇਹਦੀ ਕੀ ਲੋੜ ਸੀ ? ਕਿਹੜੇ ਕਾਰਨ ਢਿੱਲੀ ਪੈ ਗਈ ; ਮੈਂ ਇਹ ਕੁਝ ਇੰਟਰਵੀਊ ਰਾਹੀਂ ਜਾਣਿਆ ਚਾਹੁੰਦਾ ਹਾਂ।"

ਹਵਾਲਦਾਰ ਘਬਰਾ ਗਿਆ। ਉਹਦੇ ਭਾਣੇ ਨਕਸਲਵਾੜੀ ਜੇਲਾਂ ਵਿਚ ਆ ਕੇ ਵੀ ਸਲਾਹਾਂ ਕਰ ਜਾਂਦੇ ਹਨ। ਉਹਦੀਆਂ ਆਕੜੀਆਂ ਮੁੱਛਾਂ ਥੱਲੇ ਡਿੱਗ ਪਈਆਂ।

"ਸਰਦਾਰ ਸਾਹਬ, ਇਹ ਮੁਲਾਕਾਤ ਨਹੀਂ ਹੋ ਸਕਦੀ।" ਉਹਦੀ ਖ਼ਾਕੀ ਵਰਦੀ ਦੀ ਮੜਕ ਨਾਲੋਂ, ਖੱਤਾਂ ਵਾਲੀ ਕੱਟੀ ਸਵਾਰੀ ਤੇ ਮਹਿੰਦੀ ਸ਼ਿੰਗਾਰੀ ਦਾਅੜੀ ਨਾਂਹ ਦਾ ਵਧ ਪਰਭਾਵ ਦੇ ਰਹੀ ਸੀ। ਉਸ ਫ਼ੋਨ ਚੁਕ ਲਿਆ ਅਤੇ ਆਪਣੇ ਦਫ਼ਤਰ ਨਾਲ ਨੰਬਰ ਮਲਾਇਆ। "ਹੈਲੋ !——ਹੈਲੋ, ਜਨਾਬ ਮੈਂ ਇਹ ਮੁਲਾਕਾਤ ਨਹੀਂ ਕਰਵਾ ਸਕਦਾ।——ਕੋਈ ਅਖ਼ਬਾਰ ਨਵੀਸ ਐ। ਨਕਸਲੀਆਂ ਨਾਲ ਇੰਟਰਵੀਯੂ ਕਰ ਕੇ ਮਜ਼ਮੂਨ ਲਿਖਣਾ ਚਾਹੁੰਦਾ ਏ——ਬਹੁਤ ਅੱਛਾ ਜਨਾਬ।"

"ਫ਼ੋਨ ਬੰਦ ਨਾ ਕਰਨਾ।" ਹਵਾਲਦਾਰ ਦੇ ਟੈਲੀਫ਼ੋਨ ਚਲਦੇ ਵਿਚ ਹੀ ਸੁਰਮੇਲ ਨੇ ਕਾਹਲੀ ਨਾਲ ਆਖਿਆ। "ਮੈਨੂੰ ਦੋ ਗੱਲਾਂ ਕਰ ਲੈਣ ਦਿਓ।" ਮੈਨੂੰ ਦੋ ਗੱਲਾਂ ਕਰ ਦਿਓ।" ਉਸ ਜਾਣ ਲਿਆ ਸੀ, ਯਕੀਨ ਦੁਆਏ ਬਿਨਾਂ ਹੁਣ ਮੁਲਾਕਾਤ ਨਹੀਂ ਹੋਣੀ।

"ਨਹੀਂ ਜੀ, ਇਹ ਨਹੀਂ ਹੋ ਸਕਦਾ।" ਉਸ ਫ਼ੋਨ ਇਕ ਤਰ੍ਹਾਂ ਜ਼ਬਰਦਸਤੀ ਬੰਦ ਕਰ ਦਿੱਤਾ।

ਸੁਰਮੇਲ ਪਾਣਪੱਤ ਲੱਥੀ ਵਾਲਿਆਂ ਵਾਂਗ ਹੌਲਾ ਪੈ ਗਿਆ। ਇਕ ਜੇਲ ਵਾਰਡਰ ਨੇ ਹਮਦਰਦੀ ਨਾਲ ਮੱਖਣ ਦੀ ਦਰਖ਼ਾਸਤ ਵਿਚ ਹੁਕਮਾ ਸਿੰਘ ਤੇ ਗੁਰਜੀਤ ਦੇ ਨਾਂ ਪੁਆ ਦਿੱਤੇ। ਵਾਰਡਰ ਨੇ ਸੁਰਮੇਲ ਦੀ ਸੁਪਰਡੰਟ ਤੇ ਹਵਾਲਦਾਰ ਨਾਲ ਹੋਈ ਗੱਲਬਾਤ ਸੁਣ ਲਈ ਸੀ। ਹਵਾਲਦਾਰ ਨੂੰ ਗੁਰਜੀਤ ਹੋਰਾਂ ਦੀ ਮੁਲਾਕਾਤ ਵਾਸਤੇ ਰੁਕਣਾ ਪੈ ਗਿਆ। ਸੁਰਮੇਲ ਨੇ ਸੁਪਰਡੰਟ ਨੂੰ ਬੇਨਤੀ ਕਰ ਕੇ ਉਹ ਮੁਲਾਕਾਤ ਦਫ਼ਤਰ ਵਿਚ ਹੀ ਕਰਵਾ ਲਈ। ਹੁਕਮਾ ਸਿੰਘ ਸੁਰਮੇਲ ਨੂੰ ਚੰਗੀ ਤਰ੍ਹਾਂ ਜਾਣਦਾ ਸੀ। ਉਸ ਪਛਾਣਦਿਆਂ ਹੱਸ ਕੇ ਹਾਲ ਪੁੱਛਿਆ। ਛੋਟੀ ਮੋਟੀ ਗੱਲਬਾਤ ਪਿਛੋਂ ਉਸ ਹੁਕਮੇ ਨੂੰ ਕਿਹਾ :

"ਤੁਹਾਡੀ ਤਹਿਰੀਕ ਫ਼ਿਹਲ ਕਿਉਂ ਹੋਈ ?"

"ਰੂਸ ਦੇ 1905 ਦੇ ਇਨਕਲਾਬ ਨੂੰ ਤੁਸੀਂ ਫ਼ਿਹਲ ਹੋਇਆ ਆਖੋਗੇ ਜਾਂ 1917 ਦੇ ਇਨਕਲਾਬ ਦੀ ਰੀਹਰਸਲ ?" ਹੁਕਮਾ ਮੋੜਵੇਂ ਸਵਾਲ ਨਾਲ ਮੁਸਕਾ ਪਿਆ। ਜਾਪਦਾ ਸੀ ਜੇਲ ਦੀਆਂ ਸਖ਼ਤੀਆਂ ਵਿਚ ਉਹ ਸਾਬਤ ਸਬੂਤ ਛੁਟਿਆ ਰਿਹਾ ਹੈ। "ਕਾਮਰੇਡ, ਹਰ ਹਾਰ ਆਉਣ ਵਾਲੀ ਕਾਮਯਾਬ ਜਿੱਤ ਦਾ ਨੀਂਹ ਪੱਥਰ ਹੁੰਦੀ ਹੈ।"

ਮੱਖਣ ਸੁਰਮੇਲ ਵੱਲ ਵੇਖ ਕੇ ਮੁਸਕਾ ਪਿਆ।

"ਸਰਦਾਰ ਸਾਹਬ ਇਸ ਤਰ੍ਹਾਂ ਦੇ ਸਵਾਲ ਨਹੀਂ ਕਰਨੇ।" ਹਵਾਲਦਾਰ ਵਿਚਾਲੇ ਆਪਣਾ ਆਰਾ ਪਾ ਬੈਠਾ।

"ਇਹ ਕੋਈ ਸਾਜ਼ਸ਼ ਨਹੀਂ ਹਵਾਲਦਾਰ ਸਾਹਬ; ਆਮ ਵਾਕਫ਼ੀ ਦੇ ਸਵਾਲ ਹਨ, ਸਗੋਂ ਤੁਹਾਨੂੰ ਸਵਾਦ ਆਵੇਗਾ।" ਸੁਰਮੇਲ ਨੇ ਹਵਾਲਦਾਰ ਦੀ ਝੋਲੀ ਚੁੱਕਣ ਦਾ ਮਨ ਬਣਾ ਲਿਆ। "ਹਾਂ ਬਈ ਸਾਥੀ, ਤੁਹਾਨੂੰ ਆਪਣੇ ਕੀਤੇ ਕਤਰੇ ਉਤੇ ਕੋਈ ਅਫ਼ਸੋਸ ਤਾਂ ਨਹੀਂ ?"

"ਅਫ਼ਸੋਸ ? ਸਾਨੂੰ ਕਾਮਰੇਡ ਫ਼ਖਰ ਐ। ਸਾਡੇ ਐਕਸ਼ਨਾਂ ਇਨਕਲਾਬੀ ਤਹਿਰੀਕ ਨੂੰ ਲੋਕਾਂ ਵਿਚ ਜਿਊਂਦੀ ਰਖ ਲਿਆ। ਵਰਨਾ ਰੂਸੀ ਹਦਾਇਤਾਂ ਉਤੇ ਤੇਰੇ ਯਾਰਾਂ ਤਾਂ ਇਨਕਲਾਬ ਖੱਸੀ ਹੀ ਕਰ ਛਡਿਆ ਸੀ।"

"ਨਹੀਂ ਨਹੀਂ, ਸਵਾਲ ਬੰਦ ? ਤੁਸੀਂ ਮੁੜ ਮੁੜ ਰੂਸ ਦਾ ਨਾਂ ਲੈਂਦੇ ਓ।" ਹਵਾਲਦਾਰ ਮੌਦੇ ਛੀਂਬੇ ਸੱਪ ਤੋਂ ਡਰੀ ਜਾ ਰਿਹਾ ਸੀ। ਉਹਦੇ ਭਾਣੇ ਜੇਲ ਵਿਚ ਹੀ ਇਨਕਲਾਬ ਦਾ ਨੀਂਹ ਪੱਥਰ ਰਖ ਦਿੱਤਾ ਜਾਵੇਗਾ ਅਤੇ ਉਹਦੀ ਮੁਫ਼ਤ ਵਿਚ ਸ਼ਾਮਤ ਆ ਜਾਵੇਗੀ।

"ਸਿਹਤ ਠੀਕ ਐ ਗੁਰਜੀਤ ?" ਪ੍ਰੋਫ਼ੈਸਰ ਮੱਖਣ ਨੇ ਸੁਭਾਵਕ ਹੀ ਪੁੱਛਿਆ।

"ਭੱਠੀਓਂ ਨਿਕਲੇ ਸਟੀਲ ਵਰਗੀ। ਤੁਹਾਡੀ ਪੜ੍ਹਾਈ ਦਾ ਹਾਲ ?" ਗੁਰਜੀਤ ਦੀ ਚੁੱਭੀ ਪੁਛ ਉਤੇ ਮੱਖਣ ਅੱਖ ਮੀਟ ਗਿਆ।

"ਹਵਾਲਦਾਰ ਜੀ, ਸਿਰਫ਼ ਆਖ਼ਰੀ ਸਵਾਲ। ਇਹ ਤੁਹਾਡੇ ਬੱਚੇ ਐ! ਉਮਰ ਕੈਦ ਤੇ ਫ਼ਾਂਸੀ ਤੋਂ ਨਹੀਂ ਡਰ ਰਹੇ। ਇਹਨਾਂ ਭਲਕ ਦੇ ਭਗਤ ਸਿੰਘ ਬਣਨਾ ਏਂ।"

"ਓਏ ਭਰਾਵਾ ਏਸੇ ਗੱਲ ਨੂੰ ਤਾਂ ਮੈਂ ਰੋਂਦਾ ਆ। ਮੈਨੂੰ ਘਰ ਨੂੰ ਕਿਉਂ ਘਲੌਂਦੇ ਓ। ਬੁੱਢੇ ਵਾਰੇ ਚਾਰ ਕੌਡਾਂ ਪੈਨਸ਼ਨ ਦੀਆਂ ਮਿਲਨੀਆਂ ਏਂ। ਸਾਹਬ ਦੇ ਪੇਸ਼ੀ ਕਿਉਂ ਕਰੌਂਦੇ ਓ ?" ਹਵਾਲਦਾਰ ਦਿਲੋਂ ਢੈਲਾ ਵੀ ਪੈ ਗਿਆ, ਪਰ ਜ਼ਾਹਰਾ ਅਕੜੇਵਾਂ ਨਹੀਂ ਛਡਿਆ ਸੀ।

"ਬਸ ਇਕੋ ਸਵਾਲ, ਤੁਸੀਂ ਵੀ ਸੁਣ ਲਓ।" ਸੁਰਮੇਲ ਨੇ ਹੁਕਮੇ ਤੇ ਗੁਰਜੀਤ ਵਲ ਮੂੰਹ ਭੁਆਇਆ। "ਏਨੇ ਵਡੇ ਵਿਸ਼ਾਲ ਮੁਲਕ ਵਿਚ ਤੁਸੀਂ ਹਾਲੇ ਵੀ ਹਥਿਆਰਬੰਦ ਬਗ਼ਾਵਤ ਨਾਲ ਇਨਕਲਾਬ ਦੀ ਆਸ ਰਖਦੇ ਹੋ ?"

"ਨਹੀਂ ਨਹੀਂ; ਇਹ ਸਵਾਲ ਬਿਲਕੁਲ ਨਹੀਂ।" ਹਵਾਲਦਾਰ ਨੇ ਆਪਣਾ ਰੌਲਾ ਪਾ ਲਿਆ।

"ਸਾਥੀ ਹਵਾਲਦਾਰਾ! ਜਦੋਂ ਸਾਡਾ ਰਾਜ ਆਇਆ, ਅਸੀਂ ਤੇਰੀ ਪੈਨਸ਼ਨ ਦੂਗਣੀ ਕਰ ਦਿਆਂਗੇ।" ਹੁਕਮੇ ਨੇ ਆਪਣੇ ਵਿਅੰਗ ਵਿਚ ਖੁਲ੍ਹ ਦਿਲੀ ਵਖਾਈ।

ਸੁਪਰਡੰਟ ਹਵਾਲਦਾਰ ਦੀ 'ਨਾ ਮਾਨੂੰ' ਉਤੇ ਮੁਸਕਾ ਪਿਆ। ਓਦੋਂ ਹੀ ਇਕ ਵਾਰਡਰ ਚਾਹ ਵਾਲੀ ਟਰੇ ਲੈ ਆਇਆ। ਸੁਰਮੇਲ ਨੇ ਪਿਆਲਾ ਹਵਾਲਦਾਰ ਨੂੰ ਦੇਂਦਿਆਂ ਹੁਕਮੇ ਨੂੰ ਅੱਖ ਮਾਰੀ "ਹਥਿਆਰਬੰਦ ਤਾਕਤ ਬਿਨਾਂ ਇਤਿਹਾਸ ਵਿਚ ਅੱਜ ਤਕ ਕੋਈ ਇਨਕਲਾਬ ਨਹੀਂ ਆਇਆ। ਸਰਮਾਏਦਾਰੀ ਤੇ ਸਮਾਜਵਾਦ ਦੋ ਵਿਰੋਧੀ ਤਾਕਤਾਂ ਹਨ। ਇਹਨਾਂ ਦਾ ਕਿਤੇ ਵੀ ਮੇਲ ਨਹੀਂ। ਭਾਰਤ ਦੀ ਚਲਾਕ ਬੁਰਜਵਾਜ਼ੀ ਮਿਹਨਤੀ ਜਨਤਾ ਨੂੰ ਲੁੱਟੀ ਜਾਂਦੀ ਵੀ ਗ਼ਰੀਬੀ ਦੂਰ ਕਰੀ ਜਾ ਰਹੀ ਹੈ। ਚੋਰੀ ਕਰਨ ਵਾਲੇ ਨਾਲ ਰਾਖੀ ਦਾ ਹੋਕਾ ਵੀ ਦਈ ਜਾ ਰਹੇ ਐ।" ਹੁਕਮਾ ਅਸਚਰਜ ਪੈਦਾ ਕਰ ਕੇ ਹੱਸ ਪਿਆ।

ਹੁਕਮੇ ਦੀ ਛਡੀ ਗੱਲ ਗੁਰਜੀਤ ਨੇ ਫੜ ਲਈ :

"ਤੁਹਾਡਾ ਖ਼ਿਆਲ ਐ, ਵੋਟਾਂ ਨਾਲ ਜੁਗ ਗਰਦੀ ਆ ਜਾਵੇਗੀ ? ਈਰਾਨ ਦੀ ਤੌਦਾ ਪਾਰਟੀ ਤੇ ਇੰਡੋਨੇਸ਼ੀਆ ਦੀ ਕਮਿਊਨਿਸਟ ਪਾਰਟੀ ਦੇ ਹਸ਼ਰਾਂ ਦਾ ਪਤਾ ਏ ? ਉਹਨਾਂ ਵੋਟਾਂ ਨਾਲ ਪਾਰਲੀਮੈਂਟਾਂ ਮੱਲੀਆਂ ਸਨ। ਪੂਰਬੀ ਪਾਕਿਸਤਾਨ ਵਿਚ ਬਹੁ-ਗਿਣਤੀ ਨਾਲ ਕਿਵੇਂ ਹੋਈ ਸੀ।

ਕੇਰਲਾ ਤੇ ਪੈਪਸੂ ਵੇਲੇ ਬਹੁ ਗਿਣਤੀ ਦੀਆਂ ਅਸੈਂਬਲੀਆਂ ਨਹੀਂ ਤੋੜੀਆਂ ?" ਗੁਰਜੀਤ ਜੋਸ਼ ਵਿਚ ਆਫਰਿਆ ਲਗਦਾ ਸੀ। "ਅਸੀਂ ਇਤਿਹਾਸ ਤੋਂ ਨਹੀਂ ਸਿਖਦੇ। ਸਾਡੀ ਵੱਡੀ ਗਲਤੀ ਸੀ, ਹੋਸ਼ ਨਾਲੋਂ ਜੋਸ਼ ਵਿਚ ਬਹੁਤੇ ਸਾਂ। ਅਸੀਂ ਲੋਕਾਂ ਨੂੰ ਆਪਣਾ ਮੂਲ ਮਕਸਦ ਨਹੀਂ ਸਮਝਾ ਸਕੇ......।"

"ਪੁੱਤਰੋ ਮੁੜ ਅਜਿਹੀ ਗਲਤੀ ਨਾ ਕਰਿਓ ।" ਪਤਾ ਨਹੀਂ ਹਵਾਲਦਾਰ ਦਾ ਭਾਵ ਸੀ, ਲੋਕਾਂ ਨੂੰ ਸਮਝਾ ਕੇ ਚੱਲਿਓ ਜਾਂ ਇਸ ਰਾਹ ਹੀ ਨਾ ਪਇਓ। ਉਹ ਖਾਲੀ ਪਿਆਲਾ ਰੱਖ ਕੇ ਮਹਿੰਦੀ ਮੁੱਛਾਂ ਸਾਫ ਕਰਨ ਲੱਗ ਪਿਆ। ਉਹ ਹਮਦਰਦੀ ਵਿਚ ਫਿਰ ਬੋਲ ਪਿਆ "ਮਾਪਿਆਂ ਦੀਆਂ ਆਂਦਰਾਂ ਬੁੱਢੇ ਵਾਰੇ ਦੁਰਸੀਸਾਂ ਦੇਣਗੀਆਂ।"

"ਹਵਾਲਦਾਰਾ ! ਤੈਨੂੰ ਇਨਕਲਾਬ ਦੀ ਸਮਾਧ ਉਤੇ ਬੁਜਦੇ ਪਰਵਾਨੇ ਚੰਗੇ ਨਹੀਂ ਲਗਦੇ ?" ਹੁਕਮਾ ਸੁਰਮੇਲ ਵਲ ਜੀਭ ਕੱਢ ਕੇ ਮੁਸਕਾ ਪਿਆ।

"ਹਰੇ ਰਾਮ ! ਬੇਦਰਦਾਂ ਮੌਤ ਨੂੰ ਕਿਵੇਂ ਖੇਡ ਬਣਾਇਆ ਏ। ਬਹੁਤ ਹੋ ਗਈ "ਸਾਹਬ, ਹੁਣ ਇਹਨਾਂ ਨੂੰ ਚਲਦੇ ਕਰੋ।" ਉਹ ਆਪ ਖ਼ਲਾਸੀ ਚਾਹੁੰਦਾ ਸੀ।

"ਬਸ ਬਈ ਦੋਸਤੋ, ਇਕ ਦੂਜੇ ਦਾ ਹਾਲ ਚਾਲ ਪੁਛ ਲਵੋ; ਸਵਾਲ ਕੋਈ ਨਹੀਂ ।" ਸੁਪਰਡੈਂਟ ਹਮਦਰਦੀ ਨਾਲ ਦਿਲਚਸਪੀ ਵੀ ਰਖਦਾ ਸੀ, ਪਰ ਬਾਹਰੋਂ ਉਸ ਮਜ਼ਟ ਮਾਰੀ ਹੋਈ ਸੀ।

ਦੋ ਚਾਰ ਮਿੰਟ ਏਧਰ ਓਧਰ ਦੇ ਜੱਕੜ ਚਲਦੇ ਰਹੇ। ਦੂਜੇ ਮੁਲਾਕਾਤੀ ਦਫਤਰ ਦੇ ਵਰਾਂਡੇ ਵਿਚ ਬੈਠੇ ਗੱਲਾਂ ਕਰ ਰਹੇ ਸਨ। ਹੁਕਮੇ ਨੇ ਹਸਦਿਆਂ ਸੁਰਮੇਲ ਦੇ ਗਿੱਟੇ ਮਾਰੀ।

"ਤੇਰੇ ਯਾਰਾਂ ਦੀ ਪਾਰਟੀ ਅੱਜ ਕਲ੍ਹ ਕੀ ਕਰਦੀ ਐ ?"

"ਮੀਟਿੰਗਾਂ ਵਿਚ ਰੇਜ਼ੂਲੇਸ਼ਨ ਪਾਸ ਕਰਦੀ ਐ।" ਗੁਰਜੀਤ ਐਤਕੀਂ ਮੁੜ ਕਾਹਲਾ ਪੈ ਗਿਆ।

ਹਵਾਲਦਾਰ ਕੁਰਸੀ ਵਿਚੋਂ ਉਠ ਖਲੋਤਾ।

"ਸਾਹਬ ਇਹਨਾਂ ਨੂੰ ਅੰਦਰ ਭੇਜੋ ।"

"ਕਾਮਰੇਡ ਹਵਾਲਦਾਰਾ ! ਗ਼ੁੱਸੇ ਨਾ ਹੋ, ਅਸੀਂ ਵੀ ਭਵਿੱਖ ਦੇ ਹਾਕਮ ਆਂ। ਤੇਰਾ ਜ਼ਰੂਰ ਖ਼ਿਆਲ ਰਖਾਂਗੇ।" ਹੁਕਮੇ ਨੇ ਹੱਸਦਿਆਂ ਹੱਸਦਿਆਂ ਬੈਂਚ ਛਡ ਦਿੱਤਾ।

"ਕੁਝ ਸਵਾਲ ਅੰਦਰ ਭੇਜਾਂਗਾ।" ਸੁਰਮੇਲ ਨੇ ਹਵਾਲਦਾਰ ਦਾ ਧਿਆਨ ਤਾੜ ਕੇ ਹੁਕਮੇ ਦੇ ਕੰਨ ਵਿਚ ਫੂਕ ਮਾਰੀ।

"ਉਂ ਤੂੰ ਕਿਤੇ ਹੈਗਾ ਏਂ ?" ਹੁਕਮੇ ਨੇ ਸੁਰਮੇਲ ਦੇ ਸਿਰ ਮਾਰਦਿਆਂ ਪੁੱਛਿਆ।

"ਸਮੇਂ ਤੋਂ ਪਹਿਲਾਂ ਕੀ ਆਖ ਸਕਦਾ ਹਾਂ।" ਸੁਰਮੇਲ ਦੀ ਮੁਸਕਾਣ ਵਿਚ ਚਾਨਣ ਦੇਣ ਵਾਲੀ ਲੋਅ ਸੀ, ਜਿਸ ਦੀ ਸੂਖਮਤਾ ਤਕ ਹੁਕਮਾ ਨਾ ਜਾ ਸਕਿਆ।

"ਹੋਰ ਸਭ ਠੀਕ ਐ। ਅੰਦਰ ਬੋਰ ਹੁੰਦੇ ਆਂ; ਆਪਣੀ ਨਵੀਂ ਨਾਵਲ ਭੇਜ ਦੇਈਂ। ਚੰਗਾ ਸਤਿ ਸ੍ਰੀ ਅਕਾਲ !" ਹੁਕਮਾ ਤੇ ਗੁਰਜੀਤ ਦਫਤਰੋਂ ਜੇਲ ਅੰਦਰ ਚਲੇ ਗਏ।

"ਸਮਝ ਨਹੀਂ ਆਉਂਦੀ, ਤੁਹਾਡਾ ਕਿਵੇਂ ਧੰਨਵਾਦ ਕਰਾਂ ?" ਸੁਰਮੇਲ ਨੇ ਅਫ਼ਸਰ ਨੂੰ ਕਿਹਾ।

"ਧੰਨਵਾਦ ਦੀ ਕਿਹੜੀ ਗੱਲ ਐ। ਚੰਗੇ ਕਾਜ ਲਈ ਹਰਦਮ ਹਾਜ਼ਰ ਆਂ।" ਸੁਪਰਡੈਂਟ ਦਾ ਮਨੁੱਖ ਸੁਰਮੇਲ ਦੀ ਆਸ ਤੋਂ ਕਿਤੇ ਉੱਚਾ ਉਠ ਗਿਆ ਸੀ।

ਸੁਰਮੇਲ ਨੇ ਕੁਝ ਸਵਾਲ ਹੁਕਮੇ ਨੂੰ ਦੇਣ ਲਈ, ਦਫ਼ਤਰ ਦੀ ਸਫ਼ਾਈ ਕਰਦੇ ਕੈਦੀ ਨੂੰ ਦੇ ਦਿੱਤੇ।

ਹਵਾਲਦਾਰ ਆਪਣੇ ਸਾਈਕਲ ਉਤੇ ਸ਼ਹਿਰ ਨੂੰ ਚੜ੍ਹ ਗਿਆ। ਸੁਰਮੇਲ ਨੇ ਮਾਖੋਂ ਮਿਠੇ ਰੰਗ ਵਰਗੇ ਜੇਲ ਸੁਪਰਡੰਟ ਦਾ ਹੱਥ ਘੁਟ ਲਿਆ। ਉਸ ਨੂੰ ਪਤਾ ਸੀ, ਇਸ ਦੀ ਮਿਹਰਬਾਨੀ ਬਿਨਾਂ ਕੁਝ ਨਹੀਂ ਹੋਣਾ ਸੀ।

"ਤੁਹਾਡੇ ਪੁਰਖਿਆਂ ਵਿਚੋਂ ਜ਼ਰੂਰ ਕੋਈ ਮਨੁੱਖਤਾ ਲਈ ਸ਼ਹੀਦ ਹੋਇਆ ਹੋਵੇਗਾ।" ਸੁਰਮੇਲ ਦੀਆਂ ਅੱਖਾਂ ਲਿਸ਼ਕ ਪਈਆਂ। "ਤੁਹਾਡੇ ਮਨ ਦਾ ਨਿੱਘਾ ਚੰਗਿਆੜਾ ਇਸ ਗੱਲ ਦੀ ਠੋਸ ਗਵਾਹੀ ਭਰਦਾ ਹੈ।"

"ਮੈਂ ਤਾਂ ਐਨਾ ਹੀ ਜਾਣਦਾ ਹਾਂ, ਦਸਵੇਂ ਗੁਰੂ ਨੇ ਭੀੜਾਂ ਸਮੇਂ ਵੀ ਆਪਣੇ ਸਿੱਖ ਨੂੰ ਚੜ੍ਹਦੀ ਕਲਾ ਵਿਚ ਰਹਿਣ ਲਈ ਵੰਗਾਰਿਆ ਸੀ।"

"ਸਦਕੇ ਯਾਰ!" ਲੇਖਕ ਨੇ ਸਰਦਾਰ ਦਾ ਦੋਬਾਰਾ ਹੱਥ ਫੜ ਲਿਆ। "ਇਤਿਹਾਸ ਬਹੁਤ ਕੁਝ ਸਿਖਾਉਂਦਾ ਏ; ਅਸੀਂ ਹੀ ਬਹੁਤੀ ਵਾਰ ਅਨਾੜੀ ਹੋ ਜਾਂਦੇ ਆਂ।" ਉਸ ਲੰਮਾ ਸਾਹ ਭਰ ਕੇ ਆਖਿਆ: "ਸ਼ੁਕਰੀਆ! ਫੇਰ ਵੀ ਮਿਲਾਂਗੇ।"

"ਜ਼ਰੂਰ।" ਜੇਲ ਸੁਪਰਡੰਟ ਨੇ ਸੁਰਮੇਲ ਦੀ ਬਾਂਹ ਨੂੰ ਝਟਕਾ ਮਾਰਿਆ।

ਮੱਖਣ ਯੂਨੀਵਰਸਿਟੀ ਨੂੰ ਚਲਿਆ ਗਿਆ। ਸੁਰਮੇਲ ਦਾ ਸੰਤੋਖ ਨੂੰ ਉਹਦੇ ਪਿੰਡ ਮਿਲਣ ਦਾ ਇਕਰਾਰ ਸੀ। ਉਹਦਾ ਪਿੰਡ ਸੱਤ ਅੱਠ ਮੀਲ ਉਤੇ ਸੀ। ਜਦੋਂ ਉਹ ਬਸ ਸਟੈਂਡ ਉਤੇ ਆਇਆ, ਸੰਤੋਖ ਉਸ ਨੂੰ ਅਖ਼ਬਾਰਾਂ ਵਾਲੇ ਕੋਲ ਖਲੋਤਾ ਉਡੀਕ ਰਿਹਾ ਸੀ।

"ਸੁਣਾ ਬੋਹੜਪਟਾ?" ਸੰਤੋਖ ਨੇ ਆਪਣੇ ਆੜੀ ਦਾ ਨਾਂ ਬੋਹੜਪੱਟ ਪਕਾ ਲਿਆ ਸੀ। "ਤੇਰਾ ਕੰਮ ਮੁੱਕਾ ਕਿ ਨਹੀਂ?"

"ਕਿਸੇ ਹੱਦ ਤਕ। ਉਂ ਇਹ ਕੰਮ ਇਕ ਜਣੇ ਨਾਲੋਂ ਪੂਰੀ ਸੰਸਥਾ ਦੇ ਕਰਨ ਵਾਲਾ ਏ।" ਸੁਰਮੇਲ ਨੇ ਆਸ਼ਾਵਾਦੀ ਭਰੋਸੇ ਨਾਲ ਆਖਿਆ। "ਪਰ ਸ਼ਹੀਦਾਂ ਦੇ ਲਹੂ ਦੀ ਅੱਗ ਮੈਂ ਲੋਕਾਂ ਦੇ ਘਰ ਘਰ ਪਹੁੰਚਾਅ ਦਿਆਂਗਾ। ਸੰਤੋਖ! ਛੋਟੇ ਹੁੰਦਿਆਂ ਇਕ ਭਜਨ ਸੁਣਿਆ ਸੀ: 'ਅਰਚਨਾ ਕੇ ਇਨ ਸੁਰੋਂ ਮੇਂ ਮੇਰਾ ਭੀ ਏਕ ਸੁਰ ਮਿਲਾ ਲੇ।' ਓਦੋਂ ਮੈਨੂੰ ਇਹਦੀ ਸਮਝ ਨਹੀਂ ਆਈ ਸੀ। ਪਰ ਅੱਜ ਮੈਨੂੰ ਇਉਂ ਜਾਪਦਾ ਏ, ਜਿਵੇਂ ਇਹ ਬੋਲ ਹੰਢਾ ਕੇ ਹੌਲਾ ਹੋ ਗਿਆ ਹਾਂ। ਘਟੋ ਘਟ ਇਕ ਲੇਖਕ ਨੂੰ ਆਪਣੇ ਲੋਕਾਂ ਵਿਚ ਸ਼ਰਮਿੰਦਾ ਨਹੀਂ ਹੋਣਾ ਪਏਗਾ।

ਸੰਤੋਖ ਨੇ ਸੁਰਮੇਲ ਨੂੰ ਗਲਵਕੜੀ ਵਿਚ ਲੈ ਗਿਆ।

"ਪੰਜਾਬ ਜਿਊਂਦਾ ਏ ਮੇਰੇਆਰ! ਇਹ ਜ਼ਰੂਰ ਬਲਕਾਰੇਗਾ। ਸਾਰਾ ਲਹੂ ਧਰਤੀ ਵਿਚ ਜੀਰ ਕੇ ਬਰੂਦ ਹੋ ਗਿਆ ਏ। ਗੱਲ ਕਈ ਵਾਰ ਬੱਤੀ ਸੀਖਣ ਖੁਣੋਂ ਰਹਿ ਜਾਂਦੀ ਹੈ।" ਇਉਂ ਜਾਪਦਾ ਸੀ, ਜਿਵੇਂ ਸੰਤੋਖ ਨੂੰ ਸਤ ਬਾਦਸ਼ਾਹੀਆਂ ਦਾ ਖ਼ਜ਼ਾਨਾ ਮਿਲ ਗਿਆ ਹੋਵੇ।

"ਬੁਰਜੂਆ ਲੇਖਕ ਤੋਂ ਕੌਫ਼ੀ ਪੀਏਂਗਾ?"

"ਜ਼ਰੂਰ, ਤੇਰਾ ਤਾਂ ਹੁਣ ਲਹੂ ਵੀ ਪੀਊਂਗਾ।" ਸੰਤੋਖ ਪਿਆਰ ਤਰੰਗ ਵਿਚ ਆ ਗਿਆ।

ਕੌਫ਼ੀ ਪੀ ਕੇ ਉਹ ਦੋਵੇਂ ਲੋਕਾਂ ਦੀ ਭੀੜ ਵਿਚ ਵੜ ਗਏ।



## ਨਵੇਂ ਛਪੇ ਪਾਕਿਟ ਨਾਵਲ ਤੇ ਚੁਟਕਲੇ

| | |
|---|---|
| ਉਲਟਾ ਪੁਲਟਾ | 10/- |
| ਮਹਿਫਲ ਹਾਸੇ ਦੀ | 10/- |
| ਹਾਸੇ ਦੀ ਪਟਾਰੀ | 10/- |
| ਸ਼ੇਰ ਦਾ ਪੁੱਤ | 10/- |
| ਹਾਸੇ ਦਾ ਸਮੁੰਦਰ | 10/- |
| ਜ਼ਨਾਨਾ ਅਸਵਾਰੀ | 10/- |
| ਆਓ ਹੱਸੀਏ | 10/- |
| ਰੋਂਦਿਆਂ ਨੂੰ ਹਸਾਓ | 10/- |
| ਰਾਖਵਾਂ ਕੋਟਾ | 10/- |
| ਰਸਗੁੱਲੇ | 10/- |
| ਹਾਸੇ ਦੇ ਪਤਾਸੇ | 10/- |
| ਟਰੰਕ ਕਾਲ | 10/- |
| ਟਿੰਬਰ ਮਰਚੈਂਟ | 10/- |
| ਤੋਏ ਤੋਏ | 10/- |
| ਜਸਪਾਲ ਭੱਟੀ ਦੇ ਚੁਟਕਲੇ | 10/- |
| ਮਖੌਲੀਆਂ ਦੀ ਚੌਕੜੀ | 10/- |

## ਨਾਨਕ ਸਿੰਘ 'ਰਚਿਤ'

| | |
|---|---|
| ਚਿੱਟਾ ਲਹੂ | 20/- |
| ਪੱਥਰ ਦੇ ਖੰਭ | 20/- |
| ਮਤਰੇਈ ਮਾਂ | 10/- |
| ਮਿੱਠਾ ਮੋਹਰਾ | 15/- |
| ਪਵਿੱਤਰ ਪਾਪੀ | 20/- |
| ਮਧੇ ਹੋਏ ਫੁੱਲ | 15/- |

## ਬੂਟਾ ਸਿੰਘ ਸ਼ਾਦ ਰਚਿਤ

| | |
|---|---|
| ਰਾਤਾਂ ਕਾਲੀਆਂ, ਕੱਲੀ ਨੂੰ ਡਰ ਆਵੇ | 24/- |
| ਦਿਲ ਦਰਿਆ ਸਮੁੰਦਰੋਂ ਡੂੰਘੇ | 20/- |
| ਗੋਰਾ ਰੰਗ ਟਿੱਬਿਆਂ ਦਾ ਰੇਤਾ | 20/- |
| ਮੇਰੀ ਮਹਿੰਦੀ ਦਾ ਰੰਗ ਉਦਾਸ | 25/- |
| ਅੱਧੀ ਰਾਤ ਪਹਿਰ ਦਾ ਤੜਕਾ | 40/- |
| ਬੰਜਰ ਧਰਤੀ ਟਹਿਕਦਾ ਫੁੱਲ | 20/- |
| ਤੇਰਾ ਕੀਆ ਮੀਠਾ ਲਾਗੈ | 15/- |
| ਕੋਰਾ ਬਦਨ | 15/- |
| ਕੁੱਤਿਆਂ ਵਾਲੇ ਸਰਦਾਰ | 25/- |
| ਲਾਲੀ | 35/- |
| ਬਾਝ ਭਰਾਵਾਂ ਸਕਿਆਂ | 17/- |
| ਧਰਤੀ ਧੱਕ ਸਿੰਘ | 20/- |
| ਖੱਟ ਕੇ ਲਿਆਂਦਾ ਫੁੱਲ | 17/- |
| ਰੂਹ ਦਾ ਹਾਣੀ | 25/- |
| ਪਾਪੀ ਪਾਪ ਕਮਾਂਵਦੇ | 20/- |
| ਮੋਰਨੀ | 20/- |
| ਮੁੱਲ ਵਿਕਦਾ ਸੱਜਣ | 30/- |
| ਮਿੱਤਰ ਪਿਆਰੇ ਨੂੰ | 15/- |
| ਜੈਦਾਂ ਜੋਗਣ | 20/- |
| ਰੋਹੀ ਦਾ ਫੁੱਲ | 20/- |

## ਮੋਹਨ ਕਾਹਲੋਂ

| | |
|---|---|
| ਸ਼ੈਲੋ | 15/- |
| ਗੋਰੀ ਨਦੀ ਦਾ ਗੀਤ | 15/- |
| ਪਰਦੇਸੀ ਰੁੱਖ | 15/ |

## ਹਾਸ ਰਸ ਪੁਸਤਕਾਂ

| | |
|---|---|
| ਮੇਵੇ ਚਮਨ ਦੇ (ਚਮਨ ਹਰਗੋਬਿੰਦਪੁਰੀ) | 40/- |
| ਛੁਰੀ ਵਾਲੀ ਸਾਧਨੀ (ਪਿਆਰਾ ਸਿੰਘ ਨਿਰਛਲ) | 50/- |

## ਗਿਆਨੀ ਧਨਵੰਤ ਸਿੰਘ ਸੀਤਲ

| | |
|---|---|
| ਪਰੀਆਂ ਦੀ ਰਾਣੀ | 5/- |
| ਸੋਨ ਚਿੜੀ | 5/- |
| ਚੂਹਿਸਤਾਨ ਰੇਡਿਓ | 5/- |
| ਕੁਕੜੂ ਘੂੰ | 5/- |
| ਲਾਲ ਬਾਦਸ਼ਾਹ | 5/- |
| ਜਾਦੂ ਦੀ ਅੰਗੂਠੀ | 5/- |
| ਸੀਤਲ ਮਠਿਆਈਆਂ | 5/- |
| ਸੀਤਲ ਖਿਡਾਉਣੇ | 5/- |
| ਅਲੀ ਬਾਬਾ ਚਾਲੀ ਚੋਰ | 5/- |
| ਸੋਨੇ ਦੀ ਕੁਹਾੜੀ | 5/- |

## ਇਤਿਹਾਸਕ ਨਾਵਲ ਤੇ ਜੀਵਨੀਆਂ

ਗਿ. ਅਮਰ ਸਿੰਘ ਜੀ ਰਚਿਤ

| | |
|---|---|
| ਅਣਖੀਲੇ ਬਹਾਦਰ | 30/- |
| ਵੱਡਾ ਘਲੂਘਾਰਾ | 30/- |
| ਜੀਵਨ ਭਾਈ ਗੁਰਦਾਸ ਜੀ | 30/- |
| ਛੋਟੇ ਘਲੂਘਾਰੇ ਦੇ ਸਿੱਖ ਸ਼ਹੀਦ | 30/- |
| ਮੀਰ ਮੰਨੂੰ ਦਾ ਧਰਮੀ ਸਿੰਘਣੀਆਂ ਤੇ ਅੱਤਿਆਚਾਰ | 30/- |
| ਜੈਤੋ ਦੇ ਸ਼ਹੀਦ | 30/- |
| ਭਾਈ ਮੰਝ ਜੀ | 30/- |
| ਬੀਬੀ ਭਾਨੀ ਜੀ | 30/- |
| ਕਲਜੁਗ | 30/- |

